ਭਾਰਤ ਤੋਂ ਪਾਕਿਸਤਾਨ ਅਤੇ ਪਾਕਿਸਤਾਨ ਤੋਂ ਸੱਭ ਕੁਝ ਲੁਟਾ ਕੇ ਅਤੇ ਉੱਜੜ ਕੇ ਆਉਣ ਵਾਲੇ ਰਫਿਊਜ਼ੀਆਂ ਨੇ ਜਿਸ ਪੀੜ ਅਤੇ ਮਾਨਸਿਕ ਸੰਤਾਪ ਨੂੰ ਝੱਲਿਆ ਹੈ ਅਤੇ ਜਿਸ ਤਰ੍ਹਾਂ ਲਾਲਚੀ ਲੋਕਾਂ ਨੇ ਮਾਨਵਤਾ ਦਾ ਪੱਲਾ ਛੱਡ ਕੇ ਉਨ੍ਹਾਂ ਨੂੰ ਲੁੱਟਿਆ ਅਤੇ ਸੋਸ਼ਣ ਕੀਤਾ ਉਸ ਦੀ ਅੱਖੀਂ ਦੇਖੀ ਤਸਵੀਰ ਬੇਗਮ ਅਨੀਸ ਕਿਦਵਈ ਦੀ ਇਸ ਪੁਸਤਕ 'ਆਜ਼ਾਦੀ ਦੀ ਛਾਂ ਹੇਠ' ਵਿਚ ਦੇਖੀ ਜਾ ਸਕਦੀ ਹੈ। ਜਦੋਂ ਵਿਅਕਤੀ ਸਵਾਰਥ ਹਿੱਤ ਅੰਨ੍ਹਾ ਹੋ ਕੇ ਇਨਸਾਨ ਤੋਂ ਹੈਵਾਨ ਬਣਦਾ ਹੈ ਤਾਂ ਉਹ ਨਾ ਆਪਣੇ ਪਰਾਏ ਵਿਚ ਫ਼ਰਕ ਕਰ ਸਕਦਾ ਹੈ ਅਤੇ ਨਾ ਹੀ ਮਜ਼ਹਬ ਵਿਚ। ਉਸ ਦਾ ਇਕ ਹੀ ਮਕਸਦ ਹੁੰਦਾ ਹੈ ਹਰ ਮਜ਼ਲੂਮ ਅਤੇ ਬੇਬਸ ਦੀ ਮਜਬੂਰੀ ਦਾ ਫ਼ਾਇਦਾ ਉਠਾਉਣਾ। ਧਾਰਮਿਕ ਜਨੂੰਨ ਅਤੇ ਕੱਟੜਤਾ ਦੇਸ਼ ਅਤੇ ਸਮਾਜ ਦੇ ਲਈ ਕਿੰਨੀ ਘਾਤਕ ਹੋ ਸਕਦੀ ਹੈ ਇਸ ਦਾ ਅਨੁਮਾਨ ਇਸ ਪੁਸਤਕ ਨੂੰ ਪੜ੍ਹ ਕੇ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਦੇਸ਼ ਦੀ ਵੰਡ ਦੌਰਾਨ ਹੋਏ ਖ਼ੂਨ ਖਰਾਬੇ ਦੇ ਬਾਰੇ ਪੜ੍ਹ ਕੇ ਹੀ ਰੂਹ ਕੰਬ ਜਾਂਦੀ ਹੈ।

ਬੇਗਮ ਅਨੀਸ ਕਿਦਵਾਈ ਇਕ ਗ਼ੈਰ-ਸਰਕਾਰੀ ਸ੍ਵੈ-ਸੇਵੀ ਦੇ ਰੂਪ ਵਿਚ ਬਟਵਾਰੇ ਕਾਰਨ ਮੁਸੀਬਤ ਮਾਰੇ ਰਫਿਊਜ਼ੀਆਂ ਲਈ ਨਿਰ-ਸਵਾਰਥ ਭਾਵ ਤੇ ਤਨ-ਮਨ ਨਾਲ ਸੇਵਾ ਕਰਦੀ ਰਹੀ। ਨਾਲ ਹੀ ਉਹ ਇਕ ਡਾਇਰੀ ਵੀ ਲਿਖਿਆ ਕਰਦੀ ਸੀ। ਦਿਲ ਹਿਲਾ ਦੇਣ ਵਾਲੀਆਂ ਜਿਨ੍ਹਾਂ ਘਟਨਾਵਾਂ ਨੇ ਉਨ੍ਹਾਂ ਤੇ ਗਹਿਰਾ ਪ੍ਰਭਾਵ ਪਾਇਆ, ਉਨ੍ਹਾਂ ਘਟਨਾਵਾਂ ਨੂੰ ਹੀ 'ਆਜ਼ਾਦੀ ਦੀ ਛਾਂ ਹੇਠ' ਪੁਸਤਕ ਵਿਚ ਕਲਮਬੰਦ ਕੀਤਾ ਗਿਆ ਹੈ।

# ਲੇਖਕਾ ਵਲੋਂ

ਸੱਚ ਹੀ ਹਰ ਕੰਮ ਦੇ ਆਰੰਭ ਤੇ ਅੰਤ ਦਾ ਸਰਵਵਿਆਪੀ ਪਰਮਾਤਮਾ ਨੇ ਇਕ ਸਮਾਂ ਨੀਅਤ ਕੀਤਾ ਹੋਇਆ ਹੈ। ਲੱਖ ਜਤਨ ਕਰੋ, ਜਦੋਂ ਤਕ ਉਹਦਾ ਸਮਾਂ ਨਹੀਂ ਆਉਂਦਾ, ਹਰ ਤਦਬੀਰ ਤੇ ਜਤਨ ਅਕਾਰਥ ਹੁੰਦਾ ਹੈ। ਇਸ ਪੁਸਤਕ ਨਾਲ ਵੀ ਇਹੋ ਕੁਝ ਹੋਇਆ।

ਰਤਾ ਖ਼ਿਆਲ ਕਰੋ 1947 ਤੋਂ 1948 ਤਕ ਸਾਰਾ ਡਰਾਮਾ ਦੇਖਿਆ। ਸੋਚਦੀ ਰਹੀ, ਨੋਟ-ਬੁਕ ਤੇ ਲਿਖਦੀ ਰਹੀ। 1949 ਵਿਚ ਉਹ ਸਾਰੇ ਖਿੰਡੇ ਪੁੰਡੇ ਵਰਕੇ ਇਕ ਥਾਂ ਕੀਤੇ, ਤੇ ਕਿਤੇ 1974 ਵਿਚ ਜਾ ਕੇ ਇਹਨਾਂ ਦੇ ਛਪਣ ਦਾ ਮੌਕਾ ਬਣਿਆ। ਉਹ ਵੀ ਇਸ ਤਰ੍ਹਾਂ ਕਿ ਖਰੜਾ ਕਾਫੀ ਪੁਰਾਣਾ ਹੋ ਚੁੱਕਾ ਸੀ। ਨਾ ਤਾਂ ਮੈਂ ਇਸ ਨੂੰ ਦੋਬਾਰਾ ਸੋਧਣ ਦੀ ਹਿੰਮਤ ਕਰ ਸਕੀ, ਤੇ ਨਾ ਮੇਰੀ ਭੈੜੀ ਲਿਖਾਈ ਨੂੰ ਪ੍ਰਕਾਸ਼ਕ ਹੀ ਸੰਭਾਲ ਸਕਿਆ। ਸਿੱਟਾ ਇਹ ਨਿਕਲਿਆ ਕਿ ਕਿਤਾਬਤ ਤੇ ਛਪਾਈ ਵਿਚ ਕਾਫੀ ਗ਼ਲਤੀਆਂ ਰਹਿ ਗਈਆਂ। ਇੰਨਾ ਹੀ ਨਹੀਂ, ਇਕ ਕਾਤਬ ਪਤਾ ਨਹੀਂ ਕਿਥੇ ਤੁਰ ਗਿਆ। ਦੂਜੇ ਨੇ ਮੁਕੰਮਲ ਕੀਤਾ, ਤੇ ਕਿਤਾਬਤ ਦੀ ਸੁੰਦਰਤਾ ਵਿਚ ਦੋ ਕਾਤਬਾਂ ਦੀ ਲਿਖਾਈ ਨੇ ਹੋਰ ਵੀ "ਵਾਧਾ" ਕਰ ਦਿਤਾ।

ਫੇਰ ਵੀ ਮੈਂ "ਏਕਤਾ ਟਰੱਸਟ" ਦੇ ਮਿਸਟਰ ਗੋਇਲ ਤੇ ਸੁਭੱਦਰਾ ਜੋਸ਼ੀ ਦੀ ਧੰਨਵਾਦੀ ਹਾਂ, ਕਿ ਘੱਟੋ ਘੱਟ ਇਕ ਵਾਰ ਉਹਨਾਂ ਨੇ ਇਹਨੂੰ ਪਾਠਕਾਂ ਅੱਗੇ ਚੰਗੇ ਕਵਰ ਤੇ ਸੁੰਦਰ ਜਿਲਦ ਰਾਹੀਂ ਪੇਸ਼ ਤਾਂ ਕਰ ਦਿਤਾ।

ਇਸ ਵਿਚਾਰੀ ਲਿਖਤ ਉਪਰ ਪਹਿਲਾ ਹਾਦਸਾ ਤਾਂ ਉਹ ਹੋਇਆ ਜਹਿਆਤਉੱਲਾ ਸਾਹਿਬ ਦੀਆਂ ਦੂਰ ਤਕ ਦੇਖਣ ਵਾਲੀਆਂ ਨਜ਼ਰਾਂ ਨੇ ਇਸ ਨੂੰ ਸਿਰਲੇਖਾਂ ਅਧੀਨ ਛਾਪਣ ਲਈ ਕੱਟ ਵੱਢ ਕੀਤੀ ਜੋ ਮੈਨੂੰ ਵੀ ਜਚ ਗਈ, ਤੇ ਮੈਂ ਉਹਨਾਂ ਖਿੰਡੇ ਪੁੰਡੇ ਵਰਕਿਆਂ ਦੀ ਸਹਾਇਤਾ ਨਾਲ ਇਹਨਾਂ ਖੰਡਾਂ ਨੂੰ ਫੇਰ ਪਹਿਲਾਂ ਵਰਗੇ ਲਿਖ ਲਿਆ।

ਉਹਨਾਂ ਹੀ ਦਿਨਾਂ ਵਿਚ ਇਬਾਦਤ ਬਰੇਲਵੀ ਨਾਲ ਮੁਲਾਕਾਤ ਹੋ ਗਈ, ਤੇ ਮੈਂ ਸੋਚਿਆ ਕਿਤਾਬ ਉਹਨਾਂ ਦੀ ਨਿਗਰਾਨੀ ਵਿਚ ਛਪਵਾਵਾਂਗੀ, ਪਰ ਉਹ ਛੇਤੀ ਹੀ ਪਾਕਿਸਤਾਨ ਚਲੇ ਗਏ।

ਕੁਝ ਸਮੇਂ ਪਿਛੋਂ ਸਾਗਰ ਨਿਜ਼ਾਮੀ, ਜੋ ਉਦੋਂ ਮੇਰਠ ਤੋਂ ਇਕ ਰਸਾਲਾ "ਏਸ਼ੀਆ" ਨਾਂ ਦਾ ਪ੍ਰਕਾਸ਼ਤ ਕਰਦੇ ਸਨ, ਮੈਨੂੰ ਮਿਲੇ। ਤੇ ਉਹਨਾਂ ਨੇ ਇਕ ਕਾਂਡ ਲੈ ਕੇ "ਏਸ਼ੀਆ" ਵਿਚ ਪ੍ਰਕਾਸ਼ਤ ਵੀ ਕੀਤਾ। ਫੇਰ ਜ਼ੋਰ ਦੇ ਕੇ ਕਿਹਾ ਕਿ ਉਹ ਕਿਤਾਬਤ ਤੇ ਛਪਾਈ ਦੀ ਜ਼ੁੰਮੇਦਾਰੀ ਵੀ ਚੁੱਕਣ ਨੂੰ ਤਿਆਰ ਹਨ।

ਹਾਲਾਂਕਿ ਰਫ਼ੀ ਭਾਈ (ਰਫੀ ਅਹਿਮਦ ਕਿਦਵਾਈ—ਸਵਰਗੀ) ਨੇ ਇਹ ਵੀ ਕਹਿ ਦਿਤਾ ਕਿ ਅਜਿਹੀਆਂ ਕਿਤਾਬਾਂ ਲਿਖੀਆਂ ਜ਼ਰੂਰ ਜਾਂਦੀਆਂ ਹਨ, ਪਰੰਤੂ ਤੁਰਤ ਪ੍ਰਕਾਸ਼ਤ ਨਹੀਂ ਕੀਤੀਆਂ ਜਾਂਦੀਆਂ। ਬਲਕਿ ਕਿਸੇ ਲੇਖਕ ਦੀ ਉਹਨਾਂ ਨੇ ਉਦਾਹਰਣ ਦਿਤੀ ਕਿ ਉਹਦੀ ਪੁਸਤਕ ਪੰਜਾਹ ਸਾਲ ਬਾਅਦ ਛਪੀ ਸੀ। ਇਹਦੇ ਬਾਵਜੂਦ ਮੈਂ ਇਹਦੀ ਛਪਾਈ ਲਈ ਤਿਆਰ ਹੋ ਗਈ। ਉਹਨਾਂ ਨੇ ਕੁਝ ਇਮਦਾਦ ਵੀ ਕੀਤੀ, ਉਹ ਵੀ ਕਿਸੇ ਕੰਮ ਨਾ ਆਈ, ਕਿਉਂਕਿ ਸਾਗਰ ਸਾਹਿਬ ਦੀਆਂ ਆਰਥਕ ਮੁਸ਼ਕਲਾਂ ਕਾਰਨ "ਏਸ਼ੀਆ" ਬੰਦ ਹੋ ਗਿਆ, ਤੇ ਦੋ ਵਰ੍ਹਿਆਂ ਪਿਛੋਂ ਬਹੁਤ ਹੀ ਅਫਸੋਸ ਸਹਿਤ ਉਹ ਪੂਰੇ ਖਰੜੇ ਦੀਆਂ ਕਿਤਾਬਤ ਹੋਈਆਂ ਕਾਪੀਆਂ ਤੇ ਬਲਾਕ ਆਦਿ ਮੈਨੂੰ ਵਾਪਸ ਕਰ ਗਏ। ਹੁਣ ਨਾ ਲੇਖਕ ਕੋਲ ਪੈਸਾ ਸੀ, ਨਾ ਪ੍ਰਕਾਸ਼ਕ ਕੋਲ। ਪੁਸਤਕ ਛਪੇ ਤਾਂ ਕਿਵੇਂ ?

ਇਸ ਦੌਰਾਨ ਕੁਝ ਪੰਨੇ ਮੈਂ ਸ਼ਫੀਕਉੱਰਹਿਮਾਨ ਕਿਦਵਾਈ ਸਾਹਿਬ ਨੂੰ ਪੜ੍ਹਾ ਕੇ ਇਹ ਭਰੋਸਾ ਪ੍ਰਾਪਤ ਕਰ ਲਿਆ ਸੀ ਕਿ ਲਿਖਤ ਅਰੋਚਕ ਨਹੀਂ ਤੇ ਅਸਹਿ ਵੀ ਨਹੀਂ। ਫੇਰ ਉਹਨਾਂ ਦਾ ਚਲਾਣਾ ਹੋ ਗਿਆ। ਰਫੀ ਭਾਈ ਵੀ ਚਲੇ ਗਏ। ਤੇ ਆਸ ਹੀ ਟੁੱਟ ਗਈ।

ਸੱਚ ਤਾਂ ਇਹ ਹੈ ਕਿ ਰਫ਼ੀ ਭਾਈ ਦੀ ਗੱਲ ਵੀ ਦਿਲ ਨੂੰ ਪੋਹ ਗਈ ਸੀ ਇਸ ਲਈ ਕਈ ਵਰ੍ਹੇ ਖਰੜੇ ਨੂੰ ਖੋਲ੍ਹ ਕੇ ਨਾ ਦੇਖਿਆ। ਦੋ ਤਿੰਨ ਸਾਲਾਂ ਬਾਅਦ ਕਾਗ਼ਜ਼ਾਂ ਨੂੰ ਉਲਟ ਪਲਟ ਕਰਦੀ ਨੂੰ ਇਹ ਫੇਰ ਦਿਸ ਪਈ, ਤੇ ਦਿਲ ਚਾਹਿਆ ਕਿ ਕਿਸੇ ਹੋਰ ਸਿਆਣੇ ਦੀ ਰਾਏ ਵੀ ਲੈ ਲਵਾਂ। ਇਹ ਸੋਚ ਕੇ ਖਰੜਾ ਆਬਿਦ ਹੁਸੈਨ ਦੀ ਸੇਵਾ ਵਿਚ ਪੇਸ਼ ਕਰ ਦਿਤਾ। ਮੈਂ ਧੰਨਵਾਦੀ ਹਾਂ ਕਿ ਆਬਿਦ ਹੁਸੈਨ ਸਾਹਿਬ ਨੇ ਇਕ ਇਕ ਸ਼ਬਦ ਨੂੰ ਪੜ੍ਹਿਆ ਤੇ ਪੂਰੀ ਕਿਤਾਬ ਵਿਚੋਂ ਸਿਰਫ਼ ਇਕ ਵਾਕ ਕੱਟਿਆ। ਕੁਝ ਸ਼ਬਦ ਅਣਗਹਿਲੀ ਵਿਚ ਅੰਕਤ ਹੋ ਗਏ ਸਨ, ਉਹ ਠੀਕ ਕੀਤੇ। ਖਰੜਾ ਮੈਨੂੰ ਉਹਨਾਂ ਦੀ ਇਸ ਰਾਏ ਨਾਲ ਵਾਪਸ ਮਿਲਿਆ ਕਿ ਕਿਸੇ ਸ਼ਨਸੋਧਨ ਦੀ ਲੋੜ ਨਹੀਂ, ਇਹ ਇਸੇ ਤਰ੍ਹਾਂ ਪ੍ਰਕਾਸ਼ਤ ਹੋਣਾ ਚਾਹੀਦਾ ਹੈ।

ਇਸ ਤੋਂ ਬਾਅਦ ਫੇਰ ਇਕ ਵਾਰੀ ਮਕਤਬਾ ਜਾਮੀਆ ਤੋਂ ਛਪਵਾਉਣ ਦੀ ਖਾਹਿਸ਼ ਨੇ ਗ਼ੁਲਾਮ ਰੱਬਾਨੀ "ਤਾਬਾਂ" ਸਾਹਿਬ ਤਕ ਪਹੁੰਚਣਾ ਪੈ ਗਿਆ, ਜੋ ਇਹਨਾਂ ਦਿਨਾਂ ਵਿਚ ਮਕਤਬਾ ਜਾਮੀਆ ਦੇ ਮੈਨੇਜਰ ਸਨ। ਖਰੜਾ, ਕਿਤਾਬਤ ਹੋਈਆਂ ਕਾਪੀਆਂ, ਬਲਾਕ, ਸਭ ਕੁਝ ਉਹਨਾਂ ਨੂੰ ਦੇ ਕੇ ਫੇਰ ਦਿਨ ਗਿਣਨ ਲੱਗੀ ਕਿ ਕਿਸੇ ਦਿਨ ਪੁਸਤਕ ਛਪ ਕੇ ਆ ਰਹੀ ਹੋਵੇਗੀ। ਪਰ ਤਿੰਨਾਂ ਸਾਲਾਂ ਪਿਛੋਂ ਮੈਨੂੰ ਵਾਪਸ ਕੇਵਲ ਆਪਣੀ ਭੈੜੀ ਲਿਖਿਤ ਹੀ ਮਿਲੀ, ਤੇ ਬਲਾਕ ਸਾਰੇ ਗੁਆਚ ਗਏ ਸਨ। ਸ਼ੁਕਰ ਹੈ ਖਰੜਾ ਬਚ ਗਿਆ।

ਇਹਨਾਂ ਹਾਲਾਤਾਂ ਤੋਂ ਨਿਰਾਸ਼ ਹੋ ਕੇ ਮੈਂ ਇਹਨੂੰ ਬੰਨ੍ਹ ਕੇ ਐਸੀ ਥਾਂ ਸੁੱਟ ਦਿਤਾ ਕਿ ਫੇਰ ਕਦੀ ਨਜ਼ਰ ਨਾ ਪਵੇ, ਨਾ ਅਫਸੋਸ ਹੋਵੇ। 1970 ਵਿਚ ਇਕ ਦਿਨ ਸੁਭੱਦਰਾ ਜੋਸ਼ੀ ਤੇ ਗੋਇਲ ਸਾਹਿਬ ਮਿਲਣ ਆਏ, ਤੇ ਉਹਨਾਂ ਨੇ ਖਾਹਿਸ਼ ਦੱਸੀ

ਕਿ ਮੈਂ ਜੋ ਕੁਝ ਅਫਰਾਤਫਰੀ ਦੇ ਦਿਨਾਂ ਵਿਚ ਲਿਖਿਆ ਸੀ, ਉਹਦਾ ਕੁਝ ਭਾਗ "ਸੈਕੂਲਰ ਡੈਮੋਕਰੇਸੀ" ਵਿਚ ਪ੍ਰਕਾਸ਼ਤ ਕਰਨ ਲਈ ਦੇਵਾਂ। ਮੈਂ ਖਿਮਾ ਚਾਹੀ ਕਿ ਉਹ ਇਕ ਲੰਮਾ ਰੀਪੋਰਤਾਜ ਹੈ। ਉਸ ਵਿਚੋਂ ਇੱਕਾ ਦੁੱਕਾ ਘਟਨਾਵਾਂ ਲੈ ਕੇ ਤੁਸੀਂ ਪ੍ਰਕਾਸ਼ਤ ਕਰ ਸਕਦੇ ਹੋ, ਪਰ ਚੰਗਾ ਇਹੋ ਹੋਵੇਗਾ ਕਿ ਇਹਨੂੰ ਪੁਸਤਕ ਦੇ ਰੂਪ ਵਿਚ ਹੀ ਪ੍ਰਕਾਸ਼ਨ ਵਾਸਤੇ ਪਿਆ ਰਹਿਣ ਦਿਉ। ਸ਼ਾਇਦ ਕਦੀ ਇਹਦੀ ਕਿਸਮਤ ਖੁਲ੍ਹ ਹੀ ਜਾਵੇ। ਗੋਇਲ ਸਾਹਿਬ ਦੇਖਦੇ ਹੀ ਇਹਦੀ ਪ੍ਰਕਾਸ਼ਨਾ ਲਈ ਤਿਆਰ ਹੋ ਗਏ। ਉਹਨਾਂ ਨੇ ਜ਼ੋਰ ਦਿਤਾ, ਤਾਂ ਮਜਬੂਰ ਹੋ ਕੇ ਸਾਰੀ ਪੋਥੀ ਉਹਨਾਂ ਨੂੰ ਸੰਭਾਲ ਦਿਤੀ।

ਖਰੜਾ ਜਿਹੋ ਜਿਹਾ ਚੰਗਾ ਮਾੜਾ ਸੀ, ਕਿਤਾਬ ਉਹੋ ਜਹੀ ਛਪ ਗਈ। ਜਿਲਦ ਤੇ ਕਵਰ ਦੇ ਕਾਰਨ ਢੱਕੀ ਵੀ ਗਈ। ਪਰ ਮੈਨੂੰ ਖਿਆਲ ਵੀ ਨਹੀਂ ਸੀ ਕਿ ਦੇਸ਼ ਦੇ ਦਾਨਿਸ਼ਵਰਾਂ ਦੀ ਦ੍ਰਿਸ਼ਟੀ ਵਿਚ ਵੀ ਇੰਨੀ ਹੀ ਉੱਤਮ ਮੰਨੀ ਜਾਵੇਗੀ। ਇਸ ਉਤੇ ਜਗਨ ਨਾਥ ਆਜ਼ਾਦ, ਮੌਲਾਨਾ ਅਬਦੁਲ ਮਾਜਿਦ (ਦਰਿਆਬਾਦੀ), ਰੇਵਤੀ ਸਰਨ ਸ਼ਰਮਾ, ਕੁਰੁਤਲੈਨਹੈਦਰ, ਗੋਪੀ ਚੰਦ ਨਾਰੰਗ, ਡਾਕਟਰ ਆਸਿਫ ਕਿਦਵਾਈ, ਐਡੀਟਰ "ਅਜ਼ਾਇਮ", ਇਸ਼ਰਤ ਅਲੀ ਸੱਦੀਕੀ, ਐਡੀਟਰ ਕੌਮੀ ਆਵਾਜ਼, ਰਜ਼ਵਾਨ ਅਹਿਮਦ, ਐਡੀਟਰ ਅਜ਼ੀਮ ਆਬਾਦ ਐਕਪਰੈੱਸ, ਜਿਹੇ ਲੋਕ ਟੀਕਾ ਟਿੱਪਣੀ ਵੀ ਪ੍ਰਕਾਸ਼ਤ ਕਰਨਗੇ, ਅਤੇ ਉੱਤਰ ਪ੍ਰਦੇਸ਼ ਉਰਦੂ ਅਕਾਦਮੀ ਦੇ ਦਾਨਿਸ਼ਵਰ ਇਹਨੂੰ ਐਵਾਰਡ ਦੀ ਹੱਕਦਾਰ ਵੀ ਸਮਝਣਗੇ।

ਮੈਂ ਇਹਨਾਂ ਸੱਜਣਾਂ ਦੀ ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਨੇ ਮੇਰੀਆਂ ਕੋਸ਼ਿਸ਼ਾਂ ਨੂੰ ਸਲਾਹਿਆ, ਤੇ ਉਸ ਸਭ ਦੇ ਮਾਲਕ ਰੱਬ ਦੀ ਵੀ ਸ਼ੁਕਰਗੁਜ਼ਾਰ ਹਾਂ ਜਿਹਦਾ ਨਾਂ ਲੈ ਲੈ ਕੇ ਇਸ ਦੁਆ ਨਾਲ ਲਿਖਦੀ ਰਹੀ, ਕਿ ਐ ਖ਼ੁਦਾ, ਜੋ ਲਿਖਾਂ, ਸੱਚ ਲਿਖਾਂ।

ਮੈਨੂੰ ਅਹਿਸਾਸ ਹੈ ਕਿ ਇਹ ਪੁਸਤਕ "ਪ੍ਰਭਾਵਾਂ ਦੀ ਪੁਸਤਕ, ਇਤਿਹਾਸ ਤੇ ਘਟਨਾਵਾਂ ਦੀ ਤਰਤੀਬ ਦੀ ਪੁਸਤਕ ਨਹੀਂ, ਸਗੋਂ ਕੁਝ ਅੱਘੜ ਦੁੱਘੜ ਪੁਸਤਕ ਹੈ, ਪਰੰਤੂ ਜਿਗਰ ਦੀ ਰੱਤ ਨਾਲ ਲਿਖੀ ਹੋਈ ਅਜਿਹੀ ਪੁਸਤਕ ਜ਼ਰੂਰ ਹੈ, ਜਿਸ ਨੂੰ ਪੜ੍ਹ ਕੇ ਪਾਠਕਾਂ ਨੂੰ ਉਹ ਜ਼ਹਿਰ ਵਿਚ ਰੰਗੇ ਨਸ਼ਤਰ ਜ਼ਰੂਰ ਚੇਤੇ ਆ ਜਾਣਗੇ, ਜਿਹਨਾਂ ਨੂੰ ਅਸੀਂ ਦਿਲ ਤੇ ਦਿਮਾਗ ਦੇ ਕੋਲ ਰੱਖ ਕੇ ਭੁੱਲ ਗਏ ਹਾਂ।

ਇਹਨਾਂ ਅਠਾਈ ਵਰ੍ਹਿਆਂ ਵਿਚ ਇਹਨਾਂ ਅੱਖਾਂ ਨੇ ਜੱਬਲਪੁਰ, ਅਲੀਗੜ੍ਹ, ਚੰਦੋਸੀ, ਮੇਰਠ, ਅਹਿਮਦਾਬਾਦ ਤੇ ਬੰਗਲਾ ਦੇਸ਼ ਦਾ ਵਢਾਂਗਾ ਤੇ ਤੁਰਕਮਾਨ ਗੇਟ ਦੀ ਬਰਬਾਦੀ ਵੀ ਦੇਖੀ ਹੈ, ਜ਼ਹਿਰ ਉੱਤਰ ਉੱਤਰ ਕੇ ਚੜ੍ਹਦੀ ਵੀ ਦੇਖੀ ਹੈ, ਪਰ ਕੋਈ ਹਾਦਸਾ ਵੀ ਇਸ ਦ੍ਰਿੜ੍ਹਤਾ ਨੂੰ ਡੁਲਾ ਨਾ ਸਕਿਆ ਕਿ ਕੌਮ ਦੀ ਜ਼ਿੰਦਗੀ ਦਾ ਆਧਾਰ ਇਖਲਾਕੀ ਕਦਰਾਂ ਦੀ ਸਲਾਮਤੀ ਦੇ ਨਾਲ ਜਮਹੂਰੀਅਤ ਤੇ ਏਕਤਾ ਵਿਚ ਹੈ। ਨਾ ਇਸ ਆਸ ਦਾ ਪੱਲਾ ਅਜੇ ਹੱਥੋਂ ਛੁੱਟਿਆ ਹੈ ਕਿ "ਰਾਤ ਕਠਨ ਹੋਵੇਗੀ, ਆਖਰ ਸੂਰਜ ਦੇ ਜਲੌ ਨਾਲ" ਇਨਸਾਨੀਅਤ ਦੀ ਮੰਗ, ਵਤਨ ਦੇ ਪਿਆਰ ਦਾ ਤਕਾਜ਼ਾ, ਸੰਸਾਰ ਅਮਨ ਦਾ ਆਧਾਰ ਤੇ ਇਸ ਦੇਸ਼ ਦੀ ਮਜ਼ਬੂਤੀ ਇਸ ਗੱਲ ਤੇ

ਨਿਰਭਰ ਹੈ, ਕਿ ਨੈਤਿਕਤਾ ਤੇ ਮਜ਼ਹਬ ਦਾ ਪੁਰਾਤਨ ਮਿਯਾਰ, ਨਵੀਂ ਨਸਲ, ਤੇ ਨਵੀਂ ਦੁਨੀਆ ਨੂੰ ਸ਼ਕਤੀ ਪ੍ਰਦਾਨ ਕਰੇ। ਕਿਉਂਕਿ ਬੰਦਿਆਂ ਦਾ ਚਲਨ, ਹਕੂਮਤ ਦਾ ਚਲਨ ਬਣ ਜਾਂਦਾ ਹੈ, ਤੇ ਇਹਨਾਂ ਦੀ ਇਖਲਾਕੀ ਗਿਰਾਵਟ, ਦੇਸ਼ ਤੇ ਰਾਸ਼ਟਰ ਦੀ ਗਿਰਾਵਟ।

ਸਾਡਾ ਜ਼ਮਾਨਾ ਬੀਤ ਗਿਆ। ਇਕ ਦੌਰ ਖਤਮ ਹੋਇਆ। ਮੈਂ ਤੇ ਮੇਰੀ ਪੀੜ੍ਹੀ ਦੇ ਲੋਕ ਤੁਰਨ ਵਾਲੇ ਤੇ ਇਕ ਪਾਸੇ ਬੈਠੇ ਹਾਂ, ਇਸ ਲਿਖਤ ਰਾਹੀਂ ਨਵੀਂ ਪੀੜ੍ਹੀ ਨੂੰ ਸਿਰਫ਼ ਇਹੋ ਕਹਿ ਸਕਦੀ ਹਾਂ ਕਿ—ਮੈਨੂੰ ਦੇਖੋ, ਕੁਝ ਸਿੱਖੋ, ਮੈਨੂੰ ਸੁਣੋ, ਤੇ ਸੱਚਾਈ ਜਾਨਣੀ ਹੈ।"

ਨਵੀਂ ਦੁਨੀਆ ਦੇ ਉਸਰੱਈਉ, ਉਸ ਜ਼ਹਿਰ ਤੋਂ ਬਚੋ, ਜਿਹਨੂੰ ਪੀ ਕੇ ਅਸੀਂ ਖੁਦਕਸ਼ੀ ਕੀਤੀ ਸੀ। ਇਖਲਾਕੀ ਕਦਰਾਂ ਦੀ ਨੀਂਹ ਉੱਪਰ ਜੇ ਨਵੀਂ ਉਸਾਰੀ ਕਰੋਗੇ, ਤਾਂ ਪਕਿਆਈ, ਸ਼ਾਨ, ਤੇ ਇੱਜ਼ਤ ਤੁਹਾਡੇ ਨਾਲ ਹੋਵੇਗੀ।

ਮੈਂ ਨੈਸ਼ਨਲ ਬੁਕ ਟਰੱਸਟ ਦੇ ਪ੍ਰਬੰਧਕਾਂ ਦੀ ਰਿਣੀ ਹਾਂ ਕਿ ਉਹਨਾਂ ਨੇ ਕਿਤਾਬ ਦੀ ਦੁਬਾਰਾ ਪ੍ਰਕਾਸ਼ਨ, ਤੇ ਦੇਸ਼ ਦੀਆਂ ਹੋਰ ਭਾਸ਼ਾਵਾਂ ਵਿਚ ਇਸ ਦੇ ਅਨੁਵਾਦ ਦਾ ਇਰਾਦਾ ਬਣਾਇਆ ਹੈ। ਆਸ ਹੈ ਇਸ ਤਰ੍ਹਾਂ ਮੇਰੀ ਆਵਾਜ਼ ਸਹਿਰਾ ਵਿਚ ਹੀ ਨਹੀਂ ਰਹਿ ਜਾਵੇਗੀ, ਸਗੋਂ ਦੇਸ਼ ਦੇ ਹਰ ਕੋਣੇ ਵਿਚ ਪੁੱਜੇਗੀ। ਇਕ ਵਾਰੀ ਇਹਨਾਂ ਸਭ ਦਾ ਫੇਰ ਧੰਨਵਾਦ।

**—ਬੇਗਮ ਅਨੀਸ ਕਿਦਵਾਈ**

7 ਜਨਵਰੀ, 1978

# ਤਰਤੀਬ

# 1. ਕਰਦਾ ਹਾਂ ਜਮ੍ਹਾਂ ਫੇਰ ਜਿਗਰ ਦੇ ਟੁੱਕੜਿਆਂ ਨੂੰ

ਸਿਤੰਬਰ ਆਰੰਭ ਹੋਇਆ, ਤਾਂ ਆਪਣੇ ਨਾਲ ਕਈ ਬਲਾਵਾਂ ਤੇ ਪਰੇਸ਼ਾਨੀਆਂ ਲੈ ਕੇ ਆਇਆ। ਉਂਝ ਤਾਂ 1947 ਦੇ ਆਰੰਭ ਹੁੰਦਿਆਂ ਹੀ ਥਾਂ ਥਾਂ ਤੋਂ ਹਿੰਦੂ ਮੁਸਲਿਮ ਫ਼ਸਾਦਾਂ ਦੀਆਂ ਖ਼ਬਰਾਂ ਆਉਣੀਆਂ ਸ਼ੁਰੂ ਹੋ ਗਈਆਂ ਸਨ। ਕਲਕੱਤੇ ਦਾ ਡਾਇਰੈਕਟ ਐਕਸ਼ਨ ਤੋਂ ਲੈ ਕੇ ਨਵਾਖਲੀ, ਬਿਹਾਰ, ਰਾਵਲਪਿੰਡੀ, ਮੁਲਤਾਨ ਤੇ ਗੜ੍ਹਮੁਕਤੇਸ਼ਰ ਤਕ ਦੀਆਂ ਦਿਲ ਹਿਲਾ ਦੇਣ ਵਾਲੀਆਂ ਘਟਨਾਵਾਂ ਅਜੇ ਸੱਜਰੀਆਂ ਸਨ। ਹਜ਼ਾਰਾਂ ਆਦਮੀ ਭੱਜ ਕੇ ਹਿੰਦੋਸਤਾਨ ਆ ਚੁੱਕੇ ਸਨ, ਤੇ ਉੱਜੜੇ ਹੋਏ ਲੋਕਾਂ ਦਾ ਕਈ ਮੀਲ ਲੰਮਾ ਕਾਫ਼ਲਾ ਛਿਣ-ਛਿਣ ਰੀਂਗਦਾ ਹੋਇਆ ਹਿੰਦੋਸਤਾਨ ਤੋਂ ਪਾਕਿਸਤਾਨ ਦੇ ਨੇੜੇ ਢੁੱਕਣ ਹੀ ਵਾਲਾ ਸੀ।

ਇਸ ਸਮੇਂ ਉਹ ਖ਼ੁਸ਼ੀਆਂ ਵੀ ਯਾਦ ਆ ਰਹੀਆਂ ਹਨ ਜੋ ਇਹਨਾਂ ਹੰਗਾਮਿਆਂ ਦੀਆਂ ਖ਼ਬਰਾਂ ਸੁਣ ਕੇ ਦੋਹਾਂ ਮਜ਼ਹਬਾਂ ਵਾਲੇ ਮਨਾਉਂਦੇ ਸਨ। ਮੈਨੂੰ ਇਸ ਵੇਲੇ ਇਕ ਦੋਸਤ ਯਾਦ ਆ ਰਿਹਾ ਹੈ, ਜਿਨ੍ਹਾਂ ਨੇ ਬਹੁਤ ਹੀ ਖ਼ੁਸ਼ ਹੋ ਕੇ ਕਿਹਾ ਸੀ ਕਿ ਕਲਕੱਤੇ ਵਿਚ ਤਾਂ ਖ਼ੈਰ ਉੱਕ ਗਏ ਪਰ ਨਵਾਖਲੀ ਵਿਚ ਅਸੀਂ ਬੜਾ ਚੰਗਾ ਸਬਕ ਦਿੱਤਾ ਹੈ।

ਮੈਂ ਹੈਰਾਨੀ ਨਾਲ ਉਹਦਾ ਮੂੰਹ ਤੱਕ ਰਹੀ ਸੀ ਤੇ ਸੋਚ ਰਹੀ ਸੀ ਕਿ ਇਸ ਦੇਸ਼ ਦਾ ਕੀ ਹਸ਼ਰ ਹੋਣ ਵਾਲਾ ਹੈ ? ਜਿਸ ਵਿਚ ਐਸੇ ਐਸੇ ਸੂਰਮੇ ਪੈਦਾ ਹੋ ਚੁੱਕੇ ਹਨ। ਮੈਂ ਉਸ ਨੂੰ ਕਿਹਾ, ਭਲੇ ਆਦਮੀ, ਦੂਜਿਆਂ ਦੀ ਤਬਾਹੀ ਤੇ ਬਰਬਾਦੀ ਉੱਤੇ ਇੰਨੀ ਖ਼ੁਸ਼ੀ ਨਾ ਮਨਾ। ਦੋ ਦਿਨਾਂ ਦੀ ਖ਼ੁਸ਼ੀ ਦੇ ਬਦਲੇ ਕਈ ਦਿਨ ਕਲਕੱਤੇ ਲਈ ਰੋਣਾ ਪਿਆ ਸੀ। ਹੁਣ ਮੁਲਤਾਨ ਤੇ ਰਾਵਲਪਿੰਡੀ ਦੇ ਲਈ ਕਿਤੇ ਖ਼ੂਨ ਦੇ ਅੱਥਰੂ ਨਾ ਕੇਰਨੇ ਪੈ ਜਾਣ। (ਮੁਲਤਾਨ ਤੇ ਰਾਵਲਪਿੰਡੀ ਵਿਚ ਹਿੰਦੂ ਸਿੱਖਾਂ ਦਾ ਜ਼ਬਰਦਸਤ ਕਤਲੇਆਮ ਹੋਇਆ ਸੀ। ਇਕ ਪਾਕਿਸਤਾਨੀ ਦੋਸਤ ਨੇ ਆਪਣੀ ਬਦਕਿਸਮਤੀ ਦਾ ਜ਼ਿਕਰ ਕਰਦਿਆਂ ਦਸਿਆ, ਕਿ ਮੈਂ ਲੰਦਨ ਤੋਂ ਰਾਵਲਪਿੰਡੀ ਪੁਜਿਆ ਤਾਂ ਅਣਗਿਣਤ ਲੋਥਾਂ ਦੇ ਵਾਲ ਦਰਖ਼ਤਾਂ ਨਾਲ ਬੰਨ੍ਹੇ ਹੋਏ ਸਨ, ਤੇ ਲਟਕਦੀਆਂ

ਦੇਖੀਆਂ। ਉਥੋਂ ਘਬਰਾ ਕੇ ਮਸੂਰੀ ਚਲਾ ਗਿਆ, ਤਾਂ ਇਥੇ ਵੀ ਖ਼ੂਨ ਖ਼ਰਾਬਾ ਦੇਖਿਆ, ਤੇ ਇਕ ਮਹੀਨਾ ਮਸੂਰੀ ਕੈਂਪ ਪਿਆ ਰਿਹਾ। ਇਸੇ ਕੈਂਪ ਵਿਚ ਘਰ ਵਾਲੀ ਦੇ ਪਹਿਲਾ ਬੱਚਾ ਜੰਮਿਆ। ਜੇ ਸ਼ਫ਼ੀ ਅਹਿਮਦ ਕਿਦਵਾਈ ਸਾਰ ਨਾ ਲੈਂਦੇ, ਤਾਂ ਪਤਾ ਨਹੀਂ ਕੀ ਹਾਲ ਹੁੰਦਾ। ਰਫ਼ੀ ਸਾਹਿਬ ਦੀ ਸਹਾਇਤਾ ਨਾਲ ਛੁਟਕਾਰਾ ਮਿਲਿਆ।) ਮੈਨੂੰ ਤਾਂ ਅਜੇ ਤੀਕ ਗੜ੍ਹਮੁਕਤੇਸ਼ਰ ਦੇ ਲੋਥਾਂ ਨਾਲ ਭਰੇ ਖੂਹ ਤੇ ਬਿਹਾਰ ਦੇ ਜੀਉਂਦੇ ਸੜਦੇ ਹੋਏ ਬੱਚੇ ਚੇਤੇ ਹਨ। ਤੂੰ ਕਿਵੇਂ ਉਹਨਾਂ ਨੂੰ ਭੁਲਾਈ ਜਾਂਦੈਂ ?"

ਇਸੇ ਤਰ੍ਹਾਂ ਅਖ਼ਬਾਰਾਂ ਦੀਆਂ ਸਨਸਨੀਖੇਜ਼ ਖ਼ਬਰਾਂ ਪੜ੍ਹ ਕੇ ਇਕ ਬਜ਼ੁਰਗ ਨੇ ਖ਼ੁਸ਼ੀ ਦਾ ਪ੍ਰਗਟਾਵਾ ਕਰਦਿਆਂ ਫ਼ਰਮਾਇਆ ਸੀ ਕਿ ਨਵਾਖਲੀ ਵਿਚ ਆਦਮੀ ਤਾਂ ਤਿੰਨ ਚਾਰ ਸੌ ਹੀ ਮਾਰੇ ਗਏ, ਪਰ ਸੁਣਿਆ ਹੈ ਚਾਰ ਹਜ਼ਾਰ ਔਰਤਾਂ ਮੁਸਲਮਾਨ ਬਣਾ ਲਈਆਂ ਗਈਆਂ — ਚਾਰ ਹਜ਼ਾਰ ! ਤੇ ਇਹ ਆਖਦਿਆਂ ਉਹਨਾਂ ਦੇ ਚਿਹਰੇ ਉਪਰ ਪ੍ਰਸੰਨਤਾ ਤੇ ਗਰੂਰ ਦੀ ਸੁਰਖੀ ਫੈਲ ਗਈ।

ਅਤੇ ਮੈਨੂੰ ਇਕ ਮਸ਼ਹੂਰ ਪੱਤਰਕਾਰ ਵੀ ਚੇਤੇ ਆਉਂਦਾ ਹੈ ਜਿਸ ਨੇ ਹਕੂਮਤ ਉਪਰ ਕਮਜ਼ੋਰੀ ਦਾ ਦੋਸ਼ ਲਾਉਂਦਿਆਂ ਗੁੱਸੇ ਨਾਲ ਕਿਹਾ ਸੀ, ਜੀਅ ਕਰਦਾ ਹੈ ਇਹਨਾਂ ਮੁਸਲਮਾਨਾਂ ਵਿਚੋਂ ਇਕ ਨੂੰ ਵੀ ਜੀਉਂਦਾ ਨਾ ਰਹਿਣ ਦੇਵਾਂ। ਜੋ ਕੁਝ ਵੀ ਸਾਡੇ ਨਾਲ ਉਥੇ (ਪਾਕਿਸਤਾਨ) ਹੋਇਆ ਹੈ, ਜੇ ਅਸੀਂ ਉਹਦਾ ਬਦਲਾ ਇਥੇ ਨਾ ਲਿਆ, ਤਾਂ ਕੁਝ ਵੀ ਨਾ ਕੀਤਾ। ਇਥੇ ਵੀ ਇਹਨਾਂ ਸਭ ਦਾ ਰਹਿਣਾ ਮੁਸ਼ਕਲ ਕਰ ਦਿਤਾ ਜਾਵੇਗਾ। ਇੰਨਾ ਹੀ ਨਹੀਂ, ਉਹਨੇ ਅੰਦਰਖਾਤੇ ਰਾਸ਼ਟ੍ਰੀਯ ਸੇਵਕ ਸੰਘ ਦੀ ਹਮਾਇਤ ਵੀ ਸ਼ੁਰੂ ਕਰ ਦਿਤੀ ਸੀ।

ਉਹਨਾਂ ਦਿਨਾਂ ਵਿਚ ਕਿੰਨੀ ਦਰਿੰਦਗੀ ਪੈਦਾ ਹੋ ਗਈ ਸੀ। ਐਸੀਆਂ ਐਸੀਆਂ ਕਮਜ਼ੋਰ ਰੁਚੀਆਂ ਦੇ ਲੋਕ, ਜੋ ਇਕ ਛਿਲਤ ਵੀ ਚੱਭ ਜਾਂਦੀ, ਤਾਂ ਰੋ ਪੈਂਦੇ, ਉਹ ਦੂਜਿਆਂ ਦੀ ਮੁਸੀਬਤ ਤੇ ਖ਼ੁਸ਼ੀ ਮਨਾ ਰਹੇ ਸਨ। ਹੋਰ ਤਾਂ ਹੋਰ ਚੰਗੇ ਭਲੇ ਪੜ੍ਹੇ ਲਿਖੇ ਸਮਝਦਾਰ ਲੋਕ ਵੀ ਨਫ਼ਰਤ ਤੇ ਬਦਲੇ ਦੀ ਅੱਗ ਭੜਕਾਉਣ ਵਾਲਿਆਂ ਵਿਚ ਸ਼ਾਮਲ ਸਨ। ਹੁਣ ਤੋਂ ਪਹਿਲਾਂ ਸ਼ਾਇਦ ਅਸੀਂ ਇਹਨਾਂ ਦੀ ਸੂਝ ਬੂਝ ਦੀ ਸੌਂਹ ਖਾਂਦੇ। ਤਦ ਮੈਂ ਸੋਚਦੀ ਸੀ, ਹਾਏ, ਕੀ ਹਾਲ ਹੋਇਆ ਹੋਵੇਗਾ ਜਦ ਬੱਚੇ ਮਾਵਾਂ ਕੋਲੋਂ ਖੋਹ ਕੇ ਬਲਦੀ ਅੱਗ ਵਿਚ ਝੋਕੇ ਗਏ ਹੋਣਗੇ, ਜਦੋਂ ਧੀਆਂ ਮਾਂ ਬਾਪ ਕੋਲੋਂ ਖੋਹ ਕੇ, ਪਤਨੀਆਂ ਆਪਣੇ ਪਤੀਆਂ ਕੋਲੋਂ ਛੁਡਾ ਕੇ ਧਿੰਗੋਜ਼ੋਰੀ ਧਰਮ ਬਦਲਣ ਲਈ ਮਜਬੂਰ ਕੀਤੀਆਂ ਗਈਆਂ ਹੋਣਗੀਆਂ ! ਉਹ ਮਾਵਾਂ ਤੇ ਭੈਣਾਂ ਜਿਨ੍ਹਾਂ ਦੀਆਂ ਛਾਤੀਆਂ ਵਿੰਨ੍ਹੀਆਂ ਹੋਈਆਂ ਸਨ ਕੀ ਹਿੰਦੂ ਜਾਂ ਮੁਸਲਮਾਨ ਬਣ ਸਕਣਗੀਆਂ ? ਲਾਹਣਤ ਹੈ ਅਜਿਹੇ ਹਿੰਦੂ ਜਾਂ ਮੁਸਲਮਾਨ ਬਣਾਉਣ ਵਾਲਿਆਂ ਉਤੇ।

ਇਹ ਦੇਖ ਕੇ ਮੈਨੂੰ ਪਿਛਲਾ ਅਮਨ ਅਮਾਨ, ਜਾਣੀ ਬਦਨਾਮ ਫ਼ਰੰਗੀ ਹਕੂਮਤ ਦੀ ਜੁੱਤੀ ਹੇਠਲੇ ਅਮਨ ਪਸੰਦ ਨੇਕਦਿਲ ਹਿੰਦੋਸਤਾਨੀ ਲੋਕ ਵੀ ਯਾਦ ਆਉਂਦੇ ਹਨ, ਜਿਹੜੇ ਘੱਟੋ ਘਟ ਦੇਖਣ ਨੂੰ ਤਾਂ ਸ਼ਰੀਫ਼ ਆਦਮੀ, ਇਤਬਾਰਯੋਗ ਲੋਕ, ਬਹੂ-ਬੇਟੀਆਂ ਦੀ ਇੱਜ਼ਤ ਕਰਨ ਵਾਲੇ ਲੋਕ ਲਗਦੇ ਸਨ।

ਅਜੇ ਦਿਨ ਹੀ ਕਿੰਨੇ ਹੋਏ, ਜੂਨ 1947 ਤੀਕ ਮਸੂਰੀ ਦੇ ਸਿਨਮੇ, ਤੇ ਦੂਜੀਆਂ ਮਨੋਰੰਜਨ ਦੀਆਂ ਥਾਵਾਂ ਰਾਤ ਦੇ ਇਕ-ਇਕ ਦੋ-ਦੋ ਵਜੇ ਤੀਕ ਖੁਲ੍ਹੀਆਂ ਰਹਿੰਦੀਆਂ। ਹਰ ਪਾਸੇ ਚਹਿਲ-ਪਹਿਲ ਰਿਹਾ ਕਰਦੀ ਸੀ। ਇਥੇ ਮੈਂ ਜ਼ਿਦ ਕਰਕੇ ਆਪਣੀ ਇਕ ਸਹੇਲੀ ਨਾਲ ਜ਼ਬਰਦਸਤੀ ਰੁਕ ਗਈ ਸੀ, ਤੇ ਫੇਰ ਰਾਤ ਦੇ ਦੋ ਵਜੇ ਅਸੀਂ ਦੋਵੇਂ ਜ਼ਨਾਨੀਆਂ ਰੇਵਰਾ ਤੋਂ ਕੱਲੀਆਂ ਪੈਦਲ ਸ਼ਾਰਲੀਵਲ ਗੇਟ ਤਕ ਇਤਮੀਨਾਨ ਨਾਲ ਆ ਗਈਆਂ ਸੀ, ਨਾ ਕੋਈ ਡਰ ਲੱਗਾ, ਨਾ ਦਹਿਸ਼ਤ।

ਮਸੂਰੀ ਦੀ ਮਾਲ ਰੋਡ ਤੇ, ਲਾਇਬ੍ਰੇਰੀ ਹੇਠਾਂ ਹਜ਼ਾਰਾਂ ਬੰਦਿਆਂ ਦਾ ਇਕੱਠ ਇੰਡੀਅਨ ਨੈਸ਼ਨਲ ਆਰਮੀ ਦਾ ਬੈਂਡ ਸੁਣਨ ਲਈ ਜਮ੍ਹਾਂ ਹੁੰਦਾ ਸੀ। ਇਹਨਾਂ ਵਿਚ ਬੁਰਕਾਪੋਸ਼ ਜ਼ਨਾਨੀਆਂ ਤੇ ਉੱਚੇ ਲੰਮੇ ਸਿੱਖ, ਸਾਰੇ ਈ ਹੁੰਦੇ ਸਨ। ਲੋਕ ਬੇਖਟਕੇ ਤਰਕਾਲਾਂ ਨੂੰ ਬਾਲਾਂ ਨੂੰ ਪਹਾੜੀਆਂ ਦੀਆਂ ਟੋਕਰੀਆਂ ਵਿਚ ਬਿਠਾਲ ਕੇ ਉਹਨਾਂ ਦੇ ਸਪੁਰਦ ਕਰ ਦਿੰਦੇ, ਤੇ ਉਹ ਇਹਨਾਂ ਨੂੰ ਘੁਮਾ ਫਿਰਾ ਕੇ ਦੋ ਢਾਈ ਘੰਟਿਆਂ ਬਾਅਦ ਹਿਫ਼ਾਜ਼ਤ ਨਾਲ ਸਿੱਧਾ ਘਰ ਛੱਡ ਜਾਂਦੇ। ਘੋੜਿਆਂ ਤੇ ਰਿਕਸ਼ਿਆਂ ਵਾਲੇ ਭਰੋਸੇ ਦੇ ਬੰਦੇ ਸਮਝੇ ਜਾਂਦੇ ਸਨ। ਇਕ ਦਸਾਂ ਸਾਲਾਂ ਦੀ ਲੜਕੀ ਆਪਣੇ ਚੌਂਹ ਸਾਲਾਂ ਦੇ ਛੋਟੇ ਭਰਾ ਦੀ ਉਂਗਲੀ ਫੜ ਕੇ ਸ਼ਾਰਲੀਵਲ ਤੋਂ ਲਕੜੀ ਬਾਜ਼ਾਰ ਤੀਕ ਨਿਝੱਕ ਟਹਿਲ ਆਉਂਦੀ ਸੀ।

ਹਿੰਦੋਸਤਾਨ ਦੀ ਵੰਡ ਤੈਅ ਹੋ ਚੁੱਕੀ ਸੀ। ਕਈ ਵਾਰ ਦਿਲ ਵਿਚ ਹੌਲ ਪੈਂਦਾ ਸੀ। ਕਈ ਕਿਸਮ ਦੇ ਵਹਿਮ ਜਾਗਦੇ ਸਨ। ਲੋਕ ਆਖਦੇ, ਦੇਖ ਲੈਣਾ, ਇਹ ਨਵੇਂ ਆਉਣ ਵਾਲੇ ਫ਼ਸਾਦ ਕਰਾਏ ਬਿਨਾਂ ਨਹੀਂ ਰਹਿਣਗੇ। ਹਿੰਦੂ ਮੁਸਲਮਾਨਾਂ ਦੇ ਸੰਬੰਧਾਂ ਵਿਚ ਕਾਫ਼ੀ ਖਿਚਾਓ ਪੈਦਾ ਹੋ ਗਿਆ ਸੀ, ਫੇਰ ਵੀ ਜ਼ਿੰਦਗੀ ਸਦਾ ਵਾਂਗ ਚਲੀ ਜਾ ਰਹੀ ਸੀ।

ਜੂਨ ਵਿਚ ਦਿੱਲੀ ਦੀ ਭੰਗੀ ਬਸਤੀ ਵਿਚ ਇਕ ਦਿਨ ਬਾਪੂ ਦੀ ਪ੍ਰਾਰਥਨਾ ਸਭਾ ਵਿਚ ਮੇਰੀ ਭੈਣ (ਬਲਕੀਸ, ਵਿਰਾਸਤ ਅਲੀ ਕਿਦਵਾਈ ਦੀ ਪਤਨੀ) ਨੇ, ਜੋ ਆਪਣੀ ਜੋਸ਼ੀਲੀ ਤਬੀਅਤ ਕਾਰਨ ਕਈ ਵਾਰੀ ਬਹੁਤ ਬੇਚੈਨ ਹੋ ਜਾਂਦੀ ਸੀ, ਇਹ ਪੱਕਾ ਧਾਰ ਲਿਆ, ਕਿ ਅੱਜ ਬਾਪੂ ਨੂੰ ਫੜ ਕੇ ਪੁੱਛਾਂਗੀ ਜ਼ਰੂਰ, ਕਿ ਇਹ ਤੁਸੀਂ ਕੀ ਕੀਤਾ? ਹਿੰਦੁਸਤਾਨ ਸਾਡਾ ਸਭ ਦਾ ਹੈ, ਅਸੀਂ ਤਾਂ ਇਥੇ ਈ ਜੀਉਣਾ ਮਰਨਾ ਹੈ। ਇਹ ਆਬਾਦੀ ਦਾ ਵਟਾਂਦਰਾ ਤੇ ਵੰਡ ਕੇਹੀ? ਇਕ ਟੁੱਕੜੇ ਨਾਲ ਉਹਨਾਂ ਦਿਲਾਂ ਨੂੰ ਕੀ ਤਸਕੀਨ ਮਿਲ ਸਕਦੀ ਹੈ ਜੋ ਇਕੱਠੇ, ਵਿਸ਼ਾਲ, ਤੇ ਕਦੀ ਅਧੀਨ ਨਾ ਹੋਣ ਵਾਲੇ ਹਿੰਦੋਸਤਾਨ ਦਾ ਸੁਫ਼ਨਾ ਲੈਂਦੇ ਰਹੇ ਹਨ।

ਜਿਉਂ ਹੀ ਪ੍ਰਾਰਥਨਾ ਸਮਾਪਤ ਹੋਈ, ਬਾਪੂ ਉੱਠੇ। ਉਹ ਤੇਜ਼ੀ ਨਾਲ ਵਧੀ ਕਿ ਭੀੜ ਨੂੰ ਚੀਰਦੀ ਹੋਈ ਉਹਨਾਂ ਤੀਕ ਪਹੁੰਚ ਜਾਵੇ, ਅਤੇ ਦਿਲ ਦੀ ਗੱਲ ਕਹਿ ਸੁਣਾਏ, ਪਰ ਉਸ ਦੇ ਪਤੀ ਨੇ (ਵਿਰਾਸਤ ਅਲੀ ਕਿਦਵਾਈ) ਨੇ ਪਿਛੋਂ ਰੋਕ ਲਿਆ — "ਹਾਂ ਹਾਂ, ਕੀ ਕਰਦੀ ਏਂ? ਇਥੇ ਕਿਹੜਾ ਮੌਕਾ ਏ? ਫੇਰ ਕਦੀ ਦੇਖੀ ਜਾਊ।" ਉਹ ਕਹਿੰਦੇ ਰਹੇ, ਤੇ ਜਦ ਤੀਕ ਉਹ ਉਹਨੂੰ ਛੱਡਣ, ਗਾਂਧੀ ਜੀ ਜਾ ਚੁੱਕੇ ਸਨ। ਉਹਨੂੰ ਅੱਜ ਤੀਕ ਅਫ਼ਸੋਸ ਹੈ ਕਿ ਉਹ ਉਸ ਦਿਨ ਭਰੇ ਮਜ਼ਮੇ ਵਿਚ ਜੀਅ

ਦੀ ਭੜਾਸ ਨਾ ਕੱਢ ਸਕੀ।

ਅੰਦੇਸ਼ਾ ਸਾਰਿਆਂ ਨੂੰ ਇਹੋ ਸੀ, ਕਿ ਬਟਵਾਰਾ ਹੁੰਦਿਆਂ ਹੀ ਕਿਤੇ ਅੰਗਰੇਜ਼ਾਂ ਦਾ ਦਾਅ ਨਾ ਚਲ ਜਾਵੇ, ਇਹ ਵੀ ਡਰ ਸੀ ਕਿ ਆਬਾਦੀ ਦਾ ਇਧਰੋਂ ਉਧਰ ਆਉਣਾ ਜਾਣਾ ਕਿਤੇ ਮੁਸੀਬਤ ਬਣ ਕੇ ਨਾ ਖੱਲ ਜਾਵੇ। ਬੱਸ, ਰਹਿ ਰਹਿ ਕੇ ਲੀਡਰਾਂ ਉੱਪਰ ਗੁੱਸਾ ਆਉਂਦਾ ਸੀ।

## ਆਜ਼ਾਦੀ ਦਾ ਦਿਨ

ਹੁਣ, ਇਸ ਵੇਲੇ ਮੈਨੂੰ 15 ਅਗਸਤ ਦਾ ਵੀ ਦਿਨ ਚੇਤੇ ਆ ਰਿਹਾ ਹੈ। ਕਲਕੱਤੇ ਤੋਂ ਲੈ ਕੇ ਪੂਰਬੀ ਤੇ ਪੱਛਮੀ ਪੰਜਾਬ ਤਕ ਦੀਆਂ ਆਹਾਂ, ਚੀਕਾਂ, ਅਤੇ ਧੂੰਏਂ ਵਿਚ ਅੱਟਿਆ ਹੋਇਆ, ਆਜ਼ਾਦੀ ਦਾ ਨਾਮ ਨਿਹਾਦ, ਖ਼ੂਨ ਵਿਚ ਲਿੱਬੜੀ ਹੋਈ ਆਜ਼ਾਦੀ, ਜਿਹਦੇ ਕਦਮਾਂ ਵਿਚ ਰਾਜਧਾਨੀ ਦੀ ਲਾਸ਼ ਰੁਲ ਰਹੀ ਸੀ, ਤੇ ਔਰਤਾਂ ਦੀ ਇੱਜ਼ਤ ਲੁੱਟੀ ਜਾ ਰਹੀ ਸੀ। ਦੁਖੀਆਂ ਦੀ ਪੁਕਾਰ ਤੇ ਮਜ਼ਲੂਮਾਂ ਦੀ ਆਹ ਫਰਿਆਦ ਗੌਰਮਿੰਟ ਹਾਊਸ ਵਿਚ ਗੂੰਜ ਉੱਠੀ। ਪਰ ਅਸੀਂ ਸਾਰੇ ਫੇਰ ਵੀ ਖ਼ੁਸ਼ ਸਾਂ। ਜ਼ਬਰਦਸਤੀ ਖ਼ੁਸ਼ ਹੋਣ ਦੀ ਕੋਸ਼ਸ਼ ਕਰ ਰਹੇ ਸਾਂ, ਕਿ ਚਲੋ, ਖ਼ੈਰ, ਵਰ੍ਹਿਆਂ ਦੀ ਮਿਹਨਤ ਟਿਕਾਣੇ ਲੱਗੀ। ਆਸਵੰਦ ਸਾਂ, ਕਿ ਜੋ ਹੋਇਆ, ਸੋ ਹੋਇਆ, ਗ਼ੁਲਾਮੀ ਦਾ ਜੂਲਾ ਤਾਂ ਧੌਣ ਤੋਂ ਉਤਰਿਆ। ਆਜ਼ਾਦੀ ਮਿਲਣ ਤੋਂ ਬਾਅਦ ਫ਼ਿਰਕੂ ਭੂਤ ਵੀ ਸਿਰੋਂ ਉੱਤਰ ਜਾਵੇਗਾ। ਭਾਵੇਂ ਦੇਸ਼ ਦੇ ਦੋ ਟੁਕੜੇ ਹੋ ਗਏ, ਪਰ ਦੋਵੇਂ ਆਪੋ ਆਪਣੀ ਥਾਂ ਖ਼ੁਸ਼ ਤਾਂ ਰਹਿ ਸਕਣਗੇ।

ਪਰ ਨਹੀਂ, ਇਸ ਦਿਨ ਵੀ ਸਾਡੇ ਵਿਚੋਂ ਬਹੁਤਿਆਂ ਦੀ ਕਿਸਮਤ ਵਿਚ ਨਿਰਾਸ਼ਾ ਅਤੇ ਨਾਮੁਰਾਦੀ ਲਿਖੀ ਸੀ। ਇਸ ਦਿਨ ਵੀ ਸਾਨੂੰ ਲਾਜ ਤੇ ਗ਼ੁਲਾਮੀ ਦਾ ਅਹਿਸਾਸ ਹੋਣਾ ਬਿਦਿਆ ਸੀ। ਅਜਿਹੇ ਖ਼ੁਸ਼ੀ ਦੇ ਸਮੇਂ ਵੀ ਸਾਡੀਆਂ ਅਕਾਂਸ਼ਾਵਾਂ ਨੇ ਮਿੱਟੀ ਵਿਚ ਮਿਲਣਾ ਸੀ। ਸ਼ਹਿਰ ਦਾ ਬਹੁਤਾ ਭਾਗ ਮੈਂ ਆਪਣੀ ਇਕ ਸਹੇਲੀ (ਬੇਗਮ ਹਿਯਾਤਉੱਲਾ ਅਨਸਾਰੀ) ਦੇ ਨਾਲ ਰਿਕਸ਼ਾ, ਪੈਦਲ ਤੇ ਮੋਟਰ ਉਤੇ ਵੇਖ ਸੁਟਿਆ। ਪਰ ਮੈਂ ਜਿਵੇਂ ਗਈ ਸੀ, ਉਵੇਂ ਹੀ ਪਰਤ ਆਈ। ਖ਼ੁਸ਼ੀ ਕਿਤੇ ਵੀ ਨਜ਼ਰ ਨਾ ਆਈ।

ਮੇਰਾ ਦਿਲ ਡੁੱਬਦਾ ਜਾ ਰਿਹਾ ਸੀ। ਇੰਜ ਜਾਪਦਾ ਸੀ, ਕੋਈ ਖ਼ੁਸ਼ੀ ਦਾ ਗਲਾ ਘੁੱਟ ਰਿਹਾ ਹੈ। ਅਰਮਾਨਾਂ ਉਤੇ ਤ੍ਰੇਲ ਪੈਂਦੀ ਜਾ ਰਹੀ ਹੈ।

ਅੱਜ ਤਿਰੰਗੇ ਝੰਡਿਆਂ ਦੀ ਬਹਾਰ ਵਿਚ ਵੀ ਖਿੱਚ ਨਹੀਂ ਸੀ। "ਇਨਕਲਾਬ ਜ਼ਿੰਦਾਬਾਦ" ਦੇ ਨਾਅਰੇ ਤੇ ਜੈਕਾਰੇ ਅੱਜ ਆਤਮਾ ਨੂੰ ਛੂੰਹਦੇ ਨਹੀਂ ਸੀ। ਰਗਾਂ ਵਿਚ ਅੱਜ ਗਰਮ ਖ਼ੂਨ ਨਹੀਂ ਦੌੜ ਰਿਹਾ ਸੀ। ਹਿੰਦੀ ਵਿਚ ਲਿਖੇ ਹੋਏ ਸਾਇਨ ਬੋਰਡ, ਨਾਅਰੇ ਤੇ ਪੋਸਟਰ। ਸਭ ਇੰਜ ਲਗਦਾ ਸੀ, ਜਿਵੇਂ ਸਾਡਾ ਮੂੰਹ ਚਿੜਾ ਰਹੇ ਹਨ, ਹਾਸਾ ਉਡਾ ਰਹੇ ਹਨ।

ਇਸ ਵੇਲੇ ਹਿੰਦੋਸਤਾਨ ਭੂਤ ਵਲ ਪਰਤ ਰਿਹਾ ਸੀ। ਮੱਥਿਆਂ ਉਪਰ ਤਿਲਕ ਲਗ ਰਹੇ ਸਨ, ਤੇ ਮੈਂ ਸੋਚ ਰਹੀ ਸੀ ਕਿ ਬਨਾਰਸ ਤੋਂ ਬ੍ਰਾਹਮਣ ਕਾਹਦੇ ਲਈ

ਬੁਲਾਏ ਗਏ ਹਨ ? ਸ਼ੁਧ ਕੁਰਾਨ ਪੜ੍ਹਨ ਵਾਲਾ ਕਿਉਂ ਲਭਿਆ ਜਾ ਰਿਹਾ ਹੈ ? ਚੰਦਨ ਕਿਉਂ ਘੋਲਿਆ ਜਾ ਰਿਹਾ ਹੈ ? ਬੁੱਧ ਭਿਕਸ਼ੂ ਆਖ਼ਰ ਗੌਰਮਿੰਟ ਹਾਊਸ ਵਿਚ ਕੀ ਬਣਾਉਣਗੇ ? ਗੌਰਮਿੰਟ ਹਾਊਸ ਦੇ ਚੀਕਣੇ ਫ਼ਰਸ਼ ਉਪਰ ਕੀ ਹੁਣ ਲੱਕੜੀ ਦੀਆਂ ਖੜਾਵਾਂ ਚਟਾਖ਼ ਚਟਾਖ਼ ਤੁਰਦੀਆਂ ਦਿਸਣਗੀਆਂ ? ਉਫ਼ ! ਮੇਰਾ ਤਾਂ ਜਿਵੇਂ ਦਮ ਘੁਟਿਆ ਜਾ ਰਿਹਾ ਹੈ । ਮੈਂ ਸੋਚਦੀ ਸੋਚਦੀ, ਸੜਦੀ ਭੁੱਜਦੀ ਰਾਤ ਨੂੰ ਗੌਰਮਿੰਟ ਹਾਊਸ ਪੁੱਜੀ, ਇਕ ਵਾਰੀ ਤਾਂ ਗ਼ਰੂਰ ਨਾਲ ਸਿਰ ਉੱਚਾ ਹੋ ਗਿਆ । ਇਹ ਉੱਚਾ ਦਰਵਾਜ਼ਾ ਅੱਜ ਲੋਕਾਂ ਦੇ ਲੰਘਣ ਲਈ ਹੈ, ਤੇ ਇਸ ਉੱਪਰ ਆਪਣੇ ਦੇਸ਼ ਦਾ ਝੰਡਾ ਲਹਿਰਾ ਰਿਹਾ ਸੀ । ਇਥੋਂ ਦਾ ਸਾਰਾ ਕੁਝ ਅੱਜ ਆਪਣਾ ਸੀ, ਅਤੇ ਇਸ ਵਿਚ ਰਹਿਣ ਵਾਲੇ ਆਪਣੇ ਸਾਥੀ ਸਨ ।

ਪਰ ਛੇਤੀ ਹੀ ਦਿਲ ਬੁਝ ਗਿਆ । ਇਥੇ ਤਾਂ ਅੱਜ ਉਹ ਭਾਸ਼ਾ ਬੋਲੀ ਜਾ ਰਹੀ ਸੀ, ਜਿਹੜੀ ਅੰਗਰੇਜ਼ੀ ਨਾਲੋਂ ਵਧ ਕੰਨਾਂ ਲਈ ਓਪਰੀ ਸੀ ।

ਚੌਕੀਆਂ ਤੇ ਸੱਜੇ ਖੱਬੇ ਬੁੱਧ ਭਿਕਸ਼ੂ, ਬ੍ਰਾਹਮਣ, ਮੌਲਵੀ, ਪਾਦਰੀ, ਪਤਾ ਨਹੀਂ ਕੌਣ ਕੌਣ ਬਰਾਜਮਾਨ ਸਨ । ਬਹੁਤ ਸਾਰੀਆਂ ਭਾਸ਼ਾਵਾਂ ਵਿਚ ਬਹੁਤ ਕੁਝ ਹੋਇਆ । ਅੰਗਰੇਜ਼ੀ, ਸੰਸਕ੍ਰਿਤ, ਅਰਬੀ, ਸਕੀਲ ਹਿੰਦੀ, ਹਰ ਇਕ ਵਿਚ, ਪਰ ਕੁਝ ਨਾ ਹੋਇਆ, ਤਾਂ ਆਪਣੀ ਬੋਲੀ, ਉਹੀ ਪਿਆਰੀ ਬੋਲੀ ਵਿਚ, ਜਿਸ ਦੀ ਹਰ ਗੱਲ ਵਿਚ ਸੈਂਕੜੇ ਫੁੱਲ ਮਹਿਕ ਉਠਦੇ ਸਨ ।

ਇੰਨਾ ਕੁਝ ਹੋਇਆ, ਪਰ ਸਾਡੇ ਪੱਲੇ ਕੁਝ ਨਾ ਪਿਆ । ਮੇਰੇ ਵਾਂਗ ਹੋਰ ਵੀ ਬਹੁਤ ਸਾਰੀਆਂ ਜ਼ਨਾਨੀਆਂ ਭਰੇ ਹੋਏ ਗਲਿਆਂ, ਤੇ ਹੈਰਾਨ ਅੱਖਾਂ ਨਾਲ ਸਾਰਾ ਸੀਨ ਦੇਖ ਕੇ ਜੋ ਘਰ ਪਰਤੀਆਂ ਤਾਂ ਇੰਜ ਲੱਗਾ ਜਿਵੇਂ ਕਮਰ ਟੁੱਟ ਗਈ ਹੋਵੇ । ਖ਼ੁਦ ਪਹਿਲੀ ਆਜ਼ਾਦ ਹਿੰਦੋਸਤਾਨ ਦੀ ਗਵਰਨਰ ਸਰੋਜਨੀ ਨਾਇਡੋ ਜਤਨ ਕਰਨ ਦੇ ਬਾਵਜੂਦ ਹਲਫ਼ਨਾਮਾ ਸਹੀ ਨਾ ਪੜ੍ਹ ਸਕੀ ।

ਕੀ ਇਸੇ ਭਵਿੱਸ਼ ਲਈ ਅਸੀਂ ਇੰਨੇ ਸਾਲ ਉਡੀਕ ਕੀਤੀ ਸੀ । ਸਾਡੇ ਵਿਚੋਂ ਕੌਣ ਇਹ ਚਾਹੁੰਦਾ ਸੀ ਕਿ ਦੱਬੇ ਮੁਰਦੇ ਪੁੱਟੇ ਜਾਣ ? ਤੇ ਜਮਹੂਰੀਅਤ ਦੀ ਥਾਂ ਧਰਮ ਤੇ ਮਜ਼ਹਬ ਦੀ ਠੇਕੇਦਾਰੀ ਹਕੂਮਤ ਲੈ ਲਵੇ ।

ਇਹ ਸਮਾਂ ਤਕਲੀਫ਼ਾਂ ਦੇਣ ਵਾਲਾ ਸੀ, ਦਿਲ ਤੋੜਨ ਵਾਲਾ ਸੀ । ਬ੍ਰਾਹਮਣਪੁਣੇ ਦਾ ਇਹ ਨਜ਼ਾਰਾ ਦੇਖ ਕੇ ਸਾਡੇ ਰੌਂਗਟੇ ਖੜੇ ਹੋ ਗਏ । ਅਸੀਂ ਭਵਿੱਸ਼ ਦੀ ਝਲਕ ਵੇਖ ਲਈ । ਉਹ ਲੋਕ ਜੋ ਪਿਛਲੇ ਵੀਹ ਵਰ੍ਹੇ ਕੇਵਲ ਤਮਾਸ਼ਾਈ ਬਣੇ ਰਹੇ ਸਨ, ਖ਼ੁਸ਼ ਹੋ ਹੋ ਕੇ ਸਾਨੂੰ ਤਾਅਨੇ ਦੇ ਰਹੇ ਸਨ । "ਦੇਖਿਆ, ਅਸੀਂ ਨਹੀਂ ਕਹਿੰਦੇ ਸੀ 'ਅਧਿਕਾਰ ਮਿਲਿਆ ਨਹੀਂ', ਤੇ ਹਿੰਦੋਸਤਾਨ ਵਿਚ ਹਿੰਦੂ ਰਾਜ ਹੋਇਆ ਨਹੀਂ । ਇਸੇ ਲਈ ਪਾਕਿਸਤਾਨ ਬਣਾਉਣਾ ਜ਼ਰੂਰੀ ਸੀ, ਸਗੋਂ ਇਸੇ ਜ਼ਹਿਨੀਅਤ ਨੇ ਪਾਕਿਸਤਾਨ ਬਣਵਾਇਆ ਹੈ ।

ਇਕ ਬਜ਼ੁਰਗ (ਚੌਧਰੀ ਮੁਹੰਮਦ ਅਲੀ ਰੋਦੌਲਵੀ) ਨੇ ਫਰਮਾਇਆ — ਮੈਂ ਤਾਂ ਇਸ ਬਾਰੇ ਇਕ ਲੇਖ ਵੀ ਲਿਖ ਚੁੱਕਾ ਹਾਂ, ਕਿ ਬ੍ਰਾਹਮਣਵਾਦ ਹਿੰਦੋਸਤਾਨ ਉਤੇ ਸਦਾ ਛਾਇਆ ਰਿਹਾ ਹੈ । ਬੁੱਧ ਮੱਤ ਕਿਵੇਂ ਫੈਲਿਆ, ਕਿੰਨੀ ਚੜ੍ਹਤ ਪ੍ਰਾਪਤ ਕੀਤੀ, ਪਰ

ਬ੍ਰਾਹਮਣਵਾਦ ਨੇ ਉਹਨੂੰ ਦਬਾ ਦਿਤਾ, ਤੇ ਹਿੰਦੋਸਤਾਨ ਵਿਚੋਂ ਨਾਮ ਨਿਸ਼ਾਨ ਮਿਟਾ ਕੇ ਰਖ ਦਿਤਾ। ਇਸਲਾਮ ਕਿਵੇਂ ਚਮਕਿਆ, ਪਰ ਬ੍ਰਾਹਮਣ ਦੇ ਫੰਦੇ ਵਿਚ ਫਸ ਕੇ ਇਸ ਦੇ ਰੰਗ ਵਿਚ ਅਜਿਹਾ ਰੰਗਿਆ ਗਿਆ, ਕਿ ਆਪਣੀ ਪਛਾਣ ਹੀ ਗੁਆ ਬੈਠਾ। ਈਸਾਈਅਤ ਬ੍ਰਾਹਮਣਵਾਦ ਦੇ ਚੱਕਰ ਵਿਚ ਅਜਿਹੀ ਫਸੀ ਕਿ ਥਿਆਸੋਫੀਕਲ ਸੋਸਾਇਟੀ ਦੇ ਰੂਪ ਵਿਚ ਇਸ ਨੂੰ ਵੀ ਬ੍ਰਾਹਮਣ ਦਾ ਲੋਹਾ ਮੰਨਣਾ ਹੀ ਪਿਆ। ਇਹ ਬ੍ਰਾਹਮਣੀਪੁਣਾ ਹਿੰਦੋਸਤਾਨ ਉੱਪਰ ਛਾ ਕੇ ਰਹੇਗੀ। ਗਾਂਧੀ ਜੀ ਹਜ਼ਾਰ ਵਾਰੀ ਸਿਰ ਪਟਕਣ, ਅਤੇ ਤੁਸੀਂ ਲੋਕ ਭਾਵੇਂ ਕਿੰਨਾ ਵਾਵੇਲਾ ਕਿਉਂ ਨਾ ਕਰੋ, ਹਿੰਦੋਸਤਾਨ ਇਸ ਤੋਂ ਛੁਟਕਾਰਾ ਨਹੀਂ ਪਾ ਸਕਦਾ।

ਤਾੜਨ ਵਾਲੇ ਤਾੜ ਗਏ, ਕਿ ਹਵਾ ਦਾ ਰੁਖ ਕਿਸ ਪਾਸੇ ਵੱਲ ਹੈ, ਤੇ ਇਹ ਪਾਣੀ ਕਿਥੇ ਵਰ੍ਹੇਗਾ। ਲੀਗ ਵਾਲੇ ਖ਼ੁਸ਼ ਸਨ ਕਿ ਹੁਣ ਇਸ ਹਮਾਮ ਵਿਚ ਅਸੀਂ ਕੱਲੇ ਹੀ ਨੰਗੇ ਨਹੀਂ, ਕੁਝ ਹੋਰ ਵੀ ਸਾਡੇ ਸਾਥੀ ਆਣ ਰਲੇ ਹਨ। ਪਰ ਤਰੱਕੀਪਸੰਦ ਇਸ ਚਿੰਤਾ ਵਿਚ ਸਨ ਕਿ ਉਹੀ ਪੁਰਾਣੇ ਅਜ਼ਮਾਏ ਹੋਏ ਬਾਜ਼ੂ ਜੋ ਬ੍ਰਿਟਿਸ਼ ਸਰਕਾਰ ਦੇ ਮੁਕਾਬਲੇ ਵਿਚ ਮੈਦਾਨ ਮਾਰ ਚੁੱਕੇ ਹਨ, ਕੀ ਇਥੇ ਵੀ ਕੰਮ ਆਉਣਗੇ ? ਜਾਂ ਨਹੀਂ ? ਇਹਨਾਂ ਦੀ ਤਾਕਤ ਘਟਾਉਣੀ ਠੀਕ ਰਹੇਗੀ, ਜਾਂ ਵਧਾਉਣੀ ?

ਨੌਜਵਾਨ, ਸਿਰ ਫਿਰੇ ਨੌਜਵਾਨ ਸੋਚਣ ਲੱਗੇ ਕਿ ਆਜ਼ਾਦੀ ਦੀ ਜੰਗ ਦੇ ਸੂਰਮੇ ਹੁਣ ਨਵੇਂ ਮਾਅਰਕੇ ਦੀ ਤਿਆਰੀ ਕਰਨ। ਹੁਣ ਗ਼ੈਰਾਂ ਨਾਲ ਨਹੀਂ, ਆਪਣਿਆਂ ਨਾਲ ਮੁਕਾਬਲਾ ਹੋਵੇਗਾ। ਅਤੇ ਸਾਰਾ ਮੁਲਕ ਨਹੀਂ, ਮੁੱਠੀ ਭਰ ਇਨਸਾਨ ਮਿੱਟੀ ਤੇ ਖ਼ੂਨ ਨਾਲ ਲਿੱਬੜ ਕੇ ਨਵਾਂ ਹਿੰਦੋਸਤਾਨ ਬਣਾਉਣਗੇ। ਕਿਸੇ ਨੂੰ ਕੀ ਪਤਾ ਸੀ ਕਿ ਸਭ ਤੋਂ ਵੱਡੀ ਕੁਰਬਾਨੀ ਖ਼ੁਦ ਹਿੰਦੋਸਤਾਨ ਦੇ ਬਾਪੂ ਨੂੰ ਦੇਣੀ ਪਵੇਗੀ !

## ਆਜ਼ਾਦੀ ਦੀ ਛਾਂ ਵਿਚ

ਫੇਰ ਸਿਤੰਬਰ ਆ ਗਿਆ। ਹਿੰਦੋਸਤਾਨ ਨੂੰ ਆਜ਼ਾਦ ਹੋਇਆਂ ਅਜੇ ਪੰਦਰਾਂ ਦਿਨ ਨਹੀਂ ਬੀਤੇ ਸਨ, ਕਿ ਦਿੱਲੀ ਵਿਚ ਮਾਰਧਾੜ ਸ਼ੁਰੂ ਹੋ ਗਈ। ਮਕਾਨਾਂ, ਦੁਕਾਨਾਂ, ਗਲੀ ਕੂਚਿਆਂ ਵਿਚ ਲਹਿਰਾਉਂਦੇ ਤ੍ਰਿੰਗੇ ਝੰਡੇ ਅਜੇ ਮੈਲੇ ਵੀ ਨਹੀਂ ਹੋਏ ਸੀ ਕਿ ਉਹਨਾਂ ਤੇ ਖ਼ੂਨ ਦੇ ਛਿੱਟੇ ਪੈਣ ਲਗੇ। ਘਬਰਾਹਟ, ਬਦਅਮਨੀ, ਫਿਤਨੇ ਤੇ ਫਸਾਦ ਦਾ ਇਕ ਹੜ੍ਹ ਸੀ ਜੋ ਪੰਜਾਬ ਤੋਂ ਤੁਰਿਆ ਆ ਰਿਹਾ ਸੀ। ਇਸ ਵਿਚ ਦਿੱਲੀ, ਮਸੂਰੀ, ਡੇਰਾਦੂਨ, ਸਭ ਗ਼ਰਕ ਹੋ ਗਏ। ਕਹਿੰਦੇ ਹਨ, ਇਕ ਵਾਰੀ ਮਹਿਫ਼ਲ ਵਿਚ ਹਿੰਦੂ ਮੁਸਲਮ ਫ਼ਸਾਦ ਦਾ ਜ਼ਿਕਰ ਹੋ ਰਿਹਾ ਸੀ, ਕਿਸੇ ਨੇ ਕਿਹਾ ਫ਼ਸਾਦਾਂ ਦੀ ਗੰਗਾ ਤੇ ਸਾਰੇ ਹਿੰਦੋਸਤਾਨ ਵਿਚ ਵਹਿ ਰਹੀ ਹੈ। ਬਾਪੂ (ਗਾਂਧੀ ਜੀ) ਹੱਸੇ, ਤੇ ਬੋਲੇ — ਪਰ ਇਸ ਦੀ ਗੰਗੋਤ੍ਰੀ ਤਾਂ ਪੰਜਾਬ ਵਿਚ ਹੈ। ਅਤੇ ਸੱਚਮੁਚ ਗੰਗੋਤ੍ਰੀ ਉਥੋਂ ਈ ਨਿਕਲੀ।

ਟੈਲੀਫ਼ੂਨ ਗ਼ਾਇਬ, ਡਾਕ ਬੰਦ, ਰੇਲਾਂ ਬੰਦ, ਪੁਲ ਟੁੱਟੇ ਹੋਏ, ਅਤੇ ਇਨਸਾਨ ਸਨ, ਕਿ ਕੀੜੇ ਮਕੌੜਿਆਂ ਵਾਂਗ, ਸੜਕਾਂ ਤੇ, ਗਲੀਆਂ ਅਤੇ ਮੈਦਾਨਾਂ ਵਿਚ ਰੀਂਗ ਰਹੇ ਸਨ। ਮਰ ਰਹੇ ਸੀ, ਕੁਚਲੇ ਜਾ ਰਹੇ ਸੀ, ਲੁੱਟੇ ਜਾ ਰਹੇ ਸਨ। ਪਰ ਭਗਦੜ ਸੀ

ਕਿ ਪਰਮਾਤਮਾ ਬਚਾਵੇ। ਇਧਰੋਂ ਉਧਰ ਖ਼ੁਦਾ ਦੀ ਬੇਆਵਾਜ਼ ਲਾਠੀ ਉਹਨਾਂ ਨੂੰ ਹੱਕ ਰਹੀ ਸੀ। ਰੱਤ ਤੇ ਮਿੱਝ ਦਾ ਇੰਨਾ ਵੱਡਾ ਤੂਫ਼ਾਨ ਸ਼ਾਇਦ ਹੀ ਕਦੀ ਹਿੰਦੋਸਤਾਨ ਦੇ ਇਤਿਹਾਸ ਵਿਚ ਆਇਆ ਹੋਵੇ। ਸੁਣਿਆ ਸੀ ਬਖਤ ਨਸਰ ਯੋਰੋਸ਼ਲਿਮ ਦੀ ਅੰਬਾਦੀ ਨੂੰ ਗ਼ੁਲਾਮ ਬਣਾ ਕੇ ਬਾਬਲ ਲੈ ਗਿਆ ਸੀ। ਹਜ਼ਰਤ ਮੂਸਾ ਚਾਲ੍ਹੀ ਹਜ਼ਾਰ ਯਹੂਦੀਆਂ ਨੂੰ ਲੈ ਕੇ ਮਿਸਰ ਵਿਚੋਂ ਨਿਕਲ ਗਏ ਸਨ। ਕਰਤਾਬਜਾ ਵਾਲੇ ਜਿਸ ਮੁਲਕ ਨੂੰ ਫਤਿਹ ਕਰਦੇ ਸਨ, ਉਸ ਮੁਲਕ ਦੇ ਲੋਕਾਂ ਨੂੰ ਗ਼ੁਲਾਮ ਬਣਾ ਕੇ ਲੈ ਜਾਂਦੇ ਸਨ, ਅਤੇ ਉਹਨਾਂ ਕੋਲੋਂ ਇੱਟਾਂ ਪਥਾਉਂਦੇ ਸਨ। ਹਿੰਦੋਸਤਾਨ ਵਿਚ ਵੀ ਮਹਾਭਾਰਤ ਜਹੀ ਭਿਆਨਕ ਜੰਗ ਹੋਈ, ਤੇ ਨਾਦਰਸ਼ਾਹ ਨੇ ਵੀ ਦਿੱਲੀ ਵਿਚ ਤਿੰਨ ਦਿਨ ਕਤਲਾਮ ਕੀਤਾ ਸੀ।

ਪਰ ਇਹ ਤਾਂ ਸਭ ਪੁਰਾਣੀਆਂ ਕਹਾਣੀਆਂ ਸਨ। ਉਦੋਂ ਤਾਂ ਇਕ ਸੂਬਾ ਤੇ ਇਕ ਜ਼ਿਲ੍ਹਾ ਵੀ ਮੁਲਕ ਸਦਾਉਂਦਾ ਸੀ। ਅੱਤ ਦੇ ਜ਼ੁਲਮ ਨਾਲ ਵੀ ਦਸ ਵੀਹ ਹਜ਼ਾਰ ਤੋਂ ਵਧ ਆਦਮੀ ਨਹੀਂ ਮਰਦੇ ਹੋਣਗੇ। ਪਰ ਇਹ ਜੋ ਕੁਝ ਸਾਡੀਆਂ ਅੱਖਾਂ ਸਾਹਮਣੇ ਹੋਇਆ ਹੈ, ਦੁਨੀਆ ਦੇ ਆਰੰਭ ਤੋਂ ਅੱਜ ਤਕ ਕਿਤੇ ਨਹੀਂ ਹੋਇਆ ਹੋਵੇਗਾ।

ਲਖਨਊ ਵਿਚ ਬੱਚੇ, ਔਰਤਾਂ, ਮਰਦ, ਰੋਂਦੇ ਵਿਲਕਦੇ ਮੇਰੇ ਕੋਲ ਆਉਂਦੇ ਸਨ, ਕਿ ਦਿੱਲੀ ਟੈਲੀਫ਼ੂਨ ਕਰਕੇ ਸਾਡੇ ਰਿਸ਼ਤੇਦਾਰਾਂ ਦੀ ਖ਼ੈਰ ਖ਼ਰੀਅਤ ਦੀ ਖ਼ਬਰ ਮੰਗਾ ਦਿਉ। ਖ਼ੁਦਾ ਦੇ ਵਾਸਤੇ ਮਸੂਰੀ ਵਿਚੋਂ ਸਾਡੇ ਘਰ ਵਾਲਿਆਂ ਨੂੰ ਕੱਢਣ ਦਾ ਬੰਦੋਬਸਤ ਕਰਾ ਦਿਉ। ਡੇਰਾਦੂਨ ਵਿਚ ਜੇ ਕੋਈ ਜੀਉਂਦਾ ਬਚਿਆ ਹੈ, ਤਾਂ ਰੱਬ ਦੇ ਵਾਸਤੇ ਉਹਦਾ ਪਤਾ ਮੰਗਾ ਦਿਉ। ਅਤੇ ਮੈਂ ਭਾਈ ਸਾਹਿਬ ਨੂੰ ਚਿੱਠੀਆਂ ਲਿਖ ਲਿਖਾ ਕੇ, ਤੇ ਟੈਲੀਫ਼ੂਨ ਕਰ ਕਰ ਕੇ ਹੈਰਾਨ ਕਰ ਦਿੰਦੀ ਸੀ।

ਮੇਰੀ ਆਦਤ ਸੀ ਕਿ ਸਵੇਰੇ ਤੜਕੇ ਨਿਮਾਜ਼ ਤੋਂ ਬਾਅਦ ਲਾਮਾਰਟੀਨੇਰ ਦੇ ਨਾਲ ਨਾਲ ਮੀਲ ਦੋ ਮੀਲ ਦਾ ਚੱਕਰ ਲਾਉਂਦੀ ਹੁੰਦੀ ਸੀ। ਮੈਂ ਹਮੇਸ਼ਾ ਕੱਲੀ ਜਾਂਦੀ ਸੀ। ਭਲਾ ਐਨੀ ਸਵੇਰੇ ਮੇਰਾ ਕੋਈ ਕਿਵੇਂ ਸਾਥ ਦਿੰਦਾ? ਫੇਰ ਨਾ ਕੋਈ ਡਰ ਸੀ, ਨਾ ਖ਼ੌਫ਼। ਪਰ ਸਿਤੰਬਰ ਸ਼ੁਰੂ ਹੁੰਦੇ ਹੀ ਫ਼ਜ਼ਾ ਬੋਝਲ ਹੋਣੀ ਸ਼ੁਰੂ ਹੋ ਗਈ। ਚਾਰ ਚਾਰ ਪੰਜ ਪੰਜ ਆਦਮੀ ਇਕੱਠੇ ਪੰਜਾਬ ਤੇ ਹਿੰਦੋਸਤਾਨ ਦੀ ਰਾਜਨੀਤੀ ਬਾਰੇ ਬਹਿਸ ਕਰਦੇ ਹੋਏ ਕੋਲੋਂ ਲੰਘਦੇ। ਇਹਨਾਂ ਵਿਚ ਵਕੀਲ, ਪ੍ਰੋਫ਼ੈਸਰ, ਕਿਸਾਨ, ਵਿਦਿਆਰਥੀ, ਸਾਰੇ ਈ ਹੁੰਦੇ ਸਨ। ਕਈ ਵਾਰ ਬਹੁਤ ਹੀ ਗਰਮਾ ਗਰਮ ਬਹਿਸ ਹੁੰਦੀ। ਅਤੇ ਕਦੀ ਕਦੀ ਅਫ਼ਸੋਸ ਤੇ ਪਛਤਾਵਾ ਕਰਨ ਵਾਲੇ ਵੀ ਮਿਲਦੇ। ਹਾਲਾਤ ਦੀ ਇਹ ਤਬਦੀਲੀ ਵਾਤਾਵਰਣ ਦੇ ਵਿਚ ਝੱਖੜ ਦਾ ਪਤਾ ਦਿੰਦੀ ਸੀ।

ਫੇਰ ਇਕ ਦਿਨ ਚਹਿਲਕਦਮੀ ਕਰਨ ਵਾਲਿਆਂ ਦੇ ਹੱਥਾਂ ਵਿਚ, ਸੋਟੀਆਂ, ਡੰਡੇ ਤੇ ਛਤਰੀਆਂ ਦੇਖ ਕੇ, ਅਤੇ ਲੋਕਾਂ ਦੇ ਬਦਲੇ ਹੋਏ ਰੰਗ ਢੰਗ ਤੇ ਉੱਚੀ ਜੋਸ਼ੀਲੀ ਗੁਫਤਗੂ ਸੁਣ ਕੇ ਮੈਂ ਵੀ ਮਹਿਸੂਸ ਕਰ ਲਿਆ, ਕਿ ਸੱਚ ਹੀ ਲਖਨਊ ਦਾ ਅਮਨ ਸਕੂਨ ਵੀ ਖ਼ਤਮ ਹੋ ਰਿਹਾ ਹੈ। ਘਰ ਵਾਲੇ ਪਹਿਲਾਂ ਤੋਂ ਹੀ ਮਨ੍ਹਾ ਕਰਦੇ ਸਨ, ਪਰ ਮੈਂ ਸੁਣੀਅਣਸੁਣੀ ਕਰ ਦਿੰਦੀ ਸੀ। ਹੁਣ ਇਹ ਰੰਗ ਦੇਖ ਕੇ ਮੈਨੂੰ ਸੈਰ ਬੰਦ

ਕਰ ਦੇਣੀ ਪਈ ।

ਸ਼ਹਿਰ ਵਿਚ ਅਮਨ ਕਮੇਟੀਆਂ ਬਣ ਗਈਆਂ ਸਨ । ਥਾਂ ਥਾਂ ਮਰਦਾਂ ਤੇ ਔਰਤਾਂ ਦੇ ਜਲਸੇ ਹੋ ਰਹੇ ਸਨ । ਸਾਂਝੀਆਂ ਦਾਅਵਤਾਂ ਹੋ ਰਹੀਆਂ ਸਨ । ਸਾਰੇ ਸਥਾਨਕ ਵਸਨੀਕਾਂ ਦੀ ਕੋਸ਼ਸ਼ ਇਹ ਸੀ ਕਿ ਲਖਨਊ ਵਿਚ ਕੋਈ ਫਸਾਦ ਨਾ ਹੋ ਸਕੇ, ਤੇ ਇਥੇ ਅਮਨ ਕਾਇਮ ਰਹੇ । ਸ਼ੁਕਰ ਹੈ ਉਹ ਆਪਣੇ ਮੰਤਵ ਤੇ ਇਰਾਦੇ ਵਿਚ ਸਫਲ ਰਹੇ । ਹਿੰਦੂ ਮੁਸਲਮਾਨਾਂ ਸਰਵਸੰਮਤੀ ਦੀਆਂ ਕੋਸ਼ਸ਼ਾਂ ਕੰਮ ਆਈਆਂ ਤੇ ਲਖਨਊ ਨੇ ਆਪਣੇ ਤਹਿਜ਼ੀਬ ਤੇ ਸ਼ਿਸ਼ਟਾਚਾਰ ਦੀ ਲਾਜ ਰਖ ਲਈ । ਤਾਂ ਵੀ ਘਰ ਦੇ ਅੰਦਰ ਜਿਹੜੀਆਂ ਖ਼ਬਰਾਂ ਆ ਰਹੀਆਂ ਸਨ, ਉਹ ਦਿਲ ਦਾ ਚੈਨ ਖੋਹ ਲੈਣ ਲਈ ਕਿਹੜੀਆਂ ਘੱਟ ਸਨ । ਦਿਨ ਤੜਫ ਤੜਫ ਕੇ, ਅਤੇ ਰਾਤਾਂ ਟਹਿਲ ਟਹਿਲ ਕੇ ਗੁਜ਼ਰਨ ਲਗੀਆਂ । ਦਿੱਲੀ ਦੇ ਭਾਈ ਬੰਦਾਂ ਦੀ ਫ਼ਿਕਰ ਇਸ ਲਈ ਕੁਝ ਘੱਟ ਸੀ ਕਿ ਉਥੇ ਕੁਝ ਨਾ ਕੁਝ ਤਾਂ ਹਿਫ਼ਾਜ਼ਤ ਦਾ ਬੰਦੋਬਸਤ ਹੈ । ਪਰ ਮਸੂਰੀ ਦੀਆਂ ਫ਼ਿਕਰਾਂ ਨੇ ਰਾਤਾਂ ਦੀ ਨੀਂਦ ਹਰਾਮ ਕੀਤੀ ਹੋਈ ਸੀ । ਇਹ ਯਕੀਨ ਸੀ ਕਿ ਸ਼ਫੀ ਸਾਹਿਬ (ਸ਼ਫੀ ਅਹਿਮਦ ਕਿਦਵਾਈ) ਆਪਣੀ ਜ਼ਿੱਦੀ ਤਬੀਅਤ ਸਦਕਾ ਮਸੂਰੀ ਤੋਂ ਨਿਕਲਣਾ ਪਸੰਦ ਨਹੀਂ ਕਰਨਗੇ । ਇਹ ਅਹਿਸਾਸ, ਕਿ ਉਹਨਾਂ ਨੂੰ ਜਬਰਨ ਮਸੂਰੀ ਛੱਡਣ ਲਈ ਮਜਬੂਰ ਕੀਤਾ ਜਾ ਰਿਹਾ ਹੈ, ਉਹਨਾਂ ਨੂੰ ਹੋਰ ਵੀ ਪੱਕਾ ਕਰ ਦੇਵੇਗਾ ।

ਤੇ ਫੇਰ ਉਸ ਸਮੇਂ ਜਿਵੇਂ ਉਹਨਾਂ ਦੀਆਂ ਚਿੱਠੀਆਂ ਤੋਂ ਅੰਦਾਜ਼ਾ ਲੱਗਦਾ ਸੀ, ਉਹ ਮਜ਼ਲੂਮਾਂ ਦੀ ਜਾਨ ਤੋੜ ਕੇ ਮਦਦ ਕਰ ਰਹੇ ਸਨ । ਅਜਿਹੀ ਹਾਲਤ ਵਿਚ ਤਾਂ ਆਉਣ ਲਈ ਕਦਾਚਿਤ ਤਿਆਰ ਨਹੀਂ ਹੋਣਗੇ । ਪਰ ਘਰ ਵਾਲਿਆਂ ਦੀਆਂ ਕੋਸ਼ਿਸ਼ਾਂ ਜਾਰੀ ਸਨ । ਭਰਾ ਪਰੇਸ਼ਾਨ ਸਨ । ਓਧਰ ਸਰਕਾਰੀ ਕੰਮਾਂ ਦੇ ਸਿਲਸਿਲੇ ਵਿਚ ਉਹਨਾਂ ਦਾ 21 ਸਿਤੰਬਰ ਨੂੰ ਲਖਨਊ ਪੁਜਣਾ ਜ਼ਰੂਰੀ ਸੀ । ਪਰ ਛੇਤੀ ਹੀ ਚਿੱਠੀ ਆ ਗਈ ਕਿ ਹੁਣ ਮੈਂ 21 ਸਿਤੰਬਰ ਨੂੰ ਨਹੀਂ ਪਹੁੰਚ ਸਕਾਂਗਾ । ਇਸ ਲਈ ਤਾਰੀਖ਼ ਵਧਾ ਦਿਤੀ ਜਾਵੇ, ਤੇ ਫੇਰ ਇਹ ਤਰੀਕਾਂ ਵਧਦੀਆਂ ਹੀ ਰਹੀਆਂ । ਉਹ ਡੇਰਾਦੂਨ ਦੇ ਫਸਾਦ ਵਿਚ ਆਪਣੇ ਕੁਝ ਭਾਈਬੰਦਾਂ, ਦੋਸਤਾਂ ਤੇ ਮੁਲਾਜ਼ਮਾਂ ਲਈ ਬਹੁਤ ਪਰੇਸ਼ਾਨ ਰਹੇ, ਪਰ ਜਦੋਂ ਮਸੂਰੀ ਵਿਚ ਵੀ ਬਲਵਾ ਹੋ ਗਿਆ, ਤਾਂ ਬਿਲਕੁਲ ਸੰਤੋਖੀ ਰਹੇ । — "ਮੁਸ਼ਕਲਾਂ ਮੇਰੇ ਉਤੇ ਐਨੀਆਂ ਪਈਆਂ, ਕਿ ਆਸਾਨ ਹੋ ਗਈਆਂ" । ਆਪਣੀ ਹਾਲਤ ਨਾ ਲਿਖਦੇ, ਤੇ ਜ਼ਮਾਨੇ ਭਰ ਦੀ ਖ਼ੈਰੀਅਤ ਪੁੱਛ ਲੈਂਦੇ । ਇਕ ਦਿਨ ਲਿਖਿਆ ਕਿ ਮੈਨੂੰ ਵੱਡੀ ਧੀ ਦੀ ਬਹੁਤ ਯਾਦ ਆ ਰਹੀ ਹੈ, ਉਹਦਾ ਪਤਾ ਲਿਖੋ, ਤਾਂ ਚਿੱਠੀ ਪਾਵਾਂ । ਤੇ ਫੇਰ ਲਿਖਿਆ ਵੀ, ਮੇਰੀ ਤੰਦਰੁਸਤੀ, ਬੱਚਿਆਂ ਦੀ ਖ਼ੈਰੀਅਤ, ਦੂਜਿਆਂ ਦਾ ਹਾਲ ਇਸ ਅੰਦਾਜ਼ ਨਾਲ ਪੁੱਛਦੇ ਜਿਵੇਂ ਖ਼ਤਰੇ ਵਿਚ ਅਸੀਂ ਸਾਰੇ ਹਾਂ, ਤੇ ਉਹ ਆਪ ਸੁਰਖਸ਼ਤ ਹਨ ।

ਪਰ ਇਕ ਦਿਨ ਜੋ ਚਿੱਠੀ ਆਈ, ਉਸ ਵਿਚ ਉਥੋਂ ਦੀ ਸਾਰੀ ਦਾਸਤਾਨ ਸੀ । ਲਿਖਿਆ ਸੀ, "ਮੈਂ ਆਪਣੇ ਦਫ਼ਤਰ ਵਿਚ ਬੈਠਾ ਹੋਇਆ ਤੈਨੂੰ ਚਿੱਠੀ ਲਿਖ ਰਿਹਾ ਹਾਂ, ਤੇ ਹੇਠਾਂ ਮਜਮੇ ਦਾ ਸ਼ੋਰ, ਬੰਦੂਕਾਂ ਦੇ ਫਾਇਰ ਤੇ ਮੁਸੀਬਤ ਮਾਰਿਆਂ ਦੀ ਚੀਕ

ਪੁਕਾਰ ਦੀਆਂ ਆਵਾਜ਼ਾਂ ਆ ਰਹੀਆਂ ਹਨ। ਘਰ ਜਲ ਰਹੇ ਹਨ, ਤੇ ਦੁਕਾਨਾਂ ਲੁੱਟੀਆਂ ਜਾ ਰਹੀਆਂ ਹਨ, ਤੇ ਪੋਲੀਸ ਤਮਾਸ਼ਾ ਦੇਖ ਰਹੀ ਹੈ। ਦਿਨ ਦਿਹਾੜੇ ਇਹ ਸਾਰਾ ਕੁਝ ਹੋ ਰਿਹਾ ਹੈ।"

ਫੇਰ ਦੂਜੀ ਚਿੱਠੀ ਆਈ ਕਿ ਮੈਂ ਦਫ਼ਤਰ ਬੰਦ ਕਰ ਦਿੱਤਾ ਹੈ। ਤਿੰਨ ਦਿਨਾਂ ਤੋਂ ਘਰ ਹੀ ਹਾਂ। ਬਾਰਸ਼ ਬਹੁਤ ਪੈ ਰਹੀ ਹੈ। ਵਿਚਾਰੇ ਘੋੜਿਆਂ ਖੱਚਰਾਂ ਵਾਲਿਆਂ ਤੀਕ ਹਮਲਾਆਵਰਾਂ ਦੀ ਦਰਿੰਦਗੀ ਤੋਂ ਨਹੀਂ ਬਚ ਸਕੇ। ਜਮਾਦਾਰਾਂ ਕੋਲੋਂ ਉਹਨਾਂ ਦੀਆਂ ਲਾਸ਼ਾਂ ਉਪਰ ਮੈਂ ਮਿੱਟੀ ਪੁਆ ਦਿੱਤੀ ਹੈ।

ਅਤੇ ਅਗਲਾ ਖ਼ਤ ਹੰਗਾਮੇ ਤੋਂ ਬਾਅਦ ਦਾ ਸੀ। ਇਹਨਾਂ ਘਟਨਾਵਾਂ ਨੇ ਉਹਨਾਂ ਦਾ ਦਿਲ ਤੋੜ ਦਿਤਾ ਸੀ। ਲਿਖਿਆ ਸੀ — "ਮੈਂ 1921 ਤੋਂ ਲੈ ਕੇ ਹੁਣ ਤਕ ਕਈ ਦੌਰ ਦੇਖੇ ਹਨ। ਹਿੰਦੂ ਮੁਸਲਿਮ ਇਤਿਹਾਦ ਦਾ ਉਹ ਰੂਹ ਪ੍ਰਸੰਨ ਕਰਨ ਵਾਲਾ ਦੌਰ ਵੀ ਦੇਖਿਆ, ਅਤੇ ਕਾਂਗਰਸ ਦੀਆਂ ਸਮੇਂ ਸਮੇਂ ਭਿੰਨ ਭਿੰਨ ਤਹਿਰੀਕਾਂ ਵਿਚ ਹਕੂਮਤ ਬਰਤਾਨੀਆ ਦੇ ਜ਼ੁਲਮ ਵੀ ਦੇਖੇ। 1942 ਦਾ ਹੰਗਾਮੇ ਭਰਿਆ ਦੌਰ ਤੇ ਆਜ਼ਾਦੀ ਪ੍ਰਾਪਤੀ ਦਾ ਜੋਸ਼ ਖਰੋਸ਼ ਵੀ ਦੇਖਿਆ, ਅਤੇ ਫੇਰ ਇਲੈਕਸ਼ਨ ਦੇ ਦਿਨਾਂ ਵਿਚ ਮੁਸਲਮ ਲੀਗ ਦਾ ਆਪੇ ਤੋਂ ਬਾਹਰ ਹੋਣਾ ਵੀ ਦੇਖਦਾ ਰਿਹਾ। ਹੁਣ ਬਹੁਗਿਣਤੀ ਦੀ ਇਹ ਹੈਂਕੜ ਤੇ ਦਿਮਾਗ਼ੀ ਖ਼ਰਾਬੀ ਵੀ ਦੇਖ ਰਿਹਾ ਹਾਂ। ਸਭ ਦਿਨ ਗੁਜ਼ਰ ਗਏ। ਇਹ ਵੀ ਗੁਜ਼ਰ ਜਾਣਗੇ। ਪਰ ਹਾਕਮਾਂ ਦੀ ਬੇਹਿਸੀ ਤੇ ਪੱਖਪਾਤ ਯਾਦ ਰਹੇਗਾ।"

27 ਸਿਤੰਬਰ ਦੀ ਚਿੱਠੀ ਵਿਚ ਸੀ — "ਤਾਰ ਦੀ ਲਾਇਨ ਟੁੱਟੀ ਹੋਈ ਹੈ। ਗੌਰਮਿੰਟ ਦਾ ਇਕ ਤਾਰ 17 ਦਾ ਚਲਿਆ ਹੋਇਆ 24 ਸਿਤੰਬਰ ਨੂੰ ਇਥੇ ਪੁਜਿਆ ਹੈ। ਦੂਜਾ 12 ਸਿਤੰਬਰ ਦਾ 22 ਸਿਤੰਬਰ ਨੂੰ ਮਸੂਰੀ ਪੁੱਜਾ ਸੀ। ਟੈਲੀਫ਼ੂਨ ਦਿੱਲੀ ਲਈ ਮਿਲਣਾ ਹੀ ਨਹੀਂ। ਅੱਜ ਚਾਰ ਪੰਜ ਦਿਨ ਹੋਏ ਮੈਨੂੰ ਖ਼ਿਆਲ ਆਇਆ ਸੀ ਕਿ ਇਥੋਂ ਦੀ ਹਾਲਤ ਦਾ ਚਰਚਾ ਥੋੜ੍ਹਾ ਜਿਹਾ ਪੰਤ ਜੀ ਨਾਲ ਕਰਾਂ, ਪਰ ਲਖਨਊ ਦੇ ਲਈ ਲਾਇਨ ਹੀ ਨਾ ਮਿਲੀ। ਹੁਣ ਤਾਂ ਤਾਰ ਟੈਲੀਫ਼ੂਨ ਸਭ ਬੇਕਾਰ ਹਨ।"

ਦਫ਼ਤਰ ਜਾਂਦਿਆਂ ਰਾਹ ਵਿਚ ਅਕਸਰ ਲਾਸ਼ਾਂ ਪਈਆਂ ਮਿਲਦੀਆਂ। ਉਹਨਾਂ ਦਾ ਕਫ਼ਨ ਦਫ਼ਨ ਕਰਨ ਵਾਲਾ ਉਥੇ ਕੌਣ ਬੈਠਾ ਸੀ! ਮਸੂਰੀ ਦੀਆਂ ਸੜਕਾਂ ਉਪਰ ਤੁਰਨ ਵਾਲੇ ਮੁਸਲਮਾਨ ਕੇਵਲ ਉਹ ਹੀ ਸਨ...ਲਾਸ਼ਾਂ ਘਸੀਟਣ ਲਈ ਉਹਨਾਂ ਕੋਲ ਸਿਰਫ਼ ਜਮਾਦਾਰ ਸਨ। ਉਹੀ ਇਹ ਰਸਮ ਪੂਰੀ ਕਰਦੇ, ਤੇ ਲਾਸ਼ਾਂ ਨੂੰ ਖੱਡ ਵਿਚ ਸੁੱਟ ਕੇ ਉਹਨਾਂ ਉਪਰ ਮਿੱਟੀ, ਪੱਥਰ ਜਾਂ ਕੂੜਾ ਪਾ ਦਿੰਦੇ, ਤਾਂ ਕਿ ਇੱਲਾਂ ਗਿਰਝਾਂ ਦੇ ਨੋਚਣ ਤੋਂ ਨਿਜ਼ਾਤ ਮਿਲੇ। ਖੱਡ ਵਿਚ ਸੜੀਆਂ ਹੋਈਆਂ ਲਾਸ਼ਾਂ ਉਪਰ ਕੂੜੇ ਕਰਕਟ ਦੇ ਢੇਰ ਸੁਟਾ ਕੇ ਸ਼ਹਿਰ ਦੀ ਹਵਾ ਨੂੰ ਸਾਫ਼ ਰਖਣਾ ਵੀ ਤਾਂ ਉਹਨਾਂ ਦਾ ਹੀ ਕੰਮ ਸੀ। ਕਿਸੇ ਮਿਊਂਸਪੈਲਿਟੀ ਦੇ ਐਡਮਨਿਸਟਰੇਟਰ ਨੂੰ ਸ਼ਾਇਦ ਹੀ ਕਦੀ ਅਜਿਹੀਆਂ ਜ਼ੁੰਮੇਦਾਰੀਆਂ ਨਾਲ ਵਾਸਤਾ ਪਿਆ ਹੋਵੇ!

ਤੇ ਜਦ ਇਹ ਸਾਰਾ ਕੁਝ ਸੋਚਦੀ ਹਾਂ, ਤਾਂ ਦਿਲ ਕਰਦਾ ਹੈ ਆਤਮ ਹੱਤਿਆ

ਕਰ ਲਵਾਂ। ਇਹ ਸਾਰੇ ਕੰਮ ਉਹਨਾਂ ਨੂੰ ਕੱਲਿਆਂ ਹੀ ਕਰਨੇ ਪਏ। ਮੈਂ ਤਾਂ ਆਰਾਮ ਨਾਲ ਲਖਨਊ ਬੈਠੀ ਸੀ। (ਮੈਂ ਇਹਨਾਂ ਦਿਨਾਂ ਵਿਚ ਰਫੀ ਭਾਈ ਦੇ ਪਿਤਾ ਇਮਤਿਆਜ਼ ਅਲੀ ਸਾਹਿਬ, ਜੋ ਬਹੁਤ ਬੀਮਾਰ ਸਨ, ਉਹਨਾਂ ਦੀ ਤੀਮਾਰਦਾਰੀ ਲਈ ਲਖਨਊ ਆਈ ਹੋਈ ਸੀ) ਘਬਰਾ ਕੇ ਇਕ ਦਿਨ ਮਸੂਰੀ ਜਾਣ ਦੇ ਇਰਾਦੇ ਨਾਲ ਕਿਸੇ ਨੂੰ ਦੱਸੇ ਬਿਨਾਂ ਘਰੋਂ ਨਿਕਲ ਪਈ। ਨਜ਼ਰ ਬਾਗ਼ ਤੀਕ ਪੁੱਜੀ ਸੀ, ਕਿ ਛੋਟਾ ਭਰਾ ਜਾ ਕੇ ਮੋੜ ਲਿਆਇਆ। ਮੇਰੀ ਜ਼ਿੰਦਗੀ ਦੀ ਉਹਨਾਂ ਨੂੰ ਬੜੀ ਫ਼ਿਕਰ ਸੀ। "ਨਹੀਂ, ਤੁਸੀਂ ਨਾ ਜਾਉ : ਕੋਈ ਰੇਲ ਸਲਾਮਤ ਪੁਜਦੀ ਹੀ ਨਹੀਂ, ਅਜੇ ਨਹੀਂ, ਫੇਰ ਚਲੇ ਜਾਣਾ।" ਕਾਸ਼ ਮੈਂ ਉਸੇ ਦਿਨ ਚਲੀ ਗਈ ਹੁੰਦੀ।

ਪਰ ਉਹ ਲਿਖਦੇ ਸਨ — "ਮੇਰੀ ਚਿੰਤਾ ਨਾ ਕਰੋ, ਬਾਰਸ਼ ਦੇ ਕਾਰਨ ਇਕ ਦਿਨ ਤੋਂ ਸਿਵਾਏ ਬਰਾਬਰ ਦਫ਼ਤਰ ਜਾਂਦਾ ਹਾਂ।" ਹਾਲਾਂਕਿ ਦਫ਼ਤਰ ਦੇ ਮੁਸਲਮ ਕਰਮਚਾਰੀ ਕੈਂਪ ਵਿਚ ਸਨ। ਹਿੰਦੂ ਆਉਣਾ ਜ਼ਰੂਰੀ ਨਹੀਂ ਸਮਝਦੇ ਸੀ। ਪਰ ਉਹ ਆਪਣੀ ਧੁਨ ਦੇ ਪੱਕੇ ਸਨ। ਫਸਾਦਾਂ ਦੇ ਮੁੱਕਦਿਆਂ ਹੀ ਦਫ਼ਤਰ ਖੋਲ੍ਹਣਾ ਜ਼ਰੂਰੀ ਸਮਝਿਆ, ਤੇ ਜਾਣ ਲਗ ਪਏ। ਕੁਝ ਸਹਾਇਤਾ ਦੇ ਕੰਮਾਂ ਵਾਸਤੇ ਵੀ ਦਫ਼ਤਰ ਖੋਲ੍ਹਣਾ ਜ਼ਰੂਰੀ ਹੋ ਗਿਆ। 28 ਸਿਤੰਬਰ ਨੂੰ ਇਕ ਲੰਮੀ ਚਿੱਠੀ ਭਾਈ ਦੇ ਨਾਂ, ਤੇ ਦੂਜੀ ਇਕ ਦੋਸਤ ਦੇ ਨਾਂ ਲਿਖੀ। ਦੋਹਾਂ ਦਾ ਮਜ਼ਮੂਨ ਮਿਲਦਾ ਜੁਲਦਾ ਸੀ। ਉਹ ਵੇਰਵੇ ਵਾਲੀ ਚਿੱਠੀ ਭਾਈ ਦੀ ਅਣਗਹਿਲੀ ਕਾਰਨ ਗੁਆਚ ਗਈ। ਸ਼ਫੀ ਸਾਹਿਬ ਦੀ ਸ਼ਹਾਦਤ ਦੇ ਕੁਝ ਦਿਨਾਂ ਬਾਅਦ ਪੜਤਾਲ ਦੇ ਸਿਲਸਿਲੇ ਵਿਚ ਕਿਸੇ ਨੇ ਪੁਛਿਆ, ਤੇ ਭਾਈ ਨੇ ਉਹ ਚਿੱਠੀ ਚੁੱਕ ਕੇ ਡਿਸਟ੍ਰਿਕਟ ਮਜਿਸਟ੍ਰੇਟ ਨੂੰ ਭੇਜ ਦਿਤੀ। ਉਸ ਤੋਂ ਬਾਅਦ ਉਹ ਲਿਖਤ ਸਾਨੂੰ ਵਾਪਸ ਨਹੀਂ ਮਿਲੀ। ਪਤਾ ਨਹੀਂ ਕਿਉਂ, ਚਿੱਠੀ ਦੇਖਣ ਤੋਂ ਬਾਅਦ ਦੁਰਘਟਨਾ ਦੀ ਪੜਤਾਲ ਵੀ ਡਿਪਟੀ ਕਮਿਸ਼ਨਰ ਨੂੰ ਛੱਡ ਦੇਣੀ ਪਈ। ਕਿਉਂ ? ਇਹਦੇ ਉਤੇ ਡਿਪਟੀ ਕਮਿਸ਼ਨਰ ਹੀ ਚਾਨਣਾ ਪਾ ਸਕਦਾ ਹੈ। ਪਰ ਦੋਸਤ ਦੇ ਨਾਂ ਜਿਹੜੀ ਚਿੱਠੀ ਸੀ, ਉਹ ਸਾਡੇ ਸਾਹਮਣੇ ਹੈ। ਉਸ ਵਿਚ ਲਿਖਿਆ ਸੀ :—

"ਮੈਂ ਰੋਜ਼ ਦਫ਼ਤਰ ਜਾਂਦਾ ਹਾਂ। ਲੋਕ ਇਤਿਆਤ ਦੇ ਵਿਰੁਧ ਸਮਝਦੇ ਹਨ, ਪਰ ਮੇਰਾ ਖ਼ਿਆਲ ਹੈ ਜੇ ਡਰ ਨੂੰ ਆਪਣੇ ਤੇ ਛਾ ਜਾਣ ਦਿੰਦਾ, ਤਾਂ ਹੁਣ ਤੀਕ ਕੋਈ ਘਟਨਾ ਵਾਪਰ ਚੁੱਕੀ ਹੁੰਦੀ, ਤੇ ਇਸ "ਘਟਨਾ" ਦੀ ਚਾਹਤ ਬਹੁਤਿਆਂ ਨੂੰ ਹੋਵੇਗੀ।"

ਦੂਜੀ ਚਿੱਠੀ ਵਿਚ ਸੀ :—ਮੇਰੇ ਸਾਰੇ ਮੁਸਲਮਾਨ ਅਹਿਲਕਾਰ ਕੈਂਪ ਵਿਚ ਹਨ। ਉਹਨਾਂ ਦੀ ਤਨਖ਼ਾਹ ਦਾ ਰੁਪੈਆ ਪਹੁੰਚਾਉਣਾ, ਤੇ ਉਹਨਾਂ ਨੂੰ ਜੀਉਂਦੇ ਰੱਖਣ ਲਈ ਰੁਪਏ ਦਾ ਇੰਤਜ਼ਾਮ ਕਰਨਾ ਹੈ। ਮੈਂ ਕਹਿ ਦਿੱਤਾ ਹੈ ਕਿ ਜਦੋਂ ਤੀਕ ਹਿਫ਼ਾਜ਼ਤ ਨਾਲ ਲਿਆਉਣ ਲੈ ਜਾਣ ਦਾ ਇੰਤਜ਼ਾਮ ਨਾ ਹੋ ਜਾਵੇ, ਉਹ ਛੁੱਟੀ ਤੇ ਨਾ ਸਮਝੇ ਜਾਣ। ਉਹਨਾਂ ਨੂੰ ਮੌਜੂਦਾ ਤਨਖ਼ਾਹ ਤੋਂ ਇਲਾਵਾ ਪ੍ਰਾਵੀਡੈਂਟ ਫ਼ੰਡ ਵਿਚੋਂ ਵੀ ਰੁਪੈਆ ਦਿਤਾ ਜਾਏ...। ਐਜੂਕੇਸ਼ਨ ਸੁਪ੍ਰਿੰਟੈਂਡੈਂਟ ਕਾਂਗਰਸੀ ਹੈ, ਉਹ ਇਸ ਵੇਲੇ ਬਹੁਤ ਕੰਮ ਕਰ ਰਿਹਾ ਹੈ, ਤੇ ਇਮਦਾਦ ਕਰਦਾ ਹੈ।

ਜਦੋਂ ਤੀਕ ਮੇਰੀ ਜਾਨ ਵਿਚ ਜਾਨ ਹੈ, ਮੈਂ ਖ਼ਿਦਮਤ ਕਰਾਂਗਾ। ਜੋ ਜ਼ੁਲਮ ਇਹਨਾਂ ਉਪਰ ਹੋ ਰਿਹਾ ਹੈ, ਮੈਨੂੰ ਉਸ ਨਾਲ ਬਹੁਤ ਦੁਖ ਪੁਜਿਆ ਹੈ।"

ਪਹਿਲੀ ਅਕਤੂਬਰ ਤੋਂ ਪੰਜ ਦਿਨਾਂ ਤੀਕ ਨਾ ਕੋਈ ਟਰੇਨ ਡੇਰਾਦੂਨ ਪੁੱਜੀ, ਨਾ ਉਥੋਂ ਗਈ ਸੀ। ਮੋਟਰ ਲਾਰੀਆਂ ਦਾ ਆਉਣ ਜਾਣ ਵੀ ਬੰਦ ਸੀ। ਉਹਨਾਂ ਨੂੰ ਅਫ਼ਸੋਸ ਸੀ। ਲਿਖਦੇ ਹਨ :—

"ਰੇਡੀਓ ਤੋਂ ਖ਼ਬਰਾਂ ਆਦਿ ਸੁਣ ਲਿਆ ਕਰਦਾ ਸਾਂ, ਹੁਣ ਉਸ ਨਾਲ ਵੀ ਤਿੰਨ ਦਿਨਾਂ ਤੋਂ ਦੋਸਤੀ ਛੱਡ ਦਿਤੀ ਹੈ।" ਇੰਞ ਕਿਉਂ ਸੀ ? ਕਾਰਨ ਪਤਾ ਨਾ ਲਗ ਸਕਿਆ। ਪੰਤ ਜੀ ਨੂੰ ਟੈਲੀਫ਼ੂਨ ਵੀ ਨਾ ਕਰ ਸਕੇ। ਦਿੱਲੀ ਵਿਚ ਭਾਈ ਸਾਹਿਬ ਨਾਲ ਵੀ ਨਾ ਗੱਲ ਕਰ ਸਕੇ। ਅਤੇ ਮੇਰੇ ਭਰਾ ਦੇ, ਤੇ ਉਸ ਦੋਸਤ ਵਾਲੇ ਤਿੰਨਾਂ ਖ਼ਤਾਂ ਵਿਚ ਉਹਨਾਂ ਨੇ ਲਿਖਿਆ :—

"ਖ਼ੁਦਾ ਨੂੰ ਹਾਜ਼ਰ ਨਾਜ਼ਰ ਜਾਨਣ ਦੇ ਇਹੋ ਜਿਹੇ ਹੀ ਮੌਕੇ ਹੁੰਦੇ ਹਨ। ਮੇਰੇ ਲਈ ਦੁਆ ਕਰੋ, ਕਿ ਦਿਲ ਵਿਚ ਕਮਜ਼ੋਰੀ ਪੈਦਾ ਨਾ ਹੋਵੇ। ਮੌਤ ਦਾ ਇਕ ਦਿਨ ਨੀਅਤ ਹੈ। ਮਰਨਾ ਸਾਰਿਆਂ ਨੇ ਹੈ, ਹਰ ਇਕ ਲਈ ਮੌਤ ਆਉਂਦੀ ਹੈ, ਪਰ ਦੁਆ ਕਰੋ ਕਿ ਰੱਬ ਮੇਰੇ ਦਿਲ ਨੂੰ ਮਜ਼ਬੂਤ ਕਰ ਦੇਵੇ, ਅਤੇ ਮੌਤ ਦਾ ਡਰ ਕਿਸੇ ਅਜਿਹੇ ਕੰਮ ਨੂੰ ਕਰਨ ਵਿਚ ਰੋਕ ਨਾ ਬਣੇ ਜਿਸ ਨੂੰ ਮੈਂ ਕਰਨਾ ਸਹੀ ਸਮਝਦਾ ਹਾਂ।"

ਇਕ ਹੋਰ ਥਾਂ ਲਿਖਿਆ :—"ਕੋਈ ਖਲੂਸ ਵਾਲਾ ਦੋਸਤ ਜਾਂ ਹਮਦਰਦ ਨੇੜੇ ਤੇੜੇ ਨਹੀਂ ਹੈ, ਪਰ ਇਹਦੇ ਬਾਵਜੂਦ ਖ਼ੁਦਾ ਰੋਜ਼ ਹਿੰਮਤ ਕਾਇਮ ਰਖੇ।"

2 ਅਕਤੂਬਰ ਤੋਂ ਬਾਅਦ ਦੀ ਕੋਈ ਚਿੱਠੀ ਮੈਨੂੰ ਨਹੀਂ ਮਿਲੀ। ਲਿਖਿਆ ਜ਼ਰੂਰ ਹੋਵੇਗਾ। ਉਹਨਾਂ ਦਿਨਾਂ ਵਿਚ ਰੋਜ਼ਾਨਾ ਇਕ ਚਿੱਠੀ ਮੇਰੇ ਵਲ ਡਾਕ ਵਿਚ ਪੁਆਉਂਦੇ ਸਨ। ਕੋਈ ਪਤਾ ਨਹੀਂ ਲੁਕੋ ਦਿੱਤਾ ਹੋਵੇ।

ਅਕਤੂਬਰ ਵਿਚ ਰੋਜ਼ਾਨਾ ਉਹਨਾਂ ਨੂੰ ਧਮਕੀਆਂ ਦਿਤੀਆਂ ਜਾ ਰਹੀਆਂ ਸੀ ਕਿ ਜੇ ਡੇਰਾਦੂਨ ਤੋਂ ਨਾ ਗਏ, ਤਾਂ ਕਤਲ ਕਰ ਦਿਤੇ ਜਾਉਗੇ। ਕਹਿਣ ਵਾਲਾ ਟੈਲੀਫ਼ੂਨ ਤੇ ਵੀ ਧਮਕੀਆਂ ਦਿੰਦਾ ਸੀ, ਤੇ ਚਿੱਠੀਆਂ ਵੀ ਲਿਖਦਾ ਸੀ। ਇਕ ਚਿੱਠੀ ਤਾਂ ਉਹਨਾਂ ਦੇ ਕਾਗਜ਼ਾਂ ਵਿਚੋਂ ਵੀ ਸਾਨੂੰ ਮਿਲੀ ਹੈ।

ਅਜ਼ੀਜ਼ ਹਿਯਾਤ ਖ਼ਾਂ (ਸ਼ੌਕਤ ਹਿਯਾਤ ਦਾ ਬੇਟਾ ਜਾਂ ਭਤੀਜਾ ਸੀ ਤੇ ਇਕਬਾਲ ਮਸ਼ੀਰ ਕਿਦਵਾਈ ਦਾ ਦਾਮਾਦ) ਜੋ ਕੈਂਪ ਦੇ ਵਸਨੀਕਾਂ ਵਿਚ ਸ਼ਾਮਲ ਸੀ, ਦਸਦੇ ਹਨ, ਕਿ ਕਿਦਵਾਈ ਸਾਹਿਬ ਰੋਜ਼ਾਨਾ ਦਫ਼ਤਰ ਜਾਂਦੇ ਤੇ ਆਉਂਦੇ ਹੋਏ ਸਾਨੂੰ ਸਭ ਨੂੰ ਮਿਲਣ ਕੈਂਪ ਆ ਜਾਂਦੇ। ਸਾਡੀਆਂ ਤਕਲੀਫ਼ਾਂ ਸੁਣਦੇ ਤੇ ਦੁਖ ਦਰਦ ਦੂਰ ਕਰਨ ਦੀ ਕੋਸ਼ਿਸ਼ ਕਰਦੇ ਸਨ। ਸ਼ਹਾਦਤ ਤੋਂ ਇਕ ਦਿਨ ਪਹਿਲਾਂ ਆਏ, ਤੇ ਦਸਿਆ — "ਅੱਜ ਮੈਨੂੰ ਫੇਰ ਵਾਰਨਿੰਗ ਮਿਲੀ ਹੈ"। ਅਜ਼ੀਜ਼ ਸਾਹਿਬ ਨੇ ਪੁੱਛਿਆ — "ਤਾਂ ਫੇਰ ਕੀ ਇਰਾਦਾ ਹੈ ?" ਹੱਸ ਪਏ, ਤੇ ਉੱਤਰ ਦਿਤਾ — "ਮੈਂ ਤਾਂ ਕਦਾਚਿਤ ਨਹੀਂ ਜਾਵਾਂਗਾ।"

ਰਾਮਪੁਰ ਹਾਊਸ (ਇਥੇ ਮੁਸਲਮਾਨਾਂ ਦਾ ਕੈਂਪ ਸੀ) ਦੀ ਆਬਾਦੀ ਉਸ ਵੇਲੇ

ਤਿੰਨ ਹਜ਼ਾਰ ਸੀ। ਇਸ ਵਿਚ ਕੋਈ ਅੱਠ ਸੌ ਕਸ਼ਮੀਰੀ, ਤੇ ਬਾਲਤੀ ਵੀ ਸਨ। ਕੁਝ ਮਜ਼ਦੂਰ ਸਨ, ਤੇ ਕੁਝ ਠੇਕੇਦਾਰ ਆਦਿ। ਉਹਨਾਂ ਦੇ ਹਜ਼ਾਰਾਂ ਰੁਪਏ ਮਿਊਂਸਪੈਲਿਟੀ ਵਲ ਨਿਕਲਦਾ ਸੀ। ਇਸ ਦਿਨ ਉਹ ਸਭ ਆਣ ਕੇ ਪੈਰੀਂ ਪੈ ਗਏ ਕਿ ਸਾਡਾ ਰੁਪਿਆ ਦੁਆ ਦਿਓ, ਤਾਂ ਅਸੀਂ ਵਾਪਸ ਵਤਨ ਚਲੇ ਜਾਈਏ। ਸੂਫ਼ੀ ਸਾਹਿਬ ਨੇ ਵਾਇਦਾ ਕਰ ਲਿਆ ਕਿ ਕਲ੍ਹ ਨੂੰ ਹੀ ਦੁਆ ਦਿਆਂਗਾ।

ਪਰ ਉਹ ਕਿਆਮਤ ਮਈ "ਕਲ੍ਹ" ਜਦੋਂ ਆਈ, ਤਾਂ ਕਸ਼ਮੀਰੀ ਮੱਥਾ ਮਾਰ ਮਾਰ ਕੇ ਰੋ ਰਹੇ ਸਨ, ਤੇ ਕਹਿ ਰਹੇ ਸੀ ਕਿ ਸਾਡੀ ਕਿਸਮਤ ਫੁੱਟ ਗਈ। ਤੇ ਇਹੋ ਈ ਹੋਇਆ। ਉਹ ਸਭ ਮਸੂਰੀ ਤੋਂ ਚਲੇ ਗਏ, ਪਰ ਮੁਫ਼ਲਸ, ਤੇ ਫ਼ਕੀਰਾਂ ਹਾਲ, ਭੁੱਖੇ ਮਰਨ ਲਈ। ਇਸ ਖ਼ਬਰ ਨੇ ਕੈਂਪ ਵਿਚ ਹਾਹਾਕਾਰ ਮਚਾ ਦਿਤੀ।

ਸੂਫ਼ੀ ਸਾਹਿਬ ਉਸ ਵੇਲੇ ਅਫ਼ਸਰਾਂ ਦੀ ਲਾਪ੍ਰਵਾਹੀ, ਜਾਂ ਪੱਖਪਾਤ ਤੇ ਲੋਕਾਂ ਦੀ ਗੁੰਡਾਗਰਦੀ, ਦੋਹਾਂ ਦੇ ਵਿਰੁੱਧ ਲੜ ਰਹੇ ਸਨ। ਸਭ ਦੀ ਖ਼ਾਹਿਸ਼ ਸੀ ਕਿ ਕਿਸੇ ਤਰ੍ਹਾਂ ਇਹ ਰੋੜਾ ਰਾਹ ਵਿਚੋਂ ਹਟ ਜਾਵੇ। ਇਧਰ ਉਹ ਸਮਝਦੇ ਸਨ, ਕਿ ਮੁਕਾਬਲੇ ਤੇ ਡਟੇ ਰਹਿਣ ਉਹਨਾਂ ਦਾ ਫ਼ਰਜ਼ ਹੈ। ਬਦੀ ਦੀਆਂ ਵੱਡੀਆਂ ਵੱਡੀਆਂ ਤਾਕਤਾਂ ਅਗੇ ਸਿਰ ਨਾ ਝੁਕਾਉਣ ਦਾ ਉਹਨਾਂ ਨੇ ਪ੍ਰਣ ਕੀਤਾ ਹੋਇਆ ਸੀ। ਅੰਤ ਇਸ ਕਸ਼ਮਕਸ਼ ਵਿਚ ਜਾਨ ਗੁਆਉਣੀ ਪਈ। ਭੰਨ ਤੋੜ ਕਰਨ ਵਾਲਿਆਂ ਨੂੰ ਭਲਾ ਉਹਨਾਂ ਦੀਆਂ ਸਰਗਰਮੀਆਂ ਕਿਵੇਂ ਭਾਅ ਸਕਦੀਆਂ ਸਨ? ਕਈਆਂ ਨੂੰ ਇਹ ਵੀ ਡਰ ਸੀ ਕਿ ਘਰ ਦਾ ਭੇਤੀ ਲੰਕਾ ਢਾਏ। ਕੁਝ ਹੋਰ ਸਨ ਜੋ ਉਹਨਾਂ ਨੂੰ ਮਾਰ ਕੇ ਧਰਮ ਰਖਸ਼ਕ ਬਣਨਾ ਚਾਹੁੰਦੇ ਹੋਣਗੇ। ਕਿੰਨੇ ਹੀ ਦਿਨਾਂ ਤੋਂ ਆਉਣ ਆਉਣ ਕਰਦੇ ਸਨ, ਕਿੰਨੇ ਹੀ ਦਿਨਾਂ ਤੋਂ ਲਿਖ ਰਹੇ ਸਨ, ਘਰ ਆਉਣ ਦੀ ਕਿੰਨੀ ਖ਼ਾਹਿਸ਼ ਸੀ, ਪਰ ਰੱਬ ਦੀ ਮਰਜ਼ੀ ਤਾਂ ਕੁਝ ਹੋਰ ਹੀ ਫ਼ੈਸਲਾ ਕਰ ਚੁੱਕੀ ਸੀ। ਤਕਦੀਰ ਉਤੇ ਕੀ ਜ਼ੋਰ? ਡੇਰਾਦੂਨ ਦੇ ਦੋਸਤਾਂ ਦਾ ਤਰਲਾ, ਸਾਡੀਆਂ ਸਭ ਦੀਆਂ ਚਿੱਠੀਆਂ, ਸਾਰੇ ਘਰ ਦੀਆਂ ਪਰੇਸ਼ਾਨੀਆਂ, ਕੋਈ ਵੀ ਹੋਣੀ ਨੂੰ ਨਾ ਟਾਲ ਸਕਿਆ।

ਹੁਣ ਕਈ ਵਾਰੀ ਇਹ ਖ਼ਿਆਲ ਆਉਂਦਾ ਹੈ ਕਿ ਸ਼ਾਇਦ ਮੈਂ ਹੀ ਲਖਨਊ ਪੁਜਣ ਲਈ ਜ਼ੋਰ ਨਹੀਂ ਲਾਇਆ। ਮੇਰਾ ਭਰਾ ਪਹਿਲਾਂ ਹੀ ਮੈਨੂੰ ਦੋਸ਼ ਦਿੰਦਾ ਸੀ — ਜੇ ਤੂੰ ਜ਼ੋਰ ਪਾਵੇਂ, ਤਾਂ ਜ਼ਰੂਰ ਲਖਨਊ ਆ ਜਾਣ। ਪਰ ਤੈਨੂੰ ਤਾਂ ਜਿਵੇਂ ਫ਼ਿਕਰ ਹੀ ਕੋਈ ਨਹੀਂ...। ਪਰ ਮੇਰੇ ਨਾਲੋਂ ਵਧ ਉਹਨਾਂ ਦੇ ਸੁਭਾ ਨੂੰ ਜਾਨਣ ਵਾਲਾ ਹੋਰ ਕੌਣ ਹੋ ਸਕਦਾ ਸੀ। ਮੈਂ ਜ਼ੋਰ ਕਿਵੇਂ ਪਾਉਂਦੀ, ਤੇ ਕਿਹੜੇ ਮੂੰਹ ਨਾਲ ਪਾਉਂਦੀ? ਆਪਣੀ ਬੁਜ਼ਦਿਲੀ ਨਾਲ ਉਹਨਾਂ ਦੀ ਬਹਾਦਰੀ ਦੀ ਤੁਲਣਾ ਕਰਕੇ ਤਾਂ ਮੈਨੂੰ ਆਪ ਸ਼ਰਮ ਆ ਰਹੀ ਸੀ!

ਖ਼ਤਰੇ ਤੋਂ ਨੱਸਣਾ, ਵਿਰੋਧਤਾ ਤੋਂ ਪਿਛਾਂਹ ਹਟਣਾ, ਜਾਨ ਮਾਲ ਜਾਂ ਕਿਸੇ ਨੁਕਸਾਨ ਦੇ ਡਰ ਤੋਂ ਜ਼ਮੀਰ ਦੇ ਵਿਰੁੱਧ ਪਿਛਾਂਹ ਪੈਰ ਰਖਣਾ, ਉਹਨਾਂ ਦੇ ਸੁਭਾ ਦੇ ਖ਼ਿਲਾਫ਼ ਸੀ। ਉਹ ਸਮਝਦੇ ਸਨ, ਹਿੰਦੋਸਤਾਨ ਉਹਨਾਂ ਦਾ ਘਰ ਹੈ, ਉਹਨਾਂ ਦਾ ਦੇਸ਼ ਹੈ, ਉਹਨਾਂ ਦੀ ਜਨਮ ਭੂਮੀ ਹੈ। ਇਸ ਧਰਤੀ ਉਪਰ ਤੁਰਨ ਫਿਰਨ, ਜੀਉਂਦੇ ਰਹਿਣ, ਤੇ ਕਾਰੋਬਾਰ ਕਰਨ ਦਾ ਉਹਨਾਂ ਨੂੰ ਵੀ ਓਨਾ ਹੀ ਹੱਕ ਹੈ, ਜਿੰਨਾ ਕਿਸੇ

ਹੋਰ ਨੂੰ। ਜੋ ਕੁਝ ਹੋ ਰਿਹਾ ਹੈ ਇਹ ਦੁਸ਼ਮਣੀ ਹੈ, ਦੋਸਤੀ ਨਹੀਂ। ਮੁਲਕ ਦੀ ਬਰਬਾਦੀ ਸਾਡੀ ਆਪਣੀ ਬਰਬਾਦੀ ਹੈ। ਉਹਨਾਂ ਨੂੰ ਹੱਕ ਹਾਸਲ ਹੈ ਕਿ ਆਪਣੀ ਇੱਜ਼ਤ ਤੇ ਪੈਦਾਇਸ਼ੀ ਅਧਿਕਾਰ ਦੇ ਲਈ ਮੁਕਾਬਲਾ ਕਰਨਾ ਸੋ, ਮਜ਼ਲੂਮਾਂ ਦੀ ਇਮਦਾਦ ਉਹ ਕਿਵੇਂ ਨਾ ਕਰਦੇ ?

ਜਿਸ ਗੱਲ ਨੂੰ ਉਹ ਠੀਕ ਸਮਝਦੇ ਹੋਣ, ਉਹ ਕਰਨ ਤੋਂ ਉਹਨਾਂ ਨੂੰ ਕੋਈ ਕਦੀ ਰੋਕ ਨਹੀਂ ਸਕਿਆ ਸੀ। ਅਤੇ ਮੈਂ ਤਾਂ ਕਦੀ ਅਜਿਹਾ ਜਤਨ ਹੀ ਨਹੀਂ ਕੀਤਾ ਸੀ। ਹੁਣ ਤੋਂ ਕੁਝ ਸਮਾਂ ਪਹਿਲਾਂ ਮੈਂ ਖ਼ੁਦ ਉਹਨਾਂ ਨੂੰ ਲਿਖ ਚੁੱਕੀ ਸੀ ਕਿ — "ਮੇਰਾ ਖ਼ਿਆਲ ਹੈ ਕਿਸੇ ਜ਼ੁੰਮੇਦਾਰ ਵਿਅਕਤੀ ਨੂੰ ਅਜੇਹੇ ਸਮੇਂ ਆਪਣੀ ਥਾਂ ਤੋਂ ਹਟਣਾ ਨਹੀਂ ਚਾਹੀਦਾ। ਹੋ ਸਕਦਾ ਹੈ, ਉਸ ਦੇ ਕਾਰਨ ਹੀ ਦਸ ਗਰੀਬਾਂ ਦੀਆਂ ਜਾਨਾਂ ਬਚ ਜਾਣ, ਜਾਂ ਸੌ ਪੰਜਾਹ ਦੀ ਰਖਸ਼ਾ ਹੋ ਜਾਵੇ, ਜਾਂ ਦੂਜਿਆਂ ਦੀ ਮੁਸੀਬਤ ਵਿਚ ਆਪਣੀ ਸ਼ਖ਼ਸੀਅਤ ਦੇ ਅਸਰ ਨਾਲ ਕੁਝ ਕਰਵਾ ਸਕੇ।"

ਪਰ ਅਸਲੀਅਤ ਇਹ ਹੈ ਕਿ ਹੁਣ ਇਹੋ ਜੀਅ ਚਾਹੁੰਦਾ ਸੀ, ਰੱਬ ਕਰੇ, ਉਹ ਆ ਜਾਣ! ਨਾ ਆਉਣ ਤਾਂ ਕਿਸੇ ਤਰ੍ਹਾਂ ਮੈਂ ਉਹਨਾਂ ਕੋਲ ਪਹੁੰਚ ਜਾਵਾਂ। ਜਿਸ ਅੱਗ ਨਾਲ ਉਹ ਖੇਡ ਰਹੇ ਸਨ, ਉਸੇ ਅੱਗ ਵਿਚ ਜਲ ਕੇ ਮਰਨ ਦੀ ਹਸਰਤ ਦਿਲ ਵਿਚ ਸੀ, ਪਰ ਕੁਝ ਵੀ ਤਾਂ ਨਹੀਂ ਕਰ ਸਕੀ।

ਦਿਲ ਹੀ ਦਿਲ ਵਿਚ ਦੁਆਵਾਂ ਮੰਗਦੀ ਸੀ। ਭਰਾਵਾਂ ਨੂੰ ਫ਼ੋਨ ਕਰਨ ਜਾਂ ਤਾਰ ਦੇਣ ਤੋਂ ਵੀ ਮਨ੍ਹਾ ਨਹੀਂ ਕਰਦੀ ਸੀ। ਖ਼ੁਦ ਵੀ ਦੋ ਇਕ ਵਾਰ ਨਹੀਂ ਕਈ ਵਾਰੀ ਲਿਖਿਆ ਕਿ — "ਘਰ ਵਿਚ ਸਾਰੇ ਬਹੁਤ ਪਰੇਸ਼ਾਨ ਹਨ, ਤੇ ਕਿਵੇਂ ਆਖਾਂ ਕਿ ਮੇਰੀ ਵੀ ਜ਼ਬਰਦਸੱਤ ਖ਼ਾਹਿਸ਼ ਹੈ। ਹੁਣ ਲਖਨਊ ਆ ਜਾਉ, ਤਾਂ ਚੰਗਾ ਹੈ। ਲੋਕ ਮੈਨੂੰ ਆਉਣ ਨਹੀਂ ਦਿੰਦੇ, ਨਹੀਂ ਤਾਂ ਹੁਣ ਤੀਕ ਕਦੋਂ ਦੀ ਤੁਹਾਡੇ ਕੋਲ ਹੁੰਦੀ...।"

2 ਅਕਤੂਬਰ ਨੂੰ ਉਹਨਾਂ ਦਾ ਜੋ ਜਵਾਬ ਆਇਆ ਉਸ ਵਿਚ ਆਪਣੀ ਬੇਵਸੀ ਦਾ ਪ੍ਰਗਟਾਵਾ ਕੀਤਾ ਗਿਆ ਸੀ, ਤੇ ਲਿਖਿਆ ਸੀ — "ਅਨੀਸ, ਮੇਰੇ ਵਿਚ ਕਮਜ਼ੋਰੀ ਪੈਦਾ ਨਾ ਕਰ, ਮੈਂ ਇਥੋਂ ਹਟਾਂਗਾ ਨਹੀਂ। ਹੰਗਾਮਾ ਮੁੱਕ ਜਾਣ ਦੇ, ਮੈਂ ਇਹਨਾਂ ਸਾਰਿਅ ਨੂੰ ਦੱਸ ਦੇਵਾਂਗਾ, ਵਰਨਾ ਜੋ ਨਸੀਬ ਵਿਚ ਹੈ। ਬਸ, ਰੱਬ ਅੱਗੇ ਦੁਆ ਕਰ ਕਿ ਉਹ ਮੈਨੂੰ ਸਾਬਤ ਕ਼ਦਮ ਰਖੇ।"

ਇਸ ਜਵਾਬ ਨੇ ਉਹਨਾਂ ਦੀ ਕਦਰ ਮੇਰੇ ਦਿਲ ਵਿਚ ਹੋਰ ਵਧਾ ਦਿਤੀ। ਉਹ ਨੱਸ ਕੇ ਬਚ ਸਕਦੇ ਸੀ। ਨਾਲੇ ਇਹ ਤਾਂ ਉਹਨਾਂ ਨੂੰ ਕਿਹਾ ਹੀ ਜਾ ਰਿਹਾ ਸੀ, ਪਰ ਗਾਂਧੀ ਜੀ ਦੇ ਅਦਮ ਤਸ਼ੱਦਦ ਉਹ ਜ਼ੁਲਮ ਜਬਰ ਦੇ ਮੁਕਾਬਲੇ ਲਈ ਸਭ ਤੋਂ ਵੱਡਾ ਹਥਿਆਰ ਸਮਝਦੇ ਸਨ। ਕੱਲੇ ਇਸ ਧਰਤੀ ਤੇ ਰਹਿ ਕੇ ਇਸ ਦਰਿੰਦਗੀ ਤੇ ਬੇਨਿਆਈਂ ਵਿਰੁਧ ਹੱਕ ਦੀ ਆਵਾਜ਼ ਬੁਲੰਦ ਕਰਨੀ ਚਾਹੁੰਦੇ ਸਨ। ਮੈਂ ਉਹਨਾਂ ਦੇ ਪੱਕੇ ਪ੍ਰਣ ਨੂੰ ਕਿਵੇਂ ਤੋੜ ਸਕਦੀ ਸੀ ? ਜਦ ਕਿ ਆਪ ਹੀ ਇਸ ਦੀ ਸੱਚਾਈ ਦੀ ਕਾਇਲ ਹੋ ਚੁੱਕੀ ਸੀ !

ਸਭ ਕੁਝ ਸੋਚ ਕੇ ਦਿਲ ਨੂੰ ਤਸੱਲੀ ਦੇਣ ਦਾ ਅਸਫ਼ਲ ਜਤਨ ਕਰਦੀ ਰਹੀ।

ਪਰ ਉਥੇ ਤਾਂ ਅੱਗ ਜਹੀ ਲੱਗੀ ਹੋਈ ਸੀ। ਹੁਣ ਇਹ ਤਾਂ ਰੱਬ ਹੀ ਜਾਣਦਾ ਹੈ ਕਿ ਅਗਲੇ ਚਾਰ ਪੰਜ ਦਿਨ ਕਿਸ ਮਾਨਸਿਕ ਕਸ਼ਮਕਸ਼ ਵਿਚ ਬੀਤੇ ਹੋਣਗੇ। ਨਾ ਕੋਈ ਆਪਣਾ ਨਾ ਪਰਾਇਆ। ਦੁਸ਼ਮਣਾਂ ਦਾ ਘੇਰਾ, ਧਮਕੀ ਭਰੀਆਂ ਚਿੱਠੀਆਂ ਤੇ ਟੈਲੀਫ਼ੋਨ, ਇਕੱਲਤਾ ਤੇ ਹਰ ਘੜੀ ਮੌਤ ਦੇ ਕਦਮਾਂ ਦੀ ਚਾਪ...ਮੇਰੇ ਰੱਬਾ...ਮੈਨੂੰ ਚੇਤੇ ਆਉਂਦਾ ਹੈ ਕਿ ਮੈਂ ਇਕ ਦਿਨ ਮਸੂਰੀ ਉਹਨਾਂ ਦੇ ਇਕ ਸ਼ੇਅਰ ਪੜ੍ਹਨ ਤੇ ਲੜ ਪਈ ਸੀ। ਸਵੇਰੇ ਸਵੇਰੇ ਨਹਾਉਂਦਿਆਂ ਉਹਨਾਂ ਨੇ ਸ਼ਿਅਰ ਪੜ੍ਹਿਆ —

ਕਿਸੀ ਕੇ ਮੂੰਹ ਸੇ ਨਾ ਨਿਕਲਾ ਯਿਹ, ਮੇਰੇ ਦਫ਼ਨ ਕੇ ਵਕਤ
ਕਿ ਇਨ ਪਹਿ ਖ਼ਾਕ ਨਾ ਡਾਲੋ ਯਿਹ ਹੈਂ ਨਹਾਏ ਹੁਏ।

ਇਸ ਬਦਸ਼ਗਨੀ ਤੇ ਮੈਨੂੰ ਬਹੁਤ ਗੁੱਸਾ ਆਇਆ। ਕਾਫ਼ੀ ਦੇਰ ਤੀਕ ਮੈਂ ਝਗੜਦੀ ਰਹੀ। ਉਹ ਹੱਸਦੇ ਰਹੇ। ਪਰ ਇੰਨਾ ਹੋਇਆ ਕਿ ਜਦੋਂ ਤੀਕ ਮੈਂ ਰਹੀ, ਇਹ ਸ਼ਿਅਰ ਮੁੜ ਕੇ ਨਹੀਂ ਪੜ੍ਹਿਆ। ਅੱਜ ਸਭ ਕੁਝ ਚੇਤੇ ਆ ਰਿਹਾ ਹੈ, ਜਿਹੜਾ ਨਾ ਯਾਦ ਕਰਨਾ ਚਾਹੋ, ਉਹ ਵੀ।

ਡੇਰਾਦੂਨ ਵਿਚ ਮਿਸਟਰ ਖ਼ੁਰਸ਼ੀਦ ਲਾਲ (ਡੇਰਾਦੂਨ ਕਾਂਗਰਸ ਕਮੇਟੀ ਦੇ ਪ੍ਰਧਾਨ ਸਨ, ਬਾਅਦ ਵਿਚ ਰਫ਼ੀ ਸਾਹਿਬ ਦੇ ਨਾਲ ਡਿਪਟੀ ਮਨਿਸਟਰ ਵੀ ਰਹੇ। ਫੇਰ ਪਾਕਿਸਤਾਨ ਹਾਈ ਕਮਿਸ਼ਨਰ ਬਣ ਕੇ ਜਾ ਰਹੇ ਸਨ, ਕਿ ਹਫ਼ਤਾ ਪਹਿਲਾਂ ਹੀ ਰੱਬ ਨੂੰ ਪਿਆਰੇ ਹੋ ਗਏ) ਆਦਿ ਦੋਸਤਾਂ ਨੇ ਆਪ 18 ਅਕਤੂਬਰ ਦੇ ਲਈ ਉਹਨਾਂ ਦੀ ਸੀਟ ਰੀਜ਼ਰਵ ਕਰਵਾ ਦਿਤੀ, ਤੇ ਤੈਅ ਹੋ ਗਿਆ ਕਿ ਉਹ ਲਖਨਊ ਚਲੇ ਜਾਣਗੇ। ਪਰ ਕੁਦਰਤ ਤਾਂ ਕੁਝ ਹੋਰ ਫ਼ੈਸਲਾ ਕਰ ਚੁੱਕੀ ਸੀ। 17 ਅਕਤੂਬਰ ਨੂੰ, ਜਾਣੀ ਉਸ ਤੋਂ ਇਕ ਦਿਨ ਪਹਿਲਾਂ ਹਮੇਸ਼ਾਂ ਲਈ ਲਖਨਊ ਆਣਾ ਖ਼ਤਮ ਹੋ ਗਿਆ। ਨੌਂ ਤੇ ਦਸ ਵਜੇ ਵਿਚਕਾਰ ਦਫ਼ਤਰ ਜਾਂਦੇ ਹੋਏ ਬਹਾਰਸਤਾਨ ਦੇ ਹੇਠਾਂ ਸ਼ਹੀਦ ਕਰ ਦਿਤੇ ਗਏ।

ਚਪੜਾਸੀ ਨਾਲ ਸੀ। ਮਾਰਨ ਵਾਲੇ ਕੌਣ ਸਨ? ਕਿਥੋਂ ਆਏ? ਉਹ ਪੋਲੀਸਮੈਨ, ਜੋ ਦੋਸਤਾਂ ਨੇ ਆਪ ਜਤਨ ਕਰਕੇ ਉਹਨਾਂ ਦੀ ਹਿਫ਼ਾਜ਼ਤ ਲਈ ਦੋ ਦਿਨਾਂ ਤੋਂ ਲਗਵਾ ਦਿਤਾ ਸੀ, ਘਰ ਕਿਉਂ ਰਹਿ ਪਿਆ? ਅਜਿਹੇ ਬਹੁਤ ਸਾਰੇ ਸਵਾਲ ਲੋਕ ਕਰਦੇ ਰਹੇ, ਜਿਨ੍ਹਾਂ ਦਾ ਨਾ ਸਾਡੇ ਕੋਲ ਕੋਈ ਉੱਤਰ ਸੀ, ਨਾ ਚਪੜਾਸੀ ਕੋਲ। ਕੁਝ ਪਤਾ ਹੀ ਨਾ ਲਗ ਸਕਿਆ।

ਤੇ ਉਹ ਪਸਤੌਲ, ਜੋ "ਆਜ਼ਾਦ" ਸਾਹਿਬ ਤੇ ਖ਼ੁਰਸ਼ੀਦ ਸਾਹਿਬ ਦੇ ਕਹਿਣ ਸੁਣਨ ਤੇ ਜੇਬ ਵਿਚ ਰਖ ਲਿਆ ਸੀ, ਉਵੇਂ ਹੀ ਰਖਿਆ ਰਿਹਾ।

1921 ਤੋਂ ਮੈਂ ਤਾਂ ਕਦੀ ਉਹਨਾਂ ਨੂੰ ਹਥਿਆਰ ਹੱਥ ਫੜਦਿਆਂ ਦੇਖਿਆ ਨਹੀਂ ਸੀ। ਸ਼ਫ਼ੀ ਸਾਹਿਬ ਨੇ ਕਿਹਾ ਵੀ ਕਿ ਮੈਨੂੰ ਚਲਾਉਣਾ ਤਾਂ ਆਉਂਦਾ ਨਹੀਂ ਇਹਨੂੰ ਰਖ ਕੇ ਕੀ ਕਰਾਂਗਾ। ਤਾਂ ਉਹਨਾਂ ਨੇ ਚਲਾਉਣਾ ਵੀ ਸਿਖਾਲ ਦਿਤਾ। ਅਤੇ ਤਾਕੀਦ ਕੀਤੀ ਕਿ ਇਸ ਨੂੰ ਹਰ ਵੇਲੇ ਜੇਬ ਵਿਚ ਰਖੋ। ਮਰਦੇ ਦਮ ਤੀਕ ਜੇਬ ਵਿਚ ਰਿਹਾ ਜ਼ਰੂਰ, ਪਰ ਕੱਢਣ ਦੀ ਲੋੜ ਨਾ ਸਮਝੀ। ਖ਼ੂਨ ਭਰਿਆ ਪਸਤੌਲ ਉਹਨਾਂ ਦੀ ਜੇਬ ਵਿਚੋਂ ਕੱਢ ਕੇ ਕਈ ਮਹੀਨੇ ਬਾਅਦ ਸਾਨੂੰ ਦਿਤਾ ਗਿਆ ਜੋ ਸਾਫ਼ ਹੋ ਚੁੱਕਾ

ਸੀ। ਪਰ ਅਜੇ ਵੀ ਉਸ ਉਪਰ ਧੱਬੇ ਬਾਕੀ ਸਨ। ਬੇਗੁਨਾਹੀ ਦੀ ਮੋਹਰ ਉਸ ਉਪਰ ਲੱਗੀ ਹੋਈ ਸੀ।

ਆਪਣੇ ਜੀਵਨ ਦਾ ਭਾਰ ਲਾਹ ਸੁੱਟਣ ਤੋਂ ਬਾਅਦ ਉਹ ਸੱਚ ਹੀ ਬਹੁਤ ਖ਼ੁਸ਼ ਹੋਣਗੇ। ਬੇਹਦ ਮਿਹਨਤ ਤੇ ਤੰਗੀ ਦਾ ਜੀਵਨ ਉਹਨਾਂ ਨੇ ਬਤੀਤ ਕੀਤਾ। ਮੁਸ਼ਕਲ ਨਾਲ ਉਹਨਾਂ ਦੀ ਆਮਦਨੀ ਦਾ ਵੀਹਵਾਂ ਹਿੱਸਾ ਉਹਨਾਂ ਦੇ ਆਪਣੇ ਆਪ ਉਤੇ ਖ਼ਰਚ ਹੁੰਦਾ ਸੀ। ਇਸ ਲਈ ਕਿ ਦੂਜੇ ਵਧ ਤੋਂ ਵਧ ਆਰਾਮ ਨਾਲ ਰਹਿ ਸਕਣ। ਸਵੇਰ ਤੋਂ ਲੈ ਕੇ ਸ਼ਾਮ ਤਕ ਹਰ ਛੋਟੇ ਵਡੇ ਮਾਮਲੇ ਵਿਚ ਉਹ ਆਪਣੇ ਆਪ ਨਾਲੋਂ ਦੂਜਿਆਂ ਦੀ ਲੋੜ, ਖ਼ਾਹਿਸ਼ ਤੇ ਅਹਿਮੀਅਤ ਨੂੰ ਉੱਤਮ ਸਮਝਦੇ ਸਨ।

ਤੇ ਜਦੋਂ ਇਹ ਸਾਰਾ ਕੁਝ ਹੋ ਗਿਆ, ਤਾਂ ਦਿਲ ਦੇ ਟੁਕੜੇ ਉੱਡ ਗਏ। ਇਕ ਵਾਰ ਤਾਂ ਬਦਲਾ ਲੈਣ ਦੀ ਅੱਗ ਨੇ ਮੇਰੇ ਦਿਲ ਦਿਮਾਗ਼ ਨੂੰ ਫੂਕ ਹੀ ਸੁੱਟਿਆ ਸੀ, ਪਰ ਕੁਝ ਹੀ ਸਮੇਂ ਬਾਅਦ ਮੈਂ ਆਪਣੇ ਆਪ ਉਪਰ ਕਾਬੂ ਪਾ ਲਿਆ।

ਜਿਥੇ ਹਜ਼ਾਰਾਂ ਇਨਸਾਨ ਮਾਰੇ ਗਏ, ਉਥੇ ਇਹ ਵੀ ਸਹੀ। ਤਸੱਲੀ ਵਾਸਤੇ ਇਹ ਵੀ ਤਾਂ ਜ਼ਰੂਰੀ ਹੈ ਕਿ ਬੇਗੁਨਾਹ ਸ਼ਹੀਦ ਹੋਏ। ਕਿਸੇ ਨੂੰ ਮਾਰਿਆ ਨਹੀਂ। ਕਿਸੇ ਉਪਰ ਜ਼ੁਲਮ ਨਹੀਂ ਕੀਤਾ, ਕਿਸੇ ਨੂੰ ਤਬਾਹ ਨਹੀਂ ਕੀਤਾ। ਖ਼ੁਦਾ ਤੇ ਉਹਦੀ ਮਖ਼ਲੂਕ ਦੀ ਜੋ ਮੰਗ ਸੀ, ਉਹਨੂੰ ਪੂਰੀ ਕੀਤਾ। ਇਨਸਾਨੀਅਤ ਦਾ ਜੋ ਹੱਕ ਸੀ, ਉਹ ਅਦਾ ਕੀਤਾ।

ਇਕ ਸਾਹਿਬ ਕਹਿਣ ਲੱਗੇ, ਤੁਹਾਡੇ ਵਲੋਂ ਨਾ ਕੋਈ ਪੜਤਾਲ ਦੀ ਮੰਗ ਹੋਈ, ਨਾ ਦੋਸ਼ੀਆਂ ਦੀ ਤਲਾਸ਼ ਤੇ ਸਜ਼ਾ ਲਈ ਕੋਈ ਜਤਨ ਕੀਤਾ ਗਿਆ। ਮੈਂ ਭਲਾ ਇਹਦਾ ਕੀ ਜਵਾਬ ਦਿੰਦੀ? ਮੇਰੀ ਕੋਈ ਖ਼ਾਹਿਸ਼ ਹੀ ਬਾਕੀ ਨਹੀਂ ਸੀ। ਗੁਆਚੀ ਵਸਤ ਸਾਨੂੰ ਮਿਲ ਨਹੀਂ ਸਕਦੀ ਸੀ। ਕਮਾਨ ਵਿਚੋਂ ਛੁੱਟਿਆ ਤੀਰ ਵਾਪਸ ਨਹੀਂ ਆ ਸਕਦਾ ਸੀ। ਦਿਲ ਤੇ ਲੱਗਾ ਜ਼ਖ਼ਮ ਹੁਣ ਨਾਸੂਰ ਹੀ ਬਣ ਕੇ ਰਹੇਗਾ। ਤੇ ਇਸ ਵੀਰਾਨੇ ਵਿਚ ਹੁਣ ਰਹਿੰਦੀ ਦੁਨੀਆ ਤੀਕ ਬਹਾਰ ਨਹੀਂ ਆਵੇਗੀ।

ਕਾਤਲ ਨੂੰ ਫੜਾ ਕੇ ਮੈਂ ਕਿਉਂ ਉਸ ਦੀ ਪਤਨੀ ਨੂੰ ਵਿਧਵਾ ਬਣਾਵਾਂ? ਕਿਉਂ ਉਸ ਦੇ ਬੱਚਿਆਂ ਦੀ ਯਤੀਮੀ ਦਾ ਕਾਰਨ ਬਣਾਂ? ਸ਼ਾਇਦ ਉਹਦੀ ਮਾਂ ਹੋਵੇ, ਤਾਂ ਉਹਦੇ ਤੜਫਨ ਲਈ ਮੈਂ ਕਿਉਂ ਚਾਰਾ ਕਰਾਂ? ਰੱਬ ਉੱਪਰ ਹੀ ਕਿਉਂ ਨਾ ਛੱਡ ਦਿਆਂ? ਉਹ ਤਾਂ ਸਾਰਿਆਂ ਨੂੰ ਕੀਤੇ ਦਾ ਫਲ ਦੇਣ ਵਾਲਾ ਹੈ। ਇਹ ਫ਼ੈਸਲਾ ਉਸੇ ਨੂੰ ਕਿਉਂ ਨਾ ਸੰਭਾਲ ਦੇਵਾਂ? ਤੇ ਨਾਲੇ ਮੈਨੂੰ ਕੀ ਪਤਾ ਉਹ ਹੈ ਕੌਣ? ਫੇਰ ਇਹ ਗੱਲ ਵੀ ਹੈ ਕਿ ਪੜਤਾਲ ਕਰਾਉਣੀ, ਸਜ਼ਾ ਦੇਣੀ ਗੌਰਮਿੰਟ ਦਾ ਕੰਮ ਹੈ। ਆਖ਼ਰ ਕਾਨੂੰਨ ਤੇ ਹਕੂਮਤ ਨੂੰ ਕਿਸੇ ਕਤਲ ਦੀ ਪੜਤਾਲ ਲਈ ਸਾਡੀ ਸਲਾਹ ਤੇ ਇਜਾਜ਼ਤ ਦੀ ਲੋੜ ਹੀ ਕਿਉਂ ਹੈ?

ਜੋ ਮੇਰੇ ਤੇ ਪਈ ਹੈ, ਇਹ ਕੋਈ ਨਵੀਂ ਨਹੀਂ। ਹੋਰ ਵੀ ਲੱਖਾਂ ਹਜ਼ਾਰਾਂ ਇਸ ਮੁਸੀਬਤ ਵਿਚ ਫਸੇ ਹੋਏ ਹਨ। ਸਬਰ ਤੇ ਸਕੂਨ ਲਈ ਮੈਂ ਕਿਸ ਕਿਸ ਤਰ੍ਹਾਂ ਆਪਣੇ ਆਪ ਨੂੰ ਸਮਝਾਇਆ, ਕਿਹੋ ਕਿਹੋ ਜਿਹੀਆਂ ਦਲੀਲਾਂ ਦਿੱਤੀਆਂ 'ਤੇ ਕਿੰਨੀਆਂ ਦੁਆਵਾਂ ਰੱਬ ਕੋਲੋਂ ਮੰਗੀਆਂ, ਕਿ ਹੇ ਰੱਬਾ, ਜਿਸ ਸਾਬਤ ਕਦਮੀ ਦੀ ਦੁਆ

ਸ਼ਫ਼ੀ ਸਾਹਿਬ ਮੰਗ ਰਹੇ ਸਨ, ਉਹ ਹੁਣ ਮੈਨੂੰ ਬਖ਼ਸ਼ ਦੇਹ।

ਇਕ ਹਫ਼ਤਾ ਤਾਂ ਮੈਂ ਇਸੇ ਅਵਸਥਾ ਵਿਚ ਰਹੀ, ਕਿ ਆਪਣੀ ਵੀ ਸੁਧ ਨਾ ਰਹੀ, ਪਰ ਕਦੋਂ ਤਕ ? ਜੀਉਂਦੀ ਸਾਂ, ਤੇ ਦੁਨੀਆ ਦੀਆਂ ਅੱਖਾਂ ਅਗੇ ਵੀ ਮੈਨੂੰ ਜੀਉਂਦਿਆਂ ਵਾਂਗ ਰਹਿਣਾ ਸੀ। ਇਸ ਲਈ ਆਪਣੇ ਹੋਸ਼ ਹਵਾਸ ਇਕੱਤਰ ਕਰਨੇ ਸ਼ੁਰੂ ਕਰ ਦਿਤੇ। ਹੌਲੀ ਹੌਲੀ ਚਾਰ ਦਿਨ ਸੋਚ ਕੇ ਮੈਂ ਇਕ ਰਾਏ ਬਣਾ ਲਈ, ਕਿ ਜੇਕਰ ਮਸੂਰੀ ਨਹੀਂ ਜਾ ਸਕੀ ਸੀ, ਤਾਂ ਨਾ ਸਹੀ, ਹੁਣ ਦਿੱਲੀ ਪੁਜ ਕੇ ਆਪਣੇ ਆਪ ਨੂੰ ਦੁੱਖਾਂ ਦੇ ਉਸ ਸਾਗਰ ਵਿਚ ਡਬੋ ਦੇਵਾਂ, ਜਿਸ ਵਿਚ ਦਿੱਲੀ ਡੁੱਬੀ ਹੋਈ ਹੈ। ਉਥੇ ਗਾਂਧੀ ਜੀ ਹਨ, ਤੇ ਉਹਨਾਂ ਦੀ ਅਮਲੀ ਰੂਹਾਨੀਅਤ।

ਦਿੱਲੀ, ਜਿਸ ਦਾ ਹਰ ਗਲੀ ਕੂਚਾ ਬੀਤੇ ਦੀ ਖੁਲ੍ਹੀ ਹੋਈ ਕਿਤਾਬ ਹੈ, ਜੋ ਕਈ ਵਾਰੀ ਵੱਸੀ, ਤੇ ਕਈ ਵਾਰੀ ਉੱਜੜੀ ਤੇ ਉਜਾੜੀ ਗਈ, ਪਰ ਹਰ ਵਾਰ ਫੇਰ ਵੱਸੀ। ਕਦੀ ਪਰਾਇਆਂ ਦੇ ਹੱਥੀਂ ਲੁੱਟੀ ਗਈ, ਕਦੀ ਆਪਣਿਆਂ ਨੇ ਨੋਚਿਆ ਖੋਹਿਆ, ਕਦੀ ਮਹਿਮਾਨਾਂ ਨੇ ਇਸ ਦੀ ਦੁਰਗਤ ਬਣਾਈ, ਤੇ ਕਦੀ ਘਰ ਵਾਲਿਆਂ ਨੇ।

ਇਤਿਹਾਸ ਦੀ ਇਸ ਪੁਰਾਣੀ ਕਿਤਾਬ ਵਿਚ 5 ਸਿਤੰਬਰ 1947 ਤੋਂ ਇਕ ਨਵੇਂ ਖ਼ੂਨੀ ਕਾਂਡ ਦਾ ਵਾਧਾ ਹੋਇਆ ਹੈ। ਮੈਂ ਇਥੇ ਉਸ ਕਹਾਣੀ ਨੂੰ ਪੜ੍ਹਣ ਲਈ ਨਹੀਂ, ਇਸ ਤੂਫ਼ਾਨੀ ਸਮੁੰਦਰ ਵਿਚ ਆਪਣੀ ਜ਼ਿੰਦਗੀ ਦੇ ਸਭ ਤੋਂ ਵੱਡੇ ਗ਼ਮ ਨੂੰ ਗ਼ਰਕ ਕਰਨ ਲਈ ਆਈ, ਕਿ ਸ਼ਾਇਦ ਇਸ ਵਿਚ ਭਵਿੱਸ਼ ਦਾ ਕੋਈ ਹੋਰ ਮੌਕਾ ਮਿਲ ਜਾਏ।

# 2. ਸ਼ਹੀਦ-ਇ-ਆਜ਼ਮ ਗਾਂਧੀ ਜੀ ਦੇ ਕੋਲ

ਮੁੱਦਤਾਂ ਤੋਂ ਦਿਲ ਵਿਚ ਅਰਮਾਨ ਸੀ ਕਿ ਕੁਝ ਹਫਤੇ ਮੌਜੂਦਾ ਸਮੇਂ ਦੇ ਇਸ ਸਭ ਤੋਂ ਵੱਡੇ ਮਨੁੱਖ ਦੇ ਕਦਮਾਂ ਵਿਚ ਗੁਜ਼ਾਰਾਂ। ਦੁਨੀਆਂ ਦਾ ਸਖੀ ਸੁਧਾਰਕ ਇਸ ਸਦੀ ਦਾ। ਇਸ ਪਦਾਰਥਕ ਜ਼ਮਾਨੇ ਵਿਚ ਰੂਹਾਨੀਅਤ ਦਾ ਝੰਡਾ ਬਰਦਾਰ ਆਪਣੇ ਦੇਸ਼ ਵਿਚ ਮੌਜੂਦ, ਤੇ ਬਦਕਿਸਮਤੀ ਦੇਖੋ ਕਿ ਅੱਜ ਤਕ ਕੁਝ ਛਿਣ ਵੀ ਉਸ ਦਾ ਸੰਗ ਨਸੀਬ ਨਾ ਹੋ ਸਕਿਆ। ਆਪਣੀ ਇਸ ਮਹਿਰੂਮੀ ਦਾ ਖਿਆਲ ਕਰਕੇ ਹਮੇਸ਼ਾਂ ਜੀ ਦੁਖਦਾ ਸੀ। ਪਰ ਹਰ ਕੰਮ ਦਾ ਇਕ ਸਮਾਂ ਨੀਅਤ ਹੈ। ਇਹ ਸਮਾਂ ਨਸੀਬ ਹੋਇਆ ਜ਼ਿੰਦਗੀ ਦੀ ਸਭ ਤੋਂ ਵੱਡੀ ਸੱਟ ਲੱਗਣ ਨਾਲ। ਅਜਿਹੀ ਸੱਟ, ਜਿਸ ਤੋਂ ਬਾਅਦ ਨਾ ਕੋਈ ਦੁੱਖ ਮਹਿਸੂਸ ਹੁੰਦਾ ਹੈ ਨਾ ਤਕਲੀਫ਼। ਮੈਨੂੰ ਵੀ ਕੁਦਰਤ ਨੇ ਇਸੇ ਕਸੌਟੀ ਤੇ ਘਸਾਇਆ, ਤੇ ਇਸੇ ਭੱਠੀ ਵਿਚ ਤਪਾਇਆ ਜਿਸ ਵਿਚ ਹਰ ਛਿਣ ਖਰੇ ਖੋਟੇ ਦੀ ਪਰਖ ਹੋ ਰਹੀ ਸੀ। ਤੇ ਜਿਸ ਵਿਚ ਇਸ ਵੇਲੇ ਸਾਰਾ ਹਿੰਦੋਸਤਾਨ ਤਪ ਰਿਹਾ ਸੀ। ਰੱਬ ਜਾਣੇ ਨਤੀਜਾ ਕੀ ਨਿਕਲਿਆ ਪਰ ਦਿਲ ਵਿਚ ਇੰਨਾ ਨਿੱਘ ਜ਼ਰੂਰ ਪੈਦਾ ਹੋ ਗਿਆ, ਕਿ ਮੈਂ ਬਾਪੂ ਦੇ ਸਾਹਮਣੇ ਜਾ ਕੇ ਦਿਲ ਦੀ ਡੂੰਘਾਈ ਵਿਚੋਂ ਆਪਣੀਆਂ ਸੇਵਾਵਾਂ ਪੇਸ਼ ਕਰ ਦਿਤੀਆਂ।

ਇੰਨਾ ਅਫਸੋਸ ਜ਼ਰੂਰ ਹੈ, ਕਿ ਇਹ ਪੁਰਾਣੀ ਆਰਜ਼ੂ ਪੂਰੀ ਹੋਈ ਤਾਂ ਉਸ ਵੇਲੇ ਜਦੋਂ ਉਨ੍ਹਾਂ ਦੀ ਆਯੂ ਦਾ ਪੇਮਾਨਾ ਭਰ ਚੁਕਿਆ ਸੀ। ਪਰ ਮੈਂ ਤਾਂ ਇਸ ਤੇ ਵੀ ਰੱਬ ਦਾ ਸ਼ੁਕਰ ਅਦਾ ਕਰਦੀ ਹਾਂ ਕਿ ਡੁੱਬਦੇ ਸੂਰਜ ਦੀਆਂ ਕਿਰਨਾਂ ਵਿਚ ਕੁਝ ਮਿੰਟ ਹੀ ਸਹੀ, ਮੈਂ ਆਪਣੇ ਠਿਠਰੇ ਹੋਏ ਦਿਲ ਨੂੰ ਨਿੱਘ ਪਹੁੰਚਾ ਸਕੀ। ਮਸ਼ੀਨੀ ਤੇ ਪਦਾਰਥਵਾਦੀ ਇਸ ਬਨਾਵਟੀ ਦੌਰ ਵਿਚ ਹਕੀਕੀ ਰੂਹਾਨੀ ਉਚਾਈ ਦਾ ਇਕ ਦ੍ਰਿਸ਼ ਮੈਂ ਵੀ ਦੇਖ ਲਿਆ, ਤੇ ਆਪਣੀ ਟੁੱਟੀ ਫੁੱਟੀ ਬੇਹਕੀਕਤ ਪੂੰਜੀ ਲੈ ਕੇ ਮੈਂ ਵੀ ਵਕਤ ਦੇ ਮਸੀਹਾ ਦੇ ਦਰਬਾਰ ਵਿਚ ਹਾਜ਼ਰ ਹੋ ਗਈ।

ਬਿਰਲਾ ਹਾਊਸ ਵਿਚ ਆਦਮੀਆਂ ਦੀ ਭੀੜ ਸੀ। ਗੈਲਰੀਆਂ ਵਿਚ ਬੇਸ਼ੁਮਾਰ ਲੋਕ ਆ ਜਾ ਰਹੇ ਸਨ। ਹਰ ਪਾਸੇ ਚਹਿਲ ਪਹਿਲ ਸੀ, ਪਰ ਬਾਪੂ ਦੇ ਕਮਰੇ ਵਿਚ ਇਕ ਸੰਜੀਦਾ ਖਾਮੋਸ਼ੀ ਛਾਈ ਹੋਈ ਸੀ। ਇਹ ਅਮਨ ਤੇ ਸਚਾਈ ਦਾ ਦੇਵਤਾ ਸਫੈਦ ਚਾਦਰ ਲਪੇਟੀ ਲੱਕੜੀ ਦੇ ਤਖਤਪੋਸ਼ ਉਪਰ ਬੈਠਾ ਸੀ, ਜਿਸ ਉਤੇ ਦੁੱਧ

ਚਿੱਟੀ ਚਾਦਰ ਵਿਛੀ ਸੀ। ਕੋਲ ਹੀ ਅਭਾ ਤੇ ਮੱਨੂ ਆਦਿ ਸਨ (ਗਾਂਧੀ ਜੀ ਦੀ ਪੋਤੀ, ਤੇ ਗਾਂਧੀ ਜੀ ਦੇ ਪੋਤੇ ਦੀ ਪਤਨੀ) ਮੈਂ ਸੰਭਲਣ ਦਾ ਬਥੇਰਾ ਜਤਨ ਕੀਤਾ, ਪਰ ਬੇਕਾਰ। ਉਨ੍ਹਾਂ ਦੇ ਦੇਖਦਿਆਂ ਹੀ ਮੇਰਾ ਜ਼ਬਤ ਦਾ ਬੰਨ੍ਹ ਟੁੱਟ ਗਿਆ, ਤੇ ਮੈਂ ਬੇਵੱਸ ਹੋ ਗਈ। ਜਿਵੇਂ ਕੋਈ ਮੁਸੀਬਤ ਮਾਰੀ ਕੁੜੀ ਆਪਣੀ ਮਾਂ ਨੂੰ ਦੇਖ ਕੇ ਫੁੱਟ ਪਵੇ। ਹੰਝੂ ਸਨ, ਕਿ ਵਗੀ ਤੁਰੇ ਜਾ ਰਹੇ ਸਨ। ਮੂੰਹੋਂ ਇਕ ਲਫਜ਼ ਵੀ ਨਾ ਕਹਿ ਸਕੀ। ਆਵਾਜ਼ ਨਿਕਲਦੀ ਹੀ ਨਹੀਂ ਸੀ।

ਗਾਂਧੀ ਜੀ ਆਪ ਹੀ ਬੋਲੇ — "ਮੈਂ ਸਮਝ ਗਿਆ। ਇਨ੍ਹਾਂ ਲਈ ਹੀ ਤਾਂ ਮੈਨੂੰ ਸਵੇਰ ਤੋਂ ਤਿਆਰ ਕੀਤਾ ਗਿਆ ਸੀ। ਆਓ ਬੈਠੋ।"

ਉਨ੍ਹਾਂ ਦੇ ਚਿਹਰੇ ਉਪਰ ਚੈਨ ਭਰੀ ਮੁਸਕਰਾਹਟ ਸੀ। ਕੋਲ ਹੀ ਛੋਟੀ ਜਿਹੀ ਚੌਕੀ ਉਪਰ ਸ਼ਾਇਦ ਦਲੀਆ ਤੇ ਕੋਈ ਕੱਚੀ ਤਰਕਾਰੀ ਰਖੀ ਸੀ, ਜਿਸ ਨੂੰ ਉਹ ਹੌਲੀ ਹੌਲੀ ਖਾ ਰਹੇ ਸਨ, ਤੇ ਉਨਾ ਹੀ ਹੌਲੀ ਹੌਲੀ ਬੋਲ ਰਹੇ ਸੀ। ਕਹਿਣ ਲਗੇ — ਉਨ੍ਹਾਂ ਲਈ ਕੀ ਰੋਣਾ। ਉਹ ਮਰੇ ਥੋੜ੍ਹੇ ਈ ਹਨ। ਜੀਉਂਦੇ ਹਨ। ਉਹ ਤਾਂ ਆਪਣਾ ਕੰਮ ਕਰਦੇ ਸ਼ਹੀਦ ਹੋ ਗਏ। ਅਜਿਹੀ ਮੌਤ ਕਿਹਨੂੰ ਨਸੀਬ ਹੁੰਦੀ ਏ? ਤੇ ਅਜਿਹੇ ਲੋਕ ਮਰਦੇ ਕਦੋਂ ਹਨ? ਇਹ ਮੌਤ ਤਾਂ ਕਿਸੇ ਨਸੀਬ ਵਾਲੇ ਨੂੰ ਹੀ ਮਿਲਦੀ ਹੈ।'

ਮੈਂ ਕਿਹਾ — "ਬਾਪੂ, ਨਿਯਮ ਅਨੁਸਾਰ ਤਾਂ ਮੈਨੂੰ ਅਜੇ ਕਈ ਮਹੀਨੇ ਘਰੋਂ ਨਹੀਂ ਨਿਕਲਣਾ ਚਾਹੀਦਾ ਸੀ। ਪਰ ਮੈਂ ਸਾਰੇ ਬੰਧਨ ਤੇ ਹੱਦਾਂ ਤੋੜ ਕੇ ਇਸ ਲਈ ਛੇਤੀ ਤੁਹਾਡੇ ਕੋਲ ਚਲੀ ਆਈ ਕਿ ਕਿਤੇ ਤੁਸੀਂ ਪਾਕਿਸਤਾਨ ਨਾ ਚਲੇ ਜਾਓ। ਬਾਪੂ, ਮੈਂ ਵੀ ਉਸੇ ਤਰ੍ਹਾਂ ਕੰਮ ਕਰਦੀ, ਤੇ ਸੇਵਾ ਕਰਦੀ ਹੋਈ ਮਰਨਾ ਚਾਹੁੰਦੀ ਹਾਂ, ਜਿਸ ਤਰ੍ਹਾਂ ਸ਼ਫੀ ਸਾਹਿਬ ਨੇ ਜਾਨ ਦਿਤੀ। ਮੇਰੀ ਬੇਕਾਰ ਜ਼ਿੰਦਗੀ ਨੂੰ ਵੀ ਕਿਸੇ ਜੋਗ ਬਣਾ ਦੇਵੋ।"

ਮੁਸਕਰਾਏ, ਤੇ ਕਿਹਾ — "ਮੈਂ ਕਿਵੇਂ ਜਾ ਸਕਦਾ ਹਾਂ। ਇਥੇ ਤਾਂ ਅਜੇ ਬਹੁਤ ਸਾਰਾ ਕੰਮ ਪਿਆ। ਕਲਕੱਤਾ ਤਾਂ ਦਿੱਲੀ ਦੇ ਸਾਹਮਣੇ ਇਕ ਖੇਡ ਸੀ — ਖਲੌਣਾ। ਤੇ ਜਦੋਂ ਤੀਕ ਇਹ ਸਭ ਖਤਮ ਨਾ ਹੋ ਜਾਵੇ, ਜਦੋਂ ਤਕ ਹਰ ਇਕ ਮੁਸਲਮ ਬੱਚਾ ਪਹਿਲਾਂ ਵਾਂਗ ਬਾਹਰ ਨਾ ਘੁੰਮਣ ਲੱਗੇ, ਮੈਂ ਕਿਵੇਂ ਜਾ ਸਕਦਾ ਹਾਂ। ਇਹਨਾਂ ਦਿਨਾਂ ਵਿਚ ਤਾਂ ਲੋਕ ਬੱਸ ਪਾਗਲ ਹੋ ਰਹੇ ਹਨ।"

ਥੋੜ੍ਹੀ ਦੇਰ ਬਾਅਦ ਬਾਪੂ ਨੇ ਮੈਨੂੰ ਆਖਿਆ — "ਸੁਸ਼ੀਲ (ਸੁਭੱਦਰਾ ਜੋਸ਼ੀ) ਦੇ ਕੋਲ ਚਲੀ ਜਾ। ਉਹ ਉਥੇ ਮੁਸਲਮ ਕੈਂਪ ਵਿਚ ਕੁਝ ਕਰਦੀ ਹੈ, ਉਹ ਦੱਸੇਗੀ। ਸੇਵਾ ਕਰਨੀ ਤਾਂ ਚੰਗੀ ਗੱਲ ਹੈ। ਉਹਨੂੰ ਮਿਲ ਲੈ, ਤੇ ਫੇਰ ਆਵੀਂ। ਰੋਣ ਦੀ ਗੱਲ ਨਹੀਂ। ਸੇਵਾ ਕਰ ਤੇ ਖੁਸ਼ ਰਹਿ।"

ਕੀ ਦੱਸਾਂ, ਕੀ ਕੁਝ ਕਿਹਾ। ਹੋਰ ਤਾਂ ਕੁਝ ਚੇਤੇ ਵੀ ਨਹੀਂ ਆਉਂਦਾ। ਮੈਂ ਉਠ ਕੇ ਆ ਗਈ। ਤੇ ਸ਼ਾਇਦ ਸਿੱਧੀ ਕੈਂਪ ਪੁੱਜੀ, ਸ਼ੀਲਾ ਨੂੰ ਮਿਲੀ, ਤਾਂ ਉਹਨਾਂ ਨੇ ਮਰੀਜ਼ਾਂ ਨੂੰ ਖਾਣਾ ਪਹੁੰਚਾਉਣ, ਅਤੇ ਤਿਆਰ ਕਰਵਾਉਣ ਦਾ ਤਰੀਕਾ ਮੈਨੂੰ ਸਮਝਾਇਆ। ਜ਼ਿੰਦਗੀ ਦੇ ਇਸ ਖਤਰਨਾਕ ਮੋੜ ਤੇ ਆ ਕੇ ਗਾਂਧੀ ਜੀ ਦੀ

ਅਗਵਾਈ ਮੈਨੂੰ ਇਥੇ ਨਾ ਲੈ ਆਉਂਦੀ ਤਾਂ ਕੀ ਹੁੰਦਾ ? ਇਹ ਸਵਾਲ ਹੁਣ ਵੀ ਕਈ ਵਾਰੀ ਆਪਣੇ ਆਪ ਨੂੰ ਕਰਦੀ ਹਾਂ। ਇਸ ਲਈ ਪਗਡੰਡੀ ਉਤੇ ਤੁਰਦੀ ਤੁਰਦੀ ਮੈਂ ਸ਼ਾਇਦ ਉਸ ਸੜਕ ਨੂੰ ਲੱਭ ਸਕਾਂ, ਜੋ ਸਿੱਧੀ ਮੰਜ਼ਲ ਤੀਕ ਪੁੱਜਦੀ ਹੈ। ਬਾਪੂ ਨੇ ਸਹਾਰਾ ਨਾ ਦਿਤਾ ਹੁੰਦਾ ਤਾਂ ਸ਼ਾਇਦ ਮੈਂ ਹੈਰਾਨੀ ਵਿਚ ਗੁੰਮ ਇਸ ਚੁਰਾਹੇ ਉਤੇ ਖੜੀ ਰਹਿ ਜਾਂਦੀ, ਅਤੇ ਪੈਰ ਕਿਸੇ ਪਾਸੇ ਨਾ ਉਠਦੇ।

ਜਦੋਂ ਦੂਜੀ ਵੇਰ ਗਾਂਧੀ ਜੀ ਦਾ ਸਾਹਮਣਾ ਹੋਇਆ, ਤਾਂ ਅੱਥਰੂ ਥੰਮ੍ਹ ਚੁੱਕੇ ਸਨ। ਸਕੂਨ ਮਿਲ ਗਿਆ ਸੀ। ਉਸ ਸਮੇਂ ਬਾਪੂ ਦੇ ਇਰਦ ਗਿਰਦ ਮੁੱਨੀ ਭੈਣ ਪਟੇਲ, ਸੁਭੱਦਰਾ ਦੱਤਾ, ਤੇ ਹੋਰ ਕਈ ਅਜਨਬੀ ਲੋਕ ਸਨ। ਸੁਭੱਦਰਾ ਕਿਸੇ ਮੁਸਲਮ ਅਫਸਰ ਦਾ ਮੁਕੱਦਮਾ ਪੇਸ਼ ਕਰ ਰਹੀ ਸੀ, ਤੇ ਬਾਪੂ ਸੁਣ ਰਹੇ ਸਨ। ਮੁਨੀ ਭੈਣ ਨੇ ਸਭ ਕੁਝ ਸੁਣ ਕੇ ਕਿਹਾ :—

"ਉਸ ਮੁਸਲਮਾਨ ਨੂੰ ਆਖੋ, ਸਰਦਾਰ ਨੂੰ ਮਿਲੇ, ਤੇ ਸਾਰੀ ਗੱਲ ਦੱਸੇ।"

ਸੁਭੱਦਰਾ ਨੇ ਨਿਰਾਸ਼ਾ ਨਾਲ ਉੱਤਰ ਦਿਤਾ — "ਸਰਦਾਰ ਤੀਕ ਇਸ ਦੀ ਪਹੁੰਚ ਕਿਥੇ ਹੋ ਸਕਦੀ ਏ, ਇਹ ਵਿਚਾਰਾ ਕਿਵੇਂ ਹਿੰਮਤ ਕਰੇ ?"

ਮੇਰਾ ਬਦਲਿਆ ਹੋਇਆ ਅੰਦਾਜ਼ ਦੇਖ ਕੇ ਬਾਪੂ ਮੁਸਕਰਾਏ, ਤੇ ਮੈਨੂੰ ਬੁਲਾਇਆ। ਮੈਂ ਦਸਿਆ, ਇਸ ਤਬਦੀਲੀ ਦਾ ਕਾਰਨ ਇਹ ਹੈ ਕਿ ਮੈਂ ਸੁਸ਼ੀਲਾ ਦੇ ਨਾਲ ਪੁਰਾਣੇ ਕਿਲ੍ਹੇ ਵਿਚ ਮਰੀਜ਼ਾਂ ਨੂੰ ਖਾਣਾ ਪਹੁੰਚਾਉਂਦੀ ਹਾਂ, ਤੇ ਆਪਣੇ ਕੰਮ ਵਿਚ ਸੰਤੋਸ਼ ਲੈਂਦੀ ਹਾਂ। ਇਹ ਸੁਣ ਕੇ ਖੁਸ਼ ਹੋਏ, ਤੇ ਬੋਲੇ — "ਇਹ ਤਾਂ ਚੰਗੀ ਗੱਲ ਏ।"

ਥੋੜ੍ਹਾ ਚਿਰ ਹੋਰ ਬੈਠ ਕੇ ਮੈਂ ਅਨੁਭਵ ਕੀਤਾ ਕਿ ਬਹੁਤਾ ਸਮਾਂ ਲੈਣਾ ਠੀਕ ਨਹੀਂ, ਇਸ ਲਈ ਉਠ ਕੇ ਆ ਗਈ। ਹੁਣ ਨਿਤਾਪ੍ਰਤੀ ਮੈਂ ਪ੍ਰਾਰਥਨਾ ਸਭਾ ਵਿਚ ਜਾਣ ਲਗੀ, ਕਿਉਂਕਿ ਉਸ ਵੇਲੇ ਘਰ ਹੁੰਦੀ ਸੀ। ਸਵੇਰੇ ਤਾਂ ਮੈਨੂੰ ਕੈਂਪ ਪੁੱਜਣ ਦੀ ਕਾਹਲ ਹੁੰਦੀ ਸੀ, ਜਿਥੋਂ ਦੋ ਵਜੇ ਤੋਂ ਪਹਿਲਾਂ ਵਿਹਲ ਮਿਲਣੀ ਮੁਹਾਲ ਸੀ। ਕੈਂਪ ਵਿਚ ਜਦੋਂ ਕੋਈ ਔਕੜ ਪੇਸ਼ ਆਉਂਦੀ, ਤਾਂ ਤੁਰਤ ਪੁਜਦੀ। ਪਰ ਆਮ ਤੌਰ ਤੇ ਬ੍ਰਿਜ ਕਿਸ਼ਨ ਜੀ ਨੂੰ ਕਹਿ ਕੇ ਬਾਪੂ ਤੀਕ ਗੱਲ ਪਹੁੰਚਾ ਦਿੰਦੀ, ਸੁਸ਼ੀਲਾ ਨੱਯਰ ਦੇ ਰਾਹੀਂ ਕਹਾ ਦਿੰਦੀ। ਸਿਰਫ ਇਸ ਖਿਆਲ ਤੋਂ ਮੈਂ ਰੋਜ਼ਾਨਾ ਉਹਨਾਂ ਕੋਲ ਨਹੀਂ ਜਾਂਦੀ ਸੀ, ਕਿ ਉਹਨਾਂ ਦਾ ਕੀਮਤੀ ਸਮਾਂ ਲੈਣ ਦੇ ਹੱਕਦਾਰ ਉਹਨਾਂ ਦੇ ਪੁਰਾਣੇ ਕਾਰਕੁਨ ਉਹਨਾਂ ਦੇ ਸਾਥੀ ਹਨ। ਮੈਨੂੰ ਉਹਨਾਂ ਨੂੰ ਅਕਾਰਨ ਪਰੇਸ਼ਾਨ ਨਹੀਂ ਕਰਨਾ ਚਾਹੀਦਾ, ਕਿਤੇ ਬੁਰਾ ਨਾ ਮਨਾਉਣ ਕਿ ਇਹ ਤਾਂ ਰੋਜ਼ ਸਿਰ ਤੇ ਸਵਾਰ ਰਹਿੰਦੀ ਹੈ। ਹਾਲਾਂ ਕਿ ਛੇਤੀ ਹੀ ਮੈਨੂੰ ਪਤਾ ਲੱਗ ਗਿਆ ਕਿ ਬਾਪੂ ਬੁਰਾ ਨਹੀਂ ਮਨਾਉਂਦੇ ਸਨ। ਤਾਂ ਵੀ ਮੇਰਾ ਬੁਜ਼ਦਿਲੀ ਸਤਿਕਾਰ ਦਾ ਪਾਸ ਮੈਨੂੰ ਰੋਕਦਾ ਰਿਹਾ।

ਇਕ ਦਿਨ ਗਈ ਤਾਂ ਬਾਪੂ ਡਾਕਟਰ ਜ਼ਾਕਿਰ ਹੁਸੈਨ ਨੂੰ ਕਹਿ ਰਹੇ ਸਨ — "ਡਾਕਟਰ ਸਾਹਿਬ, ਜਾਉ ਸਾਮਾਨ ਸੰਭਾਲ ਲਉ, ਮੇਰੇ ਕੋਲ ਲੋਕ ਆਏ ਸੀ, ਤੇ

ਇੰਝ ਕਹਿ ਰਹੇ ਸੀ ਕਿ ਉਹ ਤੁਹਾਡੇ ਕਰੋਲ ਬਾਗ਼ ਵਾਲੇ ਸਕੂਲ ਦਾ ਕੁਝ ਸਾਮਾਨ ਬਚਾ ਸਕੇ ਹਨ, ਤੇ ਵਾਪਸ ਕਰਨਾ ਚਾਹੁੰਦੇ ਹਨ।"

ਗੱਲਾਂ ਸ਼ਾਇਦ ਦੇਰ ਤੋਂ ਹੋ ਰਹੀਆਂ ਸਨ, ਇਸ ਲਈ ਮੈਂ ਪੂਰੀ ਤਰ੍ਹਾਂ ਨਾ ਸਮਝ ਸਕੀ, ਪਰ ਬਾਅਦ ਵਿਚ ਪਤਾ ਲਗਿਆ, ਫਸਾਦਾਂ ਵਿਚ ਜਾਮੀਆ ਦੇ ਸਕੂਲ ਮਕਤਬਾ (ਮੁਸਕਾਲਿਸ) ਤੇ ਲਾਇਬਰੇਰੀ ਨੂੰ ਲੱਖਾਂ ਦਾ ਨੁਕਸਾਨ ਪਹੁੰਚਿਆ ਸੀ। ਕੁਝ ਭਲੇ ਲੋਕਾਂ ਨੇ ਕੁਝ ਸਾਮਾਨ ਬਚਾ ਲਿਆ, ਤੇ ਉਹਨਾਂ ਦੀ ਖ਼ਾਹਿਸ਼ ਸੀ ਕਿ ਡਾਕਟਰ ਸਾਹਿਬ ਆਣ ਕੇ ਦੇਖ ਲੈਣ। ਪਰ ਡਾਕਟਰ ਸਾਹਿਬ ਉਸ ਮੰਜ਼ਲ ਤੇ ਪੁਜ ਚੁੱਕੇ ਸਨ, ਕਿ ਹੁਣ ਦੇਖਣ ਦੀ ਸ਼ਕਤੀ ਵੀ ਉਹਨਾਂ ਵਿਚ ਨਹੀਂ ਸੀ ਰਹੀ। ਚੋਟ ਬੜੀ ਸਖ਼ਤ ਸੀ। ਸਕੂਲ ਦੀ ਬਿਲਡਿੰਗ ਦਾ ਅਫ਼ਸੋਸ ਨਹੀਂ ਸੀ। ਆਪਣੀਆਂ ਕੀਮਤੀ ਕਿਤਾਬਾਂ ਤੇ ਸਾਲਾਂ ਦੀ ਮਿਹਨਤ ਦਾ ਅਫ਼ਸੋਸ ਸੀ। ਉਹ ਟਾਲ ਰਹੇ ਸਨ।

ਗਾਂਧੀ ਜੀ ਡਾਕਟਰ ਸਾਹਿਬ ਨਾਲ ਹੌਲੀ ਹੌਲੀ ਗੱਲ ਕਰ ਰਹੇ ਸਨ, ਪਰ ਮੈਂ ਕੁਝ ਸੁਣ ਥੋੜੇ ਰਹੀ ਸੀ — ਮੈਂ ਤਾਂ ਕਿਸੇ ਹੋਰ ਈ ਸੋਚ ਵਿਚ ਸੀ।

ਬੀਤੇ ਹੋਏ 27 ਵਰ੍ਹੇ ਮੇਰੀਆਂ ਯਾਦਾਂ ਵਿਚ ਘੁੰਮ ਰਹੇ ਸਨ — ਜਦ ਮੈਂ ਪਹਿਲੀ ਪਹਿਲੀ ਵਾਰੀ ਬਾਪੂ ਦਾ ਨਾਮ ਸੁਣਿਆ। ਜਦ ਪਹਿਲੀ ਵਾਰੀ ਅਹਿੰਸਾ ਤੇ ਸੱਚੇ ਰੂਹਾਨੀ ਅਸੂਲਾਂ ਤੇ ਨਿਰਭਰ ਸਿਆਸੀ ਪਾਰਟੀ ਬਣਾਉਣ ਦਾ ਚਰਚਾ ਸੁਣ ਕੇ ਮੈਂ ਆਪੇ ਨੂੰ ਤੋਲਿਆ ਸੀ। 1921 ਤੋਂ ਲੈ ਕੇ ਹੁਣ ਤਕ ਦੀਆਂ ਸਾਰੀਆਂ ਆਸਾਂ ਉਮੀਦਾਂ ਮੈਨੂੰ ਚੇਤੇ ਆ ਗਈਆਂ। ਮਹਾਤਮਾ ਜੀ ਦੇ ਉੱਚੇ ਆਦਰਸ਼, ਉਹਨਾਂ ਦੇ ਮਿੱਠੇ ਬੋਲ, ਉਹਨਾਂ ਦੀ ਸਾਦਾ ਜ਼ਿੰਦਗੀ ਉਤੇ ਵਿਰੋਧੀਆਂ ਦਾ ਕਟਾਖਸ਼, ਕਦੀ ਨੰਗਾ ਫ਼ਕੀਰ, ਫਰੇਬੀ ਗਾਂਧੀ, ਕਦੀ ਮੁਸਲਮਾਨਾਂ ਦਾ ਸਭ ਤੋਂ ਵੱਡਾ ਦੁਸ਼ਮਣ, ਹਿੰਦੂਆਂ ਦਾ ਨਾਸ਼ ਕਰਨ ਵਾਲਾ, ਕਦੀ ਮਹਾਤਮਾ।

ਸਾਰੇ ਹੀ ਸੀਨ ਅੱਖਾਂ ਅਗੇ ਘੁੰਮ ਗਏ। ਇਹ ਮਨੁੱਖ ਕਮਜ਼ੋਰ, ਝੁਕਿਆ ਹੋਇਆ, ਮੁੱਠੀ ਭਰ ਹੱਡੀਆਂ ਦਾ ਢਾਂਚਾ, ਤੇ ਇਹਦੇ ਅੰਦਰ ਇਹ ਕਹਿਰ ਦੀ ਸ਼ਕਤੀ। ਇਹ ਅਣਥੱਕ ਕੰਮ ਕਰਨ ਦੀ ਤਾਕਤ, ਇਹ ਸਬਰ ਤੇ ਧੀਰਜ, ਆਖ਼ਰ ਕਿਥੋਂ ਆ ਗਿਆ? 27 ਸਾਲਾਂ ਦੀ ਮਿਹਨਤ ਬਰਬਾਦ ਹੋ ਰਹੀ ਹੈ। ਆਪਣੇ ਹੱਥੀਂ ਬਣਾਈ ਹੋਈ ਇਮਾਰਤ ਢਾਈ ਜਾ ਰਹੀ ਹੈ। ਇਸ ਘੁੱਪ ਹਨੇਰੇ ਵਿਚ, ਹਨੇਰੀ ਤੇ ਤੂਫ਼ਾਨ ਵਿਚ ਇਹਨੇ ਹੁਣ ਤੀਕ ਕਿਵੇਂ ਜੋਤੀ ਬਾਲੀ ਰਖੀ? ਇਹ ਸ਼ਮਾ ਬੁਝ ਤਾਂ ਨਾ ਜਾਵੇਗੀ? ਇਹ ਸਹਾਰਾ ਵੀ ਤਾਂ ਨਹੀਂ ਟੁੱਟ ਜਾਵੇਗਾ? ਰੱਬਾ, ਕੀ ਹੋਵੇਗਾ? ਠੰਢ ਸਾਹ ਭਰ ਕੇ ਮੈਂ ਪਰਤ ਆਈ। ਸੋਚਦੀ ਸੋਚਦੀ ਮੈਂ ਕਿਤੇ ਪਾਗਲ ਨਾ ਹੋ ਜਾਵਾਂ!

## ਦਿੱਲੀ ਵਿਚ

ਅਕਤੂਬਰ ਨਵੰਬਰ ਦੀ ਦਿੱਲੀ, ਇਕ ਖ਼ੂਨ ਵਿਚ ਲਿਬੜੀ ਹੋਈ ਲਾਸ਼ ਸੀ, ਜਿਸ ਉਪਰ ਸੈਂਕੜੇ ਗਿਰਝਾਂ ਤੇ ਇੱਲਾਂ ਮੰਡਲਾ ਰਹੀਆਂ ਸਨ ਕਿ ਇਸ "ਬੁੱਢੇ ਰਾਖੇ" ਦੀ ਰਤਾ ਨਜ਼ਰ ਬਚੇ, ਜਾਂ ਉਹ ਇਥੋਂ ਹਟੇ, ਤੇ ਉਹ ਇਸ ਲਾਸ਼ ਦੀ ਬੋਟੀ ਬੋਟੀ ਕਰ ਸੁਟਣ।

ਕੋਈ ਥਾਂ ਸੁਰਖਸ਼ਤ ਨਹੀਂ ਸੀ। ਕਿਸੇ ਦਿਲ ਨੂੰ ਸੰਤੋਖ ਨਹੀਂ ਸੀ। ਕਿਸੇ ਦੇ ਬੁਲ੍ਹਾਂ ਤੇ ਮੁਸਕਰਾਹਟ ਨਹੀਂ ਸੀ। ਮੁਹੱਬਤ ਦਾ ਨਾਮ ਨਿਸ਼ਾਨ ਮਿਟ ਚੁੱਕਾ ਸੀ। ਹਰ ਪਾਸੇ ਨਫ਼ਰਤ ਦਾ ਬੋਲਬਾਲਾ ਸੀ। ਇਧਰ ਮੁਸਲਮਾਨਾਂ ਦਾ ਜੀਵਨ ਮੁਹਾਲ ਸੀ, ਧਰਤੀ ਨਿਰਦਈ ਸੀ, ਅੰਬਰ ਦੂਰ, ਉੱਧਰ ਪਾਕਿਸਤਾਨ ਦੇ ਹਿੰਦੂ ਮੁਸੀਬਤ ਮਾਰੇ, ਬੇਸਹਾਰਾ, ਇਕੱਲੇ, ਲੁੱਟੇ ਪੁੱਟੇ, ਕਾਫ਼ਲਿਆਂ ਦੇ ਕਾਫ਼ਲੇ ਚਲੇ ਆ ਰਹੇ ਸਨ। ਨਾ ਕਿਤੇ ਸ਼ਾਂਤੀ ਮਿਲਦੀ ਸੀ, ਨਾ ਚੈਨ। ਅਜਿਹੇ ਵਿਚ ਕੇਵਲ ਮਹਾਤਮਾ ਜੀ ਦਾ ਕਮਰਾ ਇਕ ਅਮਨ ਤੇ ਪਨਾਹ ਦੀ ਜਗ੍ਹਾ ਸੀ, ਜਿਥੇ ਡਰੇ ਹੋਏ ਦੁਖਿਆਰੇ ਮੁਸਲਮਾਨ, ਤਬਾਹ ਹਾਲ ਗ਼ਮ ਤੇ ਗੁੱਸੇ ਦੀ ਅੱਗ ਵਿਚ ਭੁੱਜਦੇ ਹੋਏ ਹਿੰਦੂ ਸ਼ਰਨਾਰਥੀ, ਬੇਸਹਾਰਾ ਤੀਵੀਆਂ, ਲਾਵਾਰਸ ਬੱਚੇ, ਵੱਡੀਆਂ ਵੱਡੀਆਂ ਦਾੜ੍ਹੀਆਂ ਵਾਲੇ ਸਿੱਖ, ਤਿਲਕਧਾਰੀ ਪੰਡਿਤ, ਲੰਮੇ ਚੋਗਿਆਂ ਵਾਲੇ ਈਸਾਈ ਪਾਦਰੀ, ਤੇ ਅਰਬੀ ਤਥਾ ਹਿੰਦੀ ਮਿਲੇ ਜੁਲੇ ਵਸਤਰਾਂ ਤੇ ਸ਼ਕਲਾਂ ਵਾਲੇ ਉਲਮਾ (ਆਲਮ ਫ਼ਾਜ਼ਲ) ਇਹ ਕਮਰਾ ਸਾਰਿਆਂ ਦਾ ਹੀ ਟਿਕਾਣਾ ਸੀ। ਇਥੇ ਪੁਜ ਕੇ ਸਾਰੇ ਇਹੋ ਅਨੁਭਵ ਕਰਦੇ ਸੀ, ਕਿ ਇਥੇ ਸ਼ਰਨ ਹੈ। ਉਥੇ ਤਾਂ ਇਹਨਾਂ ਨੂੰ ਕੋਈ ਰੋਕ ਟੋਕ ਨਹੀਂ ਸਕਦਾ ਸੀ। ਨਾ ਕੋਈ ਡਰ, ਨਾ ਦਾਬਾ। ਭਲਾ ਆਪਣੇ ਬਾਪੂ ਨਾਲ ਕੋਈ ਖੁਲ੍ਹ ਕੇ ਗੱਲ ਨਹੀਂ ਕਰੇਗਾ, ਤਾਂ ਫੇਰ ਕਿਹਦੇ ਨਾਲ ਕਰੇਗਾ ? ਹਰ ਬੰਦਾ ਇਹੋ ਮਹਿਸੂਸ ਕਰਦਾ ਸੀ ਕਿ ਬਾਪੂ ਆਪਣੀ ਔਲਾਦ ਨੂੰ ਦਾਮਨ ਵਿਚ ਲੁਕਾ ਕੇ ਹਰ ਮੁਸ਼ਕਲ ਤੇ ਆਫ਼ਤ ਤੋਂ ਬਚਾ ਲੈਣਗੇ।

ਆਉਣ ਵਾਲੇ ਆਪਣਾ ਦੁੱਖ ਦਰਦ ਦੱਸਦੇ, ਤੇ ਦਸ ਕੇ ਅਜਿਹੀ ਤਸਕੀਨ ਹੋ ਜਾਂਦੀ ਦਵਾ ਮਿਲ ਗਈ, ਗੁੱਥੀ ਸੁਲਝ ਗਈ, ਤੇ ਸਿਰੋਂ ਭਾਰ ਲਹਿ ਗਿਆ। ਤੇ ਇਹ ਸੱਚ ਹੈ ਕਿ ਸਭ ਕੁਝ ਹੋ ਜਾਂਦਾ ਸੀ। ਗਵਰਨਰ ਤੋਂ ਲੈ ਕੇ ਭਿਖਾਰੀ ਤੀਕ ਕੌਣ ਅਜਿਹਾ ਸੀ ਜੋ ਬਾਪੂ ਦੀ ਆਸ਼ੀਰਵਾਦ ਜਾਂ ਅਸੀਸ ਲੈਣ ਨਾ ਆਉਂਦਾ ਹੋਵੇ ?

ਅੱਜ ਵੀ ਕੰਨਾਂ ਵਿਚ ਉਹ ਪਵਿੱਤਰ ਕਲਾਮ, ਰਾਮ ਧੁਨ ਤੇ ਭਜਨਾ ਦਾ ਨਗ਼ਮਾ ਗੂੰਜ ਰਿਹਾ ਹੈ। ਉਹ ਸਰਮਦੀ ਰਾਗ। ਉਹ ਸਾਦਾ ਤੇ ਸ਼ਾਂਤ ਦ੍ਰਿਸ਼, ਉਹ ਖ਼ਾਮੋਸ਼ ਮਜ਼ਮਾ। ਤੇ ਬਾਪੂ, ਬੇਜਾਨ ਪੱਥਰ ਦੀ ਮੂਰਤੀ ਦੀ ਭਾਂਤੀ ਸ਼ਾਂਤ, ਅੱਖਾਂ ਬੰਦ, ਲੀਨ ਤੇ ਸੱਚੀ ਲਿਵ ਲੱਗੀ ਹੋਈ, ਦੁਨੀਆਂ ਤੇ ਦੀਨ ਤੋਂ ਬੇਖ਼ਬਰ, ਜਿਵੇਂ ਚੌਕੀ ਤੇ ਜੜ ਦਿਤੇ ਗਏ ਹੋਣ।

ਪ੍ਰਾਰਥਨਾ ਸਮਾਪਤ ਹੋਈ, ਤੇ ਉਹ ਜਾਗ ਪਏ, ਜਾਣੀ ਮੂਰਤੀ ਵਿਚ ਜਾਨ ਪੈ

ਗਈ। ਅੱਖਾਂ ਖੋਹਲੀਆਂ ਤੇ ਮਿੱਠੇ ਮਿੱਠੇ ਬੋਲ ਆਸੇ ਪਾਸੇ ਖਿੰਡਣ ਲਗੇ। ਇੰਨੇ ਸਾਦੇ ਲਫ਼ਜ਼, ਟੁੱਟੀ ਫੁੱਟੀ ਭਾਸ਼ਾ, ਪੋਪਲਾ ਮੂੰਹ। ਨਾ ਕੋਈ ਸੰਬੋਧਨ, ਨਾ ਕਾਵਿਕਤਾ, ਨਾ ਰੰਗੀਨੀ। ਪਰ ਇੰਝ ਜਾਪਦਾ ਸੀ ਕਿ ਹਰ ਲਫ਼ਜ਼ ਕੰਨਾਂ ਰਾਹੀਂ ਦਿਲ ਵਿਚ ਉੱਤਰਦਾ ਜਾ ਰਿਹਾ ਹੈ। ਹਥੌੜੇ ਨਾਲ ਦਿਲ ਤੇ ਸੱਟਾਂ ਮਾਰੀਆਂ ਜਾ ਰਹੀਆਂ ਹਨ... ਹੇ ਮੇਰੇ ਮਾਲਕ! ਕਾਸ਼! ਇਹ ਹਕੀਕਤ ਸਦੀਵੀ ਬਣ ਜਾਂਦੀ।

ਪ੍ਰਾਰਥਨਾ ਤੋਂ ਬਾਅਦ ਦੀਆਂ ਤਕਰੀਰਾਂ ਕਿੰਨਿਆਂ ਦੇ ਦਿਲ ਦੀ ਮਰਹਮ ਬਣਦੀਆਂ, ਤੇ ਕਈਆਂ ਦੀ ਨਫ਼ਰਤ ਤੇ ਅਦਾਵਤ ਦਾ ਸਬੱਬ ਵੀ ਹੋ ਜਾਂਦੀਆਂ। ਕਿਸੇ ਨੂੰ ਨਸੀਹਤ ਹੁੰਦੀ, ਕਿਸੇ ਨੂੰ ਚਿਤਾਵਨੀ। ਗ਼ਾਫ਼ਲਾਂ ਨੂੰ ਨਸੀਹਤਾਂ ਦੇਣ ਵਾਲਾ ਇਹ ਪਵਿੱਤਰ ਸਲੋਤਰ ਤਿੰਨ ਮਹੀਨੇ ਦਿੱਲੀ ਵਿਚ ਲਹਿਰਾਉਂਦਾ ਰਿਹਾ, ਪਰ ਗ਼ਾਫ਼ਲ? ਉਹ ਤਾਂ ਆਦਿ ਤੋਂ ਗ਼ਾਫ਼ਲ ਸਨ।

ਕਦੀ ਕਦੀ ਅਜਿਹਾ ਅਸਰ ਦਿਲ ਤੇ ਹੁੰਦਾ ਕਿ ਲੋਕ ਰੋਣ ਲੱਗ ਪੈਂਦੇ। ਮੈਂ ਨਜ਼ਰ ਚੁੱਕੀ, ਤਾਂ ਇਕ ਬੁੱਢੇ ਸਿੱਖ ਨੂੰ ਦੇਖਿਆ, ਖੜ੍ਹਾ ਰੋ ਰਿਹਾ ਹੈ। ਆਪਣੇ ਆਪ ਨੂੰ ਹੀ ਦੇਖਿਆ, ਤਾਂ ਹੰਝੂ ਨਿਕਲ ਆਏ ਸੀ। ਚੋਟ ਖਾਧੇ ਦਿਲਾਂ ਨੂੰ ਇਥੋਂ ਮਰਹਮ ਵੀ ਮਿਲਦੀ ਸੀ, ਅਤੇ ਤਸੱਲੀ ਵੀ, ਤੇ ਕਦੀ ਨਾ ਮਿਟਣ ਵਾਲੀ ਤੜਪ ਤੇ ਬੇਕਰਾਰੀ ਵੀ...ਹਾਏ! ਮੈਂ ਇਸ ਤੋਂ ਵਧੇਰੇ ਦੇਖਿਆ ਹੁੰਦਾ!

ਰੋਣ ਤੋਂ ਮੈਨੂੰ ਹਮੇਸ਼ਾ ਨਫ਼ਰਤ ਰਹੀ ਹੈ। ਰੋਣਾ ਬੁਜ਼ਦਿਲੀ ਤੇ ਕਮਜ਼ੋਰੀ ਦੀ ਨਿਸ਼ਾਨੀ ਹੈ। ਮੈਂ ਹੁਣ ਵੀ ਰੋਣਾ ਨਹੀਂ ਚਾਹੁੰਦੀ ਸੀ। ਪਰ ਕਈ ਵਾਰੀ ਇੰਜ ਮਹਿਸੂਸ ਹੁੰਦਾ ਕਿ ਸ਼ਾਇਦ ਇਸ ਤੋਂ ਬਿਨਾ ਕੋਈ ਚਾਰਾ ਹੀ ਨਹੀਂ ਰਹਿ ਗਿਆ। ਆਪੇ ਨੂੰ ਨਾ ਰੋਵਾਂ, ਪਰ ਆਪਣੇ ਨਾਲੋਂ ਨੀਵਿਆਂ ਲਈ ਅੱਥਰੂ ਨਾ ਵਹਾਉਣੇ, ਵੱਸ ਦੀ ਗੱਲ ਨਹੀਂ ਸੀ। ਪਰ ਮਹਾਤਮਾ ਜੀ ਸਾਹਮਣੇ ਤਾਂ ਰੋਂਦਿਆਂ ਵੀ ਸ਼ਰਮ ਆਉਂਦੀ ਸੀ। ਮੈਂ ਆਮ ਤੌਰ ਤੇ ਉਹਨਾਂ ਨੂੰ ਰੰਜ ਵਿਚ ਦੇਖਦੀ। ਲੋਕਾਂ ਦੇ ਪਾਗ਼ਲਪਨ ਦਾ ਜ਼ਿਕਰ ਬੜੇ ਦੁੱਖ ਨਾਲ ਕਰਦੇ। ਪਰ ਜ਼ੁਲਮ ਤੇ ਬੇਇਨਸਾਫ਼ੀ ਵਿਰੁੱਧ ਲੋਹੇ ਦੀ ਕੰਧ ਬਣੇ ਖੜੇ ਰਹਿੰਦੇ।

ਵੱਡੇ ਵੱਡੇ ਫੇਰਾਂ ਵਾਲੇ ਦਰੱਖ਼ਤ ਇਹਨਾਂ ਦਿਨਾਂ ਵਿਚ ਜੜ੍ਹਾਂ ਤੋਂ ਉੱਖੜ ਚੁੱਕੇ ਸਨ। ਆਲੀਸ਼ਾਨ ਮਹੱਲਾਂ ਦੀਆਂ ਨੀਹਾਂ ਹਿੱਲ ਗਈਆਂ ਸਨ। ਇਸ ਤੂਫ਼ਾਨ ਦੇ ਥਪੇੜੇ ਖਾ ਕੇ ਪਤਾ ਨਹੀਂ ਕਿੰਨੀਆਂ ਬੇੜੀਆਂ ਡੁੱਬ ਚੁੱਕੀਆਂ ਸਨ, ਤੇ ਕਿਨ੍ਹਾਂ ਕਿਨ੍ਹਾਂ ਵਿਚ ਛੇਕ ਹੋ ਗਏ ਸਨ। ਭਾਰਤ ਦਾ ਨਵਾਂ ਬਣਿਆ ਜਹਾਜ਼ ਡੁੱਬ ਰਿਹਾ ਸੀ, ਤੇ ਮਾਂਝੀ ਹਥੇਲੀ ਤੇ ਜਾਨ ਰੱਖੀ ਜਹਾਜ਼ ਨੂੰ ਭੰਵਰ ਵਿਚੋਂ ਕੱਢ ਲੈ ਜਾਣ ਦੀ ਕੋਸ਼ਿਸ਼ ਵਿਚ ਲੱਗਾ ਹੋਇਆ ਸੀ। ਕੁਝ ਰੱਬ ਦੇ ਬੰਦੇ ਆਪਣੀ ਬਿੱਤ ਅਨੁਸਾਰ ਉਸ ਦਾ ਸਾਥ ਦੇ ਰਹੇ ਸਨ। ਅਤੇ ਕੁਝ ਦੂਰ ਕਿਨਾਰੇ ਤੇ ਖਲੋਤੇ ਤਮਾਸ਼ਾ ਦੇਖ ਰਹੇ ਸਨ।

ਰੱਬਾ! ਇਹ ਟੁੱਟੀ ਕਿਸ਼ਤੀ, ਜੋ ਛਾਨਣੀ ਹੋ ਚੁੱਕੀ ਹੈ ਕਿਵੇਂ ਕੰਢੇ ਤੀਕ ਪੁੱਜੇਗੀ? ...ਬਿਜਲੀ ਵਾਂਗ ਇਹ ਖ਼ਿਆਲ ਆਉਂਦਾ, ਤੇ ਸਾਰੇ ਸਬਰ ਸ਼ਾਂਤੀ ਨੂੰ ਸਾੜ ਕੇ ਸੁਆਹ ਕਰ ਜਾਂਦਾ।

ਇਕ ਕਾਂਗਰਸੀ ਵਰਕਰ ਨੇ ਦੱਸਿਆ ਕਿ ਬਾਪੂ ਨੇ ਕਾਂਗਰਸੀਆਂ ਕੋਲੋਂ

ਪੁੱਛਿਆ ਹੈ ਕਿ ਆਪਣਾ ਆਪਣਾ ਦੁੱਖੜਾ ਤਾਂ ਤੁਸੀਂ ਬਹੁਤ ਸੁਣਾ ਚੁੱਕੇ, ਹੁਣ ਇਹ ਦੱਸੋ ਕਿ ਕਿੰਨੇ ਆਦਮੀ ਮਰੇ ? ਉਹਨਾਂ ਨੇ ਅੰਦਾਜ਼ਾ ਦੱਸਿਆ, ਤਾਂ ਫੇਰ ਪੁੱਛਿਆ — "ਉਹਨਾਂ ਵਿਚ ਕਾਂਗਰਸ ਵਾਲੇ ਕਿੰਨੇ ਸਨ ?" ਇਸ ਤੇ ਉਹ ਲੋਕ ਬਹੁਤ ਸਟਪਟਾਏ, ਤੇ ਕਿਹਾ — "ਜੀ ਸਾਡੇ ਖਿਆਲ ਵਿਚ ਤਾਂ ਇਕ ਵੀ ਨਹੀਂ ਮਰਿਆ ।"

ਬਾਪੂ ਨੇ ਕਿਹਾ — "ਤਾਂ ਫੇਰ ਤੁਸੀਂ ਲੋਕ ਕਿੱਦਾਂ ਕਹਿੰਦੇ ਹੋ ਕਿ ਅਸੀਂ ਫਸਾਦ ਰੋਕਣ ਦੀ ਬਹੁਤ ਕੋਸ਼ਿਸ਼ ਕੀਤੀ ? ਕੋਸ਼ਿਸ਼ ਕਰਦਾ ਜਦ ਕੋਈ ਮਾਰਿਆ ਨਹੀਂ ਗਿਆ, ਤਾਂ ਮੈਂ ਕਿੱਦਾਂ ਮੰਨ ਲਵਾਂ ਕਿ ਤੁਸੀਂ ਕੋਈ ਕੋਸ਼ਿਸ਼ ਕੀਤੀ ਵੀ ?"

ਇਹ ਸੀ ਅਮਲ ਦੀ ਸਿਖਰਲੀ ਮੰਜ਼ਲ, ਜਿਸ ਤੇ ਉਹ ਆਪ ਜਾਣਾ ਤੇ ਆਪਣੇ ਸਾਥੀਆਂ ਨੂੰ ਵੀ ਲੈ ਜਾਣਾ ਚਾਹੁੰਦੇ ਸੀ । ਬੁਰਾਈ ਨੂੰ ਮਿਟਾਉਣ ਲਈ, ਪਾਪ ਨੂੰ ਨੱਥ ਪਾਉਣ ਲਈ, ਉਹਨਾਂ ਦੀ ਜਾਚੇ, ਇਸ ਹੱਦ ਤੀਕ ਜਾਣਾ ਚਾਹੀਦਾ ਸੀ ।

ਨਵਾਂ ਨਵਾਂ ਕੰਮ ਪਿਆ ਸੀ, ਤੇ ਨਵੀਂ ਨਵੀਂ ਸੱਟ ! ਮੈਂ ਬਹੁਤ ਛੇਤੀ ਬੀਮਾਰ ਹੋ ਗਈ । ਜ਼ਰਾ ਕੁ ਤਬੀਅਤ ਸੰਭਲੀ, ਤਾਂ ਚੇਤਾ ਆਇਆ ਕਿ ਕਈ ਦਿਨ ਹੋ ਗਏ ਬਾਪੂ ਨੂੰ ਨਹੀਂ ਮਿਲੀ, ਕਿਉਂਕਿ ਤੀਜੇ ਚੌਥੇ ਦਿਨ ਜਾਂਦੀ ਹੁੰਦੀ ਸੀ ਤੇ ਉਸ ਇਲਮ ਤੇ ਅਮਲ ਦੇ ਚਸ਼ਮੇ ਤੋਂ ਨਵੀਂ ਤਾਕਤ ਲੈ ਕੇ ਪਰਤਦੀ ਸਾਂ । ਅੱਜ ਜਦੋਂ ਗਈ, ਤਾਂ ਖੰਘ ਆ ਰਹੀ ਸੀ । ਆਵਾਜ਼ ਭਾਰੀ ਸੀ । ਮੈਨੂੰ ਦੇਖਦੇ ਹੀ ਪੁੱਛਿਆ — "ਤੂੰ ਅੱਛੀ ਤਾਂ ਨਹੀਂ ਜਾਪਦੀ ।"

ਮੈਂ ਕਿਹਾ — "ਬੀਮਾਰ ਹੋ ਗਈ ਸੀ । ਕਈ ਦਿਨਾਂ ਤੋਂ ਕੈਂਪ ਵੀ ਨਹੀਂ ਜਾ ਸਕੀ, ਨਾ ਤੁਹਾਡੇ ਕੋਲ ਆਈ ।"

ਉਸੇ ਤਰ੍ਹਾਂ ਮੁਸਕਰਾਉਂਦਿਆਂ ਕਿਹਾ — "ਇਹ ਤਾਂ ਬਹੁਤ ਬੁਰਾ ਹੈ । ਬੀਮਾਰ ਕਿਵੇਂ ਹੋ ਗਈ ? ਸੇਵਾ ਕਰਨ ਵਾਲੇ ਨੂੰ ਬੀਮਾਰ ਤਾਂ ਨਹੀਂ ਹੋਣਾ ਚਾਹੀਦਾ । ਜਦ ਦਿਲੋਂ ਸੇਵਾ ਕਰੋ, ਤਾਂ ਬੀਮਾਰੀ ਕੇਹੀ ? ਜਲਦੀ ਠੀਕ ਹੋ ਜਾ, ਨਹੀਂ ਤਾਂ ਕੰਮ ਕਿਵੇਂ ਤੁਰੇਗਾ ?"

ਇਕ ਹਿੰਦੂ ਕੁੜੀ ਮੁਸਲਮ ਕੈਂਪ ਵਿਚ ਮਿਲ ਗਈ ਜੋ ਆਪਣੇ ਮੁਸਲਮਾਨ ਮਾਲਕ ਨਾਲ ਮਦਰਾਸ ਤੋਂ ਦਿੱਲੀ ਆਈ ਸੀ । ਫਸਾਦ ਵਿਚ ਉਸ ਨਾਲੋਂ ਨਿੱਖੜ ਕੇ ਹਸਪਤਾਲ ਗਈ, ਤੇ ਉਥੋਂ ਕੈਂਪ ਪੁੱਜੀ । ਉਹਨੂੰ ਵੀ ਮਹਾਤਮਾ ਜੀ ਕੋਲ ਪਹੁੰਚਾਉਣ ਤੋਂ ਬਿਨਾ ਕੋਈ ਚਾਰਾ ਨਾ ਦਿਸਿਆ । ਇਕ ਹਿੰਦੂ ਭੈਣ ਰਾਹੀਂ ਸ਼ਾਇਦ ਉਹ ਆਪਣੇ ਟੱਬਰ ਵਿਚ ਮਦਰਾਸ ਪਹੁੰਚ ਗਈ ।

ਇਕ ਦਿਨ ਪਹਾੜ ਗੰਜ ਦੇ ਉੱਜੜੇ ਹੋਏ ਸੈਕਰੇਟਰੀ ਕਾਂਗਰਸ ਕਮੇਟੀ ਨੂੰ ਲੈ ਕੇ ਜਦੋਂ ਬਾਪੂ ਨੂੰ ਮਿਲਾਉਣ ਗਈ, ਤਾਂ ਇਹੋ ਖਿਆਲ ਆਇਆ ਕਿ ਮੈਨੂੰ ਆਪ ਨੂੰ ਤਾਂ ਇਸ ਵੇਲੇ ਕੋਈ ਖ਼ਾਸ ਕੰਮ ਨਹੀਂ, ਬੇਕਾਰ ਕਿਉਂ ਬਾਪੂ ਨੂੰ ਤੰਗ ਕਰਾਂ ? ਚਾਂਦੀ ਵਾਲੇ ਨੂੰ ਕਹਿ ਕੇ ਸੈਕਰੇਟਰੀ ਮੁਹੰਮਦ ਅਯੂਬ ਨੂੰ ਅੰਦਰ ਭਿਜਵਾ ਦਿਤਾ, ਤੇ ਆਪ ਕੈਂਪ ਵਾਪਸ ਆ ਗਈ ।

ਵਿਚਾਰਾ ਸੈਕਰੇਟਰੀ ਚੀਥੜਿਆਂ ਵਿਚ ਲਪੇਟਿਆ, ਮਹੀਨਿਆਂ ਦੀ ਭੁੱਖਣ

ਭਾਣੀ ਸੂਰਤ ਤੇ ਸੀਨੇ ਉੱਪਰ ਜਾਨ ਮਾਲ ਤੇ ਇੱਜ਼ਤ ਦੇ ਦਾਗ਼ ਲੈ ਕੇ ਜਦੋਂ ਬਾਪੂ ਨੂੰ ਮਿਲਿਆ ਹੋਵੇਗਾ, ਤਾਂ ਉਹ ਦਿਲ, ਜੋ ਦੁਨੀਆਂ ਦੀ ਛੋਟੀ ਤੋਂ ਛੋਟੀ ਮੁਸੀਬਤ ਉਤੇ ਤੜਫ ਉਠਦਾ ਸੀ, ਜੋ ਵੈਰੀ ਲਈ ਵੀ ਬੇਪਨਾਹ ਮੁਹੱਬਤ ਆਪਣੇ ਅੰਦਰ ਰਖਦਾ ਸੀ, ਆਪਣੇ ਕਾਂਗਰਸੀ ਦੀ ਇਹ ਦੁਰਗਤ ਵੇਖ ਕੇ ਕਿਸ ਅੰਦਾਜ਼ ਵਿਚ ਤੜਫਿਆ ਹੋਵੇਗਾ, ਮੈਂ ਦੇਖ ਤਾਂ ਨਹੀਂ ਸਕੀ, ਪਰ ਸੋਚ ਕੇ ਮੇਰੀਆਂ ਅੱਖਾਂ ਵਿਚ ਅੱਥਰੂ ਆ ਗਏ ।

ਅਯੂਬ ਸਾਹਿਬ ਨੇ ਦੱਸਿਆ, ਕਿ ਮੈਂ ਵੀ ਰੋਇਆ, ਤੇ ਮਹਾਤਮਾ ਜੀ ਵੀ ਪ੍ਰਭਾਵਿਤ ਹੋਏ, ਤੇ ਮੈਂ ਆਪਣੀ ਦਾਸਤਾਨ ਸੰਖੇਪ ਵਿਚ ਉਨ੍ਹਾਂ ਨੂੰ ਸੁਣਾ ਦਿਤੀ ।

ਬਾਪੂ ਨੇ ਕੋਈ ਆਸ ਨਾ ਦੁਆਈ, ਕੋਈ ਵਾਅਦਾ ਨਹੀਂ ਕੀਤਾ । ਪਰ ਉਹ ਖੁਸ਼ ਸੀ । ਉਹਦੇ ਜੀ ਦਾ ਬੋਝ ਹਲਕਾ ਹੋ ਗਿਆ । ਉਹ ਇਹਦੇ ਲਈ ਤਾਂ ਗਿਆ ਵੀ ਨਹੀਂ ਸੀ । ਉਸ ਨੂੰ ਤਾਂ ਕੇਵਲ ਆਪਣਾ ਬੋਝ ਚੁੱਕਣ ਲਈ ਤਾਕਤ ਦੀ ਲੋੜ ਸੀ, ਤੇ ਇਹ ਉਸ ਨੂੰ ਮਿਲ ਗਈ ਸੀ ।

ਇਕ ਦਿਨ ਅਸੀਂ ਇਕ ਪਿੰਡ ਦੇ ਹਿੰਦੂ ਮੁਸਲਮਾਨਾਂ ਨੂੰ ਲੈ ਜਾ ਕੇ ਮਿਲਾਇਆ, ਉਹ ਦੋਵੇਂ ਇਕ ਦੂਜੇ ਦੇ ਨਾਲ ਰਹਿਣਾ ਚਾਹੁੰਦੇ ਸਨ, ਅਤੇ ਸਥਾਨਕ ਹਾਕਮ ਜ਼ਿਦ ਕਰਦੇ ਸਨ ਕਿ ਹੌਲੀ ਹੌਲੀ ਦੋਹਾਂ ਧਿਰਾਂ ਨੂੰ ਕੱਢ ਕੇ ਨਵੇਂ ਆਉਣ ਵਾਲਿਆਂ ਨੂੰ ਵਸਾ ਦੇਈਏ ।

ਇਹ ਅਜਿਹੀਆਂ ਘਟਨਾਵਾਂ ਸਨ ਜਿਨ੍ਹਾਂ ਨਾਲ ਬਾਪੂ ਦੇ ਦੁਖ ਤੇ ਤਕਲੀਫ ਵਿਚ ਵਾਧਾ ਹੁੰਦਾ ਸੀ । ਪਰ ਅਸੀਂ ਬਿਲਕੁਲ ਮਜਬੂਰ ਸਾਂ । ਇਹਨਾਂ ਗੁੱਥੀਆਂ ਨੂੰ ਸੁਲਝਾਉਣਾ ਸਾਡੇ ਵੱਸ ਦੀ ਗੱਲ ਨਹੀਂ ਸੀ । ਸਾਡੀ ਸੁਣਨ ਵਾਲਾ ਵੀ ਤਾਂ ਉਹਨਾਂ ਤੋਂ ਬਿਨਾਂ ਹੋਰ ਕੋਈ ਨਹੀਂ ਸੀ । ਲੈ ਦੇ ਕੇ ਇਕ ਉਹੀ ਤਾਂ ਸਾਡਾ ਸਹਾਰਾ ਸਨ, ਜਾਂ ਫੇਰ ਪ੍ਰਧਾਨ ਮੰਤਰੀ । ਪਰ ਪਿਤਾ ਤੇ ਹਾਕਮ ਦੀ ਕੀ ਬਰਾਬਰੀ ? ਉਥੇ ਲਫਜ਼ ਨਾਪ ਤੋਲ ਕੇ ਕਹਿਣੇ ਪੈਂਦੇ ਸੀ, ਇਥੇ ਦਿਲ ਖੋਲ੍ਹ ਕੇ ਰਖ ਦਿਤਾ ਜਾਂਦਾ ਸੀ । ਜੋ ਦਿਲ ਵਿਚ ਅਨਾਪ ਸ਼ਨਾਪ ਆਖ ਦਿਤਾ ਸਹੀ ਅਰਥਾਂ ਵਿਚ ਹਜ਼ਾਰਾਂ ਮਜ਼ਲੂਮਾਂ ਦਾ ਆਸਰਾ ਸਿਰਫ ਬਾਪੂ ਹੀ ਸਨ ।

ਇਕ ਦਿਨ ਗਈ, ਤਾਂ ਗਾਂਧੀ ਜੀ ਚਰਖ਼ਾ ਕੱਤ ਰਹੇ ਸਨ । ਮੈਂ ਕਿਹਾ — "ਉਹ, ਤੁਸੀਂ ਕਿੰਨਾ ਪਿਆਰਾ ਸੂਤ ਕੱਤਦੇ ਹੋ । ਥੋੜ੍ਹਾ ਜਿਹਾ ਮੈਨੂੰ ਦੇ ਦਿਉ, ਮੈਨੂੰ ਕੱਤਣਾ ਆਉਂਦਾ ਏ, ਪਰ ਇੰਨਾ ਖ਼ੂਬਸੂਰਤ ਨਹੀਂ ਹੁੰਦਾ । ਕਹਿਣ ਲੱਗੇ — "ਕੱਤਦੀ ਸੀ ? ਤਾਂ ਕੀ ਹੁਣ ਨਹੀਂ ਕੱਤਦੀ ?" ਇਹ ਸੱਚ ਹੈ ਕਿ ਬਹੁਤ ਦਿਨਾਂ ਤੋਂ ਮੈਂ ਚਰਖੇ ਨੂੰ ਹੱਥ ਵੀ ਨਹੀਂ ਸੀ ਲਾਇਆ । ਘਰ ਹੀ ਛੱਡ ਆਈ ਸੀ । ਇਸ ਲਈ ਉਹਨਾਂ ਦੇ ਇਹ ਆਖਣ ਤੇ ਸ਼ਰਮਿੰਦੀ ਹੋਈ ।

ਇਕ ਪਿੰਡ ਦੇ ਉੱਜੜਨ ਤੇ ਜਾਇਦਾਦ ਦੇ ਤਬਾਦਲੇ ਦੀ ਕਹਾਣੀ ਜਦੋਂ ਅਸੀਂ ਬਾਪੂ ਨੂੰ ਸੁਣਾਈ, ਤਾਂ ਕਿਹਾ — "ਅੱਛਾ, ਮੈਂ ਪੁੱਛਾਂਗਾ, ਤੇ ਕੱਲ੍ਹ ਦੱਸਾਂਗਾ ।" ਸਾਨੂੰ ਖਬਰ ਮਿਲੀ ਸੀ ਕਿ ਦਿੱਲੀ ਦੇ ਡਿਸਟ੍ਰਿਕਟ ਮਜਿਸਟ੍ਰੇਟ ਨੇ ਤਿਹਾੜ ਪਿੰਡ ਵਿਚ ਬਦਰ ਆਲਮ ਸਾਹਿਬ ਦੀ ਹਜ਼ਾਰਾਂ ਵਿਘੇ ਜ਼ਮੀਨ ਨਾਲ ਆਪਣੀ ਪਾਕਿਸਤਾਨ

ਵਿਚ ਛੱਡੀ ਹੋਈ ਜਾਇਦਾਦ ਨਾਲ ਵਟਾਂਦਰਾ ਕਰ ਲਿਆ ਹੈ । ਇਸ ਭੋਇੰ ਉਪਰ ਵੱਸੇ ਹੋਏ ਮੁਸ਼ਲਮਾਨ ਤੇ ਹਰੀਜਨ ਕਾਸ਼ਤਕਾਰ ਸਨ । ਜ਼ਮੀਨ ਉਹਨਾਂ ਕੋਲੋਂ ਖ਼ਾਲੀ ਕਰਵਾ ਕੇ ਰਫ਼ੀਊਜੀਆਂ ਨੂੰ ਦਿਤੀ ਜਾ ਰਹੀ ਸੀ । ਪਿੰਡ ਦੀ ਆਬਾਦੀ ਤਕਰੀਬਨ ਸੱਤ ਹਜ਼ਾਰ ਸੀ । ਪੰਜ ਹਜ਼ਾਰ ਮੁਸਲਮਾਨ, ਦੋ ਹਜ਼ਾਰ ਹਰੀਜਨ । ਮੁਸਲਮਾਨਾਂ ਦਾ ਸਾਮਾਨ ਕੈਂਪ ਵਿਚ ਆ ਚੁਕਿਆ ਸੀ, ਤੇ ਹਰੀਜਨ ਪਿੰਡੋਂ ਕੱਢ ਦਿਤੇ ਗਏ ਸੀ ।

ਦੂਜੇ ਦਿਨ ਉਹਨਾਂ ਨੇ ਸਾਨੂੰ ਦਸਿਆ, ਕਿ ਮੈਂ ਉਸ ਜ਼ੁੰਮੇਦਾਰ ਸਥਾਨੀਯ ਅਫ਼ਸਰ ਨੂੰ ਪੁੱਛਿਆ ਹੈ, ਉਹ ਕਹਿੰਦਾ ਹੈ, ਮੈਂ ਸਰਦਾਰ ਪਟੇਲ ਨੂੰ ਪੁੱਛ ਕੇ ਅਜਿਹਾ ਕੀਤਾ ਹੈ ।

ਸੁਭੱਦਰਾ ਨੇ ਆਖਿਆ — "ਪਰ ਬਾਪੂ, ਇਕ ਅਫ਼ਸਰ ਨੂੰ ਤਾਂ ਜਾਇਦਾਦ ਦਾ ਲੈਣ ਦੇਣ ਉਦੋਂ ਤੀਕ ਨਹੀਂ ਕਰਨਾ ਚਾਹੀਦਾ ਸੀ, ਜਦੋਂ ਤੀਕ ਦੋਵੇਂ ਹਕੂਮਤਾਂ (ਹਿੰਦ-ਪਾਕ) ਫ਼ੈਸਲਾ ਨਾ ਕਰ ਲੈਂਦੀਆਂ । ਅਜਿਹੇ ਅਫ਼ਸਰ ਨੂੰ ਹਟਾ ਦੇਣਾ ਚਾਹੀਦਾ ਹੈ ।"

ਬਾਪੂ ਅਫ਼ਸੋਸ ਵਿਚ ਬੋਲੇ — "ਇਹ ਠੀਕ ਹੈ, ਉਹਨੂੰ ਇਦਾਂ ਨਹੀਂ ਕਰਨਾ ਚਾਹੀਦਾ ਸੀ ।" ਪਰ ਉਹਨੇ ਕੀਤਾ, ਤੇ ਹਟਾਉਣ ਦੀ ਜਿਹੜੀ ਗੱਲ ਤੂੰ ਕੀਤੀ ਏ, ਤਾਂ ਫ਼ਰਿਸ਼ਤੇ ਕਿਥੋਂ ਆਉਣਗੇ ? ਅੱਜ ਕਲ੍ਹ ਤਾਂ ਲੋਕ ਬਸ ਪਾਗ਼ਲ ਹੋ ਰਹੇ ਨੇ ।',

ਅਜਮੇਰ ਤੋਂ ਬਲਵੇ ਦੀ ਖ਼ਬਰ ਆ ਚੁੱਕੀ ਸੀ । ਬਾਪੂ ਬਹੁਤ ਦੁਖੀ ਸਨ । ਅਜੇ ਤੀਕ ਖ਼ਬਰਾਂ ਸਿਰਫ਼ ਸਰਕਾਰੀ ਸੂਤਰਾਂ ਦੁਆਰਾ ਆਈਆਂ ਸੀ । ਫੇਰ ਅਜਮੇਰ ਤੋਂ ਕੁਝ ਕਾਂਗਰਸੀ ਆਏ, ਤੇ ਉਹਨਾਂ ਨੇ ਹਾਲਾਤ ਦੀ ਸੱਚਾਈ ਗਾਂਧੀ ਜੀ ਨੂੰ ਦੱਸੀ । ਉਹ ਲੋਕ ਖ਼ੁਦ ਦਿੱਲੀ ਆਣ ਕੇ 13 ਜਨਵਰੀ ਨੂੰ ਪੰਡਿਤ ਜਵਾਹਰ ਲਾਲ ਨੂੰ ਅਜਮੇਰ ਲੈ ਗਏ । ਸਹੀ ਤਾਰੀਖ਼ ਤਾਂ ਮੈਨੂੰ ਚੇਤੇ ਨਹੀਂ, ਸ਼ਾਇਦ ਉਸ ਤੋਂ ਬਾਅਦ ਹੀ ਮਿਰਜ਼ਾ ਅਬਦੁਲਕਾਦਰ ਬੇਗ ਦਿੱਲੀ ਆਏ । ਦੇਵ ਨੇਤ ਨਾਲ ਮੈਂ ਵੀ ਮੌਜੂਦ ਸੀ । ਅਜਮੇਰ ਸ਼ਰੀਫ਼ ਦੀ ਦਰਦਨਾਕ ਹਾਲਤ, ਪੋਲੀਸ, ਤੇ ਫ਼ੌਜ ਦੀਆਂ ਵਧੀਕੀਆਂ, ਰਾਸ਼ਟਰੀ ਸੇਵਕ ਸੰਘ ਦੇ ਜ਼ੁਲਮ, ਤੇ ਹਾਕਮਾਂ ਦੀ ਨਾਅਹਿਲੀ । ਸਭ ਕੁਝ ਦੱਸਣ ਤੋਂ ਬਾਅਦ ਉਹਨਾਂ ਨੇ ਆਖਿਆ ਕਿ ਸਾਰੇ ਮੁਸਲਮਾਨ ਇਸ ਸਮੇਂ ਦਰਗਾਹ ਵਿਚ ਜਮ੍ਹਾ ਹਨ ।

ਬਾਪੂ ਨੇ ਪੁੱਛਿਆ — "ਕਿੰਨੀ ਵੱਡੀ ਏ ਦਰਗਾਹ ਜੋ ਉਸ ਵਿਚ ਸਾਰੇ ਸਮਾ ਗਏ, ਮੈਂ ਉਹ ਥਾਂ ਦੇਖੀ ਹੋਈ ਏ ।

ਮਿਰਜ਼ਾ ਸਾਹਿਬ ਨੇ ਉੱਤਰ ਦਿਤਾ — "ਸੱਤ ਅੱਠ ਹਜ਼ਾਰ ਆਦਮੀ ਉਸ ਵਿਚ ਸਮਾ ਸਕਦੇ ਹਨ । ਬਹੁਤ ਥਾਂ ਏ ਉਸ ਵਿਚ ।

ਬਾਪੂ ਨੇ ਕਿਹਾ — "ਪਰ ਅਜਮੇਰ ਦੀ ਸਾਰੀ ਆਬਾਦੀ ਇੰਨੀ ਕੁ ਤਾਂ ਨਹੀਂ ਸੀ ! ਬਾਕੀ ਲੋਕ ਕਿਥੇ ਗਏ ?"

ਮਿਰਜ਼ਾ ਜੀ ਬੋਲੇ — "ਕੁਝ ਪਾਕਿਸਤਾਨ ਗਏ, ਕੁਝ ਹੈਦਰਾਬਾਦ, ਕੁਝ ਮਾਰੇ ਗਏ । ਕੁਝ ਦੂਜੀਆਂ ਥਾਵਾਂ ਤੇ ਚਲੇ ਗਏ । ਕੁਝ ਟੋਂਕ ਵੀ ਗਏ ਹਨ ।"

ਬਾਪੂ ਨੇ ਸ਼ਾਂਤੀ ਨਾਲ ਕਿਹਾ — "ਇਹੋ ਈ ਮੈਂ ਪੁੱਛਦਾ ਹਾਂ ।"

ਗੱਲਬਾਤ ਕਿਉਂਕਿ ਮੇਰੇ ਪੁੱਜਣ ਤੋਂ ਪਹਿਲਾਂ ਆਰੰਭ ਹੋ ਚੁੱਕੀ ਸੀ, ਇਸ ਲਈ ਮੈਂ ਸਾਰਾ ਹਾਲ ਨਾ ਸੁਣ ਸਕੀ ਸੀ। ਬਾਅਦ ਵਿਚ ਸਾਰੇ ਹਾਲਾਤ ਦੀ ਆਪ ਪੜਤਾਲ ਕੀਤੀ। ਇਸ ਦਾ ਜ਼ਿਕਰ ਮੈਂ ਬਾਅਦ ਵਿਚ ਕਰਾਂਗੀ।

ਤੇ, ਫੇਰ 12 ਜਨਵਰੀ ਦਾ ਦਿਨ ਆ ਗਿਆ। ਰਾਤ ਨੂੰ ਹੀ ਖ਼ਬਰ ਮਿਲ ਗਈ ਸੀ ਕਿ ਕਲ੍ਹ ਗਿਆਰਾਂ ਵਜੇ ਬਰਤ ਸ਼ੁਰੂ ਹੋ ਜਾਵੇਗਾ। ਸਵੇਰੇ ਸਵੇਰੇ ਘਰ ਦੇ ਸਾਰੇ ਲੋਕ ਬਿਰਲਾ ਹਾਊਸ ਪਹੁੰਚ ਗਏ। ਉਥੇ ਕੁਝ ਲੋਕ ਵਰਾਂਡੇ ਤੇ ਚਬੂਤਰੇ ਉਪਰ ਟਹਿਲਦੇ ਮਿਲੇ। ਕੁਝ ਦੂਰ ਖੜੇ ਦੇਖ ਰਹੇ ਸੀ। ਮਹਾਤਮਾ ਜੀ ਖੁਲ੍ਹੇ ਸਾਇਬਾਨ ਹੇਠਾਂ ਸਦਾ ਵਾਂਗ ਸਾਉ ਤਕੀਏ ਨਾਲ ਢੋ ਲਾਈ ਬੈਠੇ ਸਨ। ਆਲੇਦੁਆਲੇ ਕੁਰਸੀਆਂ ਸਨ। ਸਵੇਰੇ ਦੀ ਧੁੱਪ ਉਹ ਸਦਾ ਸਾਇਬਾਨ ਤੇ ਵਰਾਂਡੇ ਵਿਚ ਬਹਿ ਕੇ ਲੈਂਦੇ ਸਨ। ਖਾਣੇ ਸਮੇਂ ਉਹ ਕਮਰੇ ਵਿਚ ਆ ਜਾਂਦੇ ਸਨ।

ਅੱਜ ਸਰਦਾਰ ਪਟੇਲ ਉਹਨਾਂ ਨਾਲ ਗੱਲਾਂ ਕਰ ਰਹੇ ਸਨ। ਸਾਨੂੰ ਸਾਰਿਆਂ ਨੂੰ ਵਰਾਂਡੇ ਵਿਚ ਠਹਿਰਨ ਲਈ ਕਿਹਾ ਗਿਆ, ਕਿਉਂਕਿ ਗੱਲਬਾਤ ਅਜੇ ਜਾਰੀ ਸੀ। ਮਜ਼ਮਾ ਹੌਲੀ-ਹੌਲੀ ਵਧਦਾ ਗਿਆ। ਸਰਦਾਰ ਦੀ ਮੁਲਾਕਾਤ ਲੰਮੀ ਹੋ ਗਈ। ਹਾਜ਼ਰ ਲੋਕਾਂ ਵਿਚ ਪਰੇਸ਼ਾਨੀ ਸੀ। ਸਾਰੇ ਹੀ ਫ਼ਿਕਰਮੰਦ ਸਨ। ਮਹਾਤਮਾ ਜੀ ਦਾ ਬਾਲਕ ਪੋਤਾ (ਦੇਵੀ ਦਾਸ ਦਾ ਪੁੱਤਰ) ਮਾਂ ਦੀ ਉਂਗਲੀ ਫੜੀ ਹੈਰਾਨੀ ਨਾਲ ਇਸ ਬੇਚੈਨ ਮਜ਼ਮੇ ਨੂੰ ਦੇਖ ਰਿਹਾ ਸੀ।

ਆਖਰਕਾਰ ਖਾਣੇ ਦਾ ਸਮਾਂ ਹੋ ਗਿਆ। ਪੋਤੇ ਨੇ ਦਾਦਾ ਾਲ ਾਣੇ ਵਿਚ ਹਿੱਸਾ ਲਿਆ। ਹਾਲਾਂਕਿ ਉਹਦੀ ਮਾਂ ਨਹੀਂ ਚਾਹੁੰਦੀ ਸੀ ਕਿ ਉਹ ਸ਼ਾਮਲ ਹੋਵੇ, ਕਿਉਂਕਿ ਬਾਪੂ ਦਾ ਖਾਣਾ ਹੁੰਦਾ ਈ ਕਿੰਨਾ ਕੁ ਸੀ। ਇਹ ਜਦੋਂ ਵੀ ਆਉਂਦਾ ਹੈ ਉਹਨਾਂ ਦੇ ਸੰਗਤਰੇ ਅਤੇ ਤਰਕਾਰੀ ਵਿਚ ਭਾਈਵਾਲ ਬਣ ਜਾਂਦਾ ਹੈ।

ਇੰਨੇ ਵਿਚ ਇਕ ਵਿਅਕਤੀ ਨੇ ਆਣ ਕੇ ਕਿਹਾ — ਤੁਸੀਂ ਵੀ ਬਾਪੂ ਨੂੰ ਕੁਝ ਆਖਣਾ ਹੋਵੇ, ਤਾਂ ਆ ਜਾਓ। ਅਸੀਂ ਇਸ ਤੋਂ ਸਿਵਾ ਹੋਰ ਕੀ ਕਹਿਣਾ ਸੀ ਕਿ ਬਾਪੂ, ਸਾਡੇ ਉੱਪਰ ਰਹਿਮ ਕਰੋ, ਦਇਆ ਕਰੋ, ਮਰਨ ਬਰਤ ਨਾ ਰਖੋ। ਪਰ ਕਿਸੇ ਦੀ ਹਿੰਮਤ ਨਹੀਂ ਪੈਂਦੀ ਸੀ। ਆਦਰ ਦਾ ਇੰਨਾ ਪਾਸ ਸੀ। ਮੁਸ਼ਕਲ ਨਾਲ ਡਰਦੀ ਡਰਦੀ ਨੇ ਮੈਂ ਆਪਣੇ ਆਪ ਨੂੰ ਤਿਆਰ ਕੀਤਾ, ਤੇ ਕੁਝ ਕਦਮਾਂ ਤੋਂ ਸਦਾ ਵਾਂਗ ਸਲਾਮ ਕੀਤਾ।

ਗਾਂਧੀ ਜੀ ਖ਼ੁਸ਼ਦਿਲੀ ਨਾਲ ਮੁਸਕਰਾਏ, ਤੇ ਕਿਹਾ — "ਇੰਨੀ ਦੂਰੋਂ ਨਜ਼ਰ ਤਾਂ ਠੀਕ ਕੰਮ ਨਹੀਂ ਕਰਦੀ, ਪਰ ਮੈਂ ਪਛਾਣ ਗਿਆ, ਜਦ ਤੂੰ ਇਸ ਤਰ੍ਹਾਂ ਸਲਾਮ ਕੀਤਾ, ਮੈਂ ਸਭ ਜਾਣ ਗਿਆ।"

ਮੈਂ ਅਰਜ਼ ਕੀਤੀ। ਬਾਪੂ, ਅਸੀਂ ਸਾਰੇ ਚਾਹੁੰਦੇ ਹਾਂ, ਸਾਰੇ ਕੰਮ ਕਰਨ ਵਾਲਿਆਂ ਦੀ ਆਰਜ਼ੂ ਹੈ ਕਿ ਸਾਨੂੰ ਤੁਸੀਂ ਪੰਦਰਾਂ ਦਿਨਾਂ ਦੀ ਮੁਹਲਤ ਹੋਰ ਦਿਉ। ਜੇ ਉਦੋਂ ਤਕ ਹਾਲਤ ਨਾ ਠੀਕ ਹੋਵੇ, ਤਾਂ ਬਰਤ ਰਖ ਲੈਣਾ। ਹੁਣ ਤਾਂ ਦੇਖੋ ਹਾਲ ਬਹੁਤ ਠੀਕ ਹੋ ਚਲਿਆ ਹੈ, ਸ਼ਹਿਰ ਵਿਚ ਵੀ ਅਮਨ ਹੈ।

ਮੁਸਕਰਾਏ, ਤੇ ਉੱਤਰ ਦਿਤਾ — "ਜੇ ਮੈਂ ਤੇਰੇ ਕੋਲੋਂ ਪਹਿਲਾਂ ਪੁੱਛਦਾ ਤਾਂ

ਤੂੰ ਇਹ ਗੱਲ ਨਾ ਕਹਿੰਦੀ ਜੋ ਅੱਜ ਕਹਿ ਰਹੀ ਏਂ । ਮੈਨੂੰ ਫੁਸਲਾਉਣ ਆਈ ਏਂ ?"

ਮੈਂ ਆਖਿਆ — "ਨਹੀਂ ਬਾਪੂ, ਇਹ ਸੱਚ ਹੈ । ਹਾਲਤ ਪਹਿਲਾਂ ਨਾਲੋਂ ਬਹੁਤ ਬਿਹਤਰ ਹੈ ।"

ਸੰਜੀਦਗੀ ਨਾਲ ਬੋਲੇ — "ਕੀ ਸੱਚ ਏ ? ਕੀ ਮਸਜਿਦਾਂ ਸਾਰੀਆਂ ਖ਼ਾਲੀ ਹੋ ਗਈਆਂ ? ਕੀ ਮੁਸਲਮਾਨ ਫੇਰ ਬਾਹਰ ਘੁੰਮਣ ਫਿਰਨ ਲਗ ਪਏ ? ਦੇਖੋ, ਗੁਜਰਾਤ ਦੀ ਅਜਿਹੀ ਖ਼ਬਰ ਆਈ ਹੈ । ਜੇਕਰ ਦਿੱਲੀ ਨੂੰ ਕੁਝ ਹੋ ਗਿਆ ? ਕੁਤਬ ਸਾਹਿਬ ਦਾ ਮਜ਼ਾਰ ਦੇਖਿਆ ਏ ?"

ਮੈਂ ਕਿਹਾ — ਨਹੀਂ । ਪਰ ਸੁਣਿਆ ਹੈ ।

ਕਹਿਣ ਲਗੇ — "ਅੱਛਾ, ਤਾਂ ਫੇਰ ਜਾ ਕੇ ਦੇਖ ਲਵੀਂ । ਉਹਨੂੰ ਤੋੜਿਆ ਗਿਆ ਹੈ । ਤੇ ਹੁਣ ਜੇ ਅਜਮੇਰ ਵਿਚ ਖਾਜਾ ਸਾਹਿਬ ਦੀ ਦਰਗਾਹ ਨੂੰ ਵੀ ਕੁਝ ਕੀਤਾ ਗਿਆ, ਤਾਂ ਮੈਂ ਜੀ ਕੇ ਕੀ ਕਰਾਂਗਾ । ਲੋਕ ਤਾਂ ਬੱਸ ਇਹਨਾਂ ਦਿਨਾਂ ਵਿਚ ਪਾਗ਼ਲ ਹੋ ਰਹੇ ਹਨ ।"

ਇੰਨੇ ਚਿਰ ਨੂੰ ਹੋਰ ਬਹੁਤ ਸਾਰੇ ਲੋਕ ਆ ਗਏ । ਉਹਨਾਂ ਵਿਚ ਮੌਲਾਨਾ ਹਿਫ਼ਜ਼ੁਰਹਿਮਾਨ ਤੇ ਮੌਲਾਨਾ ਆਜ਼ਾਦ ਵੀ ਸਨ । ਮੌਲਾਨਾ ਆਜ਼ਾਦ ਸਾਹਮਣੇ ਬੈਠ ਗਏ, ਤੇ ਕਹਿਣ ਲਗੇ — "ਇਹੋ ਤਾਂ ਮੈਂ ਵੀ ਕਹਿੰਦਾ ਹਾਂ, ਕਿ ਜਦੋਂ ਜ਼ਰੂਰਤ ਹੋਵੇਗੀ, ਮੈਂ ਤੁਹਾਨੂੰ ਦੱਸ ਦੇਵਾਂਗਾ ।"

ਬਾਪੂ ਨੇ ਕਿਹਾ — "ਤੁਸੀਂ ਨਹੀਂ ਦਸੋਗੇ ਮੌਲਾਨਾ ਸਾਹਿਬ ।"

ਮੌਲਾਨਾ ਨੇ, ਹੁਣ ਯਾਦ ਨਹੀਂ, ਕੁਝ ਹੋਰ ਕਿਹਾ । ਇਸ ਤੋਂ ਬਾਅਦ ਗਾਂਧੀ ਜੀ ਨੇ ਫੇਰ ਕਿਹਾ — "ਚੰਗਾ, ਤਾਂ ਹੁਣ ਸਮਾਂ ਹੋ ਗਿਆ । ਜਾਓ ! ਪਹਿਲਾਂ ਨਾਲੋਂ ਵਧ ਦਿਲ ਲਾ ਕੇ ਕੰਮ ਕਰੋ । ਕੰਮ ਤਾਂ ਕਰਨ ਨਾਲ ਹੀ ਹੋਵੇਗਾ । "ਰੋਣ ਨਾਲ ਕੰਮ ਨਹੀ ਚੱਲੇਗਾ ।" (ਮੈਂ ਰੋ ਰਹੀ ਸੀ) ।

ਉਹ ਕਹਿੰਦੇ ਰਹੇ — "ਕੋਈ ਦੁਨੀਆ ਵਿਚ ਸਦਾ ਨਹੀਂ ਰਿਹਾ, ਅਤੇ ਮੈਨੂੰ ਤਾਂ ਮਰਨਾ ਹੀ ਪੈਣਾ ਏਂ । ਫੇਰ, ਮੈਂ ਅਜਿਹੇ ਹਾਲਾਤ ਵਿਚ ਜੀ ਕੇ ਕੀ ਕਰਾਂਗਾ । ਸਰਦਾਰ ਨੇ ਗੱਲ ਤਾਂ ਮਾੜੀ ਕਹੀ, ਪਰ ਉਹ ਤਾਂ ਹੋਮ ਮਨਿਸਟਰ ਹੈ, ਤੇ ਮੁਸਲਮਾਨਾਂ ਨੂੰ ਤਾਂ ਉਹਦੇ ਕੋਲ ਜਾਣਾ ਹੀ ਪੈਣਾ, ਤੇ ਗੱਲ ਕਰਨੀ ਪੈਣੀ ਏਂ ।" (ਗਾਂਧੀ ਜੀ ਦਾ ਇਸ਼ਾਰਾ ਸਰਦਾਰ ਪਟੇਲ ਦੀ ਲਖਨਊ ਵਿਚ ਕੀਤੀ ਤਕਰੀਰ ਵਲ ਸੀ ਜਿਸ ਵਿਚ ਸਰਦਾਰ ਪਟੇਲ ਨੇ ਕਿਹਾ ਸੀ — "ਜਿਹੜੇ ਮੁਸਲਮਾਨ ਇਥੇ ਪਏ ਹਨ, ਉਹਨਾਂ ਨੂੰ ਪਏ ਰਹਿਣ ਦਿਓ, ਮਾਰਦੇ ਕਿਉਂ ਹੋ ? ਧਰਤੀ ਆਪੇ ਹੀ ਇੰਨੀ ਗਰਮ ਹੋ ਜਾਵੇਗੀ ਕਿ ਉਹ ਚਲੇ ਹੀ ਜਾਣਗੇ) ।

ਇਸ ਤੋਂ ਪਿਛੋਂ ਮੌਲਾਨਾ ਹਿਫ਼ਜ਼ੁਰਹਿਮਾਨ ਨੂੰ ਸੰਬੋਧਨ ਕਰਕੇ ਕਿਹਾ — "ਮੈਂ ਤਾਂ ਇਹਨਾਂ ਦੇ ਕੋਲ ਹੋ ਕੇ, ਇਹਨਾਂ ਉਪਰ ਪੂਰਾ ਭਰੋਸਾ ਤੇ ਵਿਸ਼ਵਾਸ ਰਖਦਾ ਹਾਂ, ਤੇ ਇਸ ਸੱਚਾਈ ਤੇ ਮੇਰਾ ਇਹਨਾਂ ਦਾ ਕੋਈ ਭੇਤ ਨਹੀਂ ਹੈ । ਮੌਲਾਨਾ ਸਾਹਿਬ, ਜਾਓ, ਤੇ ਮੇਰਾ ਪੈਗ਼ਾਮ ਸਾਰਿਆਂ ਤੀਕ ਪਹੁੰਚਾ ਦਿਓ । ਤੇ ਮੈਨੂੰ ਮੇਰੇ ਹਾਲ ਤੇ ਛਡ

ਜਾਓ।" ਉਹ ਕੁਝ ਹੋਰ ਵੀ ਕਹਿੰਦੇ ਰਹੇ। ਨਾ ਮੈਂ ਲਗਾਤਾਰ ਸੁਣ ਸਕੀ, ਨਾ ਚੇਤੇ ਈ ਰਿਹਾ। ਕੁਝ ਟੁਕੜੇ ਹੀ ਦਿਮਾਗ਼ ਵਿਚ ਅਟਕੇ ਰਹਿ ਗਏ।

ਸੁਤੇ ਹੋਏ ਚਿਹਰੇ, ਫ਼ਿਕਰਮੰਦ ਤੇ ਡਬਡਬਾਈਆਂ ਹੋਈਆਂ ਅੱਖਾਂ ਵਾਲੇ ਪਤਾ ਨਹੀਂ ਕਿੰਨੇ ਲੋਕ ਆਲੇ ਦੁਆਲੇ ਇਕੱਤਰ ਸਨ, ਜੋ ਉਹਨਾਂ ਦਾ ਇਕ ਇਕ ਸ਼ਬਦ ਗੌਹ ਨਾਲ ਸੁਣ ਰਹੇ ਸਨ। ਮੈਂ ਸ਼ਾਇਦ ਉਸ ਵੇਲੇ ਹੋਰ ਜ਼ਿਆਦਾ ਕਮਜ਼ੋਰ ਹੋ ਗਈ ਸੀ।

ਬਾਪੂ ਦੀ ਪਿੱਠ ਪਿੱਛੇ ਅਸੀਂ ਸਾਰੇ ਸਿਰ ਝੁਕਾ ਕੇ ਖਲੋ ਗਏ। ਆਭਾ, ਮਨੂ, ਸੁਸ਼ੀਲਾ ਨਾਇਰ, ਤੇ ਸਾਰੇ ਸੇਵਾਦਾਰ ਸੱਜੇ ਖੱਬੇ ਆ ਗਏ। ਪ੍ਰਾਰਥਨਾ ਸ਼ੁਰੂ ਹੋ ਗਈ। ਸਦਾ ਵਾਂਗ ਕੁਰਾਨ, ਗੀਤਾ, ਬਾਈਬਲ ਤੇ ਭਜਨ ਹੋਣ ਲਗੇ।

ਬਾਪੂ ਦੀਆਂ ਅੱਖਾਂ ਬੰਦ ਸਨ। ਸਾਡੀਆਂ ਸਭ ਦੀਆਂ ਨਜ਼ਰਾਂ ਨੀਵੀਆਂ ਸਨ। ਦਿਲ ਧੜਕ ਰਹੇ ਸਨ, ਤੇ ਅੱਖਾਂ ਗਿੱਲੀਆਂ ਸਨ। ਰੂਹਾਨੀਅਤ ਇਕ ਵਾਰੀ ਫੇਰ ਪਦਾਰਥਵਾਦ ਵਿਰੁਧ ਲੜ ਰਹੀ ਸੀ। ਇਨਸਾਨੀਅਤ ਦਾ ਪ੍ਰਤੀਨਿਧ ਦਰਿੰਦਗੀ, ਵਹਿਸ਼ਤ, ਜ਼ੁਲਮ ਤੇ ਬਦਅਮਨੀ ਨੂੰ ਮਿਟਾਉਣ ਲਈ ਆਪਣੀ ਜਾਨ ਦੀ ਬਾਜ਼ੀ ਲਾ ਰਿਹਾ ਸੀ।

ਮਨੁੱਖੀ ਮਹਾਨਤਾ ਨੇ ਦੋ ਜਹਾਨ ਦੇ ਮਾਲਕ ਦੇ ਕਦਮਾਂ ਤੇ ਜਾਨ ਜਿਹੀ ਅਮੁੱਲੀ ਸ਼ੈ ਰੱਖ ਦਿਤੀ ਸੀ, ਕਿ ਐ ਮੇਰੇ ਮਾਲਕ, ਜੇ ਇਸ ਸੰਸਾਰ ਵਿਚੋਂ ਨੇਕੀ, ਸੱਚਾਈ, ਤੇ ਮਾਨਵਤਾ ਹੀ ਖ਼ਤਮ ਹੋ ਗਈ, ਤਾਂ ਮੈਂ ਜੀਉਂਦਾ ਰਹਿ ਕੇ ਕੀ ਕਰਾਂਗਾ। ਜਾਂ ਤਾਂ ਮੁਰਦਾ ਇਨਸਾਨੀਅਤ ਨੂੰ ਮੁੜ ਕੇ ਜਿਵਾਲ ਦੇ, ਐ ਮੁਹੱਬਤ ਦੇ ਸਿਰਜਣਹਾਰ, ਮੁਹੱਬਤ ਦੀ ਵਰਖਾ ਕਰ, ਜਾਂ ਫੇਰ ਇਹ ਦਿਨ ਦੇਖਣ ਤੋਂ ਪਹਿਲਾਂ ਹੀ ਮੈਨੂੰ ਚੁੱਕ ਲੈ।

ਗਾਂਧੀ ਜੀ ਹੱਥ ਬੰਨ੍ਹੀ ਪ੍ਰਾਰਥਨਾ ਕਰ ਰਹੇ ਸੀ। ਅਸੀਂ ਸਾਰੇ ਸਿਰ ਝੁਕਾਈ ਖੜੇ ਸੀ। ਬੁਲ੍ਹਾਂ ਉਪਰ ਦੁਆਵਾਂ ਸਨ, ਤੇ ਇੰਝ ਜਾਪਦਾ ਸੀ, ਜਿਵੇਂ ਕੇਵਲ ਅਸੀਂ ਹੀ ਨਹੀਂ ਸਾਰੀ ਕਾਇਨਾਤ ਸਾਡੀ ਇਸ ਪ੍ਰਾਰਥਨਾ ਵਿਚ ਸ਼ਾਮਲ ਹੈ।

ਅਜੀਬ ਨਜ਼ਾਰਾ ਸੀ ਉਹ ਵੀ। ਡੂੰਘੀ ਖ਼ਾਮੋਸ਼ੀ ਤੋਂ ਬਾਅਦ ਅੱਖਾਂ ਖੁਲ੍ਹੀਆਂ। ਇਕ ਦੂਜੇ ਨੂੰ ਦੇਖਿਆ, ਤਾਂ ਭਾਰੀ ਦਿਲ ਹਲਕੇ ਹੋ ਚੁੱਕੇ ਸਨ। ਨਿਰਾਸ਼ ਅੱਖਾਂ ਨੂੰ ਸੰਤੋਸ਼ ਸੀ। ਮੇਰੇ ਲਾਗੇ ਹੀ ਪੋਲੀਸ ਦੇ ਇਨਸਪੈਕਟਰ ਜਨਰਲ ਮਿਸਟਰ ਮਹਿਰਾ ਖੜੇ ਸਨ। ਉਹ ਆਦਿ ਤੋਂ ਅੰਤ ਤੀਕ ਮੌਜੂਦ ਰਹੇ, ਤੇ ਬਹੁਤ ਹੀ ਪ੍ਰਭਾਵਤ ਦਿਸਦੇ ਸਨ। ਪਰ ਹੁਣ ਉਹਨਾਂ ਦੇ ਚਿਹਰੇ ਤੇ ਵੀ ਗ਼ਮ ਦੀ ਝਲਕ ਘੱਟ ਦਿਸਦੀ ਸੀ। ਇੰਝ ਲਗਦਾ ਸੀ ਜਿਵੇਂ ਅਸੀਂ ਸਾਰਿਆਂ ਨੇ ਆਪਣਾ ਬੋਝ ਬਾਪੂ ਦੇ ਮੋਢੇ ਤੇ ਰਖ ਦਿਤਾ ਹੋਵੇ। ਫੇਰ ਹੌਲੀ ਹੌਲੀ ਇਕੱਠ ਖਿੰਡਣਾ ਸ਼ੁਰੂ ਹੋ ਗਿਆ। ਅਸੀਂ ਲੋਕ ਸਿੱਧੇ ਸ਼ਹਿਰ ਗਏ। ਪੰਜ ਦਿਨ ਗਲੀ ਮਹੱਲਿਆਂ ਵਿਚ ਘੁੰਮਦੇ, ਬੱਚਿਆਂ, ਬੁਢਿਆਂ, ਛੋਟਿਆਂ ਵਡਿਆਂ ਦੀਆਂ ਮਿੰਨਤਾਂ ਕਰਦਿਆਂ ਗੁਜ਼ਰੇ। ਇਸ ਵਿਚ ਮੈਂ ਇਕ ਦਿਨ ਬਿਰਲਾ ਹਾਊਸ ਗਈ ਤਾਂ ਬਾਹਰ ਦੀ ਸੜਕ ਤੋਂ ਲੈ ਕੇ ਅੰਦਰ ਵਿਹੜੇ ਤੀਕ ਆਦਮੀਆਂ ਦਾ ਠੱਠ ਬੱਝਾ ਹੋਇਆ ਸੀ। ਹਜ਼ਾਰਾਂ ਲੋਕ ਦਰਸ਼ਨਾਂ ਦੇ ਚਾਹਵਾਨ,

ਇਕ ਗੱਲ ਸੁਣਨ ਦੇ ਇੱਛੁਕ, ਅੱਖਾਂ ਵਿਛਾਈ ਬੈਠੇ ਸਨ। ਮੈਂ ਵੀ ਜਾ ਕੇ ਇਕ ਕੋਣੇ ਵਿਚ ਦੁਬਕ ਕੇ ਬੈਠ ਗਈ। ਇੰਨੇ ਵਿਚ ਬਾਪੂ ਬਾਹਰ ਆਏ। ਪਰ ਉਹਨਾਂ ਦਾ ਪਰੇਸ਼ਾਨ ਚਿਹਰਾ, ਕਮਜ਼ੋਰ ਆਵਾਜ਼ ਤੇ ਗ਼ਮਗੀਨ ਸ਼ਾਂਤੀ ਦੇਖ ਕੇ ਮੈਥੋਂ ਬਹੁਤਾ ਚਿਰ ਰੁਕਿਆ ਨਾ ਗਿਆ। ਕੁਝ ਬੋਲ ਕੇ ਆ ਗਈ।

ਫੇਰ ਉਸ ਦਿਨ ਤੀਕ ਨਾ ਗਈ ਜਦ ਤੀਕ ਉਹਨਾਂ ਦਾ ਬਰਤ ਟੁੱਟ ਨਾ ਗਿਆ। ਜਾ ਕੇ ਵੀ ਕੀ ਕਰਦੀ। ਵਾਰ ਵਾਰ ਇਹ ਖ਼ਿਆਲ ਆਉਂਦਾ ਸੀ ਕਿ ਅਸੀਂ ਕਿਹੜਾ ਮੂੰਹ ਲੈ ਕੇ ਉਹਨਾਂ ਦੇ ਸਾਹਮਣੇ ਜਾਈਏ ? ਸਾਡੇ ਹੀ ਪਾਪਾਂ ਨੇ ਤਾਂ ਇਹ ਦਿਨ ਵਿਖਾਇਆ। ਇਹ ਵੀ ਖ਼ਿਆਲ ਸੀ ਕਿ ਬਾਪੂ ਨੇ ਸਾਨੂੰ ਜੀਅ ਲਗਾ ਕੇ ਕੰਮ ਕਰਨ ਨੂੰ ਕਿਹਾ ਹੋਇਆ ਹੈ।

ਪੰਜਵੇਂ ਦਿਨ 18 ਜਨਵਰੀ ਨੂੰ ਬਰਤ ਟੁੱਟ ਗਿਆ। ਮੈਂ ਸ਼ਹਿਰ ਵਿਚ ਹੀ ਇਹ ਖ਼ਬਰ ਸੁਣੀ, ਕਿ ਮੌਲਾਨਾ ਆਜ਼ਾਦ ਨੇ ਸੰਗਤਰੇ ਦਾ ਰਸ ਪੇਸ਼ ਕੀਤਾ, ਤੇ ਬਾਪੂ ਨੇ ਪੀ ਕੇ ਬਰਤ ਤੋੜਿਆ। ਇਹ ਖ਼ਬਰ ਜੰਗਲ ਦੀ ਅੱਗ ਵਾਂਗ ਫੈਲ ਗਈ। ਖ਼ਲਕਤ ਉਮਡ ਕੇ ਪਾਗਲਾਂ ਵਾਂਗ ਬਿਰਲਾ ਹਾਊਸ ਵਲ ਦੌੜੀ।

ਜਿਸ ਦਿਨ ਬਰਤ ਸ਼ੁਰੂ ਹੋਇਆ, ਸਵੇਰ ਤੀਕ ਸ਼ਹਿਰ ਦੀ ਹਾਲਤ ਖ਼ਰਾਬ ਸੀ। ਪਰ ਅੱਜ ਫ਼ਜ਼ਾ ਸ਼ਾਂਤ ਸੀ। ਫ਼ਿਤਨੇ ਦੇ ਕਾਲੇ ਬੱਦਲ ਛਟ ਗਏ ਸਨ, ਤੇ ਸੂਰਜ ਦੀ ਕਿਰਨ ਨਜ਼ਰ ਆ ਰਹੀ ਸੀ। ਦਿਲਾਂ ਦੀ ਕਾਲਕ ਦੂਰ ਹੋ ਰਹੀ ਸੀ, ਤੇ ਉਹਦੀ ਥਾਂ ਭਰੋਸੇ ਦੀ ਰੌਸ਼ਨੀ ਬਰਾਜਮਾਨ ਹੋ ਰਹੀ ਸੀ।

ਮੈਂ ਵੀ ਪ੍ਰਾਰਥਨਾ ਵੇਲੇ ਪਹੁੰਚੀ। ਇੰਨੇ ਚਿਰ ਨੂੰ ਸੱਚ ਹੀ ਮੀਂਹ ਪੈਣ ਲੱਗਾ। ਅਜਿਹੇ ਵਿਚ ਬਾਪੂ ਨੀਅਤ ਥਾਂ ਤਕ ਨਾ ਆ ਸਕੇ, ਤੇ ਕਮਰੇ ਦੇ ਅੰਦਰੋਂ ਹੀ ਉਹਨਾਂ ਨੇ ਸੰਬੋਧਨ ਕੀਤਾ। ਬਾਹਰ ਪਾਣੀ ਵਿਚ ਭੀੜ ਭਿੱਜਦੀ ਰਹੀ ਸੀ, ਪਰ ਕਿਸੇ ਨੇ ਆਪਣੀ ਥਾਂ ਤੋਂ ਹਿੱਲਣ ਦਾ ਜਤਨ ਨਹੀਂ ਕੀਤਾ। ਪ੍ਰਾਰਥਨਾ ਤੇ ਉਹਨਾਂ ਦੀ ਕਮਜ਼ੋਰ ਆਵਾਜ਼ ਸੁਣ ਕੇ ਹੀ ਸਾਰੇ ਲੋਕ ਟਲੇ। ਇੰਨੇ ਵਿਚ ਇਕ ਸੱਜਣ ਨੇ ਮੈਨੂੰ ਦੇਖ ਲਿਆ। ਜ਼ਬਰਦਸਤੀ ਫ਼ੜ ਕੇ ਮਕਾਨ ਅੰਦਰ ਲੈ ਗਏ। ਮੈਂ ਕਿਹਾ ਭਾਈ ਕਿਸੇ ਤਰ੍ਹਾਂ ਬਾਪੂ ਦੇ ਕਮਰੇ ਵਿਚ ਪਹੁੰਚਾ ਦਿਓ ਤਾਂ ਜਾਣਾਂ। ਉਹ ਮੈਨੂੰ ਉਥੇ ਲੈ ਗਏ। ਬੋਲਣ ਕਰਕੇ ਮਹਾਤਮਾ ਜੀ ਬਹੁਤ ਥੱਕ ਗਏ ਸਨ। ਕੁਝ ਆਦਮੀ ਅੰਦਰ ਉਹਨਾਂ ਦੇ ਕੋਲ ਖੜੇ ਸਨ, ਕੁਝ ਆਦਮੀ ਆ ਜਾ ਰਹੇ ਸਨ। ਬਾਪੂ ਨੂੰ ਸ਼ਾਇਦ ਨਿੰਬੂ ਦੇ ਰਸ ਦਾ ਮਿਲਿਆ ਪਾਣੀ ਪੇਸ਼ ਕੀਤਾ ਗਿਆ ਸੀ। ਅਜੇ ਕੇਵਲ ਇਕ ਘੁੱਟ ਪੀਤਾ ਹੋਵੇਗਾ ਕਿ ਜਵਾਹਰ ਲਾਲ ਜੀ ਸਾਹਮਣੇ ਆ ਗਏ। ਉਹਨਾਂ ਨੂੰ ਦੇਖ ਕੇ ਅਜਿਹੀ ਮਾਸੂਮ ਬੇਕਰਾਰ ਖ਼ੁਸ਼ੀ ਚਿਹਰੇ ਉਤੇ ਜ਼ਾਹਰ ਹੋਈ ਕਿ ਉਹ ਮੈਨੂੰ ਕਦੀ ਨਹੀਂ ਭੁੱਲ ਸਕਦੀ। ਜਿਵੇਂ ਕੋਈ ਬੱਚਾ ਕੋਈ ਬੜੀ ਚੰਗੀ ਸੁਵੰਨੀ ਚੀਜ਼ ਪ੍ਰਾਪਤ ਕਰਕੇ ਖਿੜ ਜਾਵੇ। ਗਲਾਸ ਹੱਥ ਵਿਚ ਸੀ; ਖ਼ੁਸ਼ੀ ਦੇ ਮਾਰੇ ਮੂੰਹ ਫੈਲਿਆ ਹੋਇਆ ਸੀ। ਲੋਕਾਂ ਨੇ ਕਿਹਾ, ਬੱਸ, ਹੁਣ ਤਾਂ ਇਹਨਾਂ ਨੂੰ ਇਕੱਲੇ ਹੀ ਛੱਡ ਦੇਣਾ ਮੁਨਾਸਿਬ ਹੋਵੇਗਾ,

ਕਮਜ਼ੋਰੀ ਕਈ ਦਿਨ ਰਹੀ। ਇੰਝ ਲਗਦਾ ਸੀ ਜਿਵੇਂ ਸਰੀਰ ਦੀ ਖੱਲ ਝੁਲਸ ਗਈ ਹੋਵੇ। ਉਹ ਪਹਿਲਾਂ ਵਾਲੀ ਬੱਚਿਆਂ ਜਹੀ ਮੁਲਾਇਮੀ ਜਾਂਦੀ ਰਹੀ, ਤੇ ਚਿਹਰਾ

ਹੋਰ ਤਰ੍ਹਾਂ ਦਾ ਹੋ ਗਿਆ ਸੀ।

ਤੇ ਫੇਰ 20 ਜਨਵਰੀ ਨੂੰ ਕਿਸੇ ਨੇ ਪ੍ਰਾਰਥਨਾ ਸਭਾ ਵਿਚ ਬੰਬ ਸੁੱਟਿਆ। ਮੁਲਜ਼ਮ ਫੜਿਆ ਗਿਆ, ਪਰ ਦੁਸ਼ਮਣਾਂ ਦੇ ਖ਼ੌਫ਼ਨਾਕ ਇਰਾਦਿਆਂ ਨੇ ਲੋਕਾਂ ਨੂੰ ਕਾਂਬਾ ਛੇੜ ਦਿਤਾ। ਕੀ ਵਿਰੋਧੀ ਇਸ ਹੱਦ ਤੀਕ ਵੀ ਜਾ ਸਕਦੇ ਹਨ ? ਕੀ ਇਹ ਵੀ ਸੰਭਵ ਹੋ ਸਕਦਾ ਹੈ ? ਕਿਸੇ ਤਰ੍ਹਾਂ ਯਕੀਨ ਨਹੀਂ ਸੀ ਆਉਂਦਾਂ ਕਿ ਕੋਈ ਹਿੰਦੋਸਤਾਨੀ ਇਸ ਪੱਧਰ ਤੀਕ ਡਿਗ ਸਕਦਾ ਹੈ। ਫੇਰ ਕੁਤਬ ਸਾਹਿਬ ਦਾ ਉਰਸ ਆ ਗਿਆ। ਮੇਰੇ ਸਾਥੀਆਂ ਨੇ ਨਿਸਚਾ ਕੀਤਾ ਕਿ ਮਹਾਤਮਾ ਜੀ ਨਾਲ ਤਾਂ ਉਹਨਾਂ ਦੇ ਖ਼ਾਸ ਲੋਕ ਜਾਣਗੇ। ਅਸੀਂ ਸਾਰੇ ਪਹਿਲਾਂ ਹੀ ਮਹਿਰੌਲੀ ਪਹੁੰਚ ਜਾਈਏ। ਇਕ ਦਿਨ ਪਹਿਲਾਂ ਜਾ ਕੇ ਮੈਂ ਦਰਗਾਹ ਦੀ ਮੁਰੰਮਤ ਤੇ ਇੰਤਜ਼ਾਮ ਦੇਖ ਆਈ ਸੀ। ਇਹੋ ਡਰ ਸੀ ਕਿ ਉਸ ਦਿਨ ਵਾਂਗ ਜੇ ਸਵਾਲ ਕਰ ਬੈਠੇ ਤਾਂ ਕੀ ਉੱਤਰ ਦੇਵਾਂਗੇ ?

ਦਰਗਾਹ ਦੇ ਦੋ ਪਾਸੇ ਅਹਿਗਰੀ ਵਾਲੰਟੀਅਰਾਂ ਤੇ ਸਰਹੱਦ ਦੇ ਸੁਰਖ਼ਪੋਸ਼ਾਂ ਨੇ ਸਫ਼ ਬਣਾਈ ਹੋਈ ਸੀ। ਉਹਨਾਂ ਦੇ ਵਿਚੋਂ ਦੀ ਬਾਪੂ ਲਾਠੀ ਟੇਕਦੇ, ਝੁਕੀ ਕਮਰ ਹੌਲੀ ਹੌਲੀ ਆ ਰਹੇ ਸਨ। ਉਹ ਅੱਜ ਬਹੁਤ ਦਿਨਾਂ ਬਾਅਦ ਅਜਿਹੇ ਇਕੱਠ ਵਿਚੋਂ ਲੰਘ ਰਹੇ ਸਨ। ਜਿਸ ਵਿਚ ਹਿੰਦੂ, ਸਿੱਖ, ਮੁਸਲਮਾਨ ਮੋਢੇ ਨਾਲ ਮੋਢਾ ਜੋੜੀ ਖੜੇ ਸਨ। 15 ਅਗਸਤ ਤੋਂ ਬਾਅਦ ਇਹ ਪਹਿਲਾ ਮੌਕਾ ਸੀ। ਮੁਹੱਬਤ, ਪਿਆਰ ਤੇ ਏਕਤਾ ਦਾ ਇਹ ਦ੍ਰਿੱਸ਼ ਦੇਖ ਕੇ ਉਹਨਾਂ ਨੂੰ ਕਿੰਨੀ ਖ਼ੁਸ਼ੀ ਹੋਈ ਹੋਵੇਗੀ।

ਉਹ ਸਮਾਂ ਅੱਜ ਵੀ ਮੇਰੀਆਂ ਅੱਖਾਂ ਅੱਗੇ ਹੈ ਜਦੋਂ ਗਾਂਧੀ ਜੀ ਹਿੰਦੂ ਮੁਸਲਮਾਨਾਂ ਦੇ ਝੁਰਮਟ ਵਿਚੋਂ ਮੁਸਕਰਾਉਂਦੇ; ਹੱਥ ਜੋੜੀ ਕੁਤਬ ਸਾਹਿਬ ਦੇ ਮਜ਼ਾਰ ਤੇ ਹਾਜ਼ਰ ਹੋਏ ਤਾਂ ਮੈਂ ਸਾਵਿੱਤ੍ਰੀ ਨੂੰ ਕਿਹਾ — "ਲਓ ਦੇਖੋ, ਅੱਜ ਇਕ ਜੀਉਂਦਾ ਰਿਸ਼ੀ, ਮੁਰਦਾ ਰਿਸ਼ੀ ਨਾਲ ਮੁਲਾਕਾਤ ਕਰਨ ਆਇਆ ਹੈ। ਸਭ ਹੱਸ ਰਹੇ ਸੀ, ਸਭ ਖ਼ੁਸ਼ ਸੀ। ਪ੍ਰਸਾਦ (ਤਬਰੁੱਕ) ਵੰਡਿਆ ਗਿਆ, ਤਾਂ ਪਹਿਲਾਂ ਵਾਂਗ ਬਿਨਾਂ ਮਜ਼ਹਬੀ ਵਿਤਕਰੇ ਦੇ ਲੋਕ ਇਕ ਦੂਜੇ ਤੇ ਢਹਿ ਢਹਿ ਪੈਂਦੇ ਸਨ।

ਮਹਾਤਮਾ ਜੀ ਚਬੂਤਰੇ ਉੱਪਰ ਗਾਓ ਤਕੀਏ ਨਾਲ ਲੱਗ ਕੇ ਬੈਠ ਗਏ ਤੇ ਹਰ ਪਾਸਿਉਂ ਫੁੱਲਾਂ ਦੀ ਵਰਖਾ ਹੋਣ ਲੱਗੀ। ਉਹ ਕਮਜ਼ੋਰ ਜ਼ਰੂਰ ਸਨ, ਪਰ ਖ਼ੁਸ਼ ਤੇ ਸ਼ਾਂਤ। ਦਰਗਾਹ ਦੇ ਸ਼ਜਾਦਾ ਨਸ਼ੀਨ ਹਲਾਲ ਸਾਹਿਬ ਉੱਠੇ, ਤੇ ਉਹਨਾਂ ਨੇ ਕੁਤਬ ਸਾਹਿਬ ਦੇ ਜੀਵਨ ਤੇ ਮੇਲ ਦੇ ਹਾਲਾਤ ਸੁਣਾਏ। ਕੁਝ ਇਤਿਹਾਸਕ ਘਟਨਾਵਾਂ ਦੀ ਚਰਚਾ ਕੀਤੀ। ਮੌਲਾਨਾ ਅਹਿਮਦ ਸਾਈਦ ਤੇ ਸ: ਸੰਤ ਸਿੰਘ ਨੇ ਤਕਰੀਰਾਂ ਕੀਤੀਆਂ। ਅੰਤ ਵਿਚ ਬਾਪੂ ਨੇ ਆਪ ਕਾਫ਼ੀ ਕੁਝ ਦਸਿਆ। ਪਰ ਮੈਂ ਉਸ ਸਮੇਂ ਪਤਾ ਨਹੀਂ ਕਿਥੇ ਗੁਆਚ ਗਈ। ਭਾਵੇਂ ਉਹਨਾਂ ਦੇ ਬਿਲਕੁਲ ਕੋਲ ਖੜ੍ਹੀ ਸੀ, ਪਰ ਇਸ ਦੇ ਬਿਨਾਂ ਹੋਰ ਕੁਝ ਨਾ ਸਮਝ ਸਕੀ ਨਾ ਸੁਣਿਆ, ਕਿ ਉਹਨਾਂ ਨੇ ਆਖਿਆ — "ਮੁਹੱਬਤ ਤੇ ਸਲੀਕਾ, ਇਹੋ ਕੁਤਬ ਸਾਹਿਬ ਦਾ ਮਿਸ਼ਨ ਸੀ, ਇਹੋ ਮੈਂ ਵੀ ਕਹਿੰਦਾ ਹਾਂ —।" ਮੈਂ ਡੂੰਘੀਆਂ ਸੋਚਾਂ ਵਿਚ ਲੱਥੀ ਹੋਈ ਸੀ।

ਮੈਂ ਸੋਚ ਰਹੀ ਸੀ ਕਿ ਹਜ਼ਰਤ ਕੁਤਬ ਸਾਹਿਬ ਨੇ ਕਿਵੇਂ ਅੱਜ ਤੋਂ ਸਦੀਆਂ ਪਹਿਲਾਂ ਆਪਣੇ ਸਮੇਂ ਦੇ ਹੈਵਾਨ ਬ੍ਰਿਤੀ ਇਨਸਾਨਾਂ ਨੂੰ ਇਸੇ ਤਰ੍ਹਾਂ ਮੁਹੱਬਤ ਤੇ

ਸੱਚਾਈ ਵਲ ਪ੍ਰੇਰਿਆ ਹੋਵੇਗਾ । ਕਿਵੇਂ ਉਹਨਾਂ ਬੇਰਹਿਮ, ਜਾਬਰ ਖ਼ੁਦਗਰਜ਼ ਲੋਕਾਂ ਨੂੰ ਰੱਬੀ ਸਿਫਤਾਂ ਦੇ ਭੇਤ, ਰਮਜ਼ਾਂ, ਤੇ ਬਖ਼ਸ਼ਿਸ਼ਾਂ ਬਾਰੇ ਸਮਝਾਇਆ ਹੋਵੇਗਾ । ਸ਼ਾਇਦ ਇਤਿਹਾਸ ਆਪਣੇ ਆਪ ਨੂੰ ਫੇਰ ਦੁਹਰਾ ਰਿਹਾ ਹੈ। ਇਸ ਵੇਲੇ ਫੇਰ ਬੀਤੇ ਦੇ ਵਰਕੇ ਉੱਥਲੇ ਜਾ ਰਹੇ ਹਨ। ਸਦੀਆਂ ਦੇ ਉਲਟ ਫੇਰ ਵਿਚ ਅਜਿਹੇ ਬਥੇਰੇ ਸੀਨ ਹੋਣਗੇ, ਜਿਨ੍ਹਾਂ ਉਪਰ ਪਰਦਾ ਪੈ ਚੁੱਕਾ ਹੈ, ਤੇ ਗੁਜ਼ਰ ਗਿਆਂ ਦੀਆਂ ਅੱਖਾਂ ਸਾਨੂੰ ਵੇਖ ਰਹੀਆਂ ਹੋਣਗੀਆਂ। ਕਾਸ਼ ! ਇਹ ਸਬਕ, ਕਦੀ ਨਾ ਭੁੱਲਣ ਵਾਲਾ ਸਬਕ ਹੋ ਜਾਂਦਾ ।

ਤੇ ਫੇਰ ਕੱਵਾਲ ਨੇ ਗ਼ਜ਼ਲ ਛੇੜ ਦਿੱਤੀ ।

ਕੁਸ਼ਤਗਾਨ-ਇ ਖੰਜਰ-ਇ ਤਸਲੀਮ ਰਾ...
ਹਰ ਜ਼ਮਾਨ ਅਜ਼ ਗ਼ੈਬ ਜਾਨ-ਇ ਦੀਗਰਸਤ

ਇਸ ਸ਼ਿਅਰ ਨੇ ਸਦੀਆਂ ਪਹਿਲਾਂ ਜੇਕਰ ਹਜ਼ਰਤ ਕੁਤਬ ਨੂੰ ਰੱਬੀ ਪਿਆਰ ਦੀ ਸਿਖਿਆ ਦਿੱਤੀ ਸੀ, ਤਾਂ ਇਹ ਮੌਜੂਦਾ ਸਮੇਂ ਦੇ ਮਸੀਹਾ ਨੂੰ ਵੀ ਸੱਚਾਈ ਦੀ ਕੁਰਬਾਨਗਾਹ ਉਤੇ "ਹੇ ਰਾਮ, ਹੇ ਰਾਮ" ਕਹਿੰਦੇ ਹੋਏ ਆਪਣਾ ਜੀਵਨ ਭੇਂਟ ਚੜ੍ਹਾ ਦੇਣ ਦਾ ਬੁਲਾਵਾ ਦੇ ਗਿਆ। ਇਸ ਦੇ ਕੁਝ ਹੀ ਦਿਨਾਂ ਬਾਅਦ ਬਾਪੂ ਨੇ ਵੀ ਸਦੀਵੀ ਜ਼ਿੰਦਗੀ ਪ੍ਰਾਪਤ ਕਰ ਲਈ ।

ਪਰ ਕੱਵਾਲੀ ਦੇ ਵੇਲੇ ਬਾਪੂ ਚਲੇ ਗਏ । ਇਕ ਸਿੱਖ ਜੋੜੇ ਨੇ ਵੀ ਕੱਵਾਲੀ ਤੇ ਭਜਨ ਸੁਣਾਏ । ਮੈਂ ਮੌਲਾਨਾ ਹਿਫ਼ਜ਼ੁਰਹਿਮਾਨ ਨੂੰ ਕਿਹਾ — "ਮੌਲਾਨਾ, ਤੁਹਾਨੂੰ ਤਾਂ ਕੱਵਾਲੀ ਸੁਣਨ ਦਾ ਪਹਿਲੀ ਵਾਰੀ ਮੌਕਾ ਮਿਲਿਆ ਹੋਵੇਗਾ ?" ਕਹਿਣ ਲਗੇ — "ਜੀ ਹਾਂ, ਪਰ ਸੁਣ ਕੇ ਜਾਵਾਂਗਾ ।" ਇਹ ਸਿਆਸਤ ਹੈ ਤੇ ਹੁਕਮ । ਮੈਨੂੰ ਤਾਂ ਅੰਤ ਤੀਕ ਰੁਕਣਾ ਪੈਣਾ । ਹਾਲਾਂਕਿ ਬੜਾ ਮਜ਼ਾ ਲੈ ਰਹੇ ਸਨ ।

ਬਾਹਰ ਨਿਕਲੀ ਤਾਂ ਸੁਰਖਪੋਸ਼ ਇਕ ਸੁਰਖ ਕਪੜੇ ਦਾ ਬੈਨਰ ਲਈ ਖਲੋਤੇ ਸਨ, ਜਿਸ ਉਪਰ ਵਡੇ ਵਡੇ ਸਫ਼ੈਦ ਅੱਖਰਾਂ ਵਿਚ ਲਿਖਿਆ ਸੀ — "ਸਰਹੱਦ ਦੇ ਖ਼ੁਦਾਈ ਖ਼ਿਦਮਤਗਾਰ ਹਿੰਦੂ ਮੁਸਲਮ ਸਿਖ ਏਕਤਾ ਚਾਹੁੰਦੇ ਹਨ" — ਟੈਮਪਰੇਰੀ ਰੈਸਟੋਰੈਂਟ ਵਿਚ ਹਿੰਦੂ ਮੁਸਲਮਾਨਾਂ ਨੂੰ ਚਾਹ ਪਿਲਾ ਰਹੇ ਸਨ, ਤੇ ਮੁਸਲਮਾਨ ਹਿੰਦੂਆਂ ਨੂੰ । ਇਥੇ ਅਸੀਂ ਵੀ ਸਾਰਿਆਂ ਨੇ ਚਾਹ ਪੀਤੀ ।

ਦਿੱਲੀ ਪੁਜ ਕੇ ਇੰਝ ਜਾਪਿਆ ਜਿਵੇਂ ਹਵਾ ਬਿਲਕੁਲ ਸੁਬਕ ਹੋ ਗਈ ਹੈ। ਕਦਮ ਤਿੱਖੇ ਉੱਠਣ ਲਗੇ । ਰੁੱਤ ਬਦਲ ਗਈ । ਮੈਂ ਖੁਲ੍ਹੀ ਹਵਾ ਵਿਚ ਸ਼ਾਂਤੀ ਦਾ ਸਾਹ ਲਿਆ । ਅੱਜ ਇਸ ਵਿਚ ਨਾ ਲਹੂ ਦੀ ਗੰਧ ਸੀ, ਨਾ ਬਦਲੇ ਦੀ ਤਪਸ਼ । ਸਾਰਿਆਂ ਦੇ ਚਿਹਰੇ ਉਪਰ ਸਕੂਨ ਸੀ । ਮੁਸਲਮਾਨ ਇੱਕਾ ਦੁੱਕਾ ਸੜਕਾਂ ਤੇ ਤੁਰਦੇ ਫਿਰਦੇ ਦਿਸੇ । ਪਨਾਹਗੀਰਾਂ ਦੀਆਂ ਤੀਉੜੀਆਂ ਵੀ ਖੁਲ੍ਹ ਗਈਆਂ ਸਨ । ਉਹਨਾਂ ਦੀਆਂ ਅੱਖਾਂ ਵਿਚੋਂ ਉਹ ਪਹਿਲਾਂ ਵਾਲੀ ਵਹਿਸ਼ਤ ਤੇ ਗੁੱਸੇ ਦੀ ਲਿਸ਼ਕ ਅਲੋਪ ਸੀ ।

ਪਰ ਬਾਪੂ ਖ਼ੁਸ਼ ਨਹੀਂ ਸਨ, ਸ਼ਾਂਤ ਨਹੀਂ ਸਨ, ਤਥਾ ਰੰਜੀਦਾ ਵੀ ਨਹੀਂ ਸਨ । ਜਿਵੇਂ ਕੋਈ ਤਬੀਬ ਮਰੀਜ਼ ਦੇ ਆਗਮ ਨੂੰ ਗਹਿਰੀਆਂ ਨਜ਼ਰਾਂ ਨਾਲ ਦੇਖ ਰਿਹਾ

ਹੋਵੇ, ਅਤੇ ਜ਼ਰਾ ਜਿੰਨੇ ਅੜਾਕੇ ਨਾਲ ਤੀਮਾਰਦਾਰਾਂ ਦੀ ਖ਼ੁਸ਼ੀ ਵਿਚ ਸ਼ਾਮਲ ਹੋਣ ਤੋਂ ਸੰਕੋਚ ਕਰੇ ।

ਅਸੀਂ ਸਾਰਿਆਂ ਨੇ ਖ਼ਬਰ ਸੁਣਾਈ — ਬਾਪੂ, ਹੁਣ ਤਾਂ ਦੁਨੀਆ ਹੀ ਬਦਲ ਗਈ । ਅਜਿਹਾ ਅਮਨ ਹੋ ਗਿਆ ਹੈ ਕਿ ਜਿੱਥੇ ਚਾਹੋ ਚਲੇ ਜਾਓ । ਮਸਜਿਦਾਂ ਵੀ ਖ਼ਾਲੀ ਹੋ ਰਹੀਆਂ ਹਨ । ਤੇ ਬਾਪੂ ਨੇ ਕਿਹਾ — "ਹੂੰ" । ਜਿਵੇਂ ਬੱਚੇ ਦੀ ਹਮਾਕਤ ਨੂੰ ਮਾਂ ਸੁਣੀ ਅਨਸੁਣੀ ਕਰ ਦਿੰਦੀ ਹੈ । ਇਸ "ਹੂੰ" ਵਿਚ ਉਹੀ ਗੱਲ ਸੀ ਕਿ ਅਜੇ ਤੁਸੀਂ ਬੱਚੇ ਹੋ । ਤੁਹਾਨੂੰ ਨਹੀਂ ਪਤਾ, ਮੇਰੀ ਉਂਗਲੀ ਹਿੰਦੋਸਤਾਨ ਦੀ ਨਬਜ਼ ਉਪਰ ਹੈ । ਅਜੇ ਆਰਾਮ ਕਿੱਥੇ !

ਇਕ ਦਿਨ ਖ਼ਬਰਾਂ ਸੁਣ ਕੇ ਦੌੜੀ ਗਈ ਕਿ ਮਹਾਤਮਾ ਜੀ ! ਕੀ ਤੁਸੀਂ ਪਾਕਿਸਤਾਨ ਜਾ ਰਹੇ ਹੋ ? ਮੈਂ ਵੀ ਚਲਾਂਗੀ ।

ਮੁਸਕਰਾਏ — "ਤੂੰ ਵੀ ਚਲੇਂਗੀ, ਮੇਰੇ ਨਾਲ ਜਾਣ ਵਾਲਿਆਂ ਨਾਲ ਤਾਂ ਟ੍ਰੇਨ ਭਰ ਜਾਵੇਗੀ, ਸਾਰੇ ਇਹੋ ਕਹਿੰਦੇ ਹਨ । ਪਰ ਮੈਂ, ਕਿਵੇਂ ਪਾਕਿਸਤਾਨ ਜਾ ਸਕਦਾ ਹਾਂ ? ਅਜੇ ਤਾਂ ਇਥੇ ਬਹੁਤ ਕੰਮ ਪਿਆ ਏ ।" ਕੁਝ ਦੇਰ ਠਹਿਰ ਕੇ ਮੈਂ ਪਰਤ ਆਈ, ਤੇ ਸ਼ਾਇਦ ਉਹਨਾਂ ਨਾਲ ਮੇਰੀ ਇਹ ਆਖ਼ਰੀ ਮੁਲਾਕਾਤ ਸੀ ।

# 3. ਪੁਰਾਣੇ ਕਿਲ੍ਹੇ ਦਾ ਮੁਸਲਮ ਕੈਂਪ

ਇਨ੍ਹਾਂ ਦਿਨਾਂ ਵਿਚ ਮੁਸਲਮ ਪਨਾਹਗੀਰਾਂ ਦੇ ਦੋ ਕੈਂਪ ਸਨ। ਮੈਂ ਦੋਹਾਂ ਦਾ ਹਾਲ ਅਲਗ ਅਲਗ ਇਸ ਲਈ ਲਿਖ ਰਹੀ ਹਾਂ ਕਿਉਂਕਿ ਮੇਰੇ ਖ਼ਿਆਲ ਵਿਚ ਇਨ੍ਹਾਂ ਵਿਚ ਇੰਨਾ ਸਪਸ਼ਟ ਫਰਕ ਸੀ ਕਿ ਉਹ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ।

ਪੁਰਾਣੇ ਕਿਲ੍ਹੇ ਦਾ ਕੈਂਪ ਕਿਸੇ ਨੇ ਨਹੀਂ ਬਣਾਇਆ ਸੀ, ਪਹਾੜ ਗੰਜ, ਕਰੋਲ ਬਾਗ, ਸ਼ੈਦੀਪੁਰਾ ਤੇ ਸਬਜ਼ੀ ਮੰਡੀ ਤੇ ਨੇੜੇ ਦੇ ਹੋਰ ਇਲਾਕਿਆਂ ਤੋਂ ਭੱਜ ਕੇ ਆਏ ਜ਼ਖਮੀ, ਬੁੱਢੇ, ਲੁੱਟੇ ਪੁੱਟੇ ਅਣਗਿਣਤ ਲੋਕੀਂ ਆਏ। ਉਹਨਾਂ ਨੇ ਪੁਰਾਣੇ ਕਿਲ੍ਹੇ ਵਿਚ ਪਨਾਹ ਲੀਤੀ। ਬੁੱਢੇ, ਬੱਚੇ ਤੇ ਔਰਤਾਂ, ਸਾਰੇ ਹੀ ਭੁੱਖ ਪਿਆਸ ਨਾਲ ਨਿਢਾਲ ਹੋ ਰਹੇ ਸਨ। ਕੋਲ ਹੀ ਟਿੱਲੇ ਤੇ ਮਟਕੇ ਸ਼ਾਹ ਦਾ ਮਜ਼ਾਰ ਸੀ, ਉਥੇ ਕੁਦਰਤ ਸ਼ਾਇਦ ਇਸੇ ਦਿਨ ਲਈ ਸ਼ਰਧਾਲੂਆਂ ਕੋਲੋਂ ਮਟਕੇ ਜਮ੍ਹਾਂ ਕਰਵਾ ਰਹੀ ਸੀ। ਮਜੌਰਾਂ ਨੇ ਬੜੇ ਖੁਲ੍ਹੇ ਦਿਲ ਨਾਲ ਇਹ ਮਿੱਟੀ ਦੇ ਮਟਕੇ ਮੰਗਣ ਵਾਲਿਆਂ ਨੂੰ ਦੇ ਦਿਤੇ। ਜਿਹੜਾ ਗਿਆ, ਲੈ ਆਇਆ। ਪਾਣੀ ਪੀਤਾ। ਤੇ ਜਦੋਂ ਰਾਸ਼ਣ ਮਿਲਿਆ, ਤਾਂ ਇਹਨਾਂ ਹੀ ਘੜਿਆਂ/ਮਟਕਿਆਂ ਨੂੰ ਤੋੜ ਕੇ ਇਹਨਾਂ ਦੇ ਪੈਂਦਿਆਂ ਵਿਚ ਖਿਚੜੀ ਜਾਂ ਚੌਲ ਵੀ ਰਿੰਨ੍ਹ ਲੀਤੇ। ਇਸੇ ਦੀਆਂ ਠੀਕਰੀਆਂ ਨਾਲ ਗਲਾਸ ਤੇ ਕਟੋਰੀਆਂ ਦਾ ਕੰਮ ਚਲਾ ਲਿਆ। ਮਨੁੱਖ ਚਾਹੇ ਤਾਂ ਇਸ ਦੀਆਂ ਲੋੜਾਂ ਕਿੰਨੀਆਂ ਸੌਖੀਆਂ ਪੂਰੀਆਂ ਹੋ ਸਕਦੀਆਂ ਹਨ।

ਨਵਾਬ ਅਲੀ ਨਾਂ ਦੇ ਇਕ ਠੇਕੇਦਾਰ ਦੀ ਲੱਖਾਂ ਰੁਪਿਆਂ ਦੀ ਖਰਾਦੀ ਹੋਈ ਤੇ ਰੰਦੀ ਹੋਈ ਵਧੀਆ ਇਮਾਰਤੀ ਲਕੜੀ ਦਾ ਪੁਰਾਣੇ ਕਿਲ੍ਹੇ ਵਿਚ ਢੇਰ ਲੱਗਾ ਹੋਇਆ ਸੀ। ਲੋਕਾਂ ਨੇ ਚਾਰ ਪਤਲੀਆਂ ਪਤਲੀਆਂ ਲੱਕੜੀਆਂ ਲੈ ਕੇ ਚੌਹਾਂ ਖੂੰਜਿਆਂ ਤੇ ਗੱਡ ਲਈਆਂ, ਤੇ ਉਹਨਾਂ ਉਪਰ ਆਪਣੀ ਇਕ ਚਾਦਰ, ਜਾਂ ਟਾਟ ਜਾਂ ਦੁਪੱਟਾ, ਜੋ ਮਿਲਿਆ, ਬੰਨ੍ਹ ਲਿਆ। ਛੱਤ ਜਿਹੀ ਬਣ ਗਈ। ਧੁੱਪ ਤੇ ਸਰਦੀ ਤੋਂ ਤੇ ਤ੍ਰੇਲ ਤੋਂ, ਸਭ ਦਾ ਪ੍ਰਬੰਧ ਕਰ ਲਿਆ। ਹੱਥੀਂ ਝਾੜ ਝੰਗੜ ਆਦਿ ਵੱਢ, ਲਕੜੀ ਦੇ ਫੱਟੇ ਧਰਤੀ ਤੇ ਰਖੇ। ਇਹੋ ਤਖਤਪੋਸ਼, ਇਹੋ ਪਲੰਘ।

(ਟਿੱਲੇ ਉਪਰ ਬਣੀ ਹੋਈ ਇਹ ਦਰਗਾਹ ਵਿਚ ਸਿਰਫ ਇਕ ਮਸਤ ਮਜਾਵਰ

ਰਹਿ ਗਿਆ ਸੀ, ਜਿਹਨੇ ਕੁਝ ਦਿਨ ਪਹਿਲਾਂ ਟਿੱਲੇ ਤੇ ਲੱਕੜੀਆਂ ਗੱਡ ਕੇ ਮਟਕੇ ਟੰਗਣੇ ਸ਼ੁਰੂ ਕਰ ਦਿਤੇ। ਲੋਕ ਦੇਖ ਕੇ ਹੱਸਦੇ ਸਨ। ਪਰ ਉਹ ਆਪਣੇ ਕੰਮ ਵਿਚ ਲੱਗਾ ਰਿਹਾ। ਜਦੋਂ 5 ਸਿਤੰਬਰ ਨੂੰ ਫਸਾਦ ਹੋ ਗਿਆ, ਤਾਂ ਇਹ ਮਟਕੇ ਭੱਜ ਕੇ ਆਉਣ ਵਾਲਿਆਂ ਦੇ ਕੰਮ ਆਏ। ਉਸ ਮਸਤ ਨੂੰ ਕਿਸੇ ਨੇ ਇਥੇ ਈ ਕਤਲ ਕਰ ਦਿਤਾ ਸੀ। ਉਸ ਤੋਂ ਮਟਕੇ ਮੰਗਣ ਦੀ ਲੋੜ ਹੀ ਨਾ ਰਹੀ। ਸਾਰੇ ਮਟਕੇ ਅੰਦਰੋਂ ਕੱਢ ਕੱਢ ਕੇ ਉਹ ਪਹਿਲਾਂ ਹੀ ਬਾਹਰ ਰੱਖ ਗਿਆ ਸੀ)

ਇਹ ਸੀ ਇਹਨਾਂ ਦੇ ਮਕਾਨ ਤੇ ਖੇਮੇ, ਤੇ ਇਹ ਸੀ ਉਹਨਾਂ ਦੇ ਜੀਵਨ ਦਾ ਸਹਾਰਾ। ਤੇ ਉਹ ਸਭ ਜ਼ਾਹਰਾ ਤੌਰ ਤੇ ਇਸੇ ਉਪਰ ਸ਼ਾਕਰ ਸਨ। ਲੋੜਾਂ ਨੂੰ ਵਧਾਓ, ਤਾਂ ਸ਼ੈਤਾਨ ਦੀ ਆਂਤ ਵਾਂਗ ਵਧਦੀਆਂ ਜਾਂਦੀਆਂ ਹਨ, ਤੇ ਘਟਾਓ ਤਾਂ ਇਹ ਇੰਨੀਆਂ ਸੰਖੇਪ ਹਨ, ਕਿ ਜਾਪਦਾ ਹੈ ਸਾਨੂੰ ਕਿਸੇ ਚੀਜ਼ ਦੀ ਲੋੜ ਹੀ ਨਹੀਂ। ਇਹੋ ਲਕੜੀਆਂ ਉਹਨਾਂ ਦੇ ਮਕਾਨ ਸਨ, ਤੇ ਇਹੋ ਅੱਗ ਬਾਲਣ ਤੇ ਰੋਟੀ ਆਦਿ ਪਕਾਉਣ ਸਮੇਂ ਉਹਨਾਂ ਨੂੰ ਬਾਲਣ ਦਾ ਕੰਮ ਵੀ ਦਿੰਦੀਆਂ ਸਨ। ਤੇ ਮਜ਼ੇਦਾਰ ਇਹ ਕਿ ਤਿੰਨ ਮਹੀਨੇ ਜਲਾਉਣ ਤੋਂ ਬਾਦ ਵੀ ਇੰਨੀਆਂ ਬਚ ਗਈਆਂ ਕਿ ਕੈਂਪ ਦੀ ਸਮਾਪਤੀ ਤੋਂ ਬਾਦ ਪੋਲੀਸ ਤੇ ਮਿਲਟਰੀ ਦੀ ਲੁੱਟ ਉਪ੍ਰੰਤ ਕਸਟੋਡੀਅਨ ਦੀ ਪ੍ਰਾਪਰਟੀ ਬਣੀਆਂ।

ਪੁਰਾਣੇ ਕਿਲ੍ਹੇ ਦੀ ਚਾਰਦੀਵਾਰੀ ਵਿਚ ਕੁਝ ਦਾਲਾਨ ਤੇ ਤਾਕ ਬਣੇ ਹੋਏ ਸਨ। ਇਹ ਤਾਕ ਇਕੋ ਬੰਦੇ ਦੇ ਬੈਠਣ ਜਾਂ ਲੰਮੇ ਪੈਣ ਲਈ ਬਣਾਏ ਗਏ ਹੋਣਗੇ। ਕੁਝ ਕੋਠੜੀਆਂ ਵੀ ਸਨ। ਇਕ ਬਾਬਰ ਦੀ ਬਣਵਾਈ ਹੋਈ ਮਸਜਿਦ ਵੀ ਸੀ, ਜੋ ਪਨਾਹਗੀਰਾਂ ਦੇ ਕੁਝ ਅਮੀਰ ਖ਼ਾਨਦਾਨਾਂ ਨੇ ਆਪਣੇ ਰਹਿਣ ਲਈਂ ਮੱਲ ਲਈ ਹੋਈ ਸੀ। ਫਾਟਕ ਦੇ ਕੋਲ ਦਾਲਾਨ ਵਿਚ ਇਕ ਸ਼ਫ਼ਾਖ਼ਾਨਾ ਬਣ ਗਿਆ। ਕਿਲ੍ਹੇ ਦੇ ਫਾਟਕ ਦੇ ਨਾਲ ਪੌੜੀ ਦੇ ਉੱਪਰ ਦਾ ਭਾਗ ਬਿਲਕੁਲ ਬੋਸੀਦਾ ਹੋ ਚੁਕਿਆ ਸੀ। ਇਥੇ ਵੱਡੇ ਤਾਕਾਂ ਨੂੰ ਦੋਪੱਟਾ ਤਾਣ ਕੇ ਔਰਤਾਂ ਬੈਠ ਗਈਆਂ। ਖੇਮੇ ਬਾਅਦ ਵਿਚ ਆਏ, ਤੇ ਦਵਾਈਆਂ ਉਸ ਤੋਂ ਪਿਛੋਂ। ਨਰਸ ਤੇ ਡਾਕਟਰ ਵੀ ਅਜੇ ਤੀਕ ਨਹੀਂ ਸੀ ਆਏ, ਪਰ ਬੱਚੇ ਆਉਣ ਲੱਗ ਪਏ।

ਉਹ ਬੱਚਾ ਜਿਸ ਦੇ ਆਉਣ ਤੇ ਘਰ ਵਿਚ ਮਹੀਨਿਆਂ ਬੱਧੀ ਢੋਲਕ ਵੱਜਦੀ ਸੀ, ਜਿਸ ਤੋਂ ਬਿਨਾਂ ਸਲਤਨਤ ਵੀਰਾਨ, ਘਰ ਬੇਰੌਣਕ, ਤੇ ਖ਼ਾਨਦਾਨ ਦਾ ਚਰਾਗ਼ ਗੁੱਲ ਹੋ ਜਾਂਦਾ ਸੀ, ਜਿਹਦੇ ਲਈ ਮੰਦਰਾਂ, ਮਸਜਿਦਾਂ ਤੇ ਦਰਗਾਹਾਂ ਦੀ ਖ਼ਾਕ ਛਾਣੀ ਜਾਂਦੀ ਹੈ, ਦੌਲਤ ਦੇ ਢੇਰ ਅਜਾਈਂ, ਤੇ ਇਲਾਕਿਆਂ, ਜ਼ਿਮੀਂਦਾਰੀਆਂ ਦੀ ਮਾਰ ਵੱਢ ਹੋ ਜਾਂਦੀ ਹੈ, ਉਹ ਬੱਚਾ ਇਸ ਕੈਂਪ ਵਿਚ ਬਿਨ ਬੁਲਾਏ ਮਹਿਮਾਨ ਵਾਂਗ ਹਰ ਰੋਜ਼ ਵਾਰਦ ਹੋਣ ਲੱਗਾ। ਨਾ ਕੋਈ ਨਰਸ ਸੀ, ਨਾ ਦਾਈ, ਬਿਨਾਂ ਕਿਸੇ ਤਰ੍ਹਾਂ ਦੀ ਡਾਕਟਰੀ ਮਦਦ ਦੇ ਇਕ ਇਕ ਦਿਨ ਵਿਚ ਪੰਦਰਾਂ ਪੰਦਰਾਂ ਬੱਚੇ, ਤੇ ਇਕ ਇਕ ਰਾਤ ਵਿਚ ਦਸ ਦਸ ਬੱਚੇ ਰੋਂਦੇ ਚੀਕਦੇ ਸੰਸਾਰ ਵਿਚ ਉਤਪੰਨ ਹੋਣ ਲਗੇ। ਇਹ ਇਕ ਅਜਿਹਾ ਮਸਲਾ ਸੀ, ਜਿਸ ਦਾ ਕੋਈ ਹੱਲ ਨਹੀਂ ਸੁੱਝਦਾ ਸੀ

ਨਾ ਮਾਪਿਆਂ ਦੀ ਪਰੇਸ਼ਾਨੀ ਲਾਹੇਵੰਦ ਸੀ, ਨਾ ਸਾਡੀ ਨਿਗਰਾਨੀ ਕਰਨ ਵਾਲਿਆਂ ਦੀ ਹਮਦਰਦੀ। ਜ਼ੁੰਮੇਦਾਰੀਆਂ ਵਿਚ ਵਾਧਾ ਹੋ ਰਿਹਾ ਸੀ, ਤੇ ਅਸੀਂ ਸਾਰੇ ਤੰਗ ਆ ਕੇ ਕਹਿੰਦੇ, ਰੱਬਾ, ਸਾਡੇ ਤੇ ਰਹਿਮ ਕਰ !

ਨਾ ਕੋਈ ਇਹਨਾਂ ਨੂੰ ਪੁੱਛਣ ਵਾਲੇ, ਨਾ ਖਿਡਾਉਣ ਵਾਲਾ। ਰਾਤ ਦੀ ਡੀਊਟੀ ਤੇ ਸਿਰਫ਼ ਇਕ ਦਾਈ। ਉਹ ਕੋਸ ਕੋਸ ਕੇ ਨਾੜੂ ਕੱਟਦੀ, ਤੇ ਪਟਕ ਪਟਕ ਕੇ ਨੁਹਾਉਂਦੀ। ਤੇ ਮਾਵਾਂ ਆਪਣਾ ਕਲੇਜਾ ਫੜ ਕੇ ਬਹਿ ਜਾਂਦੀਆਂ, ਪਰ ਸਾਹ ਨਾ ਉਭਾਸਰਦੀਆਂ। ਅੰਤ ਡਾਕਟਰ ਵੀ ਆ ਗਏ, ਤੇ ਦਾਈਆਂ ਵੀ। ਮਹਾਤਮਾ ਜੀ ਦਿੱਲੀ ਆ ਗਏ ਤੇ ਸੁਸ਼ੀਲਾ ਨਾਇਰ ਆਪਣੇ ਸਾਥੀਆਂ ਨਾਲ ਮਰੀਜ਼ਾਂ ਨੂੰ ਦੇਖਣ ਆਉਣ ਲੱਗੀ। ਦਵਾਈਆਂ ਵੀ ਆ ਗਈਆਂ, ਪਰ ਇਹ ਸਾਰਾ ਕੁਝ ਊਂਠ ਦੇ ਮੂੰਹ ਵਿਚ ਜ਼ੀਰੇ ਵਾਂਗ ਸੀ।

ਨਿੱਕੀਆਂ ਨਿੱਕੀਆਂ ਕੁੜੀਆਂ ਸੋਕੇ ਦੇ ਮਾਰੇ ਬੱਚਿਆਂ ਨੂੰ ਮੋਢਿਆਂ ਨਾਲ ਲਟਕਾਈ ਚਿਹਰਿਆਂ ਤੇ ਹਸਰਤ, ਬੇਵਸੀ, ਤੇ ਫਾਕਿਆਂ ਦੀਆਂ ਦਾਸਤਾਨਾਂ ਲਈ ਕਤਾਰਾਂ ਬੱਧੀ ਦੋ ਛਟਾਂਕ ਦੁੱਧ ਦੀ ਉਡੀਕ ਵਿਚ ਸਵੇਰ ਤੋਂ ਦੁਪਹਿਰ ਤੀਕ ਖੜ੍ਹੀਆਂ ਰਹਿੰਦੀਆਂ। ਹਰ ਮਾਂ ਚਾਹੁੰਦੀ ਕਿ ਉਸ ਦੇ ਬੱਚੇ ਨੂੰ ਵਾਧੂ ਦੁੱਧ ਮਿਲ ਜਾਵੇ, ਤਾਂ ਕਿ ਉਹਦੀਆਂ ਸੁੱਕੀਆਂ ਹੋਈਆਂ ਛਾਤੀਆਂ ਨੂੰ ਥੋੜ੍ਹਾ ਜਿਹਾ ਆਰਾਮ ਮਿਲੇ। ਹਰ ਕੁੜੀ ਮੁੰਡਾ ਜ਼ਿਦ ਕਰਦਾ ਕਿ ਥੋੜ੍ਹਾ ਜਿਹਾ ਹੋਰ ਦੇ ਦਿਓ, ਤਾਂ ਕਿ ਉਹਦੀਆਂ ਭੁੱਖੀਆਂ ਆਂਦਰਾਂ ਵੀ ਉਸ ਵਿਚ ਭਿੱਜ ਸਕਣ, ਪਰ ਅਸੂਲ ਦੇ ਪੱਕੇ, ਤੇ ਸਰਫਾ ਕਰਨ ਵਾਲੇ ਵਾਲੰਟੀਅਰ ਉਹਨਾਂ ਨੂੰ ਧੱਕੇ ਦੇ ਕੇ ਬਾਹਰ ਕੱਢ ਦਿੰਦੇ। ਜੇ ਉਹ ਇੰਝ ਨਾ ਕਰਦੇ ਤਾਂ ਸਵੇਰ ਦੀ ਚਾਹ ਕਿੱਦਾਂ ਬਣਦੀ ? ਤੇ ਉਹ ਸੁੱਕੀ ਰੋਟੀ ਕਾਹਦੇ ਵਿਚ ਭਿਉਂ ਕੇ ਆਪਣੇ ਸੰਘੋਂ ਹੇਠਾਂ ਉਤਾਰਦੇ ?

ਇਨਸਾਨਾਂ ਦਾ ਇਹ ਜੰਗਲ ਜਾਨਵਰਾਂ ਵਰਗੀ ਜ਼ਿੰਦਗੀ ਬਿਤਾ ਰਿਹਾ ਸੀ। ਲੋਕ ਹੱਥਾਂ ਤੇ ਲੈ ਕੇ ਜਾਂ ਕਾਗ਼ਜ਼ਾਂ ਤੇ ਠੀਕਰਾਂ ਤੇ ਖਾਂਦੇ, ਅਤੇ ਠੀਕਰਾਂ ਉਪਰ ਮਿੱਟੀ ਮਿਲੇ ਕਾਲੇ ਆਟੇ ਦੀਆਂ ਰੋਟੀਆਂ ਪਕਾਉਂਦੇ। ਤਵਾ, ਦੇਕਚੀ, ਤੇ ਗਲਾਸ, ਦਾ ਸਾਰਾ ਕੰਮ ਪੱਤਿਆਂ, ਤੇ ਮਟਕੇ ਦੀਆਂ ਠੀਕਰੀਆਂ ਤੋਂ ਲੈਂਦੇ। ਦੋ ਇੱਟਾਂ ਰੱਖ ਕੇ ਜੰਗਲ ਪਾਣੀ ਹੋ ਲੈਂਦੇ, ਤੇ ਕਦੀ ਕਦੀ ਇਹਨਾਂ ਹੀ ਦੋ ਇੱਟਾਂ ਨਾਲ ਰਸੋਈ ਉਸਾਰ ਲੈਂਦੇ। ਹੈਜ਼ਾ, ਪੇਚਿਸ਼, ਬੁਖ਼ਾਰ, ਭਾਵ ਇਹ ਕਿ ਕਿਹੜੀ ਬੀਮਾਰੀ ਸੀ ਜੋ ਇਥੇ ਨਹੀਂ ਸੀ। ਮੋਏ ਨੂੰ ਮਾਰੇ ਸ਼ਾਹ ਮਦਾਰ। ਰਹੀ ਸਹੀ ਕਸਰ ਸੱਪਾਂ ਨੇ ਪੂਰੀ ਕਰ ਦਿਤੀ। ਉਹਨਾਂ ਨੇ ਦਰਜਨਾਂ ਹੀ ਲੋਕਾਂ ਨੂੰ ਇਸ ਮੁਸੀਬਤ ਦੇ ਜੀਵਨ ਤੋਂ ਮੁਕਤੀ ਦੁਆਈ। ਸਿਤੰਬਰ ਵਿਚ ਖ਼ੁਦਾ ਦਾ ਕਹਿਰ ਬਾਰਸ਼ ਦੇ ਰੂਪ ਵਿਚ ਨਾਜ਼ਲ ਹੋਇਆ। ਲੋਕ ਗੋਡੇ ਗੋਡੇ ਚਿੱਕੜ ਵਿਚ ਅੰਬਰੀ ਛੱਤ ਹੇਠਾਂ ਇਕ ਦੂਜੇ ਨਾਲ ਚਿੰਬੜੇ ਹੋਏ ਮੌਤ ਦੀ ਉਡੀਕ ਕਰਨ ਲਗੇ।

ਕੈਂਪ ਦਾ ਕਮਾਂਡਰ ਆਪਣੇ ਸਟਾਫ਼ ਸਮੇਤ ਵਡੇ ਦਰਵਾਜ਼ੇ ਕੋਲ ਇਕ ਵਰਾਂਡਕੀ ਜਹੀ ਵਿਚ ਰਹਿੰਦਾ ਸੀ। ਉਹ ਇਸ ਵੀਰਾਨੇ ਦਾ ਸਭ ਤੋਂ ਵੱਡਾ ਹਾਕਮ ਸੀ। ਕਿਸੇ ਗਰੀਬ ਦਾ ਉਹਦੇ ਤੀਕ ਪੁੱਜਣਾ ਫ਼ਰਿਆਦ ਦੇ ਨਹਿਰ ਲਿਆਉਣ ਦੇ ਤੁੱਲ

ਸੀ। ਮੁਸਲਮਾਨ, ਤੇ ਫੇਰ ਸੱਚ ! ਕੌੜਾ ਕਰੇਲਾ ਤੇ ਨਿੰਮ ਚੜ੍ਹਿਆ। ਸਿਰਫ਼ ਲੋਕ ਸੇਵਾ ਦੇ ਜਜ਼ਬੇ ਨੇ ਉਹਨੂੰ ਮਜਬੂਰ ਕੀਤਾ ਸੀ, ਕਿ ਪਾਕਿਸਤਾਨ ਜਾਣ ਤੋਂ ਪਹਿਲਾਂ ਉਹਨੇ ਇਹ ਕੰਮ ਆਪਣੇ ਹੱਥ ਲੈ ਲਿਆ। ਪਰ ਉਹਨੂੰ ਜਲਦੀ ਸੀ ਕਿ ਕਿਸੇ ਤਰ੍ਹਾਂ ਖ਼ਤਮ ਹੋਵੇ, ਤੇ ਉਹ ਕਾਰਗੁਜ਼ਾਰੀ ਦੀ ਰਸੀਦ ਜੇਬ ਵਿਚ ਪਾ ਕੇ ਪਾਕਿਸਤਾਨ ਸਿਧਾਰੇ।

ਕੈਂਪ ਵਿਚ ਹਰੇਕ ਆਉਣ ਤੇ ਜਾਣ ਵਾਲੇ ਨੂੰ ਇਸ ਤੋਂ ਆਗਿਆ ਲੈਣੀ ਪੈਂਦੀ ਸੀ। ਪਾਕਿਸਤਾਨ ਜਾਣ ਦਾ ਪਰਮਿਟ ਵੀ ਇਹਦੇ ਰਾਹੀਂ ਹੀ ਮਿਲਦਾ ਸੀ। ਜਦੋਂ ਕੋਈ ਸਪੈਸ਼ਲ ਟਰੇਨ ਪਾਕਿਸਤਾਨ ਜਾਣ ਵਾਲੀ ਹੁੰਦੀ, ਤਾਂ ਉਸ ਵੇਲੇ ਬੜੀ ਰੇਲ ਪੇਲ ਹੁੰਦੀ। ਹਾਜ਼ਤਮੰਦਾਂ ਦੀਆਂ ਟੋਲੀਆਂ ਮੰਗਤਿਆਂ ਵਾਂਗ ਉਹਦੀ ਮਿਹਰ ਦੀ ਨਿਗਾਹ ਦੀ ਉਮੀਦਵਾਰੀ ਵਿਚ ਕਤਾਰਾਂ ਬੰਨ੍ਹੀ ਖੜ੍ਹੀਆਂ ਰਹਿੰਦੀਆਂ। ਕਈ ਹਾਜ਼ਤਮੰਦ ਕੱਢੇ ਤੇ ਫਿਟਕਾਰੇ ਵੀ ਜਾਂਦੇ। ਪਰ ਕਈ ਖ਼ੁਸ਼ਨਸੀਬਾਂ ਨੂੰ ਪਰਵਾਨਾ ਮਿਲ ਜਾਂਦਾ। ਸੁਣਿਆ ਹੈ ਇਸ ਕੈਂਪ ਦਾ ਪ੍ਰਬੰਧ ਪਾਕਿਸਤਾਨੀ ਦੂਤਾਵਾਸ ਦੇ ਹੱਥ ਵਿਚ ਸੀ। ਉਹਨਾਂ ਦੀ ਸਿਫ਼ਾਰਸ਼ ਤੇ ਰਾਸ਼ਨ, ਰੇਲ, ਦਵਾਈਆਂ ਤੇ ਹਵਾਈ ਜਹਾਜ਼ ਦਾ ਪ੍ਰਬੰਧ ਹਿੰਦੋਸਤਾਨੀ ਹਕੂਮਤ ਕਰਦੀ ਸੀ। ਪਾਕਿਸਤਾਨੀ ਹਕੂਮਤ ਕੋਲੋਂ ਵੀ ਇਥੇ ਮਦਦ ਪੁਜਦੀ ਸੀ। ਰਾਸ਼ਨ ਦੀ ਵੰਡ ਵੀ ਇਹੋ ਲੋਕ ਕਰਦੇ ਸਨ।

## 4. ਕੈਂਪ ਦਾ ਹਸਪਤਾਲ

ਕੇਵਲ ਪੁਰਾਣੇ ਕਿਲ੍ਹੇ ਦੇ ਪਨਾਹਗੀਰਾਂ ਦੀ ਗਿਣਤੀ ਅੱਠ ਹਜ਼ਾਰ ਸੀ, ਤੇ ਲੋਕ ਦਸਦੇ ਸਨ ਕਿ ਸਿਤੰਬਰ ਵਿਚ ਅੱਸੀ ਹਜ਼ਾਰ ਰਹਿ ਚੁੱਕੀ ਹੈ। ਵੱਡੇ ਤਾਕ, ਗਲੀ ਸੜੀ ਸਹਿਦਰੀ, ਤੇ ਚਬੂਤਰੇ ਉਪਰ ਲੱਗੇ ਖ਼ੈਮੇ ਸਭ ਜ਼ਖ਼ਮੀ ਰੋਗੀਆਂ ਨਾਲ ਭਰੇ ਪਏ ਸਨ। ਇਹਨਾਂ ਵਿਚ ਇਕ ਉਪਰ ਬੈਠੀਆਂ ਚਾਰ ਦਾਈਆਂ ਲੜਦੀਆਂ ਰਹਿੰਦੀਆਂ ਸਨ। ਇਹਨਾਂ ਵਿਚੋਂ ਇਕ ਕਹਿੰਦੀ ਸੀ ਕਿ ਪਿਛਲੇ ਡੇਢ ਮਹੀਨੇ ਵਿਚ ਜਿੰਨਾ ਕੰਮ ਮੈਂ ਕੀਤਾ, ਹੋਰ ਕੋਈ ਕਰਕੇ ਵਿਖਾਵੇ, ਤਾਂ ਜਾਣਾਂ। ਪਰ ਕੌਣ ਕਦਰ ਕਰਦੇ। ਹੁਣ ਦੇਖ ਲਉ, ਪਾਕਿਸਤਾਨ ਜਾਣ ਦਾ ਪਾਸ ਮਿਲ ਗਿਆ, ਪਰ ਕਿਸੇ ਕੋਲੋਂ ਇੰਨਾ ਨਹੀਂ ਹੋ ਸਕਿਆ ਕਿ ਮਿਉਂਸਪੈਲਿਟੀ ਕੋਲੋਂ ਤਨਖ਼ਾਹ ਦੁਆ ਦੇਂਦਾ। ਇਕ ਦਿਨ ਵਿਚ ਮੈਂ ਪੰਜਾਹ ਬੱਚੇ ਜਣਵਾਏ ਹਨ। ਇਹਦੇ ਬਾਵਜੂਦ ਡਾਕਟਰ ਦੇ ਮੂੰਹੋਂ ਇਕ ਸ਼ਬਦ ਵੀ ਤਾਰੀਫ਼ ਦਾ ਨਹੀਂ ਨਿਕਲਦਾ। ਇਹਦੇ ਤੁਰੰਤ ਪਿਛੋਂ ਦੂਜੀ ਦਾਈ ਆਪਣਾ ਬੜੱਪਣ ਦਸਣ ਲੱਗ ਪੈਂਦੀ। ਮੈਂ ਕੋਈ ਘੱਟ ਕੰਮ ਕੀਤਾ ? ਜ਼ਰਾ ਡਾਕਟਰ ਨੂੰ ਤਾਂ ਪੁੱਛੋ। ਤੂੰ ਤਾਂ ਬੰਨੋ ਉਦੋਂ ਆਈ ਵੀ ਨਹੀਂ ਸੀ। ਇਹ ਬਾਹਰਵਾਂ ਸੂੰਨ ਹੋ ਗਈਆਂ ਸੀ। ਕੱਲੀ ਨੇ ਹਫ਼ਤਾ ਬਿਤਾਇਆ। ਤੇ ਫੇਰ ਤੀਜੀ ਆਪਣਾ ਰਾਗ ਛੇੜ ਦਿੰਦੀ, ਫੇਰ ਚੌਥੀ। ਪਰ ਕੁਝ ਨਾ ਮਿਲਣ ਦਾ ਦੁੱਖੜਾ ਵੀ ਨਾਲ ਨਾਲ ਰੋਈ ਜਾਂਦੀਆਂ।

ਇਕ ਦਿਨ ਮੈਂ ਪੁਛਿਆ — ਕੀ ਕੈਂਪ ਖ਼ਤਮ ਹੋਣ ਤੇ ਤੁਸੀਂ ਆਪਣੀ ਨੌਕਰੀ ਤੇ ਵਾਪਸ ਜਾਉਗੀਆਂ ? ਕਹਿਣ ਲਗੀਆਂ — "ਅਸੀਂ ਐਵੇਂ ਈ ਭਲੀਆਂ ਇਸ

ਆਜ਼ਾਦੀ ਤੋਂ । ਸਾਨੂੰ ਤਾਂ ਬੱਸ ਤਨਖ਼ਾਹ ਦੁਆ ਦਿਓ । ਮਿਉਂਸਪੈਲਿਟੀ ਨੇ ਹੀ ਤਾਂ ਸਾਨੂੰ ਭੇਜਿਆ । ਤਨਖ਼ਾਹ ਕਿਉਂ ਨਾ ਦੇਵੇਗੀ ? ਕਿਸੇ ਤਰ੍ਹਾਂ ਪੈਸਾ ਮਿਲੇ, ਤੇ ਪਾਕਿਸਤਾਨ ਜਾਈਏ ।"

ਇਕ ਨੇ ਸ਼ਿਕਾਇਤ ਕੀਤੀ — "ਇਹ ਹਿੰਦੂ ਤੀਵੀਆਂ ਸਾਡਾ ਮਜ਼ਾਕ ਉਡਾਉਣ ਕਿਉਂ ਆਉਂਦੀਆਂ ਨੇ ? ਦੇਖ ਦੇਖ ਕੇ ਹੱਸਦੀਆਂ, ਤੇ ਸਾਡੇ ਜ਼ਖ਼ਮਾਂ ਤੇ ਲੂਣ ਪਾਉਂਦੀਆਂ ਹਨ ।"

ਮੈਂ ਕਿਹਾ — "ਤੁਹਾਨੂੰ ਐਵੇਂ ਈ ਗ਼ਲਤਫਹਿਮੀ ਹੋਈ ਏ । ਮੈਨੂੰ ਤਾਂ ਅਜਿਹੀ ਕੋਈ ਤੀਵੀਂ ਨਹੀਂ ਮਿਲੀ ਜੋ ਇੰਨੀ ਬੇਰਹਿਮ ਹੋਵੇ, ਜੋ ਤੁਹਾਡੀ ਮੁਸੀਬਤ ਤੇ ਖ਼ੁਸ਼ ਹੋਵੇ ।" ਬਸ, ਬਿਫਰ ਗਈਆਂ — "ਤੁਹਾਨੂੰ ਕੀ ਪਤਾ, ਸਾਡੇ ਤੇ ਕੀ ਬੀਤ ਰਹੀ ਏ । ਹੁਣ ਤਾਂ ਇਹਨਾਂ ਦੀ ਸ਼ਕਲ ਦੇਖਣ ਨੂੰ ਜੀਅ ਨਹੀਂ ਕਰਦਾ । ਇਹਨਾਂ ਨੇ ਹੀ ਤਾਂ ਸਾਰਾ ਪੁਆੜਾ ਪਾਇਐ ।"

ਛੇਤੀ ਹੀ ਉਹਨਾਂ ਨੂੰ ਤਨਖ਼ਾਹ ਮਿਲ ਗਈ, ਤੇ ਉਹ ਪਾਕਿਸਤਾਨ ਤੁਰ ਗਈਆਂ । ਪਰ ਜਦੋਂ ਤਕ ਰਹੀਆਂ, ਹਿੰਦੂਆਂ ਵਿਰੁਧ ਪ੍ਰਾਪੇਗੰਡਾ ਕਰਦੀਆਂ ਰਹੀਆਂ । ਹਾਲਾਂਕਿ ਲੇਡੀ ਡਾਕਟਰ ਹਿੰਦੂ, ਨਰਸਾਂ ਹਿੰਦੂ ਤੇ ਈਸਾਈ, ਪਰ ਉਹਨਾਂ ਨੂੰ ਕੀ ?

ਗੰਦਗੀ, ਚਿੱਕੜ ਤੇ ਦੁਰਗੰਧ ਨਾਲ ਸਾਡਾ ਦਿਮਾਗ਼ ਫਟਿਆ ਜਾ ਰਿਹਾ ਸੀ । ਹਸਪਤਾਲ ਕਿਉਂਕਿ ਕੁਝ ਉੱਚੀ ਥਾਂ ਤੇ ਸੀ, ਇਸ ਲਈ ਇਹ ਕਾਫ਼ੀ ਸੁਰਖਸ਼ਤ ਰਿਹਾ । ਹਸਪਤਾਲ ਦੀ ਹੀ ਸਹਿਦਰੀ ਵਿਚ ਰਾਸ਼ਨ ਦੀਆਂ ਬੋਰੀਆਂ ਰਖੀਆਂ ਹੋਈਆਂ ਸਨ, ਤੇ ਸਾਹਮਣੇ ਵਰਾਂਡੇ ਵਿਚ ਦੋ ਚੁੱਲ੍ਹੇ ਬਣੇ ਹੋਏ ਸਨ, ਜਿਨ੍ਹਾਂ ਉਤੇ ਦੁੱਧ ਤੇ ਖਿਚੜੀ ਦੀ ਦੇਗ਼ ਚੜ੍ਹਦੀ ਸੀ । ਦਵਾਈਆਂ ਤੇ ਟੀਨ ਦੀਆਂ ਚੀਜ਼ਾਂ ਦਾ ਸਟੋਰ ਵੀ ਇਥੇ ਈ ਸੀ । ਸੱਜੇ ਪਾਸੇ ਦਾ ਜੋ ਖੇਮਾ ਸੀ, ਉਸ ਵਿਚ ਦਾਈਆਂ, ਹਸਪਤਾਲ ਦਾ ਸਟਾਫ਼, ਮਰਦ ਕੰਮ ਕਰਨ ਵਾਲੇ, ਬਾਵਰਚੀ ਤੇ ਤਮਾਸ਼ਬੀਨ ਸਾਰੇ ਹੀ ਜਮ੍ਹਾ ਰਹਿੰਦੇ ਸਨ । ਦੂਜੇ ਪਾਸੇ ਕੋਣੇ ਵਿਚ ਲੇਡੀ ਡਾਕਟਰ ਦੀ ਕੁਰਸੀ ਮੇਜ਼ ਸੀ । ਇਥੇ ਇਕ ਪਲੰਘ ਉਪਰ ਲਾਲ ਕਿਲ੍ਹੇ ਤੋਂ ਨੱਸਿਆ ਹੋਇਆ ਲੈਫ਼ਟੀਨੈਂਟ ਸਫਲ ਲੰਮਾ ਪਿਆ ਹੋਇਆ ਸਾਰਾ ਦਿਨ ਗੱਲਾਂ ਕਰਦਾ ਰਹਿੰਦਾ । ਕੋਲ ਹੀ ਕਨਾਤ ਲਾ ਕੇ ਇਕ ਖੇਮੇ ਵਿਚ ਜ਼ੱਚਾਖ਼ਾਨਾ ਬਣਾ ਲਿਆ ਗਿਆ ਸੀ । ਤੇ ਇਕ ਦੂਜੇ ਨਾਲ ਮਿਲੇ ਹੋਏ ਚਾਰ ਖੇਮੇ ਰੋਗੀਆਂ ਨਾਲ ਭਰੇ ਹੋਏ ਸਨ ।

ਹੇਠਾਂ ਜਿਥੋਂ ਤੀਕ ਨਜ਼ਰ ਜਾਂਦੀ ਖੇਮਿਆਂ ਤੇ ਟੀਨ ਦੀਆਂ ਚਾਦਰਾਂ ਦੀਆਂ ਛੱਤਾਂ ਦਾ ਬੇਤਰਤੀਬ ਢੇਰ ਦਿਸਦਾ ਸੀ । ਜਿਨ੍ਹਾਂ ਵਿਚ ਨੰਗੇ ਬੱਚੇ, ਮੈਲੀਆਂ ਕੁਚੈਲੀਆਂ ਜ਼ਨਾਨੀਆਂ, ਨੰਗੇ ਸਿਰ ਲੜਕੀਆਂ ਤੇ ਗੁੱਸੇ ਨਾਲ ਭਰੇ ਪੀਤੇ ਮਰਦ ਹਰ ਵੇਲੇ ਆਉਂਦੇ ਜਾਂਦੇ ਰਹਿੰਦੇ ਸਨ ।

ਪਹਿਲੇ ਦਿਨ ਜਦੋਂ ਮੈਂ ਮਰੀਜ਼ਾਂ ਨੂੰ ਖਾਣਾ ਵੰਡਾਇਆ, ਤਾਂ ਸਾਰੇ ਬੋਲ ਪਏ ਕਿ ਅੱਜ ਤਾਂ ਇਸ ਖਿਚੜੀ ਵਿਚ ਘਿਉ ਦੀ ਖ਼ੁਸ਼ਬੂ ਵੀ ਹੈ । ਮੈਂ ਪੁਛਿਆ, ਕੀ ਪਹਿਲਾਂ ਘਿਉ ਨਹੀਂ ਪੈਂਦਾ ਸੀ ? ਗੋਦਾਮ ਦੇ ਮੁਖੀ ਨੇ ਕਿਹਾ — ਕਿਉਂ ਨਹੀਂ, ਹਰ ਰੋਜ਼ ਦਿਤਾ ਜਾਂਦਾ ਹੈ (ਪਰ ਉਹ ਘਿਓ ਸਟਾਫ਼ ਦੇ ਪਰਾਉਂਠਿਆਂ ਨੂੰ ਲਗਦਾ ਸੀ । ਇਹ

ਮੈਨੂੰ ਬਾਅਦ ਵਿਚ ਪਤਾ ਲੱਗਾ) ।

ਬੱਚਿਆਂ ਦੇ ਲਈ ਦੁੱਧ ਦੇ ਟੀਨ ਖੋਲ੍ਹ ਕੇ ਦੇਗ ਵਿਚ ਪਾ ਦਿਤੇ ਜਾਂਦੇ, ਤੇ ਏਦਾਂ ਦੁੱਧ ਦੀ ਇਕ ਪੂਰੀ ਦੇਗ ਤਿਆਰ ਹੋ ਜਾਂਦੀ । ਪਤਾ ਨਹੀਂ ਪਹਿਲਾਂ ਕੌਣ ਵੰਡਦਾ ਹੁੰਦਾ ਸੀ । ਪਰ ਜਦੋਂ ਮੈਂ ਪਹਿਲੇ ਦਿਨ ਆਪਣੀ ਧੀ ਤੇ ਇਕ ਈਰਾਨੀ ਕੁੜੀ ਮਾਹਗੁੱਲ ਨੂੰ ਦੁੱਧ ਵੰਡਣ ਤੇ ਲਾਇਆ, ਤਾਂ ਪਤਾ ਲੱਗਾ ਕਿ ਛੋਟੇ ਬੱਚਿਆਂ ਨੂੰ ਇਕ ਇਕ ਪਾ ਦੁੱਧ ਦੇਣ ਤੋਂ ਬਾਅਦ ਉਹਨਾਂ ਦੇ ਵੱਡੇ ਭੈਣ ਭਰਾਵਾਂ ਨੂੰ ਵੀ ਮਿਲਿਆ ਹੈ । ਸੁਸ਼ੀਲਾ ਨੇ ਸੁਣਿਆ, ਤਾਂ ਬਹੁਤ ਖ਼ੁਸ਼ ਹੋਈ । ਕਹਿਣ ਲੱਗੀ, ਚਲੋ ਹੁਣ ਬੱਚਿਆਂ ਤੇ ਮਰੀਜ਼ਾਂ ਨੂੰ ਖਾਣਾ ਤੇ ਦੁੱਧ ਤਾਂ ਠੀਕ ਮਿਲ ਜਾਇਆ ਕਰੇਗਾ ।

ਲੋਕਾਂ ਨੇ ਦਸਿਆ ਕਿ ਤੁਹਾਡੇ ਤੋਂ ਪਹਿਲਾਂ ਇਕ ਦਿਨ ਮਹਾਤਮਾ ਜੀ ਕੈਂਪ ਆਏ, ਤਾਂ ਪਨਾਹਗੀਰਾਂ ਨੇ ਉਹਨਾਂ ਦੀ ਮੋਟਰ ਘੇਰ ਲਈ । ਸਖ਼ਤ ਲਫ਼ਜ਼ ਵੀ ਕਹੇ, ਵਿਰੋਧੀ ਨਾਹਰੇ ਵੀ ਲਾਏ । ਤੇ ਬਹੁਤ ਹੀ ਭੜਕਾਊ ਗੱਲ ਬਾਤ ਹੋਈ ।

ਹੁਣ ਵੀ ਲੋਕ ਗੁੱਸੇ ਵਿਚ ਭਰੇ ਹੋਏ ਸਨ । ਔਰਤਾਂ ਨੂੰ ਜ਼ਰਾ ਛੇੜ ਲਓ, ਤਾਂ ਚੀਕਣ ਡਹਿ ਪੈਂਦੀਆਂ — "ਇਹ ਵੀ ਕੋਈ ਮੁਕਾਬਲਾ ਸੀ ? ਇਹ ਵੀ ਕੋਈ ਮਰਦਾਨਗੀ ਸੀ ? ਪਿੱਠ ਵਿਚ ਛੁਰਾ ਮਾਰ ਕੇ ਆਕੜੇ ਫਿਰਦੇ ਨੇ । ਬੜੇ ਬਹਾਦਰ ਬਣੇ ਆ । ਪੰਜਾਬ ਤੋਂ ਜੁੱਤੀਆਂ ਖਾ ਕੇ ਆਏ । ਇਥੇ ਨਿਹੱਥਿਆਂ ਨੂੰ ਮਾਰ ਕੇ ਸੂਰਮੇ ਬਣੇ ਫਿਰਦੇ ਨੇ ।"

ਬੇਸ਼ੁਮਾਰ ਸੰਦੂਕਾਂ, ਟਰੰਕਾਂ ਵਿਚਕਾਰ ਬੈਠੀ ਹੋਈ ਇਕ ਕਜ਼ਲਬਾਸ਼ ਬੇਗਮ ਮਿਲੀ । ਰੇਸ਼ਮੀ ਕਪੜੇ, ਹਲਕਾ ਫੁਲਕਾ ਨਫੀਸ ਗਹਿਣਾ, ਚਾਂਦਰਾਂ ਦੀ ਕਨਾਤ ਲਾਈ, ਤੇ ਦਰੀਆਂ ਵਿਛਾਈ ਬੈਠੀ ਸੀ, ਤੇ ਜ਼ੋਰ ਜ਼ੋਰ ਦੀ ਬੋਲ ਰਹੀ ਸੀ — "ਬੜੇ ਮਰਦ ਬਣੇ ਨੇ, ਨਾਮਰਦ ਕਿਤੋਂ ਦੇ, ਔਰਤਾਂ ਤੇ ਬੱਚਿਆਂ ਉਪਰ ਹੱਥ ਚੁੱਕ ਕੇ ਸੂਰਮਗਤੀ ਦੀ ਧੌਂਸ ਜਮਾਉਣ ਤੁਰੇ ਨੇ, ਜ਼ਰਾ ਖੁਲ੍ਹੇ ਮੈਦਾਨ ਵਿਚ ਅਸਾਂ ਜ਼ਨਾਨੀਆਂ ਨਾਲ ਟੱਕਰ ਤਾਂ ਲੈ ਕੇ ਦੇਖ ਲੈਣ, ਇਹਨਾਂ ਨੂੰ ਜੁੱਤੀਆਂ ਨਾਲ ਨਾ ਕੁੱਟ ਸੁਟੀਏ, ਤਾਂ ਆਖਣਾ । ਇਹ ਵੀ ਕੋਈ ਮੁਕਾਬਲਾ ਸੀ ? ਇਹਨਾਂ ਦੇ ਹੱਥ ਤਾਂ ਕਿਰਪਾਨ ਸੀ, ਸਾਡੇ ਕੋਲ ਕੀ ਸੀ ? ਸਾਡੇ ਹੱਥ ਵਿਚ ਵੀ ਛੁਰੀ ਹੋਵੇ, ਤਾਂ ਮੁਕਾਬਲਾ ਦੇਖ ਲੈਣ — ।"

ਮੈਂ ਆਪਣੇ ਦਿਲ ਵਿਚ ਕਿਹਾ — ਜਿਸ ਤਨ ਲੱਗੇ, ਸੋ ਤਨ ਜਾਣੇ । ਜੇ ਇਹ ਟਰੰਕ ਤੇਰੇ ਕੋਲ ਨਾ ਹੁੰਦੇ ਤਾਂ ਤੂੰ ਵੀ ਇੰਨਾਂ ਗਰਜਣ ਦੀ ਬਜਾਏ ਪਿੰਡਾ ਲੁਕਾਉਣ ਲਈ ਉਸ ਔਰਤ ਵਾਂਗ ਦੋ ਬਟਨ ਮੰਗ ਰਹੀ ਹੁੰਦੀ, ਜਿਹੜੀ ਨਾਲ ਦੀ ਝੌਂਪੜੀ ਵਿਚ ਬੈਠੀ ਹੈ । ਉਸ ਵਿਚ ਬਿਨਾਂ ਬਟਨਾਂ ਦੇ ਗਲਵੇਂ ਵਾਲੀ ਕਮੀਜ਼ ਵਾਲੀ ਤੀਵੀਂ ਤੇ ਦੋ ਜਵਾਨ ਨੰਗੇ ਸਿਰ ਕੁੜੀਆਂ ਬੈਠੀਆਂ ਸਨ । ਮੈਂ ਉਹਨਾਂ ਨੂੰ ਕਿਹਾ ਕਿ ਤੁਸੀਂ ਬਾਹਰ ਜਾ ਕੇ ਕੋਈ ਕੰਮ ਕਿਉਂ ਨਹੀਂ ਕਰਦੀਆਂ, ਸਾਰਾ ਦਿਨ ਬੈਠੀਆਂ ਰਹਿੰਦੀਆਂ ਹੋ ? ਉਹ ਅੱਖਾਂ ਵਿਚ ਅੱਥਰੂ ਭਰ ਕੇ ਬੋਲੀਆਂ — ਕਿਥੇ ਜਾਈਏ ? ਦੇਖਦੇ ਨਹੀਂ ਸਾਡੇ ਸਿਰਾਂ ਉੱਪਰ ਦੁਪੱਟੇ ਤਕ ਤਾਂ ਹੈਨ ਨਹੀਂ । ਇਕ ਮਹੀਨੇ ਵਿਚ ਕੁਰਤਾ ਵੀ

ਲੀਰ ਲੀਰ ਹੋ ਗਿਆ ਹੈ। ਕਿਤੋਂ ਕਪੜੇ ਮਿਲ ਜਾਣ, ਤਾਂ ਬਾਹਰ ਨਿਕਲੀਏ।

ਤੇ ਇਹ ਸੱਚਾਈ ਸੀ ਕਿ ਦੋਂਹ ਚੌਂਹ ਨੂੰ ਛੱਡ ਕੇ ਜਿਹੜੇ ਆਪਣਾ ਸਾਮਾਨ ਲੈ ਕੇ ਆਏ ਸਨ, ਬਾਕੀਆਂ ਦੇ ਜਿਸਮ ਉਪਰ ਓਹੀ ਅਧੂਰੇ ਕਪੜੇ ਸਨ, ਜਿਹੜੇ ਉਹ ਘਰ ਅੰਦਰ ਪਹਿਨਦੇ ਸਨ। ਡੇਢ ਮਹੀਨਾ ਹੋ ਚੁਕਿਆ ਸੀ, ਸਾਬਣ ਤਕ ਨਸੀਬ ਨਹੀਂ ਸੀ ਹੋਇਆ, ਜੋ ਧੋਣ ਨਾਲ ਹੀ ਕੁਝ ਮੈਲ ਲੱਥਦੀ।

ਰੱਬ ਭਲਾ ਕਰੇ ਈਸਾਈ ਮਿਸ਼ਨਰੀਆਂ ਦਾ ਕਿ ਇਸ ਮੌਕੇ ਤੇ ਵੀ ਆਪਣੀ ਸਫ਼ਾਈ, ਹਮਦਰਦੀ, ਰਹਿਮਦਿਲੀ ਲੈ ਕੇ ਆ ਗਈਆਂ। ਬਹੁਤ ਛੇਤੀ ਅੱਧੀ ਕੀਮਤ ਤੇ ਖ਼ਰੀਦੇ ਹੋਏ ਸਾਬਣ ਨਾਲ ਕਈਆਂ ਦੀ ਸੜਾਂਦ ਦੂਰ ਹੋ ਗਈ। ਉਹਨਾਂ ਨੇ ਲੋੜ ਦੀਆਂ ਹੋਰ ਚੀਜ਼ਾਂ ਵੀ ਸਸਤੇ ਭਾਅ ਵੇਚਣੀਆਂ ਸ਼ੁਰੂ ਕੀਤੀਆਂ। ਜਿਹੜੇ ਅੱਧਾ ਮੁੱਲ ਵੀ ਦੇਣ ਦੀ ਹਿੰਮਤ ਨਹੀਂ ਸੀ ਰਖਦੇ, ਉਹਨਾਂ ਲਈ ਜੋ ਮਿਲਿਆ, ਮੈਂ ਲੈ ਆਈ। ਇਸ ਤਰ੍ਹਾਂ ਹਜ਼ਾਰ ਵਿਚੋਂ ਪੰਜ ਸੌ ਦੇ ਕਪੜੇ ਧੋਤੇ ਗਏ। ਕੰਧ ਨਾਲ ਲਗਦੇ ਦਾਲਾਨਾਂ ਵਿਚ ਸਬਜ਼ੀ ਮੰਡੀ ਦਾ ਹਾਰ ਖਾਧਾ ਰਾਈਆਂ ਦਾ ਗਰੋਹ ਭਰਿਆ ਹੋਇਆ ਸੀ। ਅਜਿਹੇ ਲੋਕ ਜਿਨ੍ਹਾਂ ਦੇ ਨਾਲ ਕੇਵਲ ਬੁੱਢੀਆਂ ਜਾਂ ਅੱਧਖੜ ਉਮਰ ਦੀਆਂ ਤੀਵੀਆਂ ਤੇ ਬੱਚੇ ਸਨ, ਉਹ ਆਪਣੇ ਨੌਜਵਾਨ ਪੁੱਤਰਾਂ ਤੇ ਮਾਲ ਦੌਲਤ ਦੇ ਇਲਾਵਾ ਆਪਣੀਆਂ ਜੀਉਂਦੀਆਂ ਧੀਆਂ ਨੂੰ ਵੀ ਰੋ ਰਹੇ ਸਨ। ਅਤੇ ਗ਼ਮ ਤੇ ਗੁੱਸੇ ਨਾਲ ਤੜਫਦੇ ਕਹਿੰਦੇ ਸਨ, ਕਾਸ਼, ਸਰਕਾਰ ਆਪਣੀ ਪੋਲੀਸ ਤੇ ਮਿਲਟਰੀ ਨੂੰ ਅਲਗ ਕਰ ਲੈਂਦੀ, ਤੇ ਸਾਨੂੰ ਮੁਕਾਬਲੇ ਦਾ ਇਕ ਮੌਕਾ ਦੇ ਦਿੰਦੀ, ਤਾਂ ਦਿਲ ਦੀ ਭੜਾਸ ਨਿਕਲ ਜਾਂਦੀ।

ਇਸ ਬਿੱਫਰੇ ਹੋਏ ਜਾਨ ਤੋਂ ਆਤਰ ਮਜਮੇ ਨੂੰ ਤਸਕੀਨ ਤੇ ਦਿਲਾਸਾ ਦੇਣਾ ਅਸੰਭਵ ਸੀ। ਇਥੇ ਕੋਈ ਕਾਂਗਰਸੀ ਪੈਰ ਨਹੀਂ ਪਾਉਂਦਾ ਸੀ। ਮੁਸਲਮ ਲੀਡਰ ਪਾਕਿਸਤਾਨ ਜਾ ਚੁੱਕੇ ਸਨ। ਬਾਕੀ ਜਿਹੜੇ ਰਹਿ ਗਏ ਸੀ ਉਹ ਭੜਕਾਉਣ ਤੇ ਗਾਲੀਆਂ ਦੇਣ ਵਿਚ ਰੁੱਝੇ ਹੋਏ ਸੀ।

ਪਰ ਹਾਂ, ਜਮੀਅਤ ਦੇ ਉਲਮਾ (ਬਜ਼ੁਰਗ ਤੇ ਮੌਲਵੀ) ਤੇ ਅਹਿਗਰੀ ਆਉਂਦੇ ਸਨ। ਗਾਲ੍ਹੀਆਂ ਸੁਣਦੇ, ਪਰ ਰੋਜ਼ ਆਉਂਦੇ। ਪੱਕੇ ਖਾਣੇ ਦੀਆਂ ਦੋ ਦੇਗਾਂ ਲਿਆਉਂਦੇ। ਦੁਖ ਦਰਦ ਦੀ ਸੁਧ ਲੈਂਦੇ। ਪਰ ਸ਼ਕਲ ਦੇਖਦੇ ਹੀ ਪਨਾਹਗੀਰ ਉਹਨਾਂ ਨੂੰ ਗ਼ੱਦਾਰ, ਬੇਈਮਾਨ, ਹਿੰਦੂਆਂ ਦੇ ਗ਼ੁਲਾਮ, ਤੇ ਸਾਰਾ ਕੁਝ ਆਖ ਦਿੰਦੇ। ਪਰ ਉਹਨਾਂ ਨੂੰ ਆਪਣੇ ਕੰਮ ਨਾਲ ਕੰਮ ਸੀ। ਸ਼ਹਿਰ ਦੇ ਇਕ ਆਪੇ ਬਣੇ ਮਸ਼ਹੂਰ ਲੀਡਰ ਦੇ ਪ੍ਰਬੰਧ ਹੇਠਾਂ ਇਕ ਰਲੀਫ਼ ਕਮੇਟੀ ਬਣੀ ਹੋਈ ਸੀ, ਇਥੇ ਵੀ ਉਹਦਾ ਇਕ ਖ਼ੈਮਾ ਲਗਾ ਹੋਇਆ ਸੀ। ਕੱਫਣਾਂ ਦੀ ਵੰਡ, ਤੇ ਕਬਰਾਂ ਪੁੱਟਣ ਦੀ ਜ਼ੁੰਮੇਦਾਰੀ ਉਹਨਾਂ ਨੇ ਆਪਣੇ ਜ਼ੁੰਮੇ ਲਈ ਹੋਈ ਸੀ।

ਜਾਮੀਆ ਦੇ ਵਿਦਿਆਰਥੀ ਵੀ ਸਨ, ਉਹਨਾਂ ਨੇ ਇਕ ਦੂਜਾ ਕੈਂਪ ਸੰਭਾਲਿਆ ਹੋਇਆ ਸੀ। ਇਥੇ ਵੀ ਆਉਂਦੇ ਤੇ ਮਿਹਨਤੀ ਮਜ਼ਦੂਰ ਵਾਂਗ, ਬਹੁਤੀਆਂ ਗੱਲਾਂ ਕੀਤੇ ਬਗ਼ੈਰ, ਹਰ ਤਰ੍ਹਾਂ ਦਾ ਕੰਮ ਕਰਦੇ। ਕੁਝ ਮੁਸਲਮ ਕਾਂਗਰਸੀ ਨੌਜਵਾਨ ਵੀ ਬਿੱਲੇ ਲਾਈ ਇੱਧਰ ਉੱਧਰ ਭਿੰਨ ਭਿੰਨ ਛੋਟੇ ਛੋਟੇ ਕੰਮ ਕਰਦੇ ਰਹਿੰਦੇ।

ਲੋਕ ਕਹਿੰਦੇ ਸਨ, ਇਹ ਕੈਂਪ ਪਾਕਿਸਤਾਨ ਨੇ ਬਣਵਾਇਆ ਹੈ (ਬਾਅਦ ਵਿਚ ਮੈਨੂੰ ਪਤਾ ਲੱਗਾ ਕਿ ਸੱਚ ਹੀ ਇਸ ਕੈਂਪ ਦਾ ਬਹੁਤਾ ਪ੍ਰਬੰਧ ਪਾਕਿਸਤਾਨੀ ਅਫ਼ਸਰਾਂ ਨੇ ਹੀ ਕੀਤਾ ਸੀ ਤੇ ਕਮਾਂਡ ਕੈਂਪ ਵੀ ਉਹਨਾਂ ਦਾ ਹੀ ਸੀ)

ਹਸਪਤਾਲ ਤੇ ਉਸ ਦਾ ਕੁਝ ਸਾਮਾਨ ਵੀ ਉਥੋਂ ਹੀ ਆਇਆ ਸੀ। ਰਾਸ਼ਨ ਤੇ ਰੋਟੀਆਂ ਪਾਕਿਸਤਾਨ ਦੀਆਂ, ਤੇ ਅਸੀਂ ਸਾਰੇ ਪਾਕਿਸਤਾਨੀ ਹਾਂ। ਸਾਨੂੰ ਤਾਂ ਇਸ ਹਿੰਦੂ ਹਕੂਮਤ ਨੇ ਮਰਵਾ ਦਿਤਾ। ਹੁਣ ਇਥੇ ਕੋਈ ਮੁਸਲਮਾਨ ਜੀਉਂਦਾ ਨਹੀਂ ਰਹਿ ਸਕਦਾ, ਜਿਹੜੇ ਹਿੰਦੂ ਬਣ ਜਾਣਗੇ, ਉਹ ਰਹਿਣਗੇ।

ਇਹ ਪ੍ਰਾਪੇਗੰਡਾ ਸੀ, ਜੋ ਲਗਾਤਾਰ ਹੋ ਰਿਹਾ ਸੀ, ਕਿ ਜੇ ਪਾਕਿਸਤਾਨ ਨਾ ਬਣਦਾ, ਤਾਂ ਜਿੰਨੇ ਜੀਉਂਦੇ ਬਚੇ, ਇਹ ਵੀ ਨਾ ਬਚਦੇ, ਤੇ ਜੇ ਪਾਕਿਸਤਾਨ ਗੌਰਮਿੰਟ ਮਦਦ ਨਾ ਕਰਦੀ ਤਾਂ ਭੁੱਖੇ ਮਰ ਜਾਂਦੇ, ਤੇ ਹੁਣ ਜਿਹੜਾ ਮੁਸਲਮਾਨ ਇਥੇ ਰਹੇਗਾ ਹਿੰਦੂ ਬਣ ਕੇ ਰਹੇਗਾ।

ਲੋਕਾਂ ਨੇ ਦਸਿਆ, ਪਾਕਿਸਤਾਨ ਤੋਂ ਹਵਾਈ ਜਹਾਜ਼ ਰਾਹੀਂ ਰੋਟੀਆਂ ਆਈਆਂ ਸਨ, ਰੁਪੈਆ ਆਇਆ ਸੀ। ਮੈਂ ਪੁਛਿਆ — "ਫੇਰ ਭਈ, ਉਹਨਾਂ ਦਿਨਾਂ ਵਿਚ ਤਾਂ ਮਜ਼ੇ ਰਹੇ ਹੋਣਗੇ ?"

ਕਹਿਣ ਲਗੇ — "ਸੁਆਹ ! ਅੱਠ ਅੱਠ ਆਨੇ ਦੀਆਂ ਰੋਟੀਆਂ ਵਿਕੀਆਂ, ਐਡੀਆਂ ਵੱਡੀਆਂ ਵੱਡੀਆਂ ਡਬਲ ਰੋਟੀਆਂ ਸਨ, ਜਿਨ੍ਹਾਂ ਕੋਲ ਪੈਸਾ ਸੀ, ਉਹਨਾਂ ਨੇ ਖੂਬ ਖਾਧੀਆਂ। ਸਾਨੂੰ ਕੀ ਮਿਲਣਾ ਸੀ ! ਗ਼ਰੀਬਾਂ ਵਾਸਤੇ ਇਸ ਦੁਨੀਆ ਵਿਚ ਕੁਝ ਵੀ ਨਹੀਂ।

ਜਾਮਾ ਮਸਜਿਦ ਦੀਆਂ ਪੌੜੀਆਂ ਤੇ ਉਹਨੀਂ ਦਿਨੀਂ ਪੰਜ ਰੁਪਏ ਤੋਲਾ ਸੋਨਾ, ਤੇ ਇਕ ਰੁਪਏ ਵਿਚ ਦਰਜਣ ਪਲੇਟਾਂ ਵਿਕ ਰਹੀਆਂ ਸਨ, ਤੇ ਇਥੇ ਮਰੀਜ਼ ਰੱਦੀ ਅਖ਼ਬਾਰਾਂ ਉਤੇ ਰੱਖ ਕੇ ਖਿਚੜੀ ਖਾ ਰਹੇ ਸਨ, ਤੇ ਸਿਗਰਟ ਦੇ ਖ਼ਾਲੀ ਟੀਨ (ਜਿਹੜੇ ਮੈਂ ਸਦਾ ਕੱਠੇ ਕਰਕੇ ਲੈ ਜਾਂਦੀ ਸੀ), ਪਾਣੀ ਪੀਣ ਦੇ ਕੰਮ ਆਉਂਦੇ ਸਨ। ਆਖ਼ਰਕਾਰ ਉਹ ਰੁਪਏ ਦਰਜਣ ਵਾਲੀਆਂ ਪਲੇਟਾਂ ਮੰਗਾਈਆਂ ਗਈਆਂ। ਪਰ ਕਈ ਦਰਜਣ ਮੰਗਾਉਣ ਤੋਂ ਬਾਅਦ ਅੰਦਾਜ਼ਾ ਹੋਇਆ ਕਿ ਥੋੜ੍ਹੀਆਂ ਹਨ। ਠੀਕ ਹੋਣ ਵਾਲੇ ਮਰੀਜ਼ ਆਪਣੀ ਪਲੇਟ ਤੇ ਟੀਨ ਸਮੇਤ ਚਲੇ ਜਾਂਦੇ, ਤੇ ਹੋਰਨਾਂ ਵਾਸਤੇ ਫੇਰ ਰੱਦੀ ਅਖ਼ਬਾਰਾਂ ਦੇ ਟੁਕੜੇ ਪਾੜਨੇ ਪੈਂਦੇ। ਜਮੀਅਤ ਦੇ ਉਲਮਾ ਕਪੜੇ ਦਿੰਦੇ ਸਨ। ਦੂਜੇ ਸਭ ਕੰਮ ਕਰਨ ਵਾਲੇ ਵੀ ਇਸੇ ਕੋਸ਼ਸ਼ ਵਿਚ ਸਨ, ਪਰ ਜੋ ਕੁਝ ਆਉਂਦਾ, ਉਸ ਨਾਲ ਇਕ ਸਿਰਾ ਵੀ ਨਾ ਪਰਚਦਾ।

ਇਹਨਾਂ ਦਿਨਾਂ ਵਿਚ ਰਾਮਪੁਰ ਦੇ ਨਵਾਬ ਸਾਹਿਬ ਨੇ ਕਈ ਕੰਬਲ ਭੇਜੇ। ਰਿਆਸਤ ਦੇ ਚੀਫ਼ ਮਨਿਸਟਰ ਕਰਨਲ ਬਸ਼ੀਰ ਹੁਸੈਨ ਜ਼ੈਦੀ ਤੇ ਦੂਸਰੇ ਔਹਦੇਦਾਰ ਆਏ, ਤੇ ਰਾਮਪੁਰੀਆਂ ਨੂੰ ਰਤਾ ਧੀਰਜ ਆਇਆ। ਤੈਅ ਇਹ ਹੋਇਆ ਕਿ ਜ਼ਰਾ ਇਧਰ ਉਧਰ ਫਿਰ ਤੁਰ ਕੇ ਅਸੀਂ ਅੰਦਾਜ਼ਾ ਕਰ ਲਈਏ, ਭਈ ਬਹੁਤੇ ਲੋੜਵੰਦ ਕਿਹੜੇ ਲੋਕ ਹਨ, ਤਾਂ ਕਿ ਪਹਿਲਾਂ ਉਨ੍ਹਾਂ ਦੀ ਸੁੱਧ ਲਈ ਜਾਵੇ।

ਮੈਨੂੰ ਤਾਂ ਹਸਪਤਾਲੋਂ ਵਿਹਲ ਨਾ ਮਿਲੀ। ਮੇਰੀ ਭੈਣ ਤੇ ਕੁੜੀਆਂ ਨੇ ਇਹ ਕੰਮ

ਆਪਣੇ ਜ਼ੁੰਮੇ ਲੈ ਲਿਆ । ਰੌਲੇ ਰੱਪੇ ਦੀ ਆਵਾਜ਼ ਸੁਣ ਕੇ ਮੈਂ ਵੀ ਦੌੜੀ, ਤਾਂ ਦੇਖਿਆ ਕਿ ਇਕ ਰਾਮਪੁਰੀ ਖ਼ਾਨ ਸਾਹਿਬ, ਤੇ ਸਬਜ਼ੀ ਮੰਡੀ ਦਾ ਇਕ ਰਾਈਂ ਬੁਰੀ ਤਰ੍ਹਾਂ ਫਸੇ ਹੋਏ ਹਨ । ਗੱਲ ਇਹ ਸੀ ਕਿ ਖ਼ਾਨ ਸਾਹਿਬ ਕਹਿੰਦੇ ਸਨ ਕਿ ਕੰਬਲ ਸਿਰਫ਼ ਰਾਮਪੁਰੀਆਂ ਵਾਸਤੇ ਹਨ, ਤੇ ਰਾਈਂ ਕਹਿ ਰਿਹਾ ਸੀ ਕਿ ਮੁਸੀਬਤ ਤਾਂ ਸਾਰਿਆਂ ਉਤੇ ਪਈ ਹੋਈ ਹੈ । ਪਰ ਇਹਨਾਂ ਦਿਆਲੂ ਲੋਕਾਂ ਨੂੰ ਇਸ ਵੇਲੇ ਵੀ ਰਾਮਪੁਰੀ ਤੇ ਨਾ-ਰਾਮਪੁਰੀ ਦਾ ਫ਼ਰਕ ਚੇਤੇ ਰਿਹਾ । ਅੱਜ ਰੱਬ ਨੇ ਇਹ ਹਾਲਤ ਕਰ ਦਿਤੀ ਕਿ ਇਕ ਕੰਬਲ ਮੰਗ ਰਿਹਾ ਹਾਂ । ਇਹ ਮੇਰੀ ਔਰਤ ਬੈਠੀ ਹੈ, ਇਹਨੂੰ ਪੁੱਛ ਲਉ, ਕਦੀ ਪੈਂਤੀ ਰੁਪਏ ਤੋਂ ਘੱਟ ਦੀ ਚਾਦਰ ਇਹਨੂੰ ਨਹੀਂ ਉੜ੍ਹਾਈ । ਇਸ ਵੇਲੇ ਗਿਆ ਗੁਜ਼ਰਿਆ ਹਾਂ । ਸਦਾ ਇੱਦਾਂ ਨਹੀਂ ਸਾਂ ।

ਬੜੀ ਮੁਸ਼ਕਲ ਨਾਲ ਸਮਝਾ ਬੁਝਾ ਕੇ ਉਹਨਾਂ ਨੂੰ ਇਸ ਤੇ ਰਾਜ਼ੀ ਕੀਤਾ, ਕਿ ਰਾਮਪੁਰੀਆਂ ਨੂੰ ਦੇਣ ਤੋਂ ਬਾਅਦ ਜਿਹੜੇ ਬਚਣਗੇ ਉਹ ਦਿੱਲੀ ਵਾਲਿਆਂ ਨੂੰ ਵੰਡੇ ਜਾਣਗੇ । ਇਕ ਤੋਂ ਵੱਧ ਕਿਸੇ ਨੂੰ ਨਹੀਂ ਮਿਲੇਗਾ । ਵੰਡ ਪਰਚੀਆਂ ਨਾਲ ਹੋਵੇਗੀ ।

ਜਮੀਅਤ ਦੀਆਂ ਕੋਸ਼ਸ਼ਾਂ ਬਰ ਆਈਆਂ ਤੇ ਬਿਹਾਰ ਅਤੇ ਯੂ. ਪੀ. ਤੋਂ ਵਰਤੇ ਹੋਏ ਕਪੜਿਆਂ ਦੇ ਗੱਠੜ ਆ ਗਏ । ਲਖਨਊ ਤੋਂ ਵੀ ਬਹੁਤ ਸਾਰਾ ਰੁਪਇਆ, ਤੇ ਕਪੜਿਆਂ ਦੀਆਂ ਬੋਰੀਆਂ ਆਈਆਂ । ਕੁਝ ਮਿਹਰਬਾਨ ਬੇਗਮਾਂ ਨੇ ਲੋੜ ਦੀ ਹਰ ਚੀਜ਼, ਜਾਣੀ ਜੁੱਤੇ, ਕੋਟ, ਤੇ ਚਾਦਰਾਂ ਤੀਕ ਭੇਜੀਆਂ । ਮੈਨੂੰ ਉਡੀਕ ਹੀ ਸੀ, ਤੇ ਆਸ ਸੀ ਕਿ ਮੇਰੀ ਅਪੀਲ ਅਜਾਈਂ ਨਹੀਂ ਜਾਵੇਗੀ, ਲਖਨਊ ਵਾਲੀਆਂ ਵੀ ਦਿਲ ਖੋਲ੍ਹ ਕੇ ਮਦਦ ਕਰਨਗੀਆਂ । ਇਹੋ ਈ ਹੋਇਆ । ਖ਼ੈਰ ! ਹਜ਼ਾਰ ਵਿਚੋਂ ਦੋ ਸੌ ਢੱਕੇ ਗਏ ।

ਲਖਨਊ ਵਿਚ ਬੈਠਿਆਂ ਸੁਣਿਆ ਸੀ ਕਿ ਦਿੱਲੀ ਵਿਚ ਬਾਕਾਇਦਾ ਤੋਪਾਂ, ਮਸ਼ੀਨਗੰਨਾਂ, ਤੇ ਬੰਦੂਕਾਂ ਨਾਲ ਲੜਾਈ ਹੋਈ, ਪਰ ਇਸ ਕੈਂਪ ਵਿਚ ਮੈਨੂੰ ਕੋਈ ਅਜਿਹਾ ਨਾ ਮਿਲਿਆ, ਜੋ ਆਪਣੇ ਕਾਰਨਾਮਿਆਂ ਵਿਚ ਦਸਦਾ ਕਿ ਉਹਨੇ ਤੋਪ ਕਿਥੇ ਦੇਖੀ ਸੀ । ਮਸ਼ੀਨਗੰਨ ਕਿਥੋਂ ਲਈ ਸੀ । ਹਾਂ, ਬੰਦੂਕਾਂ ਚੱਲੀਆਂ, ਕਿਉਂਕਿ ਕਈਆਂ ਕੋਲ ਲਾਇਸੈਂਸ ਸਨ, ਬੰਦੂਕਾਂ ਸਨ ! ਆਪਣੀ ਰਖਸ਼ਾ ਲਈ ਉਹਨਾਂ ਨੇ ਵਰਤੀਆਂ ।

ਰਾਈਆਂ ਨੇ ਦੱਸਿਆ — ਸਾਡੇ ਕੋਲ ਤਰਕਾਰੀ ਕੱਟਣ ਦੇ ਦਾਤਰ ਸਨ, ਤੇ ਬਲੱਮਾਂ ਸਨ । ਕਸਾਈਆਂ ਨੇ ਆਖਿਆ, ਸਾਡੇ ਕੋਲ ਗੋਸ਼ਤ ਕੱਟਣ ਵਾਲੇ ਵਡੇ ਛੁਰੇ ਸਨ । ਦੋਵੇਂ ਕਹਿੰਦੇ ਸਨ ਕਿ ਅਸੀਂ ਜੰਮ ਕੇ ਮੁਕਾਬਲਾ ਕੀਤਾ । ਲੜੇ, ਮਾਰੇ ਗਏ, ਹਾਰ ਗਏ । ਪਰ ਹਥਿਆਰ ਇਹੋ ਈ ਸਨ ।

ਪਿੱਤਲ ਦੇ ਕਾਰਖ਼ਾਨੇ ਵਾਲਿਆਂ ਨੇ ਦਸਿਆ — "ਦੂਜੀ ਵਡੀ ਲੜਾਈ ਦੇ ਖ਼ਾਤਮੇ ਉਤੇ ਖ਼ਾਲੀ ਕਾਰਤੂਸਾਂ ਦੀਆਂ ਪੇਟੀਆਂ ਪਿੱਤਲ ਗਲਾ ਕੇ ਬਰਤਣ ਬਣਾਉਣ ਲਈ ਅਸੀਂ ਖ਼ਰੀਦੀਆਂ ਸਨ । ਇਹਨਾਂ ਵਿਚ ਮਿਲਟਰੀ ਦੀ ਗ਼ਫ਼ਲਤ ਜਾਂ ਬੇਪਰਵਾਹੀ ਕਾਰਨ ਦੋ ਚਾਰ ਸਹੀ ਕਾਰਤੂਸ ਵੀ ਪਏ ਰਹਿ ਜਾਂਦੇ, ਜਿਨ੍ਹਾਂ ਨੂੰ ਅਸੀਂ ਛਾਂਟ ਕੇ ਰਖ

ਲੈਂਦੇ। ਭਾਣਾ ਦੇਖੋ, ਕਿ ਉਹ ਇਸ ਝਗੜੇ ਵਿਚ ਸਾਡੇ ਕੰਮ ਆਏ। ਬੰਦੂਕਾਂ ਤਾਂ ਦੋ ਚਾਰ ਹੀ ਸਨ। ਪਿੱਤਲ ਦੀ ਪੋਲੀ ਨਾਲੀ ਬਣਾ ਕੇ ਅਸੀਂ ਅਜਿਹੀ ਤਰਕੀਬ ਲੜਾਈ ਕਿ ਕਾਰਤੂਸ ਉਸ ਵਿਚੋਂ ਚਲਾ ਸਕੀਏ। ਤੇ ਉਹਨਾਂ ਨਾਲ ਪਹਾੜ ਗੰਜ ਅਸੀਂ ਕਈ ਘੰਟੇ ਮੁਕਾਬਲਾ ਕੀਤਾ। ਪਰ ਪੋਲੀਸ ਤੇ ਫ਼ੌਜ ਨੇ ਇਸ ਬੇਦਰਦੀ ਨਾਲ ਧਾਵਾ ਬੋਲ ਦਿਤਾ ਕਿ ਸਾਡਾ ਸਫ਼ਾਇਆ ਹੋ ਗਿਆ। ਅੱਠ ਸੌ ਦੀ ਠਠੇਰਾ ਬਰਾਦਰੀ ਵਿਚੋਂ ਮਸਾਂ ਤਿੰਨ ਸੌ ਬਚ ਕੇ ਕੈਂਪ ਆਏ ਸਨ। ਬਾਕੀ ਸਾਰੇ ਉਥੇ ਢੇਰ ਹੋ ਗਏ। ਕੁਝ ਨੂੰ ਛੱਡ ਕੇ ਬਾਕੀ ਸਾਰੇ ਕਾਂਗਰਸੀ ਸਨ। ਕਾਂਗਰਸ ਕਮੇਟੀ ਦਾ ਸੈਕਰੇਟਰੀ ਵੀ ਉਹਨਾਂ ਵਿਚ ਹੀ ਸੀ।

ਪਰ ਇਸ ਹਾਲਤ ਵਿਚ ਵੀ ਜਦ ਉਹਨਾਂ ਦੀਆਂ ਮੁਸੀਬਤਾਂ ਤੇ ਗਰੀਬੀ ਅੱਤ ਨੂੰ ਪੁਜ ਚੁਕੀਆਂ ਸਨ, ਉਹਨਾਂ ਦੀਆਂ ਅੱਖਾਂ ਵਿਚ ਅਜੇ ਸ਼ਰਮ ਤੇ ਗ਼ੈਰਤ ਬਾਕੀ ਸੀ। ਉਹ ਕਿਸੇ ਦੇ ਸਾਹਮਣੇ ਹੱਥ ਪਸਾਰਨ ਤੋਂ ਹਿਚਕਚਾਉਂਦੇ ਸਨ। ਅਜੇ ਕੇਵਲ ਡੇਢ ਮਹੀਨਾ ਇਹਨਾਂ ਘਟਨਾਵਾਂ ਨੂੰ ਗੁਜ਼ਰਿਆ ਸੀ। ਅਜੇ ਤੀਕ ਆਉਣ ਵਾਲਿਆਂ ਦਾ ਸਿਲਸਿਲਾ ਜਾਰੀ ਸੀ, ਇਸ ਲਈ ਉਹਨਾਂ ਵਿਚ ਗੁੱਸਾ ਵੀ ਬਹੁਤਾ ਸੀ। ਹਿੰਦੂਆਂ ਉਪਰ ਗੁੱਸਾ, ਰੱਬ ਦੀ ਨਿਰਦੈਤਾ ਦਾ ਜ਼ਿਕਰ, ਔਲੀਆਂ, ਤੇ ਅੱਲਾ ਦੀ ਬੇਹਿਸੀ, ਹਕੂਮਤ ਦਾ ਜ਼ੁਲਮ ਤੇ ਬੇਇਨਸਾਫ਼ੀਆਂ, ਇਹੋ ਈ ਚਰਚਾ ਸੀ, ਇਹੋ ਸਲਾਹਵਾਂ। ਲੋਕ ਇਕ ਦੂਜੇ ਨੂੰ ਮਿਲਦੇ। ਖ਼ੌਫ਼ਨਾਕ ਹਾਸਾ ਹੱਸ ਕੇ ਇਕ ਦੂਜੇ ਦਾ ਹਾਲ ਪੁੱਛਦੇ। ਜਿਵੇਂ ਜ਼ਿੰਦਗੀ, ਕੁਦਰਤ ਤੇ ਮੌਤ, ਸਭ ਦੀ ਹੇਠੀ ਕਰ ਰਹੇ ਹੋਣ। ਇਕ ਆਖਦਾ — ਅੱਲਾ ਦਾ ਸ਼ੁਕਰ ਹੈ ਜਾਨ ਬਚ ਗਈ। ਦੂਜਾ ਆਪਣੇ ਘਰ ਤੇ ਬਾਲ ਬੱਚਿਆਂ ਦੀ ਤਬਾਹੀ ਦੀ ਦਾਸਤਾਨ ਕੇਵਲ ਕੁਝ ਲਫ਼ਜ਼ਾਂ ਵਿਚ ਸੁਣਾ ਦਿੰਦਾ — "ਓ ਯਾਰ, ਕੁਝ ਨਾ ਪੁੱਛ।" ਨਾ ਚੋਰ ਦਾ ਡਰ, ਨਾ ਡਾਕੂ ਦਾ। ਚੈਨ ਦੀ ਨੀਂਦਰ ਸੌਂਦਾ ਹਾਂ। ਹੁਣ ਬਾਕੀ ਕੀ ਰਹਿ ਗਿਆ? ਗ਼ਮ ਕਾਹਦਾ? ਤੇ ਉਸ ਦਾ ਦਰਦਨਾਕ ਹਾਸਾ ਸੁਣ ਕੇ ਦਿਲ ਕੰਬ ਜਾਂਦਾ। ਪਰ ਇਹਨਾਂ ਵਿਚ ਅਜਿਹੇ ਬਹੁਤ ਘੱਟ ਹੀ ਸਨ, ਜਿਨ੍ਹਾਂ ਨੇ ਤੋਬਾ, ਤੇ ਸ਼ੁਕਰਾਨੇ ਵਲ ਵਾਗ ਮੋੜੀ ਹੋਵੇ। ਇਹਨਾਂ ਦੇ ਅੰਦਰ ਅਜੇ ਉਹ ਦਰਦ ਤੇ ਆਜਜ਼ੀ ਵੀ ਉਤਪਨ ਨਹੀਂ ਸੀ ਹੋਈ, ਜੋ ਮੋਮਨ ਦੀ ਸ਼ਾਨ ਹੁੰਦੀ ਹੈ। ਇਕ ਦੂਜੇ ਦੀ ਮਦਦ ਕਰਨ ਦਾ ਜਜ਼ਬਾ ਵੀ ਅਲੋਪ ਸੀ। ਖ਼ਾਸ ਕਰਕੇ ਤੀਵੀਆਂ ਤਾਂ ਕੁਝ ਕਰਦੀਆਂ ਹੀ ਨਹੀਂ ਸਨ, ਕੇਵਲ ਰੋਂਦੀਆਂ ਤੇ ਕੋਸਦੀਆਂ ਰਹਿੰਦੀਆਂ। ਕੰਮ ਕਰਨ ਵਾਲੇ ਇਕ ਇਕ ਕਰਕੇ ਪਾਕਿਸਤਾਨ ਜਾ ਰਹੇ ਸਨ, ਤੇ ਨਵੇਂ ਅਜੇ ਆਏ ਨਹੀਂ ਸਨ।

ਇਹ ਤਾਂ ਰੋਜ਼ ਦਾ ਕਿੱਸਾ ਸੀ ਕਿ ਲਾਸ਼ਾਂ ਨੂੰ ਨਜ਼ਰ ਅੰਦਾਜ਼ ਕਰਕੇ ਅਸੀਂ ਜੀਉਂਦਿਆਂ ਦੀ ਦੇਖ-ਭਾਲ ਵਿਚ ਲਗ ਜਾਂਦੇ। ਇਕ ਦਿਨ ਮੈਂ ਦੇਖਿਆ ਕਿ ਇਕ ਲਾਸ਼ ਇਕ ਰੋਗੀ ਦੇ ਕੋਲ ਹੀ ਦੂਜੀ ਚਾਰਪਾਈ ਤੇ ਪਈ ਹੈ। ਮੈਂ ਚੁੱਪ ਕਰਕੇ ਹਸਪਤਾਲ ਵਲ ਤੁਰ ਪਈ। ਉਂਝ ਵੀ ਇਹ ਸਾਡਾ ਕੰਮ ਨਹੀਂ ਸੀ, ਰਿਲੀਫ਼ ਕਮੇਟੀ ਤੇ ਜਮੀਅਤ ਦੇ ਲੋਕ ਹੀ ਕਫ਼ਨ ਦਫ਼ਨ ਦੇ ਕੰਮ ਦੇ ਜ਼ੁੰਮੇਦਾਰ ਸਨ, ਜਾਂ ਮੁਰਦੇ ਦੇ ਰਿਸ਼ਤੇਦਾਰਾਂ ਨੂੰ ਸੂਚਨਾ ਦੇ ਦਿੰਦੇ। ਕਾਫ਼ੀ ਦੇਰ ਬਾਅਦ ਮੁੜੀ ਤਾਂ ਦੇਖਿਆ ਕਿ

ਲਾਸ਼ ਅਜੇ ਤੀਕ ਉਥੇ ਈ ਪਈ ਹੈ। ਮੈਂ ਕਿਹਾ — ਭਈ, ਇਹਦੇ ਕਫ਼ਨ ਦਫ਼ਨ ਦਾ ਬੰਦੋਬਸਤ ਹੁਣ ਤੀਕ ਕਿਸੇ ਨੇ ਨਹੀਂ ਕੀਤਾ ? ਪਤਾ ਲੱਗਾ, ਉਹਦਾ ਕੋਈ ਸਕਾ ਸੰਬੰਧੀ ਹੀ ਨਹੀਂ। ਸਿਰਫ਼ ਇਹ ਕੁੜੀ ਹੈ ਤੇ ਦੋਹਤ੍ਰਾ, ਜੋ ਬੈਠੇ ਰੋ ਰਹੇ ਨੇ। ਮੈਂ ਆਖਿਆ, ਜੇ ਰਿਸ਼ਤੇਦਾਰਾਂ ਵਿਚ ਕੋਈ ਹੋਰ ਨਹੀਂ ਤਾਂ ਕਿਸੇ ਮੁਸਲਮਾਨ ਨੂੰ ਆਉਣਾ ਚਾਹੀਦੈ। ਜਮੀਲਾ ਬੇਗਮ ਨੇ ਕਿਹਾ — ਆਓ ਅਸੀਂ ਬੁਲਾ ਲਿਆਈਏ (ਜਮੀਲਾ ਸਰ ਸੱਯਦ ਫ਼ੈਮਲੀ ਦੀ ਇਕ ਸੁਆਣੀ ਜਿਹਦੇ ਰਿਸ਼ਤੇਦਾਰ ਪਾਕਿਸਤਾਨ ਜਾ ਚੁੱਕੇ ਸੀ, ਉਹ ਨਹੀਂ ਗਈ ਸੀ। ਕੈਂਪ ਵਿਚ ਕੰਮ ਕਰਦੀ ਰਹੀ, ਜਦੋਂ ਕੈਂਪ ਖ਼ਤਮ ਹੋ ਗਿਆ ਤਾਂ ਆਪਣੇ ਘਰ ਚਲੀ ਗਈ। ਉਹ ਰੋਗੀਆਂ ਨੂੰ ਹਸਪਤਾਲ ਪਹੁੰਚਾਉਂਦੀ ਤੇ ਠੀਕ ਹੋਣ ਵਾਲਿਆਂ ਨੂੰ ਵਾਪਸ ਲਿਆਉਂਦੀ ਹੁੰਦੀ ਸੀ। ਖ਼ੁਦ ਮਿਉਂਸਪੈਲਿਟੀ ਵਿਚ ਮੈਡੀਕਲ ਸੁਪਰਵਾਈਜ਼ਰ ਰਹਿ ਚੁੱਕੀ ਸੀ। ਅੱਜ ਕਲ੍ਹ ਤ੍ਰਾਹਾ ਬੈਰਮ ਖ਼ਾਂ ਵਿਚ ਸਰ ਸੱਯਦ ਦੀ ਬੈਠਕ ਵਿਚ ਰਹਿੰਦੀ ਹੈ)

ਅਸੀਂ ਦੋਵੇਂ ਪਹਿਲਾਂ ਰਿਲੀਫ਼ ਕਮੇਟੀ ਦੇ ਖ਼ੇਮੇ ਵਿਚ ਗਈਆਂ, ਤੇ ਬਿਲਕੁਲ ਭਿੱਖ ਮੰਗਿਆਂ ਵਾਂਗ ਕਈ ਚਿਰ ਖੜ੍ਹੀਆਂ ਰਹੀਆਂ, ਪਰ ਮੌਲਵੀ ਸਾਹਿਬ ਨੇ ਸਿਰ ਚੁੱਕ ਕੇ ਨਾ ਦੇਖਿਆ। ਅੰਤ ਖ਼ੁਦ ਹੀ ਵਾਜ ਲਾਈ। ਸਾਰੀ ਦਾਸਤਾਨ ਸੁਣਾਈ, ਤਾਂ ਕਹਿਣ ਲਗੇ — ਕਬਰਾਂ ਪੁੱਟਣ ਵਾਲੇ ਤੇ ਨੁਹਾਉਣ ਵਾਲੇ ਸਾਰੇ ਪਿਛਲੀ ਟ੍ਰੇਨ ਰਾਹੀਂ ਪਾਕਿਸਤਾਨ ਚਲੇ ਗਏ। ਹੁਣ ਅਸੀਂ ਕੀ ਕਰ ਸਕਦੇ ਹਾਂ। ਅਸੀਂ ਜ਼ੋਰ ਦਿਤਾ ਕਿ ਇਹ ਤਾਂ ਹਰ ਮੁਸਲਮਾਨ ਦਾ ਫ਼ਰਜ਼ ਹੈ। ਇਹ ਕੰਮ ਤੁਹਾਨੂੰ ਕਿਵੇਂ ਨਾ ਕਿਵੇਂ ਕਰਾਉਣਾ ਚਾਹੀਦੈ। ਉਹਨੇ ਬੇਪਰਵਾਹੀ ਨਾਲ ਕਿਹਾ — ਮੈਂ ਕੁਝ ਨਹੀਂ ਕਰ ਸਕਦਾ, ਸਿਰਫ਼ ਕੱਫਣ ਦੇ ਸਕਦਾ ਹਾਂ। ਮੈਂ ਫੇਰ ਜ਼ੋਰ ਦਿਤਾ ਕਿ ਇਹ ਤਾਂ ਉਲਮਾ ਦਾ ਕੰਮ ਏ ਕਿ ਇੰਤਜ਼ਾਮ ਕਰਨ। ਉਤਰ ਮਿਲਿਆ, ਇਥੇ ਨੁਹਾਉਣਾ ਤੇ ਕਬਰ ਪੁੱਟਣੀ ਕੋਈ ਨਹੀਂ ਜਾਣਦਾ। ਬਹੁਤ ਕਿਹਾ ਪਰ ਉਹਨਾਂ ਦੀ ਬੇਰੁਖ਼ੀ ਤੇ ਖਿਝ ਵਧਦੀ ਹੀ ਗਈ।

ਖਿਝ ਕੇ ਅਸੀਂ ਜਮੀਆ ਦੇ ਖ਼ੇਮੇ ਗਈਆਂ। ਉਥੋਂ ਦੇ ਮੁੰਡੇ ਹੁਣੇ ਹੁਣੇ ਗਏ ਸਨ ਨਹੀਂ ਤਾਂ ਸਾਰਾ ਕੰਮ ਉਹਨਾਂ ਨੇ ਹੀ ਕਰ ਦੇਣਾ ਸੀ। ਉਂਝ ਇਥੇ ਜਾਮੀਆ ਵਾਲਿਆਂ ਦੀ ਪੁੱਛ ਪਰਤੀਤ ਨਹੀਂ ਸੀ ਨਾ ਕੋਈ ਖ਼ਾਸ ਕੰਮ ਉਹਨਾਂ ਦੇ ਜ਼ੁੰਮੇ ਸੀ। ਦੋ ਚਾਰ ਕਾਂਗਰਸੀ ਤੇ ਕੁਝ ਜਾਮੀਆ ਦੇ ਮੁੰਡੇ ਆਉਂਦੇ, ਦੋ ਚਾਰ ਘੰਟੇ ਜਿਹੜਾ ਕੰਮ ਜ਼ਰੂਰੀ ਸਮਝਦੇ, ਕਰਦੇ ਤੇ ਤੁਰ ਜਾਂਦੇ। ਕਾਂਗਰਸੀ ਵਰਕਰ ਓਹੀ ਸਨ ਜਿਨ੍ਹਾਂ ਦਾ ਜਮੀਅਤ ਨਾਲ ਸੰਬੰਧ ਸੀ। ਪ੍ਰਾਵੈਂਸ਼ਲ ਜਾਂ ਡਿਸਟ੍ਰਿਕਟ ਕਮੇਟੀ ਦਾ ਕੋਈ ਕਾਂਗਰਸੀ ਮੈਂ ਇਥੇ ਕੰਮ ਕਰਦਾ ਨਹੀਂ ਸੀ ਦੇਖਿਆ।

ਅਸੀਂ ਪਤਾ ਨਹੀਂ ਕਿੰਨੇ ਮੁਸਲਮਾਨਾਂ ਦੇ ਸਾਹਮਣੇ ਸਵਾਲ ਪਾਇਆ ਕਿ ਖ਼ੁਦਾ ਦੇ ਵਾਸਤੇ ਸਾਡੀ ਮਦਦ ਕਰੋ ਤੇ ਇਸ ਲਾਸ਼ ਨੂੰ ਟਿਕਾਣੇ ਲਾਓ। ਇਹ ਮਰਦ ਦੀ ਹੈ, ਤੇ ਅਸੀਂ ਔਰਤਾਂ ਹਾਂ। ਇਹਨੂੰ ਨੁਹਾ ਨਹੀਂ ਸਕਦੀਆਂ। ਚਲੋ, ਕਬਰ ਪੁੱਟਣ ਵਿਚ ਅਸੀਂ ਤੁਹਾਡੀ ਮਦਦ ਕਰਾਂਗੀਆਂ। ਪਰ ਹਰ ਪਾਸਿਉਂ ਇਹੋ ਉੱਤਰ ਮਿਲਿਆ

ਕਿ ਸਾਨੂੰ ਕੀ ਪਤਾ ਗੁਸਲ ਕਿਵੇਂ ਕਰਾਈਦਾ, ਤੇ ਕਬਰ ਕਿੱਦਾਂ ਪੁੱਟੀ ਜਾਂਦੀ ਹੈ। ਇਕ ਮੁੱਲਾਂ ਨੇ ਕਿਹਾ — ਜਨਾਬ, ਇਹ ਕੰਮ ਹਰ ਕੋਈ ਨਹੀਂ ਕਰ ਸਕਦਾ। ਇਹਦੇ ਲਈ ਸ਼ਰ੍ਹਾ ਵਿਚ ਕੁਝ ਕਾਇਦੇ ਤੇ ਅਸੂਲ ਮੁਕਰਰ ਹਨ ਉਹਨਾਂ ਤੋਂ ਬਿਨਾਂ ਗੁਸਲ (ਅਸ਼ਨਾਨ) ਦਰੁਸਤ ਨਹੀਂ ਹੋਵੇਗਾ। ਪਰ ਉਹ ਮੁੱਲਾਂ ਆਪ ਹੱਥ ਲਾਉਣ ਨੂੰ ਤਿਆਰ ਨਾ ਹੋਇਆ।

ਮਜਬੂਰਨ ਅਸੀਂ ਮਰਨ ਵਾਲੇ ਦੀ ਧੀ ਨੂੰ ਆਖਿਆ, ਕਿ ਤੂੰ ਉੱਠ, ਅਸੀਂ ਸਾਰੇ ਮਦਦ ਕਰਾਂਗੇ। ਉਹ ਰੱਬ ਦੀ ਬੰਦੀ ਆਪਣੀ ਥਾਉਂ ਨਾ ਹਿੱਲੀ, ਤੇ ਸਾਫ਼ ਇਨਕਾਰ ਕਰ ਦਿਤਾ, ਤੇ 13-14 ਸਾਲ ਦੇ ਮੁੰਡੇ ਨੂੰ ਵੀ ਹੱਥ ਫੜ ਕੇ ਬਿਠਾਲ ਲਿਆ, ਉੱਠਣ ਨਾ ਦਿਤਾ। ਦੂਰ ਬੈਠੀ ਰੋਂਦੀ ਰਹੀ। ਇੰਨੇ ਵਿਚ ਦੋ ਬੁੱਢੀਆਂ ਆ ਗਈਆਂ। ਉਹਨਾਂ ਨੇ ਕਿਹਾ ਤਰੀਕਾ ਤਰੂਕਾ ਤਾਂ ਅਸੀਂ ਜਾਣਦੀਆਂ ਨਹੀਂ, ਪਰ ਹਾਂ, ਜਿਵੇਂ ਸੁਣਿਆ ਹੋਇਆ, ਓਦਾਂ ਕਰ ਹੀ ਲਵਾਂਗੀਆਂ। ਇਹ ਦਿਨ ਤਾਂ ਸਾਰਿਆਂ ਲਈ ਹੈ। ਅੱਜ ਇਹ ਤੇ ਕਲ੍ਹ ਨੂੰ ਸਾਡੀ ਵਾਰੀ ਹੈ।

ਮੁੱਕਦੀ ਗੱਲ, ਔਰਤਾਂ ਨੇ ਲਾਸ਼ ਨੁਹਾਈ। ਕਬਰ ਪੁੱਟਣ ਅਸੀਂ ਚਲੀਆਂ। ਜਮੀਲਾ ਨੇ ਤਾਂ ਥੋੜ੍ਹੀ ਜਿਹੀ ਮਿੱਟੀ ਪੁੱਟੀ ਵੀ, ਪਰ ਇੰਨੇ ਚਿਰਾਂ ਨੂੰ ਦੋ ਤਿੰਨ ਭਲੇ ਮਾਣਸ ਆ ਗਏ, ਤੇ ਉਹਨਾਂ ਨੇ ਮੱਲੋਮੱਲੀ ਸਾਨੂੰ ਉਥੋਂ ਹਟਾ ਦਿਤਾ। ਕਫ਼ਨ ਦਫ਼ਨ ਦਾ ਸਾਰਾ ਕੰਮ ਉਹਨਾਂ ਨੇ ਕਰਾ ਦਿਤਾ। ਇਸ ਹਜ਼ਾਰਾਂ ਦੇ ਇਕੱਠ ਵਿਚ ਉਹ ਕੁਝ ਇਨਸਾਨ ਨਿਕਲੇ। ਰੱਬ ਉਹਨਾਂ ਦਾ ਭਲਾ ਕਰੇ।

ਅੰਤ ਨੂੰ ਉਹ ਦਿਨ ਰਾਤ ਦੇ ਦੁੱਖੜੇ ਰੋਣ ਵਾਲੀਆਂ ਦਾਈਆਂ ਵੀ ਪਾਕਿਸਤਾਨ ਸਿਧਾਰ ਗਈਆਂ। ਤੇ ਹੁਣ ਸਿਰਫ਼ ਦੋ ਨਰਸਾਂ ਸਵੇਰੇ ਆ ਕੇ ਦੋ ਘੰਟੇ ਮਰੀਜ਼ਾਂ ਦੀ ਦੇਖ ਭਾਲ ਕਰ ਜਾਂਦੀਆਂ, ਬਾਕੀ ਸਾਰੇ ਦਿਨ ਵਾਸਤੇ ਇਕ ਪਨਾਹਗੀਰ ਡਾਕਟਰ ਸੀ, ਤੇ ਸਾਰੇ ਕੈਂਪ ਦੇ ਰੋਗੀ।

ਇਕ ਦਿਨ ਹਸਪਤਾਲ ਵਲ ਚਲੀ ਗਈ। ਹਸਪਤਾਲ ਵਿਚ ਸਿਰਫ਼ ਮੇਰੀ ਧੀ ਕਿਸ਼ਵਰ (18 ਸਾਲ) ਹੀ ਸੀ। ਇੰਨੇ ਵਿਚ ਇਕ ਜ਼ੱਚਾ ਆ ਗਈ। ਕੁੜੀ ਦੌੜ ਕੇ ਡਾਕਟਰ ਨੂੰ ਬੁਲਾ ਲਿਆਈ। ਬਾਹਰ ਦੀਆਂ ਨਰਸਾਂ ਦੁਪਹਿਰੇ ਤੁਰ ਗਈਆਂ ਸਨ। ਜਮੀਲਾ ਬੇਗਮ ਸ਼ਹਿਰ ਦੇ ਹਸਪਤਾਲਾਂ ਦੇ ਰੋਗੀਆਂ ਨੂੰ ਦੇਖਣ ਚਲੀ ਗਈ ਸੀ। ਜਾਣੀ ਨਾ ਕੋਈ ਦਾਈ ਸੀ, ਨਾ ਨਰਸ। ਕੁੜੀ ਦੌੜੀ ਦੌੜੀ ਹਰ ਪਾਸੇ ਘੁੰਮੀ, ਪਰ ਕੋਈ ਨਾ ਮਿਲਿਆ। ਨਾ ਮੈਂ ਹੀ ਮਿਲੀ, ਤੇ ਕੋਈ ਤੀਵੀਂ ਵੀ ਮਦਦ ਕਰਨ ਨੂੰ ਤਿਆਰ ਨਾ ਹੋਈ। ਉਹ ਘਬਰਾਈ ਹੋਈ ਮੁੜੀ, ਤਾਂ ਬੱਚਾ ਭਲਾ ਕਾਹਨੂੰ ਸੁਆਗਤ ਦੀ ਉਡੀਕ ਕਰਦਾ। ਉਹਨੇ ਸਾਰਾ ਖੇਮਾ ਸਿਰ ਤੇ ਚੁਕਿਆ ਹੋਇਆ, ਚੀਕੇ। ਡਾਕਟਰ ਵੀ ਪ੍ਰੇਸ਼ਾਨ ਹੋ ਗਿਆ। ਕੁੜੀ ਵੀ ਡਰਦੀ ਮਾਰੀ ਕੰਬਣ ਲੱਗੀ। ਪਰ ਡਾਕਟਰ ਹੁਸ਼ਿਆਰ ਸੀ, ਕੁੜੀ ਨੂੰ ਦਿਲਾਸਾ ਦਿਤਾ। ਜ਼ੱਚਾ ਨੂੰ ਤਸੱਲੀ ਦਿਤੀ। ਮੂੰਹ ਦੂਜੇ ਪਾਸੇ ਕਰਕੇ ਹੌਲੀ ਹੌਲੀ ਉਸ ਨਾ-ਤਜਰਬੇਕਾਰ ਦਾਈ ਨੂੰ ਸਮਝਾਉਂਦਾ ਰਿਹਾ। ਕੰਬਦੇ ਹੱਥਾਂ ਨਾਲ ਉਹਨੇ ਡਾਕਟਰ ਦੀ ਹਦਾਇਤ ਅਨੁਸਾਰ ਜ਼ੱਚਾ ਤੇ ਬੱਚੇ ਨੂੰ ਦਰੁਸਤ ਕੀਤਾ। ਜ਼ਰੂਰੀ ਕੰਮਾਂ ਵਿਚ ਡਾਕਟਰ ਆਪ ਵੀ ਹਿੱਸਾ ਲੈਂਦਾ ਰਿਹਾ।

ਮੈਂ ਵੀ ਪੁਜ ਗਈ, ਦੇਖਿਆ, ਤਾਂ ਮਾਂ ਤੇ ਬੱਚਾ ਦੋਵੇਂ ਸ਼ਾਂਤ ਸਨ। ਪਰ ਮੇਰੀ ਧੀ ਬੜੀ ਘਬਰਾਈ ਹੋਈ ਤੇ ਪਰੇਸ਼ਾਨ ਸੀ। ਕਹਿਣ ਲੱਗੀ — ਲਭਦੀ ਲਭਦੀ ਥੱਕ ਗਈ। ਕਿੱਥੇ ਚਲੀ ਗਈ ਸੀ ? ਡਾਕਟਰ ਹੱਸ ਹੱਸ ਕੇ ਕਹਿ ਰਿਹਾ ਸੀ — ਇਹ ਕੁੜੀ ਬੜੀ ਚੰਗੀ ਏ। ਮੈਂ ਸਾਰਾ ਕੰਮ ਇਸੇ ਕੋਲੋਂ ਕਰਾਇਆ। ਮੈਂ ਆਖਿਆ — ਚਲੋ, ਇਹ ਵੀ ਚੰਗਾ ਹੋਇਆ, ਕਿ ਇਹਨੂੰ ਦੂਜੇ ਦੀ ਮੁਸੀਬਤ ਵਿਚ ਕੱਲੀ ਨੂੰ ਮਦਦ ਕਰਨੀ ਤਾਂ ਆ ਗਈ।

ਸਾਰੇ ਖੇਮੇ ਮਰੀਜ਼ਾਂ ਨਾਲ ਭਰ ਗਏ। ਖ਼ੁਸ਼ਕ ਖ਼ੂਨ ਨਾਲ ਲਿੱਬੜੇ ਕਪੜੇ ਪਾਈ ਰੋਗੀ ਆਪਣੇ ਫੱਟੜ ਅੰਗਾਂ ਨੂੰ ਸੜਦਿਆਂ ਦੇਖ ਰਹੇ ਸਨ। ਇਕ ਬਾਰਾਂ ਸਾਲਾਂ ਦਾ ਮੁੰਡਾ ਥਾਂ ਨਾ ਹੋਣ ਕਾਰਨ ਗੋਦਾਮ ਦੇ ਕੋਲ ਚੌਕੀ ਤੇ ਪਿਆ ਹੌਲੀ ਹੌਲੀ ਕਬਰ ਵਲ ਖਿਸਕ ਰਿਹਾ ਸੀ। ਪੀਪ ਉਹਦੀ ਹੱਡੀ ਵਿਚ ਪੈ ਗਈ, ਤੇ ਬਚਣ ਦੀ ਕੋਈ ਆਸ ਨਹੀਂ ਸੀ। ਸੈਂਕੜੇ ਬੱਚੇ ਸੋਕੇ, ਤੇ ਹੈਜ਼ੇ ਦਾ ਸ਼ਿਕਾਰ ਹੋ ਚੁੱਕੇ ਸਨ। ਉਹ ਮੈਲੇ ਕਚੈਹਣ ਭਰੇ ਬੰਦਰਾਂ ਜਹੀਆਂ ਸੂਰਤਾਂ ਵਾਲੇ, ਪਤੰਗ ਦੀਆਂ ਖਪਾਚਾਂ ਜਿਹੇ ਹੱਥ ਪੈਰ, ਤੇ ਵਧੇ ਹੋਏ ਢਿੱਡ ਬਿਲਕੁਲ ਡੱਡੂਆਂ ਦੇ ਬੱਚੇ ਜਾਪਦੇ ਸਨ। ਪਰ ਸਵੇਰ ਤੋਂ ਸ਼ਾਮ ਤੀਕ ਉਹ ਇਸ ਮਿੱਠੇ ਛਿਣ ਦੀ ਉਡੀਕ ਵਿਚ ਰਹਿੰਦੇ ਜਦੋਂ ਉਹਨਾਂ ਦੀਆਂ ਭੋਖੜੇ ਮਾਰੀਆਂ ਆਂਦਰਾਂ ਦੁੱਧ ਦੀ ਛਿੱਟ ਨਾਲ ਤਸੱਲੀ ਪ੍ਰਾਪਤ ਕਰਨਗੀਆਂ। ਪਰ ਉਹਨਾਂ ਦੇ ਦੁਸ਼ਮਣ ਤਾਂ ਬਾਵਰਚੀ ਤੇ ਹਸਪਤਾਲ ਦਾ ਅਮਲਾ ਸੀ, ਜਿਹੜੇ ਵਧ ਤੋਂ ਵਧ ਬਚਾ ਲੈਣ ਦੀ ਚਿੰਤਾ ਵਿਚ ਰਹਿੰਦੇ, ਜਾਂ ਫੇਰ ਉਹਨਾਂ ਦੇ ਵੱਡੇ ਭੈਣ ਭਰਾ, ਜਿਹੜੇ ਦੋ ਘੰਟੇ ਢਾਕਾਂ ਤੇ ਲੱਦੀ ਫਿਰਨ ਦੀ ਮਜ਼ਦੂਰੀ ਵਿਚ ਖੇਮੇ ਤੀਕ ਪੁੱਜਣ ਤੋਂ ਪਹਿਲਾਂ ਹੀ ਅੱਧਾ ਦੁੱਧ ਆਪ ਪੀ ਜਾਂਦੇ, ਤੇ ਖੇਮੇ ਵਿਚ ਪੁੱਜ ਕੇ ਲੜ ਝਗੜ ਕੇ ਮਾਵਾਂ ਤੋਂ ਫੇਰ ਆਪਣਾ ਹਿੱਸਾ ਲੈ ਲੈਂਦੇ।

ਮੈਂ ਇਧਰ ਉਧਰ ਕਿਹਾ। ਘਰ ਵਿਚ ਫਰਿਆਦ ਕੀਤੀ, ਰਾਜਕੁਮਾਰੀ ਅਮ੍ਰਿਤ ਕੌਰ, ਜੋ ਹੈਲਥ ਮਨਿਸਟਰ ਸੀ, ਕੋਲ ਖ਼ਬਰ ਪਹੁੰਚਾਈ, ਤੇ ਬਾਪੂ ਨੂੰ ਹਾਲ ਸੁਣਾਇਆ, ਤਦ ਜਾ ਕੇ ਕਿਤੇ ਦੋ ਨਰਸਾਂ ਤੇ ਲੇਡੀ ਡਾਕਟਰ ਦਾ ਪ੍ਰਬੰਧ ਹੋਇਆ ਜੋ ਸਾਰਾ ਦਿਨ ਰਹਿੰਦੀਆਂ ਸਨ। ਦਵਾਈਆ ਵੀ ਆਈਆਂ, ਤੇ ਪਹਿਲਾਂ ਨਾਲੋਂ ਕੁਝ ਹਾਲਤ ਸੁਧਰੀ। ਸਵੇਰੇ ਸੁਸ਼ੀਲਾ ਭੈਣ ਆ ਹੀ ਜਾਂਦੀ ਸੀ।

ਕੈਂਪ ਕਮਾਂਡਰ ਨਾਲ ਦੁਬਾਰਾ ਮੈਨੂੰ ਵੀ ਮਿਲਣਾ ਪਿਆ। ਪਰ ਮੇਰੀ ਧੀ ਕਿਸ਼ਵਾਰ ਨਾਲ ਤਾਂ ਰੋਜ਼ ਹੀ ਝਗੜਾ ਹੁੰਦਾ ਸੀ। ਪਨਾਹਗੀਰਾਂ ਨੂੰ ਸ਼ਿਕਾਇਤ ਸੀ ਕਿ ਗੌਰਮਿੰਟ ਕੋਲੋਂ ਘਿਉ, ਦੁੱਧ, ਚੀਨੀ, ਰਾਸ਼ਨ, ਤੇ ਦਵਾਈਆਂ ਆਦਿ ਸਭ ਕੁਝ ਮਿਲਦਾ ਹੈ, ਪਰ ਉਹਨਾਂ ਦੇ ਨਸੀਬਾਂ ਵਿਚ ਨਹੀਂ। ਇਥੇ ਵੀ ਅਮੀਰਾਂ ਦੀਆਂ ਮੌਜਾਂ ਹਨ ਤੇ ਔਹਦੇਦਾਰ ਖਾ ਰਹੇ ਹਨ। ਮੈਂ ਨਹੀਂ ਜਾਣਦੀ ਅਸਲੀਅਤ ਕੀ ਸੀ, ਸ਼ਾਇਦ ਇਹ ਉਹਨਾਂ ਦਾ ਭੁਲੇਖਾ ਹੀ ਹੋਵੇ, ਪਰ ਕੁੜੀ ਇੰਨਾ ਸੁਣਦਿਆਂ ਹੀ ਲੜਨ ਲਈ ਪੁਜ ਜਾਂਦੀ ਸੀ। ਕਈ ਵਾਰੀ ਸਮਝਾਇਆ, ਕਿਉਂ ਰੱਫੜ ਵਧਾਉਂਦੀ ਏਂ। ਪਰ ਉਹਨੂੰ ਤਾਂ ਗ਼ਰੀਬਾਂ ਦੀ ਵਕਾਲਤ ਵਿਚ ਸੁਆਦ ਆਉਂਦਾ ਸੀ। ਤੇ ਐਂਡੇ ਵੈਂਡੇ ਸਵਾਲ ਕਰਕੇ ਕਮਾਂਡਰ ਤੇ ਉਹਦੇ ਸਟਾਫ਼ ਨੂੰ ਚਿਤਾਵਨੀ ਦੇਣੀ ਜ਼ਰੂਰੀ ਸਮਝਦੀ ਸੀ। ਓਧਰ

ਲੋਕ ਖ਼ੁਸ਼ ਸਨ ਕਿ ਚਲੋ ਸਾਡੀ ਆਵਾਜ਼ ਉੱਪਰ ਤਾਂ ਪਹੁੰਚ ਜਾਂਦੀ ਹੈ ।

ਚੀਜ਼ਾਂ ਦੀ ਵੰਡ ਵੀ ਸਾਡਾ ਨਵਾਂ ਤਜਰਬਾ ਸੀ, ਇਸ ਲਈ ਬਹੁਤੀ ਵੇਰ ਹੱਕਦਾਰ ਰਹਿ ਜਾਂਦੇ, ਉਹ ਸ਼ਰਮ ਦੇ ਮਾਰੇ ਸਾਹਮਣੇ ਨਾ ਆਉਂਦੇ, ਤੇ ਜਾਬਰ ਲੜ ਝਗੜ ਕੇ ਲੈ ਜਾਂਦੇ ।

ਨਵੰਬਰ ਵਿਚ ਰਾਮਪੁਰੀਆਂ ਦਾ ਟੋਲਾ ਨਵਾਬ ਸਾਹਿਬ ਨੂੰ ਖ਼ੁਸ਼ੀ ਖ਼ੁਸ਼ੀ ਦੁਆਵਾਂ ਦਿੰਦਾ ਉਹਨਾਂ ਦੀ ਭੇਜੀ ਹੋਈ ਸਪੈਸ਼ਲ ਟ੍ਰੇਨ ਰਾਹੀਂ ਰਾਮਪੁਰ ਤੁਰ ਗਿਆ । ਪੂਰਬੀ ਪੰਜਾਬ ਵਾਲਿਆਂ ਨੂੰ, ਜਿਹੜੇ ਉਦੋਂ ਥੋੜੇ ਹੀ ਸੀ ਪਰਵਾਨਾ ਮਿਲ ਗਿਆ । ਟੋਂਕਦੇ ਰਹਿਣ ਵਾਲਿਆਂ ਨੂੰ ਵੀ ਉਹਨਾਂ ਦੀ ਰਿਆਸਤ ਤੋਂ ਮਦਦ ਆ ਗਈ । ਪਤਾ ਲੱਗਾ ਛੇਤੀ ਹੀ ਇਹਨਾਂ ਦੇ ਜਾਣ ਦਾ ਵੀ ਬੰਦੋਬਸਤ ਕਰਾ ਦਿਤਾ ਜਾਵੇਗਾ, ਤੇ ਦਿੱਲੀ ਵਾਲੇ ਸੋਚਣ ਲਗੇ, ਕਾਸ਼ ! ਅਸੀਂ ਵੀ ਕਿਸੇ ਰਿਆਸਤ ਦੇ ਵਾਸੀ ਹੁੰਦੇ । ਉੱਧਰ ਜਮੀਲਾ ਬੇਗਮ ਰੋਗੀਆਂ ਤੇ ਜ਼ਖ਼ਮੀਆਂ ਨੂੰ ਵਡੇ ਹਸਪਤਾਲਾਂ ਵਿਚ ਪਹੁੰਚਾਉਣ ਤੇ ਲੈ ਜਾਣ ਲਈ ਸਾਰਾ ਦਿਨ ਐਂਬੂਲੈਂਸ ਤੇ ਚੜ੍ਹ ਕੇ ਸ਼ਹਿਰ ਦੀ ਗਸ਼ਤ ਕਰਦੀ ਸੀ । ਪਾਕਿਸਤਾਨ ਦੇ ਲਈ ਸਪੈਸ਼ਲ ਲੱਗ ਜਾਂਦੀ ਤਾਂ ਰਿਸ਼ਤੇਦਾਰ ਵਾਵੇਲਾ ਮਚਾ ਦਿੰਦੇ ਕਿ ਸਾਡੇ ਰਿਸ਼ਤੇਦਾਰਾਂ ਨੂੰ ਫ਼ੌਰਨ ਲਿਆਓ, ਅਸੀਂ ਆਪਣੇ ਨਾਲ ਲੈ ਜਾਵਾਂਗੇ । ਜਿਨ੍ਹਾਂ ਦੇ ਰਿਸ਼ਤੇਦਾਰ ਗੁਆਚੇ ਹੋਏ ਸਨ, ਜਾਂ ਮਰ ਜਾਂਦੇ ਸਨ, ਉਹਨਾਂ ਦੀ ਫ਼ਰਿਸਤ ਵੀ ਉਹਨੂੰ ਆਪਣੇ ਕੋਲ ਰਖਣੀ ਪੈਂਦੀ ਸੀ, ਤਾਂਕਿ ਨਾਂ ਪੜ੍ਹ ਪੜ੍ਹ ਕੇ ਸੁਣਾਉਣ, ਕਿੰਨੇ ਮਰੇ, ਕੀ ਹੋਇਆ । ਸ਼ਹਿਰ ਤੋਂ ਵੀ ਕਈ ਆਦਮੀ ਜ਼ਖ਼ਮੀ ਹੋ ਕੇ ਨੱਸ ਆਉਂਦੇ ਸਨ । ਕਦੀ ਕਦੀ ਪੋਲੀਸ ਤੇ ਮਿਲਟਰੀ ਵਾਲੇ ਵੀ ਫੱਟੜਾਂ ਨੂੰ ਲਿਆ ਕੇ ਹਸਪਤਾਲ ਸੁੱਟ ਜਾਂਦੇ, ਤੇ ਫੇਰ ਗੱਡੀਆਂ ਵਿਚੋਂ ਸੁੱਟੇ ਹੋਏ ਵੀ ਕਈ ਵਾਰੀ ਆਪਣੀਆਂ ਟੁੱਟੀਆਂ ਹੱਡੀਆਂ ਤੇ ਚੂਰ ਚੂਰ ਸਰੀਰ ਲੈ ਕੇ ਆ ਜਾਂਦੇ ਸਨ । ਭਾਵ ਇਹ ਕਿ ਸ਼ਹਿਰ ਤੇ ਕੈਂਪ ਦੇ ਹਸਪਤਾਲਾਂ ਵਿਚ, ਹਰ ਥਾਂ ਇਕੋ ਜਹੀ ਭੀੜ ਸੀ ।

ਇਕ ਦਿਨ ਸਵੇਰੇ ਮੈਂ ਵੀ ਜਮੀਲਾ ਬੇਗਮ ਨਾਲ ਚਲੀ ਗਈ । ਸਾਨੂੰ ਕਈ ਦਿਨਾਂ ਤੋਂ ਇਕ ਚਿੰਤਾ ਸੀ ਕਿ ਮਿਸ਼ਨ ਵਾਲੀਆਂ ਬਹੁਤ ਆ ਗਈਆਂ ਹਨ ਤੇ ਉਹ ਬੱਚੇ ਸਮੇਟ ਰਹੀਆਂ ਹੋਣਗੀਆਂ । ਤਾਂ ਫੇਰ ਅਸੀਂ ਕਿਉਂ ਨਾ ਇਹਨਾਂ ਲਾਵਾਰਸ ਬੱਚਿਆਂ ਦਾ ਪ੍ਰਬੰਧ ਕਰੀਏ ?

ਹਾਲਤ ਇਹ ਸੀ ਕਿ ਜਿਸ ਦਿਨ ਸਪੈਸ਼ਲ ਪਾਕਿਸਤਾਨ ਜਾਂਦੀ, ਬੇਸ਼ੁਮਾਰ ਬੱਚੇ ਚੜ੍ਹ ਜਾਂਦੇ । ਉਹਨਾਂ ਦੇ ਮਾਪੇ ਆਮ ਤੌਰ ਤੇ ਇਥੇ ਹੀ ਰਹਿ ਜਾਂਦੇ, ਤੇ ਉਹ ਸਫ਼ਰ ਦੇ ਸ਼ੌਕ ਵਿਚ ਹੀ ਚਲੇ ਜਾਂਦੇ । ਕਦੀ ਮਾਪੇ ਚਲੇ ਜਾਂਦੇ, ਬੱਚੇ ਸਟੇਸ਼ਨ ਤੇ ਛੁੱਟ ਜਾਂਦੇ । ਰੱਬ ਜਾਣੇ ਪਾਕਿਸਤਾਨ ਵਿਚ ਇਹਨਾਂ ਬੱਚਿਆਂ ਦਾ ਕੀ ਹਸ਼ਰ ਹੋਇਆ, ਆਪਣੇ ਮਾਪਿਆਂ ਕੋਲ ਪਹੁੰਚੇ, ਜਾਂ ਰਾਹ ਵਿਚ ਹੀ ਖ਼ਤਮ ਹੋ ਗਏ । ਖ਼ੈਰ ! ਅਸੀਂ ਇਸੇ ਇਰਾਦੇ ਨਾਲ ਇਰਵਨ ਹਸਪਤਾਲ ਪਹੁੰਚੀਆਂ । ਬਹੁਤ ਸਮਾਂ ਨਹੀਂ ਸੀ, ਇਸ ਲਈ ਸਰਸਰੀ ਸਾਰਾ ਹਾਲ ਤਕਿਆ । ਬੱਚਿਆਂ ਦੀ ਗਿਣਤੀ ਨੋਟ ਕਰ ਲਈ । ਐਂਬੂਲੈਂਸ ਸਾਨੂੰ ਛੱਡ ਕੇ ਜਾ ਚੁੱਕੀ ਸੀ, ਤੇ ਇਕ ਘੰਟੇ ਬਾਅਦ ਦੂਜੇ ਹਸਪਤਾਲਾਂ ਵਿਚ ਦੂਜੇ ਮਰੀਜ਼ਾਂ ਨੂੰ ਉਤਾਰ ਕੇ ਵਾਪਸ ਸਾਨੂੰ ਲੈਣ ਆਉਣ ਵਾਲੀ ਸੀ । ਇਸ ਲਈ ਹੇਠਾਂ

ਦਫ਼ਤਰ ਵਿਚ ਬੈਠ ਕੇ ਉਡੀਕਣ ਤੇ ਸਾਰਾ ਪ੍ਰੋਗਰਾਮ ਬਣਾਉਣ ਦੀ ਸੋਚੀ। ਖਰ ਅਸੀਂ ਅਜੇ ਗੱਲ ਸ਼ੁਰੂ ਵੀ ਨਹੀਂ ਕੀਤੀ ਸੀ ਕਿ ਦੂਜੀ ਐਂਬੂਲੈਂਸ ਆਣ ਕੇ ਰੁਕੀ, ਤੇ ਬਹੁਤ ਸਾਰੇ ਆਦਮੀਆਂ ਨੇ ਘਬਰਾ ਘਬਰਾ ਕੇ ਪੁੱਛਣਾ ਸ਼ੁਰੂ ਕਰ ਦਿਤਾ — "ਕਦੋਂ ? ਕਿਵੇਂ ?" ਸਾਡੇ ਪੁੱਛਣ ਤੇ ਹਸਪਤਾਲ ਦੇ ਇਕ ਨੌਕਰ ਨੇ ਦੱਸਿਆ ਕਿ ਪਹਾੜ ਗੰਜ ਵਿਚ ਗਸ਼ਤ ਕਰਦਿਆਂ ਡਾਕਟਰ ਮੁਫਤੀ, ਹੈਲਥ ਆਫ਼ੀਸਰ ਨੂੰ ਕਤਲ ਕਰ ਦਿਤਾ ਗਿਆ ਹੈ, ਤੇ ਇਹ ਉਹਨਾਂ ਦੀ ਕੱਟੀ ਵੱਢੀ ਹੋਈ ਲਾਸ਼ ਹੈ ਜਿਹੜੀ ਐਂਬੂਲੈਂਸ ਤੋਂ ਉਤਾਰੀ ਗਈ ਹੈ।

ਮੈਂ ਤਾਂ ਉਥੇ ਹੀ ਬੈਠ ਗਈ। ਕੁਝ ਭੁਲਿਆ ਹੋਇਆ ਆਪਣਾ ਵੀ ਯਾਦ ਆ ਗਿਆ। ਸਰੀਰ ਵਿਚ ਝੁਣਝੁਣੀ ਦੌੜ ਗਈ, ਤੇ ਜਮੀਲਾ ਨੇ ਦੋਵੀਂ ਹੱਥੀਂ ਸਿਰ ਫੜ ਲਿਆ — "ਮਾਰ ਦਿਤਾ ? ਗੌਰਮਿੰਟ ਆਫ ਇੰਡੀਆ ਦੇ ਮੁਲਾਜ਼ਮ ਨੂੰ ਵੀ ਮਾਰ ਦਿਤਾ ? ਹੱਦ ਹੋ ਗਈ। ਕਹਿਰ ਹੋ ਗਿਆ।"

ਪਤਾ ਨਹੀਂ ਉਹ ਕੀ ਕੀ ਕਹਿੰਦੀ ਰਹੀ। ਮੈਂ ਕੁਝ ਨਾ ਸੁਣ ਸਕੀ। ਹੁਣ ਠਹਿਰਨਾ ਮੁਸ਼ਕਲ ਸੀ। ਮੈਂ ਖ਼ੁਸ਼ਾਮਦ ਕੀਤੀ, ਜਮੀਲਾ, ਰੱਬ ਦੇ ਵਾਸਤੇ ਮੇਰੇ ਘਰ ਫ਼ੋਨ ਕਰਕੇ ਮੋਟਰ ਮੰਗਵਾ। ਐਂਬੂਲੈਂਸ ਪਤਾ ਨਹੀਂ ਕਦ ਆਵੇਗੀ, ਮੈਥੋਂ ਹੁਣ ਨਹੀਂ ਠਹਿਰਿਆ ਜਾਂਦਾ। ਘਬਰਾਹਟ ਵਿਚ ਨੰਬਰ ਵੀ ਗ਼ਲਤ ਮਿਲ ਮਿਲ ਜਾਂਦਾ ਸੀ।

ਖ਼ੈਰ ! ਰੱਬ ਰੱਬ ਕਰਕੇ ਫ਼ੋਨ ਹੋਇਆ। ਗੱਡੀ ਆਈ, ਤੇ ਅਸੀਂ ਦੋਵੇਂ ਪਰਤ ਆਈਆਂ। ਪਰ ਇਸ ਘਟਨਾ ਦਾ ਅਸਰ ਇਹ ਹੋਇਆ ਕਿ ਫੇਰ ਕਈ ਦਿਨਾਂ ਤਕ ਮੇਰੀ ਹਿੰਮਤ ਨਾ ਪਈ ਜੋ ਬੱਚਿਆਂ ਦੀ ਖ਼ਬਰ ਲਵਾਂ। ਦੂਜੀ ਇਕ ਵੱਡੀ ਔਕੜ ਸਾਡੇ ਸਾਹਮਣੇ ਇਹ ਵੀ ਸੀ ਕਿ ਉਹਨਾਂ ਨੂੰ ਲਿਆ ਕੇ ਰੱਖਾਂਗੇ ਕਿਥੇ ? ਜਮੀਲਾ ਬੇਗਮ ਦਾ ਮਕਾਨ ਖ਼ਾਲੀ ਸੀ ਤੇ ਉਹਨੇ ਇਹ ਸਲਾਹ ਦਿਤੀ ਕਿ ਹਕੂਮਤ ਕੋਲੋਂ ਫ਼ੌਜੀ ਗਾਰਦ ਮੰਗੀ ਜਾਵੇ, ਤੇ ਬੱਚੇ ਉਥੇ ਰੱਖੇ ਜਾਣ। ਪਰ ਨਾ ਸਾਡੇ ਕੋਲ ਕੋਈ ਫ਼ੰਡ ਸੀ, ਤੇ ਨਾ ਕੋਈ ਦੂਜੀ ਔਰਤ ਜਿਹਨੂੰ ਬੱਚੇ ਸੰਭਾਲੇ ਜਾਣ।

ਕੈਂਪ ਦੇ ਹਸਪਤਾਲ ਵਿਚ ਦਵਾਈਆਂ ਹੁਣ ਵੀ ਘੱਟ ਸਨ ਤੇ ਮਰੀਜ਼ਾਂ ਦੀ ਗਿਣਤੀ ਵਾਧੂ। ਖ਼ੁਸ਼-ਕਿਸਮਤੀ ਨਾਲ ਭਾਈ ਸਾਹਿਬ ਰਫੀ ਅਹਿਮਦ ਕਿਦਵਾਈ ਦੇ ਕੋਲ ਵੀ ਲਗਾਤਾਰ ਬੀਮਾਰੀ ਕਾਰਨ ਹਮੇਸ਼ਾ ਕੁਝ ਦਵਾਈਆਂ ਦਾ ਭੰਡਾਰ ਰਹਿੰਦਾ ਸੀ। ਕੁਝ ਘਰ ਵਿਚ ਵੇਲੇ ਵੇਲੇ ਆਈਆਂ ਬਚੀਆਂ ਪਈਆਂ ਸਨ। ਕੁਝ ਡਾਕਟਰਾਂ ਨੇ ਪਰਚੇ ਤੇ ਲਿਖ ਕੇ ਮੈਨੂੰ ਦਿਤੀਆਂ, ਉਹ ਬਾਜ਼ਾਰੋਂ ਮੰਗਾਈਆਂ, ਸਭ ਕੱਠੀਆਂ ਕਰਕੇ ਲੈ ਗਈ। ਪਰ ਤ੍ਰੇਲ ਚੱਟਣ ਨਾਲ ਕਦੀ ਤੇਹ ਬੁਝਦੀ ਹੈ ? ਪਤਾ ਨਹੀਂ ਹਕੂਮਤ ਦਿੰਦੀ ਸੀ, ਜਾਂ ਅਫ਼ਸਰਾਂ ਦੇ ਪੱਖਪਾਤ ਤੇ ਕਰਮਚਾਰੀਆ ਦੀ ਹਿਰਸ ਦੀ ਭੇਟਾ ਹੋ ਜਾਂਦੀਆਂ ਸਨ। ਜੋ ਵੀ ਹੋਵੇ, ਪਰ ਬੜੀ ਮੁਸੀਬਤ ਸੀ।

ਇਹਨਾਂ ਦਿਨਾਂ ਵਿਚ ਇਕ ਸਾਹਿਬਜ਼ਾਦਾ ਹਾਮਦ ਅਲੀ ਨਾਂ ਦਾ ਆਪਣੇ ਖ਼ਾਨਦਾਨ ਸਮੇਤ ਪੁਰਾਣੇ ਕਿਲ੍ਹੇ ਵਿਚ ਰਹਿੰਦਾ ਸੀ। ਕਿਉਂਕਿ ਕਾਰ ਉਹਦੇ ਕੋਲ ਸੀ, ਇਸ ਲਈ ਰੋਜ਼ ਸ਼ਹਿਰ ਜਾਂਦਾ ਸੀ। ਕੈਂਪ ਵਿਚ ਵੀ ਕੰਮ ਕਰਦਾ ਸੀ, ਅਤੇ ਬਹੁਤ ਹੀ ਮਿਹਨਤ ਤੇ ਧਿਆਨ ਨਾਲ ਕੰਮ ਕਰਦਾ ਸੀ। ਇਕ ਦਿਨ ਕਹਿਣ ਲੱਗਾ

ਕਿ ਕਿਦਵਾਈ ਸਾਹਿਬ ਨੂੰ ਮੈਂ ਬਹੁਤ ਚੰਗੀ ਤਰ੍ਹਾਂ ਜਾਣਦਾ ਹਾਂ, ਜਦੋਂ ਅਲੀਗੜ੍ਹ ਫ਼ਸਾਦ ਹੋਇਆ ਤੇ ਖ਼ਬਰ ਸੁਣ ਕੇ ਕਿਦਵਾਈ ਸਾਹਿਬ ਅਲੀਗੜ੍ਹ ਗਏ, ਤਾਂ ਮੈਂ ਵੀ ਯੂਨੀਵਰਸਿਟੀ ਵਿਚ ਪੜ੍ਹਦਾ ਸੀ। ਮੁੰਡਿਆਂ ਵਿਚ ਬਹੁਤ ਜੋਸ਼ ਭਰਿਆ ਹੋਇਆ ਸੀ, ਖ਼ੂਬ ਉਹਨਾਂ ਵਿਰੁਧ ਪ੍ਰਾਪੇਗੰਡਾ ਸੀ ਤੇ ਇਹੋ ਤੈਅ ਸੀ ਕਿ ਅੱਜ ਉਹਨਾਂ ਨੂੰ ਵਾਪਸ ਨਹੀਂ ਜੀਉਂਦੇ ਜਾਣ ਦੇਣਾ।

ਮੈਂ ਪੁੱਛਿਆ — "ਤੇ ਤੂੰ ਕਿੱਥੇ ਸੀ ?" ਕਹਿਣ ਲੱਗਾ — "ਮੈਂ ਵੀ ਉਸੇ ਪਾਰਟੀ ਵਿਚ ਸੀ। ਹੁਣ ਸਮਾਂ ਬੀਤ ਚੁਕਿਆ ਹੈ, ਇਸ ਲਈ ਦੱਸ ਰਿਹਾ ਹਾਂ। ਖ਼ੈਰ, ਕਿਦਵਾਈ ਸਾਹਿਬ ਆਏ, ਤਾਂ ਵਿਰੋਧੀ ਨਾਹਰੇ ਲਗ ਰਹੇ ਸਨ, ਆਵਾਜ਼ੇ ਕੱਸੇ ਜਾ ਰਹੇ ਸਨ, ਤੇ ਰੌਲਾ ਸੀ ਕਿ ਮਾਰ ਦਿਉ। ਪਰ ਉਹਨਾਂ ਨੇ ਕੀ ਕੀਤਾ ? ਪੋਲੀਸ ਨੂੰ ਪਿੱਛੇ ਛੱਡ ਕੇ ਕੱਲੇਕਾਰੇ ਸਾਡੇ ਮਜੁਮੇ ਵਿਚ ਆਣ ਵੜੇ। ਇਸ ਹੰਗਾਮੇ ਨਾਲ ਕੇਵਲ ਇੰਨੇ ਕੁ ਪ੍ਰਭਾਵਤ ਹੋਏ, ਕਿ ਰੰਜੀਦਾ ਹੋ ਕੇ ਕਿਹਾ — "ਤੁਸੀਂ ਲੋਕ ਸ਼ਾਇਦ ਮੈਨੂੰ ਦੁਸ਼ਮਣ ਸਮਝਦੇ ਹੋ, ਹਾਲਾਂਕਿ ਮੈਂ ਵੀ ਇਸੇ ਅਲੀਗੜ੍ਹ ਦਾ ਪੜ੍ਹਿਆ ਹੋਇਆ ਹਾਂ। ਤੇ ਫੇਰ, ਪਤਾ ਨਹੀਂ ਕਿਉਂ, ਸਾਰਿਆਂ ਦੇ ਹੱਥ ਰੁਕ ਗਏ। ਸ਼ੋਰ ਘੱਟ ਹੋ ਗਿਆ। ਲੋਕਾਂ ਨੇ ਕਿਹਾ, ਜਾਣ ਦਿਉ। ਸਗੋਂ ਉਹਨਾਂ ਦੀਆਂ ਗੱਲਾਂ ਤੇ ਨਸੀਹਤਾਂ ਅਸੀਂ ਸਾਰਿਆਂ ਨੇ ਸ਼ਾਂਤੀ ਨਾਲ ਸੁਣ ਲਈਆਂ। ਬਾਅਦ ਵਿਚ ਸਾਡਾ ਆਪਸ ਵਿਚ ਬੜਾ ਝਗੜਾ ਹੋਇਆ। ਇਕ ਦੂਜੇ ਉਪਰ ਅਸੀਂ ਬੁਜ਼ਦਿਲੀ ਤੇ ਗ਼ੱਦਾਰੀ ਦੇ ਇਲਜ਼ਾਮ ਵੀ ਲਾਏ।

ਮੁੰਡਾ ਛੇਤੀ ਹੀ ਚਲਾ ਗਿਆ, ਪਰ ਜਦ ਤੀਕ ਰਿਹਾ, ਚਾਅ ਨਾਲ ਕੰਮ ਕਰਦਾ ਰਿਹਾ। ਹੁਣ ਵੀ ਪੱਕਾ ਲੀਗੀ ਸੀ, ਪਰ ਮੇਰੇ ਨਾਲ ਖੁਲ੍ਹ ਕੇ ਗੱਲਾਂ ਕਰ ਲੈਂਦਾ ਸੀ। ਮੈਂ ਚਾਹਿਆ ਕਿ ਪੁਰਾਣੇ ਕਿਲ੍ਹੇ ਦੇ ਆਵਾਰਾਗਰਦ ਬੱਚਿਆਂ ਨੂੰ, ਜਿਹੜੇ ਦੁੱਧ ਤੇ ਖਾਣਾ ਲੈਣ ਆਇਆ ਕਰਦੇ ਹਨ, ਅਤੇ ਆਪਣੇ ਮਾਪਿਆਂ ਨੂੰ ਲੱਭਦੇ ਰਹਿੰਦੇ ਹਨ, ਕਿਸੇ ਹੋਰ ਸਕੂਲ ਜਾਂ ਜਾਮੀਆ ਮਿਲੀਆ ਪਾ ਦਿਆਂ, ਹਾਲਾਂਕਿ ਅਜੇ ਮੇਰੀ ਜਾਮੀਆ ਦੇ ਪ੍ਰਬੰਧਕਾਂ ਨਾਲ ਗੱਲ ਵੀ ਨਹੀਂ ਹੋਈ ਸੀ, ਪਰ ਮੈਨੂੰ ਯਕੀਨ ਸੀ ਕਿ ਉਹ ਲੋਕ ਇਨਕਾਰ ਨਹੀਂ ਕਰਨਗੇ। ਪਰ ਮੁਸਲਮਾਨ ਭਰਾਵਾਂ ਲਈ ਇਸ ਵੇਲੇ ਤਕ ਪਾਕਿਸਤਾਨ ਦੀ ਕਲਪਨਾ ਜੱਨਤ ਦੀ ਕਲਪਨਾ ਤੋਂ ਘੱਟ ਨਹੀਂ ਸੀ, ਤੇ ਇਸ ਕਾਲਪਨਿਕ ਜੱਨਤ ਵਿਚ ਨੌਕਰੀ ਮਿਲਣ ਦੀ ਬਿਲਕੁਲ ਆਸ ਨਹੀਂ ਸੀ, ਇਸ ਲਈ ਬੱਚਿਆਂ ਨੂੰ "ਕਦੇ ਕੰਮ ਆ ਜਾਣਗੇ" ਦੇ ਖ਼ਿਆਲ ਵਿਚ ਨਾਲ ਹੀ ਲੈ ਗਏ। ਸ਼ਾਇਦ ਇਹ ਵੀ ਖ਼ਿਆਲ ਹੋਵੇ ਕਿ ਮੁਸਲਮਾਨ ਦਾ ਬੱਚਾ ਕਫ਼ਰਸਤਾਨ ਵਿਚ ਨਾ ਰਹਿਣ ਦਿਤਾ ਜਾਵੇ।

ਆਖਰਕਾਰ ਲੋਕਾਂ ਦੇ ਰੋਣ ਤੇ ਫਰਿਆਦ ਕਰਨ ਦੇ ਬਾਵਜੂਦ ਕੈਂਪ ਟੁੱਟ ਗਿਆ। ਭਰ ਭਰ ਕੇ ਰੇਲਾਂ ਪਾਕਿਸਤਾਨ ਤੁਰ ਗਈਆਂ। ਉਹ ਲੋਕ ਵੀ ਗਏ ਜਿਹੜੇ ਦਰਸ਼ਨਾਂ ਲਈ ਤਾਂਘਦੇ ਸਨ, ਤੇ ਉਹ ਵੀ ਗਏ ਜੋ ਨਹੀਂ ਜਾਣਾ ਚਾਹੁੰਦੇ ਸਨ। ਕੁਝ ਹੱਸਦੇ ਤੇ ਇਹ ਕਹਿੰਦੇ ਤੁਰ ਗਏ ਕਿ — "ਰੱਬ ਨੇ ਚਾਹਿਆ ਤਾਂ ਅੱਜ ਤੋਂ ਬਾਅਦ ਪੇਸ਼ਾਬ ਕਰਨ ਵੀ ਦਿੱਲੀ ਨਹੀਂ ਆਵਾਂਗੇ", ਅਤੇ ਕੁਝ ਕੰਧਾਂ ਕੋਲਿਆਂ ਨਾਲ ਲੱਗ ਕੇ

ਰੋਂਦੇ, ਜਨਾਹ ਤੇ ਪਾਕਿਸਤਾਨ ਨੂੰ ਗਾਲੀਆਂ ਦਿੰਦੇ ਸਵਾਰ ਹੋ ਗਏ। ਬਾਕੀਆਂ ਨੂੰ ਹਮਾਯੂੰ ਦੇ ਮਕਬਰੇ ਭੇਜ ਦਿਤਾ ਗਿਆ। ਇਹਨਾਂ ਵਿਚ ਹਸਪਤਾਲ ਦਾ ਸਟਾਫ਼, ਉਹ ਭਗੌੜਾ ਲੈਫਟੀਨੈਂਟ, ਜਮੀਲਾ ਬੇਗਮ, ਤੇ ਡਾਕਟਰ ਸਦੀਕ ਵੀ ਸਨ, ਜਿਨ੍ਹਾਂ ਨੂੰ ਕੈਂਪ ਖ਼ਤਮ ਹੋਣ ਤੇ ਸਾਰੇ ਪਨਾਹਗੀਰਾਂ ਦੇ ਚਲੇ ਜਾਣ ਤੀਕ ਹਿੰਦੋਸਤਾਨ ਰੁਕਣਾ ਪਿਆ।

## ਹਮਾਯੂੰ ਦਾ ਮਕਬਰਾ

ਹਮਾਯੂੰ ਦਾ ਮਕਬਰਾ ਪੁਰਾਣੇ ਕਿਲ੍ਹੇ ਤੋਂ ਕੋਈ ਬਹੁਤਾ ਦੂਰ ਨਹੀਂ ਸੀ। ਬਹੁਤ ਛੇਤੀ ਪਨਾਹਗੀਰਾਂ ਦੇ ਟਰੱਕ ਤੇ ਮੇਰੀ ਮੋਟਰਕਾਰ ਮਕਬਰੇ ਪੁੱਜ ਗਏ। ਜਿਵੇਂ ਮੈਂ ਪਹਿਲਾਂ ਕਹਿ ਚੁੱਕੀ ਹਾਂ, ਇਹ ਕੈਂਪ ਪੁਰਾਣੇ ਕਿਲ੍ਹੇ ਵਾਲੇ ਕੈਂਪ ਨਾਲੋਂ ਕਈ ਗੱਲਾਂ ਵਿਚ ਭਿੰਨ ਸੀ। ਇਹ ਆਪੇ ਬਣਿਆ ਨਹੀਂ ਸੀ, ਸਗੋਂ ਬਣਾਇਆ ਗਿਆ ਸੀ। ਜਾਮੀਆ ਦੇ ਵਾਲੰਟੀਅਰਾਂ ਨੇ ਇਸ ਦਾ ਇੰਤਜ਼ਾਮ ਸੰਭਾਲ ਲਿਆ ਤੇ ਇਹਦੀਆਂ ਲੋੜਾਂ ਹਿੰਦੋਸਤਾਨ ਦੀ ਸਰਕਾਰ ਪੂਰੀਆਂ ਕਰਦੀ ਸੀ। ਇਥੇ ਦੋ ਅਮਲੀ ਨਹੀਂ ਸੀ, ਤੇ ਨਾ ਹਿੰਦੋਸਤਾਨ ਪਾਕਿਸਤਾਨ ਦਾ ਹੀ ਝਗੜਾ ਸੀ।

ਸਫ਼ਾਈ ਸੁਥਰਾਈ ਵੀ ਕਾਫ਼ੀ ਸੀ। ਸਾਰਿਆਂ ਕੋਲ ਤੰਬੂ ਸਨ। ਹਸਪਤਾਲ ਵਾਸਤੇ ਅਲਗ ਦੋ ਖੇਮੇ ਸਨ। ਮਰਦਾਨਾ ਅਲਗ ਜ਼ਨਾਨਾ ਅਲਗ। ਡਾਕਟਰ ਦੇ ਬੈਠਣ ਲਈ ਟਿਕਾਣਾ ਤੇ ਮਰੀਜ਼ਾਂ ਵਾਸਤੇ ਰਿਹਾਇਸ਼ ਵਿਚਕਾਰ ਕਾਫੀ ਫ਼ਾਸਲਾ ਸੀ। ਨਰਸਾਂ ਦਾਈਆਂ ਵੀ ਸਨ। ਪਿਛਲੇ ਪਾਸੇ ਪਰਦੇ ਦੀ ਥਾਂ ਦੇਖ ਕੇ ਨਾਲੀਆਂ ਪੁੱਟੀਆਂ ਗਈਆਂ ਸਨ, ਤੇ ਜੰਗਲ ਪਾਣੀ ਤੋਂ ਫਾਰਗ ਹੋਣ ਲਈ ਇਕੋ ਸਮੇਂ ਕਈ ਆਦਮੀ ਆਬਾਦੀ ਤੋਂ ਥੋੜ੍ਹੀ ਦੂਰ ਆ ਜਾ ਸਕਦੇ ਸਨ। ਤੰਬੂ ਵੀ ਤਰਤੀਬ ਨਾਲ ਲੱਗੇ ਹੋਏ ਸਨ। ਬਾਵਰਚੀਖ਼ਾਨਾ ਹਸਪਤਾਲ ਤੋਂ ਕਾਫ਼ੀ ਦੂਰੀ ਤੇ ਸੀ, ਅਤੇ ਗੋਦਾਮ ਫਾਟਕ ਵਿਚ ਸੀ। ਕਿਸੇ ਨੂੰ ਲੇਟ ਕੇ ਖਾਣ ਦੀ ਆਗਿਆ ਨਹੀਂ ਸੀ। ਪੱਕਾ ਹੋਇਆ ਖਾਣਾ ਕੇਵਲ ਰੋਗੀਆਂ ਤੇ ਬਿਰਧਾਂ ਨੂੰ ਮਿਲਦਾ ਸੀ। ਨਵੰਬਰ ਵਿਚ ਇਥੇ ਫੱਟੜ ਘੱਟ ਸਨ, ਤੇ ਮਰੀਜ਼ ਬਹੁਤੇ, ਜਿਹੜੇ ਟੋਲੇ ਦਿੱਲੀ ਦੇ ਫਸਾਦੀ ਇਲਾਕਿਆਂ ਵਿਚ ਲੁਟੇ ਪੁਟੇ ਅਤੇ ਤਬਾਹ ਹੋ ਕੇ ਆਏ ਸਨ, ਉਹ ਹੁਣ ਯੂ. ਪੀ. ਤੇ ਪਾਕਿਸਤਾਨ ਦੇ ਜ਼ਿਲ੍ਹਿਆਂ ਵਿਚ ਚਲੇ ਗਏ ਸਨ। ਇਹਨਾਂ ਵਿਚ ਅਜੇ ਵੀ ਕੁਝ ਲੋਕ ਬਾਕੀ ਸਨ। ਗ਼ਰੀਬਾਂ ਦੀ ਗਿਣਤੀ ਬਹੁਤੀ ਸੀ ਤੇ ਅਮੀਰਾਂ ਦੀ ਘੱਟ। ਪੁਰਾਣੇ ਕਿਲ੍ਹੇ ਵਿਚ ਅਜਿਹੇ ਲੋਕ ਵੀ ਸਨ, ਜਿਹੜੇ ਆਪਣਾ ਲੱਖਾਂ ਰੁਪਏ ਸੰਭਾਲੀ ਟ੍ਰੇਨ ਜਾਂ ਹਵਾਈ ਜਹਾਜ਼ ਦੀ ਉਡੀਕ ਵਿਚ ਤਿਆਰ ਬੈਠੇ ਸਨ, ਪਰ ਇਥੇ ਬਹੁਤ ਸਾਰੇ ਅਜਿਹੇ ਵੀ ਸਨ ਜਿਨ੍ਹਾਂ ਨੂੰ ਸਮਝ ਨਹੀਂ ਸੀ ਆਉਂਦੀ ਕਿ ਕਿਥੇ ਜਾਣ, ਤੇ ਕੀ ਕਰਨ। ਭਾਵੇਂ ਇਹ ਯਕੀਨ ਦੋਹੀਂ ਥਾਈਂ ਇਕੋ ਜਿਹਾ ਸੀ, ਕਿ ਇੰਡੀਅਨ ਗੌਰਮਿੰਟ ਇਹਨਾਂ ਨੂੰ ਕਢ ਰਹੀ ਹੈ।

ਇਥੇ ਵਿਗੜੇ ਹੋਏ ਘੱਟ ਸਨ, ਤੇ ਰੱਬ ਦੇ ਸ਼ੁਕਰਾਨੇ ਵਾਲੇ ਜ਼ਿਆਦਾ। ਇੱਟਾਂ ਤੇ ਲਕੜੀਆਂ ਨਾਲ ਹੱਦਬੰਦੀ ਕਰ ਕਰ ਕੇ ਥਾਂ ਥਾਂ ਨਿਮਾਜ਼ ਲਈ ਸਾਫ਼ ਜਗ੍ਹਾ ਬਣਾ ਲਈ ਗਈ ਸੀ, ਤੇ ਆਮ ਤੌਰ ਤੇ ਖੇਮਿਆਂ ਵਿਚ ਔਰਤਾਂ ਸਵੇਰ ਵੇਲੇ ਪਾਕ ਕਲਾਮ

ਪੜ੍ਹਦੀਆਂ ਸਨ। ਹਰ ਤੀਜੇ ਚੌਥੇ ਦਿਨ ਮੇਵਾਤੀ ਮੌਲਵੀਆਂ ਦੀ ਟੋਲੀ ਬੰਗਲਾ ਵਾਲੀ ਮਸਜਿਦ ਤੋਂ ਨਿਮਾਜ਼ ਤੇ ਕਲਮੇ ਦੀ ਸਿਖਿਆ ਦੇਣ ਲਈ ਆਉਂਦੀ ਸੀ। ਇਥੇ ਗਾਲੀਆਂ ਘੱਟ ਸੀ, ਦੁਆਵਾਂ ਜ਼ਿਆਦਾ। ਗੁੱਸੇ ਦੀ ਥਾਂ ਆਜਜ਼ੀ ਸੀ, ਤੇ ਨਫ਼ਰਤ ਦੀ ਥਾਂ ਇਕ ਦੂਜੇ ਦੀ ਮਦਦ ਦਾ ਜਜ਼ਬਾ।

ਦੋਹਾਂ ਵਿਚ ਇੰਨਾ ਵਧ ਫ਼ਰਕ ਕਿਉਂ ਸੀ। ਕੀ ਇਹ ਡਾਕਟਰ ਜ਼ਾਕਿਰ ਹੁਸੈਨ ਤੇ ਉਹਨਾਂ ਦੇ ਸਾਥੀਆਂ ਦੇ ਖਲੂਸ ਦਾ ਅਸਰ ਸੀ? ਜਾਂ ਨਿਮਾਜ਼ ਤੇ ਕਲਮੇ ਦੀ ਦੀ ਸਿਖਿਆ ਦਾ। ਗੌਰਮਿੰਟ ਇਸ ਕੈਂਪ ਵਾਸਤੇ ਬਹੁਤ ਦਯਾਵਾਨ ਹੋ ਗਈ ਸੀ? ਜਾਂ ਕਾਰਕੁਨ ਨਿਸ਼ਕਾਮ ਸੇਵਾ ਕਰਨ ਵਾਲੇ ਸਨ? ਮੈਂ ਹਮੇਸ਼ਾਂ ਸੋਚਦੀ।

ਡਾਕਟਰ ਜ਼ਾਕਿਰ ਹੁਸੈਨ ਨਾਲ ਪਹਿਲੀ ਵਾਰੀ ਬਕਰੀਦ ਦੇ ਦਿਨ ਇਥੇ ਹੀ ਮੁਲਾਕਾਤ ਹੋਈ ਤੇ ਉਹਨਾਂ ਦੇ ਢਾਲੇ ਹੋਏ ਇਨਸਾਨੀ ਨਮੂਨੇ, ਜਾਮੀ ਵਿਦਿਆਰਥੀ, ਮੈਂ ਇਥੇ ਹੀ ਦੇਖੇ।

ਖ਼ੂਨਖਰਾਬੇ ਤੋਂ ਬਾਅਦ ਪਹਿਲੀ ਈਦ। ਹਜ਼ਾਰਾਂ ਇਨਸਾਨਾਂ ਦੀ ਕੁਰਬਾਨੀ ਤੋਂ ਬਾਅਦ ਈਦ ਕੁਰਬਾਨ, ਅਜੀਬ ਦਰਦਨਾਕ ਦ੍ਰਿਸ਼ ਸੀ। ਅੱਖਾਂ ਵਿਚ ਹੰਝੂ, ਮੈਲੇ ਕੁਚੈਲੇ ਕਪੜੇ। ਫਾਕਿਆਂ ਮਾਰੇ ਚਿਹਰਿਆਂ ਵਾਲੇ ਔਰਤਾਂ ਮਰਦ ਆਪਣੇ ਵੱਢੇ ਹੋਏ ਹੱਥ, ਲੰਗੜਾਉਂਦੀਆਂ ਲੱਤਾਂ ਘਸੀਟ ਘਸੀਟ ਕੇ ਕਰਤਾ ਦੇ ਹਜ਼ੂਰ ਵਿਚ ਹਾਜ਼ਰ ਹੋਏ। ਕੁਝ ਆਖਣ ਦੀ ਲੋੜ ਹੀ ਨਾ ਪਈ। ਚਿਹਰੇ ਤੋਂ ਹੀ ਜ਼ਾਹਰ ਸੀ ਸਭ ਕੁਝ।

ਮੇਰੀ ਧੀ ਕਿਸ਼ਵਰ ਨੂੰ ਬੱਚਿਆਂ ਦੀ ਮਠਿਆਈ ਨਾਲ ਬੜੀ ਦਿਲਚਸਪੀ ਸੀ। ਪੁਰਾਣੇ ਕਿਲ੍ਹੇ ਵਿਚ ਵੀ ਸਦਾ ਦੁੱਧ ਦੇ ਨਾਲ ਉਹ ਲਾਇਮ ਜੂਸ ਬੱਚਿਆਂ ਨੂੰ ਖੁਆਇਆ ਕਰਦੀ ਸੀ। ਮੈਨੂੰ ਤਾਂ ਕੋਈ ਚੇਤਾ ਨਾ ਰਿਹਾ, ਪਰ ਅੱਜ ਬਕਰੀਦ ਦੇ ਦਿਨ ਵੀ ਉਹ ਇਕ ਟੀਨ ਲੈ ਕੇ ਪਹੁੰਚ ਗਈ, ਤੇ ਬੱਚਿਆਂ ਨੂੰ ਮਠਿਆਈਆਂ ਤੇ ਪੈਸਿਆਂ ਨਾਲ ਖ਼ੁਸ਼ ਕਰ ਆਈ। ਪੁਰਾਣੇ ਕਿਲ੍ਹੇ ਵਿਚ ਜਦੋਂ ਕੋਈ ਚੀਜ਼ ਵੰਡੀ ਜਾਂਦੀ ਤਾਂ ਬਹੁਤ ਕਟਕੇ ਹੱਥਾਂ ਵਿਚੋਂ ਹੀ ਖੋਹ ਲਈ ਜਾਂਦੀ, ਬੱਚੇ ਇਕ ਦੂਜੇ ਉਤੇ ਟੁੱਟ ਪੈਂਦੇ। ਪਰ ਮਕਬਰੇ ਦੇ ਉਪਰ ਛੱਤ ਉਤੇ ਪਾਲਾਂ ਵਿਚ ਬੱਚੇ ਬਿਠਾਲ ਦਿਤੇ ਗਏ, ਤੇ ਉਹਨਾਂ ਨੇ ਵਾਰੀ ਵਾਰੀ ਬਿਨਾਂ ਕਿਸੇ ਰੌਲੇ ਦੇ ਆਪੋ ਆਪਣਾ ਹਿੱਸਾ ਲੈ ਲਿਆ। ਪਰ ਮੈਥੋਂ ਇਹ ਦ੍ਰਿਸ਼ ਦੇਖਿਆ ਨਾ ਗਿਆ। ਉਹਨਾਂ ਦੀਆਂ ਉਡੀਕਵਾਨ ਅੱਖਾਂ, ਮਸਕੀਨ ਚਿਹਰੇ ਤੇ ਹਸਰਤਾਂ ਦੇਖ ਕੇ ਮੇਰਾ ਦਿਲ ਭਰ ਆਇਆ, ਤੇ ਉਥੋਂ ਆ ਕੇ ਇਕ ਥਾਂ ਬੈਠ ਗਈ। ਇੰਨੇ ਵਿਚ ਡਾਕਟਰ ਜ਼ਾਕਿਰ ਹੁਸੈਨ ਆ ਗਏ। ਆਪਣੀ ਜਾਣ ਪਛਾਣ ਕਰਾਈ ਤੇ ਕਿਹਾ, ਲਾਵਾਰਸ ਬੱਚੇ ਜਿੰਨੇ ਵੀ ਮਿਲ ਸਕਣ ਤੁਸੀਂ ਸਾਰੇ ਜਾਮੀਆ ਭੇਜ ਦਿਉ। ਅਸੀਂ ਇਹਨਾਂ ਲਈ ਅਲਗ ਇੰਤਜ਼ਾਮ ਕਰ ਦੇਵਾਂਗੇ। ਕਿੰਨੀ ਵੱਡੀ ਮੁਸ਼ਕਲ ਉਹਨਾਂ ਦੇ ਕੁਝ ਲਫ਼ਜ਼ਾਂ ਨੇ ਹੱਲ ਕਰ ਦਿਤੀ।

ਬੱਚੇ ਖ਼ੁਸ਼ ਖ਼ੁਸ਼ ਹੇਠਾਂ ਉੱਤਰ ਰਹੇ ਸਨ, ਤੇ ਨੌਜਵਾਨ ਅੱਖਾਂ ਵਿਚ ਅੱਥਰੂ ਭਰੀ ਡਾਕਟਰ ਸਾਹਿਬ ਤੇ ਉਹਨਾਂ ਦੇ ਸਾਥੀਆ ਨਾਲ ਬਗਲਗੀਰ ਹੋ ਰਹੇ ਸਨ। ਇਸ ਦਿਨ ਪਲਾਓ ਤੇ ਮਿੱਠੀਆਂ ਦੇਗਾਂ ਵੀ ਮਜਲਿਸ-ਇ-ਅਹਿਗਰ ਤੇ ਜਮਾਇਤ-ਅਲ ਉਲਮਾ

ਦੇ ਪ੍ਰਬੰਧ ਨਾਲ ਆਈਆਂ । ਤੇ ਇਹ ਯਾਦਗਾਰੀ ਇਤਿਹਾਸਕ ਈਦ ਖਤਮ ਹੋ ਗਈ । ਹਜ਼ਾਰਾਂ ਹੰਝੂਆਂ, ਆਹਾਂ, ਤੇ ਫਰਿਆਦਾਂ ਵਿਚ ਲਪੇਟੀ ਹੋਈ ਈਦ ।

ਇਥੇ ਇਕ ਹੋਰ ਖਾਸ ਗੱਲ ਸੀ ਕਿ ਤਿੰਨ ਤੰਬੂ ਬਿਰਧਾਂ ਵਾਸਤੇ ਸਾਨੂੰ ਲੁਆਉਣੇ ਪਏ ਸਨ । ਇਹਨਾਂ ਬੁਢੀਆਂ ਤੀਵੀਆਂ ਲਈ ਬਾਕਾਇਦਾ ਇੰਤਜ਼ਾਮ ਦੀ ਲੋੜ ਇਸ ਕਰਕੇ ਪਈ ਕਿ ਇਹਨਾਂ ਦੀ ਗਿਣਤੀ ਬਹੁਤ ਵਧ ਗਈ ਸੀ । ਪਾਕਿਸਤਾਨ ਜਾਣ ਵਾਲੇ ਸਪੁੱਤਰ ਬੇਟੇ ਆਪਣੀਆਂ ਮਾਵਾਂ, ਨਾਨੀਆਂ, ਤੇ ਦਾਦੀਆਂ ਨੂੰ ਛਡ ਕੇ ਤੁਰ ਗਏ ਸਨ । ਇਕ ਦਿਲਾਵਰ ਨੇ ਜਦ ਦੇਖਿਆ ਕਿ ਅੰਨ੍ਹੀ ਬੁੱਢੀ ਨਾ ਮਰਦੀ ਹੈ ਨਾ ਜੀਉਂਦੀ ਹੈ, ਹੁਣ ਇਹਨੂੰ ਮੋਢਿਆਂ ਤੇ ਚੁੱਕਣਾ ਈ ਪਵੇਗਾ, ਤਾਂ ਜੀਉਂਦੀ ਨੂੰ ਕਬਰਸਤਾਨ ਵਿਚ ਸੁੱਟ ਆਇਆ । ਪਰ ਜ਼ਿੰਦਗੀ ਤਾਂ ਫੇਰ ਜ਼ਿੰਦਗੀ ਹੈ । ਉਹਨੇ ਚੀਕਾਂ ਮਾਰ ਮਾਰ ਕੇ ਰਾਹ ਜਾਂਦਿਆਂ ਨੂੰ ਆਪਣੀ ਵਲ ਖਿੱਚਿਆ, ਤੇ ਵਾਲੰਟੀਅਰ ਉਸ ਨੂੰ ਚੁੱਕ ਲਿਆਏ ।

ਪੁਰਾਣੇ ਕਿਲ੍ਹੇ ਵਿਚ ਇਕ ਦਿਨ ਟਰੱਕ ਲੱਦੇ ਜਾ ਰਹੇ ਸਨ । ਸਪੈਸ਼ਲ ਟ੍ਰੇਨ ਉਸੇ ਦਿਨ ਜਾ ਰਹੀ ਸੀ । ਲੋਕ ਹੁਮ ਹੁਮਾ ਕੇ ਪਾਕਿਸਤਾਨ ਪਾਕਿਸਤਾਨ ਰਟਦੀਆਂ ਬੁੱਢੀਆਂ ਨੂੰ ਛੱਡ ਛੱਡ ਕੇ ਗੱਡੀ ਚੜ੍ਹ ਰਹੇ ਸਨ । ਮੈਂ ਇਹ ਹਾਲ ਦੇਖਿਆ ਤਾਂ ਪੁਛਿਆ, ਭਈ ਕਿਉਂ ਨਹੀਂ ਨਾਲ ਲੈ ਜ਼ਾਂਦੇ ? ਕਹਿਣ ਲਗੇ — ਇਹ ਉਥੇ ਜਾ ਕੇ ਕੀ ਕਰਨਗੀਆਂ । ਤੁਰਨਾ ਫਿਰਨਾ ਤਾਂ ਔਖਾ ਹੈ । ਮੈਨੂੰ ਗੁੱਸਾ ਆ ਗਿਆ ।

"ਨਹੀਂ, ਤੁਹਾਨੂੰ ਲੈ ਜਾਣਾ ਪਵੇਗਾ । ਕੀ ਗਲੇ ਸੜੇ ਬੁੱਢੇ ਹਿੰਦੋਸਤਾਨ ਲਈ ਹੀ ਰਹਿ ਗਏ ਹਨ ? ਚੁੱਕੋ ।" ਮੈਂ ਵਾਲੰਟੀਅਰ ਨੂੰ ਆਖਿਆ । ਇਹਨਾਂ ਨੂੰ ਚੁੱਕ ਕੇ ਇਹਨਾਂ ਦੇ ਰਿਸ਼ਤੇਦਾਰਾਂ ਨਾਲ ਤੋਰੋ । ਉਹਨਾਂ ਨੇ ਤਿੰਨ ਬੁੱਢੀਆਂ ਤੀਵੀਆਂ ਨੂੰ ਕੁੱਛੜ ਚੁੱਕ ਕੇ ਟਰੱਕ ਤੇ ਚੜ੍ਹਾ ਦਿਤੀਆਂ । ਇਕ ਬੁੱਢੇ ਨੂੰ ਦੋ ਜਣਿਆਂ ਨੇ ਫੜ ਕੇ ਚੜ੍ਹਾ ਦਿਤਾ । ਪਰ ਸਟੇਸ਼ਨ ਤੋਂ ਬੁੱਢਾ ਫੇਰ ਵਾਪਸ ਆ ਗਿਆ । ਉਹਦੇ ਬਰਖ਼ੁਰਦਾਰ ਉਸ ਨੂੰ ਛੱਡ ਗਏ ਸਨ । ਤੀਵੀਆਂ ਵੀ ਨਾ ਜਾਂਦੀਆਂ ਜੇ ਵਾਲੰਟੀਅਰ ਹਿੰਮਤ ਨਾ ਕਰਦੇ ।

ਹਰ ਹਾਲ, ਪੁਰਾਣੇ ਕਿਲ੍ਹੇ ਦੀਆਂ ਬੁੱਢੀਆਂ ਨੂੰ ਵੀ ਮਿਲਾ ਕੇ ਇਸ ਕੈਂਪ ਵਿਚ ਬਿਰਧ ਤੀਵੀਆਂ ਦੀ ਗਿਣਤੀ ਬਹੁਤ ਹੋ ਗਈ । ਕਿਸ਼ਵਰ ਨੂੰ ਵੀ ਇਹਨਾਂ ਦੀ ਹੀ ਚਿੰਤਾ ਲੱਗੀ । ਉਸ ਨੇ ਤਿੰਨ ਖੇਮੇ ਲਗਵਾਏ । ਜਾਮੀਆ ਦੇ ਜਿਹੜੇ ਵਰਕਰ ਕੰਮ ਕਰਦੇ ਸਨ, ਸਲੀਕੇ ਨਾਲ, ਉਥੋਂ ਟਾਟ ਦੇ ਗੱਦੇ ਪਿਆਲ ਭਰਾ ਕੇ ਸਿਲੇ ਸਿਲਾਏ ਲੈ ਆਏ ਤੇ ਜਿਨ੍ਹਾਂ ਲੋਕਾਂ ਕੋਲ ਵਿਛਾਉਣ ਲਈ ਪਿੜੇ, ਜਾਂ ਪਲੰਘ ਨਹੀਂ ਸਨ, ਉਹਨਾਂ ਨੂੰ ਦੇ ਦਿਤੇ ਗਏ । ਕਿਸ਼ਵਰ ਨੇ ਉਹਨਾਂ ਵਿਚੋਂ ਬਹੁਤ ਸਾਰੇ ਗੱਦੇ ਲੈ ਕੇ ਬੁੱਢੀਆਂ ਦੇ ਵਿਛਾਉਣ ਤੇ ਉੱਪਰ ਲੈਣ ਦਾ ਇੰਤਜ਼ਾਮ ਕਰ ਦਿਤਾ । ਉਹਨਾਂ ਦੇ ਕਪੜੇ ਬਦਲਾਏ, ਤੇ ਮੈਂ ਦੇਖਿਆ ਉਹ ਇਸ ਦੇ ਪੈਰਾਂ ਦੀ ਪੈਛਲ ਦੀ ਉਡੀਕ ਕਰਦੀਆਂ ਸਨ । ਕਿਉਂਕਿ ਖਾਣਾ ਤੇ ਪਾਣੀ ਵੀ ਇਹੋ ਈ ਪਹੁੰਚਾਉਂਦੀ ਸੀ ।

ਤੇ ਫੇਰ ਉਹ ਬਜ਼ੁਰਗ ਜੋ ਸਟੇਸ਼ਨ ਤੋਂ ਵਾਪਸ ਆਇਆ ਸੀ, ਉਹਨਾਂ ਨੇ ਦੇਖਿਆ ਕਿ ਮੌਕਾ ਚੰਗਾ ਹੈ, ਪਾਕਿਸਤਾਨ ਨਹੀਂ ਜਾ ਸਕਿਆ, ਨਾ ਸਹੀ, ਇਥੇ ਈ ਕੁਝ ਦਿਨ

ਆਰਾਮ ਕਰ ਲਵਾਂ। ਆਪਣੇ ਚਿਹਰੇ ਦੀ ਵਡੀ ਤੀਉੜੀ ਵਿਖਾਲ ਕੇ ਆਪਣੇ ਸਖ਼ਤ ਬੀਮਾਰ ਹੋਣ ਦਾ ਕਿਸ਼ਵਰ ਨੂੰ ਯਕੀਨ ਕਰਾ ਦਿਤਾ, ਤੇ ਹਸਪਤਾਲ ਦੇ ਪਲੰਘ ਉਪਰ ਗੱਦਾ ਵਿਛਾ ਕੇ, ਰਜ਼ਾਈ ਲੈ ਕੇ ਆਰਾਮ ਨਾਲ ਲੰਮਾ ਪੈ ਗਿਆ।

ਇਥੇ ਕੰਮ ਕਰਨ ਵਾਲੇ ਜਾਮੀਆ ਦੇ ਵਰਕਰਾਂ ਤੋਂ ਇਲਾਵਾ ਹੋਰ ਵੀ ਕਈ ਮੁੰਡੇ ਸਨ, ਜੋ ਸਾਰੇ ਮਿਲ ਕੇ ਭੰਗੀ ਤੋਂ ਲੈ ਕੇ ਨਰਸ ਤਕ ਦਾ ਕੰਮ ਕਰਦੇ ਸਨ। ਉਹਨਾਂ ਵਿਚ ਹੀ ਅਫਸਰ ਨਾਂ ਦਾ ਇਕ ਸੁਘੜ ਬੀ. ਐਸ. ਸੀ. ਦਾ ਵਿਦਿਆਰਥੀ ਵੀ ਸੀ। ਉਹ ਨਵਾਂ ਨਵਾਂ ਬਰਮਾ ਤੋਂ ਆਇਆ ਸੀ ਤੇ ਪਨਾਹਗੀਰਾਂ ਵਿਚ ਹੁੰਦਾ ਹੋਇਆ ਵੀ ਹਸਪਤਾਲ ਵਿਚ ਫਸਟ-ਏਡ ਕਰਦਾ ਸੀ। ਉਹਨੇ ਜਦ ਦੇਖਿਆ ਕਿ ਉਸ ਬੁੱਢੇ ਨੂੰ ਕਿਸ਼ਵਰ ਆਪਣੇ ਹੱਥ ਨਾਲ ਖਾਣਾ ਖੁਆਉਂਦੀ ਹੈ, ਬੁੱਢੀਆਂ ਦੇ ਬਿਸਤਰੇ ਵਿਛਾਉਂਦੀ ਹੈ, ਤਾਂ ਉਹਨੇ ਕਿਹਾ — ਤੁਹਾਨੂੰ ਬਹੁਤ ਸਾਰੇ ਹੋਰ ਕੰਮ ਵੀ ਹਨ, ਲਿਆਓ, ਇਹਨਾਂ ਨੂੰ ਖਾਣਾ ਮੈਂ ਖੁਆ ਦਿੰਦਾ ਹਾਂ। ਉਹ ਬਜ਼ੁਰਗ ਵਧ ਵਧ ਕੇ ਲੁਕਮੇ ਮਾਰ ਰਹੇ ਸਨ, ਕਿ ਮੈਂ ਉਥੇ ਪੁੱਜ ਗਈ। ਮੈਂ ਪੁਛਿਆ, ਇਹ ਕੀ ? ਤੂੰ ਇਹਨੂੰ ਖਾਣਾ ਕਿਉਂ ਖੁਆ ਰਿਹਾ ਏਂ ? ਕੀ ਇਹ ਕੋਈ ਬੀਮਾਰ ਏ ? ਅਫਸਰ ਨੇ ਕਿਹਾ — ਹਾਂ ਜੀ। ਇਹ ਤਾਂ ਕਈ ਦਿਨਾਂ ਤੋਂ ਹਸਪਤਾਲ ਵਿਚ ਲੰਮੇ ਪਏ ਹੋਏ ਹਨ। ਕਿਸ਼ਵਰ ਇਹਨੂੰ ਖਾਣਾ ਖੁਆਂਦੀ ਸੀ, ਅੱਜ ਇਹ ਕੰਮ ਮੈਂ ਲੈ ਲਿਆ। ਫੇਰ ਤਾਂ ਬੜੇ ਮੀਆਂ ਨੂੰ ਮੈਂ ਖ਼ੂਬ ਡਾਂਟਿਆ, ਕਿ ਜੇਕਰ ਇਹ ਵਿਚਾਰੇ ਬੇਵਕੂਫ਼ ਮੁੰਡੇ ਕੁੜੀਆਂ ਤੈਨੂੰ ਨਾ ਮਿਲ ਜਾਂਦੇ, ਤਾਂ ਦਿੱਲੀ ਦੀ ਕੋਈ ਗਲੀ ਤੂੰ ਭੀਖ ਮੰਗਣੋਂ ਨਾ ਰਹਿਣ ਦਿੰਦਾ। ਇਹਨਾਂ ਬੱਚਿਆਂ ਨੂੰ ਕਿਉਂ ਉੱਲੂ ਬਣਾਉਂਦਾ ਏਂ ? ਉੱਠ, ਤੇ ਬਿਸਤਰਾ ਛੱਡ। ਬਿਸਤਰਾ ਤਾਂ ਖ਼ੈਰ ਉਹਨਾਂ ਨੇ ਨਾ ਛਡਿਆ ਤੇ ਫਰਵਰੀ ਤੀਕ ਉਸ ਤੇ ਲੱਦੇ ਰਹੇ, ਪਰ ਖਾਣਾ ਪਾਣੀ ਆਪਣੇ ਹੱਥਾਂ ਨਾਲ ਖਾਣ ਲੱਗ ਪਏ।

ਕੈਂਪ ਦਾ ਰੁਝੇਵਾਂ ਵਧਦਾ ਹੀ ਜਾ ਰਿਹਾ ਸੀ ਤੇ ਮੈਨੂੰ ਕਈ ਕਈ ਦਿਨ ਬਾਪੂ ਦੇ ਕੋਲ ਜਾਣ ਦੀ ਫ਼ੁਰਸਤ ਨਾ ਮਿਲਦੀ। ਕਿਸੇ ਦਿਨ ਤਰਕਾਲਾਂ ਨੂੰ ਜਾਂਦੀ, ਪ੍ਰਾਰਥਨਾ ਵਿਚ ਸ਼ਾਮਲ ਹੋ ਕੇ ਵਾਪਸ ਆ ਜਾਂਦੀ। ਜਦੋਂ ਥੱਕ ਜਾਂਦੀ, ਜਦੋਂ ਦਿਲ ਦੀ ਦੁੱਖਣਾ ਵਧ ਜਾਂਦੀ, ਤੇ ਜਦੋਂ ਇਹ ਸਾਰੇ ਹਾਲਾਤ ਦੇਖਦੇ ਦੇਖਦੇ ਜੀਅ ਉਲਝ ਜਾਂਦਾ, ਤਾਂ ਮਹਾਤਮਾ ਜੀ ਕੋਲ ਪਹੁੰਚਦੀ, ਤੇ ਉਥੋਂ ਨਵੀਂ ਤਾਕਤ ਲੈ ਕੇ ਮੁੜਦੀ। ਜ਼ਰਾ ਜ਼ਰਾ ਜਿੰਨੀ ਗੱਲ ਲੈ ਕੇ ਬਿਰਲਾ ਹਾਊਸ ਦੌੜਦੀ ਤੇ ਮੁਸ਼ਕਲ ਹੱਲ ਹੋ ਜਾਂਦੀ। ਕਿੰਨਾ ਵੱਡਾ ਸਹਾਰਾ ਸਨ ਉਹ।

ਇਕ ਦਿਨ ਮੈਨੂੰ ਇਕ ਆਦਮੀ ਮਿਲਿਆ, ਜਿਹਦਾ ਖੱਬਾ ਹੱਥ ਅੱਧਾ ਵੱਢਿਆ ਹੋਇਆ ਸੀ। ਮੈਂ ਉਹਨੂੰ ਪੁਛਿਆ ਕਿ ਕੀ ਤੂੰ ਪਾਕਿਸਤਾਨ ਜਾ ਰਿਹਾ ਏਂ ? ਉਹ ਮੁਸਕਰਾਇਆ। ਭਰੋਸੇ, ਨਿਡਰਤਾ ਤੇ ਵਿਅੰਗ ਵਾਲੀ ਮੁਸਕਰਾਹਟ ਉਸ ਦੇ ਚਿਹਰੇ ਤੇ ਫੈਲ ਗਈ। ਉਹਨੇ ਕਿਹਾ — ਮੈਂ ਭਲਾ ਪਾਕਿਸਤਾਨ ਜਾ ਕੇ ਕੀ ਕਰਾਂਗਾ। ਮੇਰਾ ਉਥੇ ਕੀ ਰਖਿਆ। ਇਕ ਹੱਥ ਵਢਾ ਚੁੱਕਾ ਹਾਂ; ਬੀਵੀ ਬੱਚੇ ਮਾਰੇ ਗਏ, ਹੁਣ ਕਿਤੇ ਜਾ ਕੇ ਕੀ ਕਰਾਂਗਾ। ਮੈਂ ਤਾਂ ਸ਼ਹਿਰ ਜਾ ਰਿਹਾ ਹਾਂ —। ਤੇ ਇੰਨਾ ਆਖਦਿਆਂ ਉਹਦੀਆਂ ਅੱਖਾਂ ਵਿਚ ਕਿਸੇ ਖ਼ੌਫ਼ਨਾਕ ਇਰਾਦੇ ਦੀ ਚਮਕ ਆ ਗਈ, ਅਜੀਬ ਜਿਹਾ

ਜਲਾਲ। ਮੈਂ ਸੋਚਣ ਲੱਗੀ, ਇਹ ਸ਼ਹਿਰ ਜਾ ਰਿਹਾ ਏ। ਉਥੇ ਕੀ ਕਰੇਗਾ? ਇਹਦੇ ਅੰਦਰ ਤਾਂ ਬਦਲੇ ਦੀ ਅੱਗ ਦਹਿਕ ਰਹੀ ਹੈ। ਪਤਾ ਨਹੀਂ ਆਪਣੇ ਇਸ ਇਕ ਹੱਥ ਨਾਲ ਕਿੰਨੇ ਖ਼ੂਨ ਕਰੇ, ਕਿਹਦਾ ਸੰਘ ਦਬਾਏ। ਤੇ ਮੈਨੂੰ ਉਹ ਸਿੱਖ ਨੌਜਵਾਨ ਚੇਤੇ ਆ ਗਿਆ ਜੋ ਅਜੇ ਥੋੜੇ ਹੀ ਦਿਨ ਬੀਤੇ ਇਕ ਦੋਸਤ ਨੂੰ ਮਿਲਿਆ ਸੀ, ਤੇ ਉਹਨੇ ਦਸਿਆ ਸੀ ਕਿ ਘਰ ਦੇ ਉੱਨੀ ਬੰਦੇ ਮਾਰੇ ਜਾ ਚੁੱਕੇ ਹਨ, ਤੇ ਮੈਂ ਵੀਹਵਾਂ ਕੇਵਲ ਇਸ ਲਈ ਜੀਉਂਦਾ ਹਾਂ ਤੇ ਜੀਉਂਦਾ ਰਹਿਣਾ ਚਾਹੁੰਦਾ ਹਾਂ ਕਿ ਵੱਧ ਤੋਂ ਵੱਧ ਕਾਤਲਾਂ ਦੀ ਕੌਮ ਕੋਲੋਂ ਬਦਲਾ ਲੈ ਸਕਾਂ, ਤੇ ਫੇਰ ਜਾਂ ਤਾਂ ਫਾਂਸੀ ਚੜ੍ਹਾਂਗਾ, ਤੇ ਜਾਂ ਆਤਮਹੱਤਿਆ ਕਰ ਲਵਾਂਗਾ।

ਮੈਂ ਦਿੱਲੀ ਦੇ ਨਵਾਬਜ਼ਾਦਿਆਂ, ਬੇਗਮਾਂ ਤੇ ਰਈਸਾਂ ਨੂੰ ਲੱਭਦੀ ਰਹੀ। ਨਾ ਉਹ ਪਨਾਹਗੀਰਾਂ ਵਿਚ ਸਨ, ਨਾ ਪਨਾਹਗੀਰਾਂ ਦੀ ਸਹਾਇਤਾ ਕਰਨ ਵਾਲਿਆਂ ਵਿਚ। ਨਾ ਉਹ ਆਉਣ ਵਾਲਿਆਂ ਵਿਚ ਮਿਲਦੇ, ਨਾ ਜਾਣ ਵਾਲਿਆਂ ਵਿਚ। ਦੋਹਾਂ ਕੈਂਪਾਂ ਵਿਚ ਬਸਾਤੀ (ਕਬਾੜੀ) ਕਾਰਖ਼ਾਨੇਦਾਰ, ਸੁਨਿਆਰੇ, ਰਾਈਂ, ਨਿਆਰੀਏ, ਤੇ ਨੌਕਰੀ ਪੇਸ਼ਾ, ਸਾਰੇ ਸਨ, ਪਰ ਦਿੱਲੀ ਦਾ ਉੱਚਾ ਤਬਕਾ, ਆਪਣੀ ਸ਼ਸਤਾ ਤਹਿਜ਼ੀਬ (ਸਭਿਆਚਾਰ) ਤੇ ਕੌਸਰ ਵਿਚ ਧੁਪੀ ਹੋਈ ਭਾਸ਼ਾ ਲੈ ਕੇ ਪਤਾ ਨਹੀਂ ਕਿਥੇ ਤੁਰ ਗਿਆ ਸੀ? ਬਹੁਤਿਆਂ ਨੂੰ ਪੁਛਿਆ ਤਾ ਪਤਾ ਲੱਗਾ ਕਿ ਉਹ ਲੋਕ ਇਕ ਇਕ ਦੋ ਦੋ ਦਿਨ ਕੈਂਪ ਵਿਚ ਠਹਿਰ ਕੇ ਪਾਕਿਸਤਾਨ ਚਲੇ ਗਏ, ਜਨਤਾ ਰਹਿ ਗਈ ਹੈ, ਤੇ ਉਹ ਹੁਣ ਜਾ ਰਹੀ ਹੈ।

ਲੋਕ ਕਹਿੰਦੇ ਸਨ ਕਿ ਸਿਤੰਬਰ ਵਿਚ ਪੁਰਾਣੇ ਕਿਲ੍ਹੇ ਦੀ ਆਬਾਦੀ ਇਕ ਲੱਖ ਅੱਸੀ ਹਜ਼ਾਰ ਤਕ ਪੁੱਜ ਗਈ ਸੀ। ਤੇ ਮਕਬਰੇ ਵਿਚ ਸੱਠ ਹਜ਼ਾਰ ਇਨਸਾਨ ਬਰਸਾਤੀ ਡੱਡੂਆਂ ਵਾਂਗ ਹੇਠਾਂ ਉੱਤੇ ਪਏ ਸਨ। ਹੁਣ ਤਾਂ ਖ਼ੈਰ ਇਹ ਹਾਲ ਨਹੀਂ ਸੀ, ਨਾ ਇੰਨੀ ਆਬਾਦੀ ਸੀ।

ਪਰ ਨਵੰਬਰ 1947 ਵਿਚ ਮਕਬਰੇ ਦੇ ਹਸਪਤਾਲ ਵਿਚ ਬਹੁਤ ਸਾਰੇ ਫੱਟੜ ਅਜਿਹੇ ਵੀ ਆਏ ਜਿਨ੍ਹਾਂ ਨੂੰ ਚਲਦੀ ਰੇਲ ਵਿਚੋਂ ਹੇਠਾਂ ਸੁੱਟ ਦਿਤਾ ਗਿਆ ਸੀ, ਤੇ ਉਹ ਮਹੀਨਿਆਂ ਬੱਧੀ ਆਪਣੀਆਂ ਟੁੱਟੀਆਂ ਹੱਡੀਆਂ ਦੇ ਜੁੜਨ ਦੀ ਉਡੀਕ ਵਿਚ ਪਏ ਰਹੇ।

ਇਧਰ ਕੈਂਪ ਦੀ ਵਸੋਂ ਫੇਰ ਵਧਣੀ ਸ਼ੁਰੂ ਹੋ ਗਈ, ਕਿਉਂਕਿ ਪੰਜਾਬੀ ਪਨਾਹਗੀਰਾਂ ਨੇ ਮਕਾਨਾਂ ਉਪਰ ਕਬਜ਼ੇ ਕਰਨ ਦੀ ਮੁਹਿੰਮ ਸ਼ੁਰੂ ਕਰ ਦਿਤੀ ਸੀ। ਜਿਉਂ ਜਿਉਂ ਸਰਦੀ ਵਧ ਰਹੀ ਸੀ, ਲੋਕਾਂ ਦੇ ਦਿਲਾਂ ਦੀ ਸਰਦਮਹਿਰੀ ਵੀ ਪ੍ਰਫੁੱਲਤ ਹੋ ਰਹੀ ਸੀ।

ਇਧਰ ਕੈਂਪ ਦੀ ਇਹ ਹਾਲਤ ਸੀ, ਉਧਰ ਸ਼ਹਿਰ ਦੀ ਹਾਲਤ ਵੀ ਕੋਈ ਬਿਹਤਰ ਨਹੀਂ ਸੀ। ਮੈਂ ਅਜੇ ਤੀਕ ਸ਼ਹਿਰ ਨਹੀਂ ਦੇਖਿਆ ਸੀ। ਇਸ ਲਈ ਮੈਂ ਇਕ ਦਿਨ ਜਾਮੀਆ ਦੇ ਇਕ ਨੌਜਵਾਨ ਨੂੰ ਕਿਹਾ, ਭਈ, ਅਜੇ ਤਕ ਮੈਂ ਸ਼ਹਿਰ ਨਹੀਂ ਵੇਖਿਆ, ਜ਼ਰਾ ਮੈਨੂੰ ਫਸਾਦ ਵਾਲਾ ਇਲਾਕਾ ਤੇ ਆਮ ਹਾਲਤ ਤਾਂ ਵਿਖਾਲ। ਮੈਂ ਨਾ ਰਾਹਾਂ ਦੀ ਵਾਕਿਫ਼ ਹਾਂ, ਨਾ ਮੇਰਾ ਡਰਾਈਵਰ ਹੀ ਇਥੋਂ ਦਾ ਰਹਿਣ ਵਾਲਾ ਹੈ, ਇਸੇ ਲਈ

ਮੈਨੂੰ ਇਕ ਅਗਵਾਈ ਕਰਨ ਵਾਲੇ ਦੀ ਲੋੜ ਹੈ।

ਮੇਰੀ ਇਕ ਮਿਲਣ ਵਾਲੀ ਮਿਸਿਜ਼ ਸੱਵਿਤ੍ਰੀ ਭਾਰਗੋ ਇਹਨਾਂ ਦਿਨਾਂ ਵਿਚ ਕਾਲਕਾ ਤੇ ਸ਼ੇਖ਼ ਸਰਾਏ ਦੇ ਪਨਾਹਗੀਰਾਂ ਵਿਚ ਇਮਦਾਦ ਤੇ ਮੁੜ ਵਧਾਉਣ ਦਾ ਕੰਮ ਕਰਦੀ ਸੀ। ਉਹ ਆਮ ਤੌਰ ਤੇ ਮੈਨੂੰ ਦਸਦੀ ਕਿ ਸ਼ਹਿਰ ਦੀਆਂ ਗਲੀਆਂ ਵਿਚ ਘੁਮਦਿਆਂ ਗੋਲੀਆਂ ਮੋਟਰਕਾਰ ਦੇ ਉਪਰੋਂ ਦੀ ਸਨਸਨਾਉਂਦੀਆਂ ਹੋਈਆਂ ਲੰਘ ਜਾਂਦੀਆਂ ਹਨ, ਤੇ ਅਜੇ ਮਹੱਲਿਆਂ ਦੀ ਹਾਲਤ ਇਸ ਯੋਗ ਨਹੀਂ ਹੈ ਕਿ ਕੋਈ ਸੌਖੀ ਤਰ੍ਹਾਂ ਲੰਘ ਸਕੇ। ਕਈ ਵਾਰੀ ਉਹਨੇ ਮੈਨੂੰ ਕਾਲਕਾ ਚਲਣ ਦਾ ਸੱਦਾ ਦਿਤਾ, ਪਰ ਬਾਪੂ ਮੈਨੂੰ ਮੁਸਲਮ ਕੈਂਪ ਭੇਜ ਚੁੱਕੇ ਸੀ, ਤੇ ਇਥੇ ਕੋਈ ਨਾ ਕੋਈ ਜ਼ਰੂਰੀ ਕੰਮ ਰੋਜ਼ ਹੀ ਰਹਿੰਦਾ ਸੀ, ਇਸ ਲਈ ਕਾਲਕਾ ਜਾਣਾ ਲਗਾਤਾਰ ਅੱਜ ਕਲ੍ਹ ਤੇ ਟਲਦਾ ਹੀ ਰਿਹਾ ਤੇ ਮੈਂ ਪੰਜਾਬੀ ਪਨਾਹਗੀਰਾਂ ਬਾਰੇ ਸੁਣੀਆਂ ਸੁਣਾਈਆਂ ਗੱਲਾਂ ਤੋਂ ਬਿਨਾਂ ਕੁਝ ਨਾ ਜਾਣ ਸਕੀ। ਜਿਹੜੀਆਂ ਦਾਸਤਾਨਾਂ ਸੁਣਦੀ ਸਾਂ, ਉਹਨਾਂ ਤੋਂ ਅੰਦਾਜ਼ਾ ਹੁੰਦਾ ਸੀ ਕਿ ਇਥੇ ਤੇ ਉਥੇ ਹਾਲਾਤ ਤੇ ਜਜ਼ਬਾਤ ਵਿਚਕਾਰ ਥੋੜ੍ਹਾ ਜਿਹਾ ਹੀ ਫ਼ਰਕ ਹੈ। ਉਹ ਇਹ ਕਿ ਉਹਨਾਂ ਦੀ ਇਮਦਾਦ ਤੇ ਵਸੇਵਾ ਹੋ ਰਿਹਾ ਹੈ, ਤੇ ਇਹਨਾਂ ਨੂੰ ਦੇਸ ਨਿਕਾਲਾ। ਉਹਨਾਂ ਦੇ ਨੌਜਵਾਨ ਮੁੰਡੇ ਕੁੜੀਆਂ ਕਮਰ ਤੇ ਹਿੰਮਤ ਬੰਨ੍ਹ ਕੇ ਆਪਣੀ ਅਕਲ ਤੇ ਅਮਲ ਨਾਲ ਇਹ ਮੁਸੀਬਤ ਕੱਟ ਲੈਣ ਦਾ ਜਤਨ ਕਰ ਰਹੇ ਹਨ, ਤੇ ਇਥੇ ਮੂਰਖਾਂ ਦਾ ਟੋਲਾ ਹੈ, ਜਿਹੜਾ ਹੋਰ ਮੁਸ਼ਕਲਾਂ ਵਿਚ ਵਾਧੇ ਦਾ ਕਾਰਨ ਬਣ ਰਿਹਾ ਹੈ। ਇਕ ਦੋ ਪਨਾਹਗੀਰਾਂ ਨਾਲ ਗੱਲ ਹੋਈ ਤਾਂ ਉਹਨਾਂ ਨੇ ਆਪਣੀਆਂ ਦਿਲ ਹਿਲਾ ਦੇਣ ਵਾਲੀਆਂ ਦਾਸਤਾਨਾਂ ਸੁਣਾ ਕੇ ਮੈਨੂੰ ਦਸਿਆ, ਕਿ ਦਿੱਲੀ ਵਿਚ ਤਾਂ ਜੀ ਕੁਝ ਹੋਇਆ ਈ ਨਹੀਂ। ਬੱਸ, ਮਹਾਤਮਾ ਜੀ ਰੌਲਾ ਪਾ ਰਹੇ ਹਨ, ਤੇ ਪੰਡਿਤ ਨਹਿਰੂ ਇਹਨੂੰ ਦਿੰਨਾ ਚੁੱਕ ਰਹੇ ਹਨ। ਜੇ ਕੋਈ ਇਨਸਾਫ਼ ਵਾਲੀ ਗੌਰਮਿੰਟ ਹੁੰਦੀ ਤਾਂ ਮੁਸਲਮਾਨਾਂ ਨਾਲ ਵੀ ਓਹੀ ਕੁਝ ਕਰਦੀ ਜੋ ਸਾਡੇ ਨਾਲ ਪੰਜਾਬ ਵਿਚ ਹੋਇਆ ਹੈ। ਇਹਨਾਂ ਲੋਕਾਂ ਨੂੰ ਛੇਤੀ ਤੋਂ ਛੇਤੀ ਪਾਕਿਸਤਾਨ ਭੇਜ ਕੇ ਇਹਨਾਂ ਦੇ ਮਾਲ ਅਸਬਾਬ ਉਪਰ ਸਾਡਾ ਅਧਿਕਾਰ ਕਰਾਉਣਾ ਚਾਹੀਦਾ ਹੈ। ਪਰ ਉਹ ਤਾਂ ਉਲਟੀ ਮੁਸਲਮਾਨਾਂ ਦੀ ਮੁਹੱਬਤ ਵਿਚ ਉਹਨਾਂ ਨੂੰ ਜਾਣ ਤੋਂ ਰੋਕ ਰਹੀ ਹੈ।

ਓਧਰ ਮੁਸਲਮਾਨ ਆਖਦੇ — "ਇਹ ਝੂਠੇ ਹਨ, ਬੇਈਮਾਨ ਹਨ। ਮੁਸਲਮਾਨਾਂ ਨੇ ਇਹਨਾਂ ਉੱਪਰ ਕੋਈ ਜ਼ੁਲਮ ਨਹੀਂ ਕੀਤਾ। ਇਹ ਤਾਂ ਉਦਾਂ ਈ ਦੌੜ ਆਏ ਹਨ, ਸਿਰਫ਼ ਮਾਰ ਵਢ ਤੇ ਲੁੱਟ ਮਾਰ ਵਾਸਤੇ ਆਏ ਹਨ। ਆਪਣਾ ਮਾਲ ਦੌਲਤ ਸਭ ਕੁਝ ਲੈ ਆਏ ਹਨ। ਦੇਖਦੇ ਨਹੀਂ ਕਿਹੋ ਜਿਹੇ ਚੰਗੇ ਕਪੜੇ ਪਾਏ ਹੋਏ ਹਨ? ਓਧਰ ਸਰਕਾਰ ਹੈ ਕਿ ਇਹਨਾਂ ਦੇ ਹੇਜ ਵਿਚ ਮਰੀ ਜਾ ਰਹੀ ਹੈ। ਹਿੰਦੂ ਹਕੂਮਤ ਸਾਨੂੰ ਤਾਂ ਮਰਵਾ ਹੀ ਰਹੀ ਹੈ, ਤੇ ਇਹਨਾਂ ਦੀ ਮਦਦ ਵੀ ਕਰ ਰਹੀ ਹੈ। ਹਕੂਮਤ ਦੀ ਮਦਦ ਨਾ ਹੁੰਦੀ, ਤਾਂ ਇਹ ਫ਼ੌਜ ਸਾਡੇ ਉਪਰ ਗੋਲੀਆਂ ਕਿਉਂ ਚਲਾਉਂਦੀ ?"

ਦੋਹਾਂ ਧਿਰਾਂ ਦੀਆਂ ਅਜਿਹੀਆਂ ਗੱਲਾਂ ਸੁਣ ਕੇ ਜੀਅ ਕਰਦਾ ਕਿ ਅੱਖੀਂ ਦੇਖ ਕੇ ਅੰਦਾਜ਼ਾ ਕਰਾਂ, ਪਰ ਕੋਈ ਮੌਕਾ ਮਿਲਦਾ ਹੀ ਨਹੀਂ ਸੀ। ਅੰਤ ਕੋਸ਼ਸ਼ ਕਰਕੇ ਮੈਂ ਇਕ ਦਿਨ ਸ਼ਹਿਰ ਚਲੀ ਗਈ।

ਪਹਾੜਗੰਜ, ਕਰੋਲ ਬਾਗ, ਮੁਲਤਾਨੀ ਢਾਂਡਾ, ਚੂਨਾ ਮੰਡੀ, ਚਾਂਦਨੀ ਚੌਕ, ਸਬਜ਼ੀ ਮੰਡੀ । ਸਭ ਥਾਂ ਗਸ਼ਤ ਕੀਤੀ । ਮੋਟਰ ਕਿਤੇ ਰੋਕੀ ਨਹੀਂ । ਪਰ ਹੌਲੀ ਹੌਲੀ ਹਰ ਮਹੱਲੇ ਵਿਚੋਂ ਲੰਘਦੀ ਰਹੀ । ਜਲੇ ਹੋਏ, ਤੇ ਪੁੱਟੇ ਹੋਏ ਮਕਾਨ, ਢੱਠੇ ਹੋਏ ਕਬਰਸਤਾਨ, ਮੂਰਤੀਆਂ ਰਖੀਆਂ ਮਸਜਿਦਾਂ ਦੇਖਦੀ ਜਦੋਂ ਜਾਮਾ ਮਸਜਿਦ ਪੁੱਜੀ ਤਾਂ ਸਾਹਮਣੇ ਪਾਰਕ ਵਿਚ ਤੰਬੂ ਦਿਸੇ । ਤੇ ਆਜ਼ਾਦਾਨਾ ਆਉਂਦੇ ਜਾਂਦੇ ਮੁਸਲਮਾਨ ਵੀ ਦੇਖੇ । ਪਤਾ ਲਗਾ ਇਥੇ ਪਟਿਆਲੇ ਤੇ ਅਲਵਰ ਦੇ ਕਾਫ਼ਲੇ ਆ ਕੇ ਉੱਤਰੇ ਹਨ । ਜਾਮਾ ਮਸਜਿਦ ਦੇ ਵਰਾਂਡੇ ਤੇ ਸਾਹਮਣੇ ਵਾਲਾ ਪਾਰਕ ਸਭ ਉਹਨਾਂ ਹੀ ਲੋਕਾਂ ਨਾਲ ਭਰਿਆ ਹੋਇਆ ਹੈ ।

ਇੰਨੀ ਦੇਰ ਤੀਕ ਮੈਂ ਘੁੰਮੀ ਪਰ ਕਿਸੇ ਸੜਕ ਉਪਰ ਮੈਨੂੰ ਮੁਸਲਮਾਨ ਆਉਂਦੇ ਜਾਂਦੇ ਨਾ ਦਿਸੇ । ਭਾਂਤ ਭਾਂਤ ਦੇ ਲੋਕ ਦਿੱਲੀ ਆ ਗਏ ਸਨ । ਪਰ ਸਾਰਿਆਂ ਦੇ ਚਿਹਰਿਆਂ ਉਪਰ ਅੰਦਰੂਨੀ ਬੇਚੈਨੀ ਤੇ ਆਤਰਤਾ ਦੀ ਝਲਕ ਦਿਸਦੀ ਸੀ ।

ਇਸ ਤੋਂ ਪਹਿਲਾਂ ਕਦੀ ਸੜਕ ਤੇ ਤੁਰਦਿਆਂ ਕਿਸੇ ਦੇ ਦਿਲ ਵਿਚ ਹਿੰਦੂ ਮੁਸਲਮਾਨ ਦਾ ਖ਼ਿਆਲ ਵੀ ਨਹੀਂ ਆਉਂਦਾ ਹੋਵੇਗਾ । ਪਰ ਇਹ ਸਚਾਈ ਸੀ ਕਿ ਅੱਜ ਮੈਂ ਗੌਹ ਨਾਲ ਚਿਹਰੇ ਦੇਖ ਕੇ ਪਛਾਨਣ ਦਾ ਜਤਨ ਕਰ ਰਹੀ ਸੀ । ਆਪਣੀ ਖ਼ਾਸ ਕਿਸਮ ਦੀ ਤਰਾਸ਼ੀ ਹੋਈ ਦਾੜ੍ਹੀ ਤੇ ਆਮ ਗੋਲ ਟੋਪੀ ਤੋਂ ਦਿੱਲੀ ਦੇ ਮੁਸਲਮਾਨ ਪਛਾਣੇ ਜਾ ਸਕਦੇ ਸਨ ।

ਜਦੋਂ ਸ਼ਹਿਰ ਦਾ ਇਕ ਵਡਾ ਭਾਗ ਦੇਖ ਲੈਣ ਤੋਂ ਬਾਅਦ ਕਿਤੇ ਇਕ ਮੁਸਲਮਾਨ ਵੀ ਨਾ ਦਿਸਿਆ ਤਾਂ ਮੇਰੇ ਦਿਲੋਂ ਹੌਕਾ ਨਿਕਲਿਆ — "ਆਹ ਰੱਬਾ, ਕੀ ਤੇਰੀ ਵਿਸ਼ਾਲ ਧਰਤੀ ਮੁਸਲਮਾਨਾਂ ਵਾਸਤੇ ਇੰਨੀ ਸੁੰਗੜ ਚੁੱਕੀ ਹੈ, ਤੇ ਤੇਰਾ ਕਹਿਰ ਤੇ ਗ਼ਜ਼ਬ ਇਹਨਾਂ ਉਪਰ ਇੰਨਾ ਨਾਜ਼ਲ ਹੋ ਚੁੱਕਿਆ ਹੈ ਕਿ ਉਹ ਹੁਣ ਮੂੰਹ ਲੁਕਾ ਕੇ ਹੀ ਫਿਰ ਸਕਦੇ ਹਨ ?"

ਮੈਂ ਸਾਰਾ ਕੁਝ ਸੱਚ ਲਿਖਣਾ ਹੈ । ਇਸ ਲਈ ਤੁਸੀਂ ਮਹਿਸੂਸ ਕਰੋਗੇ ਕਿ ਕਿਤੇ ਮੈਂ ਇਨਸਾਨ ਨੂੰ ਲੱਭਦੀ ਸੀ ਤੇ ਕਦੀ ਮੁਸਲਮਾਨ ਨੂੰ ਰੋਂਦੀ ਸੀ । ਇਹ ਖਿਆਲਾਤ ਤੇ ਵਲਵਲੇ ਹਨ, ਜਿਨ੍ਹਾਂ ਤੇ ਕਾਬੂ ਨਹੀਂ ਪਾਇਆ ਜਾ ਸਕਦਾ, ਤੇ ਜਿਹੜੇ ਹਾਲਾਤ ਨਾਲ ਬਦਲਦੇ ਰਹਿੰਦੇ ਹਨ ।

ਪਰ ਜਾਮਾ ਮਸਜਿਦ ਤੇ ਅਜੇ ਵੀ ਬਹੁਤੀ ਆਬਾਦੀ ਮੁਸਲਮਾਨਾਂ ਦੀ ਸੀ । ਸ਼ਾਹਜਹਾਨ ਦੀ ਬਣਵਾਈ ਹੋਈ ਮਸਜਿਦ ਤਾਜ ਮਹੱਲ ਨਹੀਂ ਸੀ, ਜਿਸ ਨਾਲ ਇਸ਼ਕ ਮੁਹੱਬਤ ਦੀ ਕੋਈ ਪਰੰਪਰਾ ਸੰਬੰਧਤ ਹੋਵੇ, ਫੇਰ ਕਿਉਂ ਇਸ ਤੋਂ ਨਫ਼ਰਤ ਦੀਆਂ ਨਹੀਂ, ਮੁਹੱਬਤ ਦੀਆਂ ਲਪਟਾਂ ਆ ਰਹੀਆਂ ਸਨ ? ਕਿਉਂਜੁ ਇਹਦੇ ਦਾਮਨ ਨਾਲ ਮਸਕੀਨ, ਗਰੀਬ ਤੇ ਮਜ਼ਲੂਮ ਚਿੰਬੜੇ ਹੋਏ ਸਨ ? ਕੀ ਇਸ ਦੀਆਂ ਨੀਹਾਂ ਵਿਚ ਵੀ ਉਹੀ ਥਕਨ ਤੇ ਵਾਲਿਹਾਨਾ ਇਸ਼ਕ ਸ਼ਾਮਲ ਸੀ ? ਕੀ ਤਾਜ ਦਾ ਇਸ਼ਕ ਮਜਾਜੀ ਇਥੇ ਇਸ਼ਕ ਹਕੀਕੀ ਬਣ ਕੇ ਆ ਗਿਆ ਹੈ ? ਇਥੇ ਰਹਿਣ ਵਾਲੇ ਹਿੰਦੂ ਮੁਸਲਮਾਨ ਅਜੇ ਤੀਕ ਜੀਉਂਦੇ ਹਨ । ਕੀ ਅਜੇ ਵੀ ਇਹਦੀ ਮਿੱਟੀ ਵਿਚ ਇਨਸਾਨੀਅਤ ਦਾ ਕੋਈ ਅਨਸ਼ ਬਾਕੀ ਹੈ ?

ਅਜਿਹੇ ਬਹੁਤ ਸਾਰੇ ਸਵਾਲ ਸਨ, ਜੋ ਇਕੋ ਵਾਰੀ ਦਿਲ ਦਿਮਾਗ਼ ਵਿਚੋਂ ਉਠਦੇ ਸਨ, ਤੇ ਜਿਨ੍ਹਾਂ ਦਾ ਕੋਈ ਉੱਤਰ ਨਾ ਮੇਰੇ ਕੋਲ ਸੀ ਨਾ ਕਿਸੇ ਹੋਰ ਕੋਲ। ਜਾਮਾ ਮਸਜਿਦ ਲੰਘ ਕੇ (ਅਗੇ ਦਰੀਬੇ ਤੇ ਚਾਵੜੀ ਬਾਜ਼ਾਰ ਵਿਚ ਹਿੰਦੂ ਆਬਾਦੀ ਸੀ ਤੇ ਇਥੇ ਮੁਸਲਮ ਕਾਰੀਗਰ ਆਪਣੇ ਹਿੰਦੂ ਵਪਾਰੀਆਂ ਲਈ ਚੀਜ਼ਾਂ ਬਣਾਉਂਦੇ ਹੁੰਦੇ ਸਨ) ਕਨਾਟ ਸਰਕਸ ਤੇ ਨਵੀਂ ਦਿੱਲੀ ਤੀਕ ਸਾਰਾ ਇਲਾਕਾ ਮੁਸਲਮਾਨਾਂ ਤੋਂ ਸੱਖਣਾ ਸੀ। ਮੇਰੇ ਅਗਵਾਈ ਕਰਨ ਵਾਲੇ ਦੀ ਉਮਰ ਮੁਸ਼ਕਲ ਨਾਲ 24 ਕੁ ਸਾਲਾਂ ਦੀ ਹੋਵੇਗੀ, ਪਰ ਤਜਰਬੇ ਨੇ ਉਸ ਨੂੰ ਬੁਢਿਆਂ ਨਾਲੋਂ ਵਧ ਸੰਜੀਦਾ ਬਣਾ ਦਿਤਾ ਸੀ। ਉਹ ਇਹਨਾਂ ਮਹੱਲਿਆਂ ਦਾ ਅੱਖੀਂ ਦੇਖਿਆ ਹਾਲ ਮੈਨੂੰ ਸੁਣਾਉਂਦਾ ਰਿਹਾ। ਉਹ ਆਪ ਉਸ ਸਮੇਂ ਕਰੋਲ ਬਾਗ਼ ਵਿਚ ਸੀ। ਜਦੋਂ ਘਰ ਜਲ ਰਹੇ ਸਨ, ਲੁੱਟੇ ਜਾ ਰਹੇ ਸਨ, ਤੇ ਲੋਕ ਜਾਨ ਬਚਾਉਣ ਲਈ ਝਾੜੀਆਂ ਤੇ ਪੱਥਰਾਂ ਉਹਲੇ ਪਨਾਹ ਲੱਭ ਰਹੇ ਸਨ। ਇਸੇ ਕਰੋਲ ਬਾਗ ਵਿਚ ਜਾਮੀਆ ਦਾ ਸਕੂਲ ਤੇ ਮਕਤਬਾ (ਪੁਸਤਕਾਲਾ) ਸਭ ਤਬਾਹ ਹੋਇਆ, ਤੇ ਸ਼ਫ਼ੀਕ ਉਰਹਿਮਾਨ ਕਿਦਵਾਈ ਮਰਹੂਮ ਆਪਣੇ ਕੁਝ ਸਾਥੀਆਂ ਨਾਲ ਮੌਤ ਦੀ ਉਡੀਕ ਇਕ ਮਕਾਨ ਵਿਚ ਕਰ ਰਹੇ ਸਨ। ਇਕ ਇਕ ਕਰਕੇ ਜਦ ਸਾਰੇ ਸਾਥੀਆਂ ਨੂੰ ਕੱਢ ਚੁੱਕੇ, ਤਦ ਮੱਲੋ ਮੱਲੀ ਖ਼ੁਦ ਕੱਢੇ ਗਏ।

ਹਮਾਯੂੰ ਦੇ ਮਕਬਰੇ ਤੋਂ ਫੇਰ ਮੁਸਲਮ ਆਬਾਦੀ ਆਰੰਭ ਹੋ ਕੇ ਨਿਜ਼ਾਮੁਦੀਨ ਤਕ ਜਾਂਦੀ ਸੀ। ਇਕ ਛੋਟੀ ਸੜਕ ਸੀ ਜਿਹੜੀ ਮਕਬਰੇ ਤੇ ਨਿਜ਼ਾਮੁਉਦੀਨ ਵਿਚਕਾਰ ਚਲਦੀ ਸੀ। ਇਸ ਉਪਰ ਹਰ ਵੇਲੇ ਮੁਸਲਮਾਨਾਂ ਦਾ ਆਉਣਾ ਜਾਣਾ ਸੀ। ਇਸ ਤੋਂ ਅੱਗੇ ਚਲੋ, ਤਾਂ ਫੇਰ ਮਹਿਰੋਲੀ ਤੀਕ ਇਹਨਾਂ ਦਾ ਕਿਤੇ ਨਾਂ ਥੇਹ ਨਹੀਂ ਸੀ।

ਦੋ ਟਿਕਾਣੇ ਸਨ, ਮੁਹੱਬਤ ਦੇ ਦੋ ਨਿਸ਼ਾਨ। ਇਸ਼ਕ ਦੀਆਂ ਦੋ ਪਾਠਸ਼ਾਲਾਵਾਂ, ਤੇ ਮੰਜ਼ਲ ਦੇ ਦੋ ਰਸਤੇ। ਸਗੋਂ ਇਉਂ ਕਹੋ ਕਿ ਮੁਸੀਬਤ ਮਾਰਿਆਂ ਲਈ ਦੋ ਪਨਾਹਗਾਹਾਂ ਸਨ, ਜਿਥੇ ਰਹਿਮਤ ਤੇ ਮੁਹੱਬਤ ਦੇ ਦੋ ਚਸ਼ਮੇ ਵਗ ਰਹੇ ਸਨ। ਪਿੰਡਾਂ, ਮਹੱਲਿਆਂ ਤੇ ਰਿਆਸਤਾਂ ਦੇ ਦੂਰ ਦੇ ਫ਼ਾਸਲਿਆਂ ਤੋਂ ਕੱਠੇ ਹੋ ਹੋ ਕੇ ਮੁਸੀਬਤ ਮਾਰੇ ਆ ਰਹੇ ਸਨ, ਤੇ ਇਥੇ ਸ਼ਰਨ ਲੈ ਰਹੇ ਸਨ। ਉਧਰ ਉੱਚੀ, ਸ਼ਾਨਦਾਰ ਜਾਮਾ ਮਸਜਿਦ ਦੇ ਸਫ਼ੈਦ ਮੀਨਾਰ ਦੋਵੇਂ ਹੱਥ ਚੁੱਕੀ ਅਮਨ ਤੇ ਮੁਹੱਬਤ ਦਾ ਪੈਗ਼ਾਮ ਸੁਣਾ ਰਹੇ ਸਨ, ਤੇ ਇਧਰ ਨਿਜ਼ਾਮੁਉਦੀਨ ਵਿਚ ਕੋਈ ਗ਼ੈਬੀ ਅਣ-ਜਾਣਿਆਂ ਹੱਥ ਤਸਬੀ ਦੇ ਖਿੰਡੇ ਮੋਤੀਆਂ ਨੂੰ ਪੱਲੇ ਵਿਚ ਸਮੇਟ ਰਿਹਾ ਸੀ।

ਮੇਰੇ ਦਿਮਾਗ਼ ਨੂੰ ਜਿਵੇਂ ਧਚਕਾ ਜਿਹਾ ਲੱਗਾ, ਕਲਪਣਾ ਦਾ ਤਾਣਾ ਬਾਣਾ ਟੁੱਟ ਗਿਆ। ਮੈਂ ਘਰ ਪੁੱਜ ਗਈ ਸੀ ਤੇ ਕੌਸਰ ਕਹਿ ਰਿਹਾ ਸੀ, ਹੁਣ ਉੱਤਰੋ। ਮੈਂ ਸੋਚਦੀ ਉੱਤਰੀ। ਨਹੀਂ, ਨਵੀਂ ਦਿੱਲੀ ਵਿਚ ਇਕ ਤੀਜੀ ਪਨਾਹਗਾਹ ਬਿਰਲਾ ਹਾਊਸ ਵੀ ਤਾਂ ਹੈ। ਉਹ ਸ਼ਾਂਤੀ ਦਾ ਘਰ, ਜੀਉਂਦੀ ਸੱਚਾਈ, ਰੌਸ਼ਨ ਹਕੀਕਤ, ਹਿੰਦੋਸਤਾਨ ਦਾ ਬਾਪੂ, ਜੋ ਅੱਖਾਂ ਵਿਚ ਅੱਥਰੂ ਭਰੀ ਆਪਣੇ ਬੱਚਿਆਂ ਲਈ ਜੂਝ ਰਿਹਾ ਹੈ। ਉਥੇ ਈ ਤਾਂ ਹਰ ਦੁੱਖ ਦੀ ਦਵਾ ਮਿਲਦੀ ਹੈ, ਤੇ ਫੱਟੜ ਦਿਲਾਂ ਲਈ ਮਰਹਮ ਵੀ।

ਇਕ ਦਿਨ ਜਦ ਕੈਂਪ ਪਹੁੰਚੀ, ਤਾਂ ਦੇਖਿਆ, ਕਾਰਕੁਨਾਂ ਨੇ ਤੰਬੂ ਦੇ ਕੋਲ ਖ਼ਾਲੀ ਭੋਇੰ ਤੇ ਦਰੀ ਵਿਛਾਈ ਚਾਦਰਾਂ ਉਤੇ ਬਹੁਤ ਸਾਰੇ ਲੋਕ ਬੈਠੇ ਹਨ। ਮੈਂ ਸੋਚਿਆ ਸ਼ਾਇਦ ਕੋਈ ਹੋਰ ਕਾਫ਼ਲਾ ਆ ਗਿਆ। ਮਹਿਫ਼ਲ ਜਹੀ ਜੰਮੀ ਹੋਈ ਸੀ। ਇਕ ਬੰਦੇ ਨੇ ਉੱਠ ਕੇ ਇਕ ਕਾਗ਼ਜ਼ ਮੇਰੇ ਹੱਥਾਂ ਵਿਚ ਦੇ ਦਿਤਾ। ਪੜ੍ਹਿਆ, ਤਾਂ ਉਹ ਇਕ ਅਰਜ਼ੀ ਸੀ, ਜੋ ਕਿਸੇ ਯਤੀਮਖ਼ਾਨੇ ਵਲੋਂ ਲਿਖੀ ਗਈ ਸੀ। ਹੇਠਾਂ ਯਤੀਮਾ ਦੇ ਦਸ਼ਤਖ਼ਤ ਸਨ। ਲਿਖਿਆ ਸੀ ਕਿ ਯਤੀਮਖ਼ਾਨੇ ਦੀ ਇਮਾਰਤ ਉਪਰ ਸ਼ਰਨਾਰਥੀਆਂ ਨੇ ਕਬਜ਼ਾ ਕਰ ਲਿਆ ਹੈ। ਇਸ ਲਈ ਅਸੀਂ ਸਾਰੇ ਆਪਣੇ ਪ੍ਰਬੰਧਕ ਦੇ ਨਾਲ ਤੁਰ ਆਏ ਹਾਂ। ਸਾਨੂੰ ਤੰਬੂ, ਗੱਦੇ, ਤੇ ਰਾਸ਼ਣ ਦੁਆਇਆ ਜਾਵੇ। ਮੈਂ ਇਕ ਨੌਜਵਾਨ ਨੂੰ ਨਾਲ ਲੈ ਕੇ ਉਹਨਾਂ ਦੇ ਕੋਲ ਗਈ ਤੇ ਪੁਛਿਆ, "ਕਿਥੇ ਹਨ ਉਹ ਯਤੀਮ ਲੜਕੇ, ਮੈਨੂੰ ਵਿਖਾਓ। ਮੁਖੀ ਨੇ ਉੱਤਰ ਦਿਤਾ — ਫ਼ਰਿਸਤ ਵਿਚ ਸਾਰਿਆਂ ਦੇ ਨਾਮ ਲਿਖੇ ਹੋਏ ਹਨ, ਤੇ ਇਹ ਜਿਹੜੇ ਬੈਠੇ ਹਨ, ਇਹ ਸਾਰੇ ਓਹੀ ਲੋਕ ਹਨ। ਉਸ ਵੇਲੇ ਮੈਨੂੰ ਡਾਕਟਰ ਜ਼ਾਕਿਰ ਹੁਸੈਨ ਦੀ ਗੱਲ ਚੇਤੇ ਆ ਗਈ, ਇਹੋ ਈ ਸੋਚਿਆ ਕਿ ਜਿੰਨੇ ਬੱਚੇ ਮਿਲ ਜਾਣਗੇ, ਚਲੋ ਚੰਗਾ ਹੈ, ਸਾਰਿਆਂ ਨੂੰ ਜਾਮੀਆ ਭੇਜ ਦੇਵਾਂਗੀ। ਮਰਦਾਂ ਦੇ ਲਈ ਤੰਬੂਆਂ ਤੇ ਰਾਸ਼ਣ ਦਾ ਇੰਤਜ਼ਾਮ ਕਰ ਦਿਤਾ ਜਾਵੇਗਾ।

ਪਰ ਮਜ਼ਮੇ ਉਪਰ ਜਦ ਨਿਗਾਹ ਮਾਰੀ ਤਾਂ ਬੱਚੇ ਘੱਟ, ਤੇ ਵੱਡੇ ਬਹੁਤੇ ਦਿਸੇ। ਇਸ ਲਈ ਮੈਂ ਲੜਕਿਆਂ ਨੂੰ ਕਿਹਾ ਕਿ ਇਕ ਇਕ ਦਾ ਨਾਮ ਪੁਕਾਰ ਕੇ ਦੇਖੋ ਬੱਚੇ ਕਿੰਨੇ ਹਨ, ਮੈਨੂੰ ਤਾਂ ਬੜੇ ਘੱਟ ਦਿਸਦੇ ਹਨ। ਇਹ ਤਾਂ ਗਿਣਤੀ ਦੇ ਹੀ ਜਾਪਦੇ ਹਨ।

ਉਸ ਨੇ ਪਹਿਲਾ ਨਾਮ ਲਿਆ ਤਾਂ ਸਤਾਰਾਂ ਅਠ੍ਹਾਰਾਂ ਸਾਲਾਂ ਦਾ ਇਕ ਤੰਦਰੁਸਤ ਲੜਕਾ, ਜਿਸ ਦੀਆਂ ਮੁੱਛਾਂ ਫੁੱਟ ਰਹੀਆਂ ਸਨ, ਆਵਾਜ਼ ਸੁਣਦਿਆਂ ਖੜ੍ਹਾ ਹੋ ਗਿਆ। ਮੈਂ ਸਮਝਾ ਕੇ ਕਿਹਾ—ਬੇਟਾ, ਤੂੰ ਤਾਂ ਬਹੁਤ ਵੱਡਾ ਏਂ, ਕਮਾ ਸਕਦਾ ਏਂ, ਪਰ ਸ਼ਾਇਦ ਯਤੀਮਖ਼ਾਨੇ ਵਿਚ ਹੀ ਪਾਲਿਆ ਗਿਆ ਹੋਵੇਂਗਾ, ਇਸ ਲਈ ਇਹਨਾਂ ਦੇ ਨਾਲ ਏਂ ? ਖ਼ੈਰ !

ਦੂਜੇ ਅਤੇ ਤੀਜੇ ਨਾਂ ਉਤੇ ਦੋ ਬੱਚੇ ਉੱਠੇ, ਜਿਨ੍ਹਾਂ ਦੀ ਉਮਰ ਬਾਰਾਂ ਤੇਰਾਂ ਸਾਲ ਦੀ ਸੀ। ਪਰ ਚੌਥਾ ਨਾਮ ਲੈਂਦਿਆਂ ਹੀ ਇਕ ਤੀਹ ਪੈਂਤੀ ਸਾਲਾਂ ਦਾ ਚੰਗਾ ਗਭਰੂ ਜੁਆਨ ਖੜ੍ਹਾ ਹੋ ਗਿਆ। ਮੇਰੇ ਸਾਥੀ ਨੇ ਬਹੁਤ ਖਿਝ ਕੇ ਕਿਹਾ — "ਤੂੰ ਯਤੀਮ ਏਂ, ਜਾਂ ਯਤੀਮ ਦਾ ਪਿਉ ?"

ਇਸ ਗੱਲ ਤੇ ਪਿੱਛੇ ਖੜੇ ਲੋਕਾਂ ਨੇ ਜ਼ੋਰ ਦਾ ਕਹਿਕਹਾ ਲਾਇਆ। ਉਧਰ ਮੈਂ ਗੌਹ ਨਾਲ ਦੇਖਿਆ, ਤਾਂ ਉਧੇੜ ਉਮਰ ਦਾ ਮੁਖੀ ਆਪ ਵੀ ਦਸਤਖ਼ਤ ਕਰਨ ਵਾਲਿਆਂ ਵਿਚ ਸ਼ਾਮਲ ਸੀ। ਲੋਕਾਂ ਨੂੰ ਹੱਸਦਿਆਂ ਦੇਖ ਕੇ ਉਹ ਛਿੱਥਾ ਪੈ ਗਿਆ। ਉਹਨੇ ਕਿਹਾ — "ਜਨਾਬ, ਅਸੀਂ ਸਾਰੇ ਯਤੀਮਖਾਨੇ ਨੂੰ ਚਲਾਉਣ ਵਾਲੇ ਲੋਕ ਹਾਂ। ਬੱਚੇ ਇਹੋ ਹਨ।" ਪਰ ਅਠਾਰਾਂ ਵੀਹ ਆਦਮੀਆਂ ਦੀ ਲਿਸਟ ਵਿਚ ਅੱਠ ਨੌਂ ਬੱਚੇ ਸਨ, ਬਾਕੀ ਸਾਰੇ ਇਹੋ ਯਤੀਮਖਾਨਾ ਚਲਾਉਣ ਵਾਲੇ ਵਡੀਆਂ ਉਮਰਾਂ

ਦੇ ਬਜ਼ੁਰਗ ਸਨ ।

ਮੈਂ ਕੋਸ਼ਸ਼ ਕੀਤੀ ਕਿ ਕਿਸੇ ਤਰ੍ਹਾਂ ਇਹਨਾਂ ਬੱਚਿਆਂ ਨੂੰ ਰੋਕ ਲਵਾਂ, ਪਰ ਉਹ "ਅਮਾਮੀਆ ਯਤੀਮਖ਼ਾਨਾ" ਦੀ ਮਲਕੀਅਤ ਸਨ, ਤੇ ਉਹਨਾਂ ਨੂੰ ਪ੍ਰਾਪਤ ਕਰਨ ਲਈ ਮੈਨੂੰ ਆਪ ਕਿਸੇ ਮਜ਼ਹਬੀ ਪੇਸ਼ਵਾ ਕੋਲੋਂ ਸ਼ੀਆ ਹੋਣ ਦੀ ਸਨਦ ਲੈਣੀ ਪੈਂਦੀ। ਇਥੋਂ ਤੀਕ ਕਿ ਇਸ ਤਜਵੀਜ਼ ਨੂੰ ਵੀ ਉਹਨਾਂ ਨੇ ਮਨਜ਼ੂਰ ਨਾ ਕੀਤਾ ਕਿ ਇਹ ਬੱਚੇ ਲਖਨਊ ਦੇ ਸ਼ੀਆ ਯਤੀਮਖਾਨੇ ਭੇਜ ਦਿਤੇ ਜਾਣ। ਮੰਦੇ ਭਾਗ ਦੇਖੋ, ਕਿ ਮੈਨੂੰ ਉਸ ਸਮੇਂ ਕੋਈ ਸ਼ੀਆ ਭਾਈ ਵੀ ਕੈਂਪ ਵਿਚ ਨਾ ਟੱਕਰਿਆ, ਜਿਹੜਾ ਮੇਰੇ ਖ਼ਿਆਲਾਂ ਦਾ ਹੁੰਦਾ ਜਾਂ ਮਦਦ ਕਰਦਾ। ਨਤੀਜਾ ਇਹ ਹੋਇਆ ਕਿ ਉਹੀ ਮੁਖੀ ਸਾਹਿਬ ਆਪਣੀ ਦੁਕਾਨ ਲੈ ਕੇ ਲਾਹੌਰ ਨੂੰ ਤੁਰ ਗਏ, ਜਿਥੇ ਆਸ ਹੈ ਇਹ ਹੁਣ ਤੀਕ ਚੰਗੀ ਚੱਲ ਰਹੀ ਹੋਵੇਗੀ ।

ਇਸੇ ਤਰ੍ਹਾਂ ਇਕ ਦਿਨ ਇਕ ਹੋਰ ਦਿਲਚਸਪ ਘਟਨਾ ਹੋਈ। ਮੈਂ ਪਹਿਲਾਂ ਲਿਖਿਆ ਹੈ ਕਿ ਕੱਫਨਾਂ ਦਾ ਪ੍ਰਬੰਧ ਇਥੇ ਜਮੀਅਤ ਉਲਮਾ ਵਲੋਂ ਸੀ, ਪੁਰਾਣੇ ਕਿਲ੍ਹੇ ਵਾਂਗ ਰਲੀਫ਼ ਕਮੇਟੀ ਨਹੀਂ ਕਰਦੀ ਸੀ, ਹੋ ਸਕਦਾ ਹੈ ਪਹਿਲਾਂ ਉਹਦੇ ਵਲੋਂ ਹੁੰਦਾ ਹੋਵੇ, ਪਰ ਮੇਰੇ ਸਾਹਮਣੇ ਇਹ ਜਮੀਅਤ ਵਲੋਂ ਆਉਂਦੇ ਸਨ, ਤੇ ਵੰਡ ਜਾਮੀਆ ਦੇ ਵਾਲੰਟੀਅਰ ਕਰਦੇ ਸਨ। ਖ਼ੈਰ, ਕੱਫਨਾਂ ਦੀ ਵੰਡ ਦੇ ਸਿਲਸਿਲੇ ਵਿਚ ਮੁਰਦੇ ਦੇ ਵਾਰਸਾਂ ਤੇ ਵਾਲੰਟੀਅਰਾਂ ਵਿਚ ਬਹਿਸ ਹੁੰਦੀ ਦੇਖ ਕੇ ਮੈਂ ਪਹੁੰਚੀ, ਤਾਂ ਪਤਾ ਲੱਗਾ ਕਿ ਮੁਰਦੇ ਦਾ ਕੋਈ ਪੀਰ ਵੀ ਹੈ, ਜੋ ਕੈਂਪ ਵਿਚ ਬਰਾਜਮਾਨ ਹੈ, ਤੇ ਉਹਨਾਂ ਨੇ ਫਤਵਾ ਦਿਤਾ ਹੈ ਕਿ ਇਤਨੇ ਗਜ਼ ਕਪੜੇ ਤੋਂ ਬਿਨਾਂ ਮੁਰਦਾ ਢੱਕਿਆ ਨਹੀਂ ਸਮਝਿਆ ਜਾਵੇਗਾ। ਵਾਲੰਟੀਅਰ ਘੱਟ ਦੇਣਾ ਚਾਹੁੰਦੇ ਸਨ, ਤੇ ਇਸ ਤੇ ਰੱਫੜ ਪਿਆ ਹੋਇਆ ਸੀ। ਮੈਂ ਲੋਕਾਂ ਨੂੰ ਸਮਝਾਇਆ ਕਿ ਜਿੰਨਾ ਕਪੜਾ ਮਿਲ ਗਿਆ ਹੈ, ਲੈ ਲਉ। ਚਲੋ, ਮੈਂ ਪੀਰ ਸਾਹਿਬ ਨਾਲ ਗੱਲ ਕਰਦੀ ਹਾਂ ।

ਪੀਰ ਸਾਹਿਬ ਤੰਬੂ ਦੇ ਸਾਹਮਣੇ ਪਿਆਲ ਦੇ ਦੋ ਮੋਟੇ ਗੱਦੇ ਹੇਠਾਂ ਉਤੇ ਵਿਛਾਈ, ਹਰਾ ਚੋਗ਼ਾ ਤੇ ਅਮਾਮ ਪਹਿਨੀ ਆਲਤੀ ਪਾਲਤੀ ਮਾਰੀ ਬਰਾਜਮਾਨ ਸਨ। ਆਲੇ-ਦੁਆਲੇ ਕੁਝ ਸ਼ਰਧਾਲੂ ਗੋਡੇ ਟੇਕੀ ਬੈਠੇ ਸਨ। ਮੈਂ ਉਹਨਾਂ ਦੀ ਸੇਵਾ ਵਿਚ ਅਰਜ਼ ਕੀਤੀ ਕਿ, ਹਜ਼ੂਰ, ਮਰਨ ਵਾਲਿਆਂ ਦੀ ਗਿਣਤੀ ਬਹੁਤੀ ਹੈ, ਤੇ ਕਪੜੇ ਮਿਲਣੇ ਮੁਸ਼ਕਲ ਹੋ ਰਹੇ ਹਨ, ਇਹਨਾਂ ਦਿਨਾਂ ਵਿਚ ਬਹੁਤੀ ਹੀ ਦਿੱਕਤ ਹੋ ਰਹੀ ਹੈ। ਇਕ ਦਿਨ ਤਾਂ ਇਹ ਹੋਇਆ ਕਿ ਮਰਨ ਵਾਲੇ ਤਨ ਦੇ ਕਪੜਿਆਂ ਵਿਚ, ਜਾਂ ਮੈਲੀਆਂ ਚਾਦਰਾਂ ਵਿਚ, ਅਤੇ ਔਰਤਾਂ ਦੇ ਦੋਪੱਟਿਆਂ ਵਿਚ ਦਫ਼ਨ ਕੀਤੇ ਗਏ ਸਨ। ਸਾਨੂੰ ਵੀ ਪਤਾ ਹੈ ਕਿ ਸਾਧਾਰਣ ਹਾਲਤ ਵਿਚ ਕਪੜਾ ਕੱਫਨ ਲਈ ਕਿੰਨਾ ਚਾਹੀਦਾ ਹੈ, ਪਰ ਇਹ ਤਾਂ ਮੁਸੀਬਤ ਤੇ ਮਜਬੂਰੀ ਦਾ ਵੇਲਾ ਹੈ, ਇਸ ਵੇਲੇ ਸਭ ਕੁਝ ਜਾਇਜ਼ ਹੈ ।

ਪੀਰ ਸਾਹਿਬ ਬਹੁਤ ਵਿਗੜੇ। ਸ਼ਰਧਾਲੂ ਵੀ ਗੁੱਸੇ ਹੋਏ। ਤੇ ਮੁੰਡਿਆਂ ਨਾਲ ਫੇਰ ਝਗੜਾ ਹੋਣ ਲੱਗਾ। ਮੈਂ ਫੇਰ ਕਿਹਾ — "ਜਨਾਬ, ਤੁਸੀਂ ਕੈਂਪ ਵਿਚ ਪੀਰ ਬਣ ਕੇ ਕਿਉਂ ਰਹਿ ਰਹੇ ਹੋ ? ਹੁਣ ਤੀਕ ਇਹ ਲੋਕ ਕਈ ਸਾਲਾਂ ਤੋਂ ਤੁਹਾਡੀ

ਖ਼ਿਦਮਤ ਕਰਦੇ ਆਏ ਹਨ, ਹੁਣ ਇਹਨਾਂ ਉਤੇ ਵਖਤ ਪਿਆ ਹੈ ਤਾਂ ਤੁਹਾਨੂੰ ਇਹਨਾਂ ਦੀ ਸੇਵਾ ਕਰਨੀ ਚਾਹੀਦੀ ਹੈ। ਇਥੇ ਖੂੰਜੇ ਲਗ ਕੇ ਨਾ ਬੈਠੋ। ਆਉ, ਸਾਡੇ ਨਾਲ ਮਿਲ ਕੇ ਕੰਮ ਕਰੋ, ਤਾਂ ਤੁਹਾਨੂੰ ਮੁਸ਼ਕਲਾਂ ਦਾ ਆਪੇ ਪਤਾ ਲੱਗ ਜਾਵੇਗਾ।

ਪਰ ਪੀਰ ਸਾਹਿਬ ਕਿਉਂ ਸੁਣਦੇ। ਕਾਫ਼ੀ ਦੇਰ ਤਕ ਗਰਮਾ ਗਰਮ ਗੁਫ਼ਤਗੂ ਹੋਈ, ਅੰਤ ਅਸੀਂ ਉਹਨੂੰ ਗੁੱਸੇ ਵਿਚ ਬਕੜਵਾਦ ਕਰਦਾ ਛੱਡ ਕੇ ਆਪੋ ਆਪਣੇ ਕੰਮ ਲੱਗ ਗਏ। ਕਈ ਦਿਨਾਂ ਪਿਛੋਂ ਕਪੜੇ ਵੰਡਦੀ ਨੂੰ ਉਹ ਮੈਨੂੰ ਫੇਰ ਮਿਲ ਗਿਆ, ਤੇ ਕਹਿਣ ਲੱਗਾ — "ਬਾਵਾ, ਫਕੀਰ ਦਾ ਵੀ ਕੁਝ ਫ਼ਿਕਰ ਹੈ ? ਮੈਂ ਵਿਅੰਗ ਨਾਲ ਆਖਿਆ, ਜਦ ਤੇਰੇ ਕੋਲ ਦੋ ਗੱਦੇ, ਲੰਮਾ ਚੋਗਾ, ਸਾਫ਼ਾ ਤਹਿਬੰਦ ਹੈ, ਤਾਂ ਹੋਰ ਤੈਨੂੰ ਕੀ ਚਾਹੀਦੈ ? ਕਹਿਣ ਲੱਗਾ — ਕੰਬਲ। ਮੈਂ ਫੇਰ ਉਸੇ ਢੰਗ ਨਾਲ ਉੱਤਰ ਦਿਤਾ — ਤੂੰ ਤੇ ਖਾਦਮ ਏਂ, ਫ਼ਕੀਰ ਏਂ, ਤੈਨੂੰ ਸੰਸਾਰੀ ਵਸਤਾਂ ਦੀ ਕੀ ਲੋੜ ? ਜੇ ਨਹੀਂ ਤਾਂ ਸੇਵਾ ਕਰ, ਜਾਂ ਮਜ਼ਦੂਰੀ ਕਰ। ਬੜਾ ਵਿਗੜਿਆ, ਤੇ ਬੁੜਬੁੜਾਂਦਾ ਤੁਰ ਗਿਆ। ਫੇਰ ਤਾਂ ਉਹਦੇ ਨਾਲ ਕਈ ਵਾਰੀ ਮੁਲਾਕਾਤ ਹੋਈ, ਤੇ ਅਜਿਹਾ ਹੋਇਆ ਕਿ ਜਦੋਂ ਉਹ ਵਿਗੜ ਕੇ ਤੁਰ ਜਾਂਦਾ, ਤਦ ਮੈਨੂੰ ਅਫ਼ਸੋਸ ਹੁੰਦਾ। ਪਰ ਪਤਾ ਨਹੀਂ ਕੀ ਸੀ, ਕਿ ਮੇਰਾ ਕਦੀ ਦਿਲ ਹੀ ਨਹੀਂ ਚਾਹਿਆ ਕਿ ਉਹਨੂੰ ਕੋਈ ਚੀਜ਼ ਦੇਵਾਂ। ਹੁਣ ਜਿਥੇ ਹੋਣਗੇ, ਮੈਨੂੰ ਜ਼ਰੂਰ ਕੋਸਦੇ ਹੋਣਗੇ।

ਇਥੇ ਕੈਂਪ ਕਮਾਂਡਰ ਗੌਰਮਿੰਟ ਵਲੋਂ ਨੀਅਤ ਇਕ ਐਂਗਲੋ ਇੰਡੀਅਨ ਸੀ, ਬਾਕੀ ਸਾਰੇ ਆਨਰੇਰੀ ਕੰਮ ਕਰਨ ਵਾਲੇ, ਜਿਨ੍ਹਾਂ ਵਿਚ ਕਿਸੇ ਦੀ ਡੀਊਟੀ ਰਾਤ ਦੀ ਹੁੰਦੀ, ਕਿਸੇ ਦੀ ਦਿਨ ਦੀ। ਨੌਜਵਾਨਾਂ ਨੇ ਕੈਂਪ ਦੇ ਮੁੰਡਿਆਂ ਦੀ ਇਕ ਟੋਲੀ ਦਾ ਕੈਂਪ ਪੋਲੀਸ ਨਾਂ ਰਖਿਆ ਹੋਇਆ ਸੀ, ਜੋ ਨਿੱਕੇ ਨਿੱਕੇ ਡੰਡੇ ਫੜੀ ਕੈਂਪ ਵਿਚ ਰਾਤ ਦਿਨ ਫਿਰਦੇ, ਤਾਂਕਿ ਕਿਸੇ ਪਾਸੇ ਤੋਂ ਹਮਲਾ ਨਾ ਹੋ ਜਾਵੇ।

ਕੁਝ ਹੀ ਦਿਨ ਬੀਤੇ ਸਨ ਕਿ ਇਥੇ ਹਮਾਯੂੰ ਦੇ ਮਕਬਰੇ ਵਿਚ ਵੀ ਮਹੱਲੇ ਉੱਜੜ ਕੇ, ਪਿੰਡ ਵੀਰਾਨ ਹੋ ਕੇ ਹਜ਼ਾਰਾਂ ਦੇ ਕਾਫਲੇ ਆਉਣ ਲਗੇ। ਤੰਦਰੁਸਤ ਤੇ ਤਕੜੇ ਪੇਂਡੂ ਮਰਦ, ਹੱਟੀਆਂ ਕੱਟੀਆਂ ਤੀਵੀਆਂ ਤੇ ਲੰਮੇ ਤਕੜੇ ਗਭਰੂ ਸਿਰਾਂ ਉਪਰ ਮੰਜੇ, ਛੱਜ, ਚਾਨਣੀਆਂ, ਪਟਾਰੇ, ਅਨਾਜ ਦੀਆਂ ਬੋਰੀਆਂ, ਲਾਰੀਆਂ ਤੇ ਫ਼ੌਜੀ ਟਰੱਕਾਂ ਤੇ ਲੱਦੀ ਛਿਣਾਂ ਵਿਚ ਹੀ ਕਈ ਕਈ ਹਜ਼ਾਰ ਦੀ ਗਿਣਤੀ ਵਿਚ ਆਣ ਉੱਤਰਦੇ। ਸ਼ਹਿਰ ਦੇ ਲੋਕ ਸਿਰਾਂ ਤੇ ਬਕਸੇ ਚੁੱਕੀ, ਬੱਚਿਆਂ ਨੂੰ ਉਂਗਲੀ ਫੜਾਈ, ਔਰਤਾਂ ਪਟਾਰੀ ਪਾਨਦਾਨ ਸੰਭਾਲੀ ਸ਼ਟਰ ਪਟਰ ਕਰਦੀਆਂ ਪਾਲਾਂ ਬੰਨ੍ਹ ਬੰਨ੍ਹ ਕੈਂਪ ਵਲ ਤੁਰੇ ਆ ਰਹੇ ਸਨ। ਛੇਤੀ ਹੀ ਕੈਂਪ ਦੀ ਸਫ਼ਾਈ ਅਲੋਪ ਹੋ ਗਈ, ਨਾ ਕੋਈ ਪ੍ਰਬੰਧ ਰਹਿ ਗਿਆ ਨਾ ਨਿਯਮ। ਜਿਥੇ ਕਿਸੇ ਨੂੰ ਥਾਂ ਮਿਲੀ, ਚਾਦਰ ਤਾਣ ਕੇ ਬੈਠ ਗਿਆ ਤੇ ਖੈਮੇ ਲਈ ਸਾਡੀ ਜਾਨ ਖਾਣ ਲੱਗਾ।

ਪੁਰਾਣੇ ਕਿਲ੍ਹੇ ਦੇ ਸਾਰੇ ਤੰਬੂ ਉਖੜ ਕੇ ਸਰਨਾਰਥੀਆਂ ਲਈ ਜਾ ਚੁੱਕੇ ਸੀ, ਇਥੇ ਕੋਈ ਵਾਧੂ ਤਾਂ ਰੱਖੇ ਹੋਏ ਨਹੀਂ ਸੀ। ਨਵੰਬਰ ਦਸੰਬਰ ਦੀ ਸਰਦੀ ਤੇ ਖੁਲ੍ਹੇ ਆਸਮਾਨ ਹੇਠਾਂ ਚਾਦਰ ਤਾਣ ਕੇ ਬੈਠਣ ਵਾਲੇ ਹੀ ਜਾਣ ਸਕਦੇ ਹਨ ਕਿ ਕਿਵੇਂ ਬੀਤੀ ਹੋਵੇਗੀ। ਨਮੂਨੀਏ ਤੇ ਬੁਖ਼ਾਰ ਨੇ ਫੜ ਲਿਆ। ਜਿਹਨੂੰ ਦੇਖੋ ਖੰਘ, ਛਾਤੀ ਜੰਮੀ ਹੋਈ।

ਪਹਿਨਣ ਲਈ ਕਪੜੇ ਕੋਲ ਹੈ ਨਹੀਂ, ਤੇ ਹਵਾ ਇੰਨੀ ਠੰਢੀ ਕਿ ਹੱਡੀ ਵਿਚ ਵੜ ਜਾਵੇ। ਇਹ ਅਸਹਿ ਮੁਸੀਬਤ ਦੇਖ ਕੇ ਮੈਂ ਰੋ ਪਈ। ਡਾਕਟਰ ਜ਼ਾਕਿਰ ਹੁਸੈਨ ਨੂੰ ਜਾ ਕੇ ਕਿਹਾ। ਸਾਰਾ ਹਾਲ ਸੁਣ ਕੇ ਪ੍ਰਭਾਵਤ ਹੋਏ ਤੇ ਕਹਿਣ ਲਗੇ — ਭਲਾ ਉਹ ਕਿਉਂ ਆਈ ਜਾਂਦੇ ਹਨ ? ਉਹਨਾਂ ਨੂੰ ਸਮਝਾਉ। ਮੈਂ ਦੱਸਿਆ ਕਿ ਬਹੁਤ ਸਮਝਾ ਚੁੱਕੀ ਹਾਂ, ਪਰ ਆਉਣ ਵਾਲਿਆਂ ਦਾ ਤਾਂਤਾ ਟੁੱਟਦਾ ਈ ਨਹੀਂ। ਉਸ ਦਿਨ ਮੇਰੀ ਭੈਣ ਨੇ ਸਮਝਾਉਣ ਦਾ ਜਤਨ ਕੀਤਾ, ਕਿ ਹਿੰਮਤ ਰਖੋ, ਤੇ ਆਪਣੇ ਮਕਾਨਾਂ ਨੂੰ ਚਲੇ ਜਾਓ, ਇੰਨੀ ਵੱਡੀ ਗਿਣਤੀ ਵਿਚ ਜੇਕਰ ਪਾਕਿਸਤਾਨ ਪੁੱਜੋਗੇ, ਤਾਂ ਉਥੇ ਵੀ ਭੁੱਖੇ ਮਰੋਗੇ, ਰੇਲਾਂ ਵਿਚ ਕੱਟੇ ਜਾਉਗੇ। ਇਸ ਉਤੇ ਲੋਕ ਇੰਨੇ ਭੜਕ ਪਏ ਕਿ ਉਹਦੇ ਘਰ ਨੂੰ ਘੇਰ ਲਿਆ : ਮੁਸ਼ਕਲ ਨਾਲ ਮੁੰਡਿਆਂ ਨੇ ਹਟਾਇਆ। ਡਾਕਟਰ ਸਾਹਿਬ ਨੇ ਪਤਾ ਨਹੀਂ ਕਿਥੋਂ ਦੋ ਸੌ ਤੰਬੂਆਂ ਦਾ ਇੰਤਜ਼ਾਮ ਕੀਤਾ ਤੇ ਕੈਂਪ ਭਿਜਵਾਏ। ਕਈ ਟਫ਼ਤੇ ਲਗਦੇ ਤੇ ਵੰਡੀਂਦੇ ਰਹੇ। ਮੁਸ਼ਕਲ ਇਹ ਸੀ ਕਿ ਖੇਮਾ ਲਾਉਣਾ ਵੀ ਕਿਸੇ ਨੂੰ ਨਹੀਂ ਆਉਂਦਾ ਸੀ। ਉਹੀ ਮੁੰਡੇ ਦੁੱਧ ਤੇ ਰਾਸ਼ਨ ਵੰਡਦੇ, ਕਪੜੇ ਤੇ ਕੰਬਲ ਤਕਸੀਮ ਕਰਦੇ, ਫੇਰ ਗਾਲ੍ਹੀਆ ਤੇ ਮਿਹਣੇ ਵੀ ਸੁਣਦੇ। ਭਾਵ ਇਹ, ਕਿ ਝਗੜਦੇ ਵੀ ਉਹੀ, ਨਿਪਟਦੇ ਵੀ ਓਹੀ।

ਪਰ ਖੇਮੇ ਹੀ ਤਾਂ ਮਨੁੱਖੀ ਲੋੜਾਂ ਲਈ ਕਾਫ਼ੀ ਨਹੀਂ। ਸਰਦੀ ਕਹਿਰ ਦੀ ਪੈ ਰਹੀ ਸੀ। ਬੀਮਾਰਾਂ ਨਾਲ ਹਸਪਤਾਲ ਭਰ ਗਿਆ ਸੀ। ਇਕ ਵਾਰੀ ਫੇਰ ਰਾਜਕੁਮਾਰੀ ਤੀਕ ਖ਼ਬਰ ਪਹੁੰਚਾਉਣੀ ਪਈ। ਸ਼ੀਲਾ ਨੇ ਰੀਪੋਰਟ ਕੀਤੀ, ਡਾਕਟਰਾਂ ਨੇ ਲਿਖਿਆ, ਤਾਂ ਜਾ ਕੇ ਕਿਤੇ ਹਸਪਤਾਲ ਲਈ ਨਵੇਂ ਬੈੱਡ ਤੇ ਦਵਾਈਆਂ ਪਹੁੰਚੀਆਂ। ਇਕ ਨਵਾਂ ਡਾਕਟਰ ਵੀ ਲਾਇਆ ਗਿਆ, ਤੇ ਦੋ ਦਾਈਆਂ, ਚਾਰ ਨਰਸਾਂ ਵੀ ਆ ਗਈਆਂ। ਖ਼ਾਸ ਕਰਕੇ ਲੇਡੀ ਡਾਕਟਰ ਤਾਂ ਬਹੁਤ ਹੀ ਭਲੀ ਸੀ, ਪਰ ਖ਼ਾਸ ਦਿੱਕਤ ਇਹ ਸੀ ਕਿ ਮਰੀਜ਼ ਵੀ ਪਾਲੇ ਨਾਲ ਠਰ ਰਹੇ ਸੀ। ਆਖਰਕਾਰ ਬੜੀ ਮੁਸ਼ਕਲ ਨਾਲ ਹਸਪਤਾਲ ਲਈ ਸੱਠ ਕੰਬਲ ਆਏ, ਜਿਨ੍ਹਾਂ 'ਚੋਂ ਕੇਵਲ ਅਠ੍ਹਾਰਾਂ ਹਸਪਤਾਲ ਦੀ ਵਰਤੋਂ ਵਿਚ ਲੱਗੇ। ਬਾਕੀ ਪਤਾ ਨਹੀਂ ਕੈਂਪ ਕਮਾਂਡਰ, ਜਾਂ ਡਾਕਟਰ, ਜਾਂ ਕਿਸੇ ਗੋਦਾਮ ਵਿਚ ਸੁਰਖਿਅਤ ਹੋਣਗੇ। ਹੋ ਸਕਦਾ ਹੈ ਦੋ ਇਕ ਹੋਰ ਕੱਢੇ ਗਏ ਹੋਣ, ਪਰ ਮੇਰੀ ਸਿਰਤੋੜ ਕੋਸ਼ਸ਼ ਦੇ ਬਾਵਜੂਦ ਠਰਦੇ ਹੋਏ ਲਾਵਾਰਸਾਂ ਨੂੰ ਇਕ ਕੰਬਲ ਵੀ ਨਾ ਮਿਲ ਸਕਿਆਂ।

ਅੰਤ ਥੱਕ ਕੇ ਮੈਂ ਬਾਪੂ ਨੂੰ ਸਾਰੀ ਕਥਾ ਸੁਣਾਈ ਤੇ ਕਿਹਾ, ਹਜ਼ਾਰਾਂ ਰਜ਼ਾਈਆਂ ਗੌਰਮਿੰਟ ਦੂਜੇ ਪਨਾਹਗੀਰ ਕੈਂਪਾਂ ਵਿਚ ਵੰਡ ਰਹੀ ਹੈ। ਆਖ਼ਰ ਨਮੂਨੀਏ ਤੇ ਬੁਖ਼ਾਰ ਨਾਲ ਮਰਦੇ ਲੋਕਾਂ ਉਤੇ ਉਹਨੂੰ ਕਿਉਂ ਰਹਿਮ ਨਹੀਂ ਆਉਂਦਾ ? ਇਹ ਫਰਕ ਕਿਉਂ ਹੈ ? ਜੇ ਗੌਰਮਿੰਟ ਹੀ ਇੰਝ ਕਰੇਗੀ, ਤਾਂ ਲੋਕਾਂ ਵਿਚ ਤੇ ਇਸ ਵਿਚ ਕੀ ਫਰਕ ਰਿਹਾ ?

ਬਾਪੂ ਪ੍ਰਭਾਵਤ ਹੋਏ। ਤੁਰੰਤ ਸੈਕਰੇਟਰੀ ਨੂੰ ਸੱਦਿਆ ਤੇ ਕਿਹਾ, ਕਿ ਦੋ ਸੋ ਕੰਬਲ ਉਸ ਖੈਰਾਤੀ ਸਟਾਕ ਵਿਚੋਂ, ਜੋ ਪਿਆ ਹੈ, ਮਕਬਰੇ ਭੇਜ ਦਿਤੇ ਜਾਣ। ਮੈਂ ਖੁਸ਼ ਖੁਸ਼ ਆਣ ਕੇ ਕੈਂਪ ਵਾਲਿਆਂ ਨੂੰ ਖੁਸ਼ਖ਼ਬਰੀ ਸੁਣਾਈ ਕਿ ਬਹੁਤ ਛੇਤੀ ਦੋ ਸੋ

ਕੰਬਲ ਆ ਜਾਣਗੇ, ਪਰ ਨਹੀਂ, ਬਾਪੂ ਨੂੰ ਸ਼ਿਕਾਇਤ ਕਰਨ ਤੇ ਯਾਦ ਕਰਾਉਣ ਦਾ ਫੇਰ ਮੌਕਾ ਨਾ ਮਿਲਿਆ। ਅਤੇ ਜਿਹੜੇ ਲੋਕ ਕਰਤਾ ਧਰਤਾ ਸਨ, ਉਹ ਇੰਨਾ ਵੱਡਾ ਦਿਲ ਕਿਥੋਂ ਲਿਆਉਂਦੇ ਕਿ ਦਾਨ ਦਿੰਦੇ ਸਮੇਂ ਹਿੰਦੂ ਮੁਸਲਮ ਦੇ ਫਰਕ ਨੂੰ ਭੁਲਾ ਦੇਣ। ਮੰਦੇ ਭਾਗਾਂ ਨੂੰ ਡਾਕਟਰ ਸੁਸ਼ੀਲਾ ਨਈਅਰ ਪੰਜਾਬ ਜਾਂ ਹੋਰ ਥਾਂ ਗਈ ਹੋਈ ਸੀ, ਨਹੀਂ ਤਾਂ ਉਹਨੂੰ ਚੇਤੇ ਕਰਾਉਂਦੀ, ਤੇ ਫੌਰਨ ਮਿਲ ਜਾਂਦੇ। ਹੋਰ ਕਿਸੇ ਨੂੰ ਮੈਂ ਜਾਣਦੀ ਨਹੀਂ ਸੀ।

ਹਰ ਹਾਲ, ਕੰਬਲਾਂ ਵਾਸਤੇ ਡਾਕਟਰ ਸਾਹਿਬ ਨੂੰ ਕਿਤੋਂ ਰੁਪੈਆ ਮਿਲ ਗਿਆ ਤੇ ਉਹਨਾਂ ਨੇ ਬਹੁਤ ਸਾਰੇ ਕੰਬਲ ਭਿਜਵਾ ਦਿਤੇ। ਫੇਰ ਮੇਰੀ ਭੈਣ ਤੇ ਧੀ ਨੇ ਲਖਨਊ, ਬਾਰਾਬੰਕੀ ਤੇ ਅਲਾਹਾਬਾਦ ਦੀਆਂ ਮਿਹਰਬਾਨ ਬੇਗਮਾਂ ਤੋਂ ਕਪੜੇ ਤੇ ਰੁਪਏ ਪ੍ਰਾਪਤ ਕੀਤੇ ਤੇ ਭੇਜੇ। ਜਮੀਅਤਉਲਮਾ ਨੇ ਬਿਹਾਰ ਤੇ ਯੂ. ਪੀ. ਦੇ ਪੂਰਬੀ ਜ਼ਿਲ੍ਹਿਆਂ ਤੋਂ ਕਪੜਾ ਪ੍ਰਾਪਤ ਕੀਤਾ। ਲਖਨਊ ਯੂਨੀਵਰਸਿਟੀ ਦੇ ਇਕ ਵਿਦਿਆਰਥੀ ਨੇ ਲਾਵਾਰਸ ਬੱਚਿਆਂ ਲਈ ਊਨੀ ਸਵੈਟਰ ਤੇ ਨਵੇਂ ਕਪੜੇ ਸਿਲਵਾ ਕੇ ਭਿਜਵਾਏ, ਤੇ ਖ਼ੁਦਾ ਇਹਨਾਂ ਦੇਣ ਵਾਲਿਆ ਦਾ ਸਭ ਦਾ ਭਲਾ ਕਰੇ, ਇਹ ਮੁਸ਼ਕਲ ਵੀ ਆਸਾਨ ਹੁੰਦੀ ਰਹੀ। ਲੋਕਾਂ ਨੇ ਮੈਨੂੰ ਕਿਹਾ ਕਿ ਆਏ ਪੈਸੇ ਤੇ ਵਸਤਾਂ ਦਾ ਹਿਸਾਬ ਅਖ਼ਬਾਰ ਵਿਚ ਪ੍ਰਕਾਸ਼ਤ ਕਰ ਦਿਉ, ਤਾਂਕਿ ਦੇਣ ਵਾਲਿਆਂ ਨੂੰ ਸੰਤੋਸ਼ ਹੋ ਜਾਵੇ। ਪਰ ਪਤਾ ਨਹੀਂ ਕਿਉਂ ਮੇਰਾ ਜੀਅ ਨਾ ਕੀਤਾ ਕਿ ਖ਼ੈਰਾਤ ਦੇਣ ਵਾਲਿਆਂ ਦੀ ਖ਼ੈਰਾਤ ਇੰਝ ਗੁਆ ਦੇਵਾਂ, ਜੇ ਉਹਨਾਂ ਨੂੰ ਭਰੋਸਾ ਨਹੀਂ ਸੀ, ਤਾਂ ਨਾ ਦਿੰਦੇ।

ਮੇਰਾ ਉਸ ਸਮੇਂ ਇਸ ਤੋਂ ਬਿਨਾਂ ਹੋਰ ਕੰਮ ਹੀ ਕੀ ਸੀ ਕਿਥੋਂ ਮਿਲ ਜਾਵੇ, ਲਿਆ ਕੇ ਕੈਂਪ ਦੀਆਂ ਲੋੜਾਂ ਪੂਰੀਆਂ ਕਰਾਂ। ਰੋਜ਼ ਖਿਚੜੀ ਖਾ ਖਾ ਕੇ ਮਰੀਜ਼ਾਂ ਨੂੰ ਉਬਕਾਈਆਂ ਆਉਣ ਲਗ ਪਈਆਂ ਸਨ। ਅੰਤ ਉਹਨਾਂ ਨੂੰ ਸ਼ੋਰਬਾ, ਤਰਕਾਰੀ, ਦਹੀ ਆਦਿ ਦੇਣ ਲਈ ਵੀ ਤਾਂ ਪੈਸੇ ਦੀ ਲੋੜ ਸੀ। ਤੇ ਇਹ ਸਭ ਉਹਨਾਂ ਹੀ ਰਕਮਾਂ ਵਿਚੋਂ ਹੁੰਦਾ ਸੀ, ਜੋ ਲੋਕ ਮੈਨੂੰ ਦਿੰਦੇ, ਜਾਂ ਜਾਮੀਆਂ ਤੋਂ ਆਉਂਦੀਆਂ।

ਹਾਂ, ਜੇ ਕੋਈ ਪੱਕੀ ਸੰਸਥਾ ਹੁੰਦੀ, ਖ਼ਰਚ ਨੀਅਤ ਹੁੰਦਾ, ਤਾਂ ਸਾਲ ਭਰ ਦਾ ਹਿਸਾਬ ਮੁਕੰਮਲ ਕਰਨਾ ਤੇ ਲੋਕਾਂ ਨੂੰ ਦੱਸਣਾ ਮੇਰਾ ਫ਼ਰਜ਼ ਸੀ। ਹੰਗਾਮੀ ਹਾਲਾਤ, ਅਚਾਨਕੀ ਲੋੜਾਂ, ਦੇਵਨੇਤੀ ਘਟਨਾਵਾਂ ਸਵੇਰ ਤੋਂ ਸ਼ਾਮ ਤਕ ਅਜੀਬ-ਓ-ਗ਼ਰੀਬ ਜ਼ਰੂਰਤਾਂ ਪੈਂਦੀਆਂ। ਕਿਥੋਂ ਤੀਕ ਉਹ ਚੇਤੇ ਰਹਿੰਦੀਆਂ। ਤੇ ਕੌਣ ਹਿਸਾਬ ਕਰਦਾ?

ਨਕਦ ਰਕਮ ਲਖਨਊ ਤੋਂ ਆਈ, ਫੇਰ ਬਰਗੇਡੀਅਰ ਉਸਮਾਨ ਮਰਹੂਮ ਨੇ ਪੰਜ ਸੌ ਰੁਪਏ ਤੇ ਊਨੀ ਕਪੜੇ ਭੇਜੇ, ਇਹ ਸਭ ਚੀਜ਼ਾਂ ਮੈਂ ਬੱਚਿਆਂ ਲਈ ਜਾਮੀਆ ਨੂੰ ਦੇ ਦਿਤੀਆਂ।

ਕਿੰਨੀ ਵੱਡੀ ਨਾਸ਼ੁਕਰੀ ਹੋਵੇਗੀ ਜੇ ਇਸ ਮੌਕੇ ਉਤੇ ਉਸ ਮਹਾਨ ਹਸਤੀ ਦਾ ਜ਼ਿਕਰ ਨਾ ਕੀਤਾ ਜਾਵੇ, ਜਿਹਦੀ ਸਰਪ੍ਰਸਤੀ, ਮਦਦ, ਤੇ ਤਾਕਤ ਨੇ ਸਾਨੂੰ ਇਹ ਅਵਸਰ ਦਿਤੇ ਕਿ ਅਸੀਂ ਦੂਜਿਆਂ ਦਾ ਦੁਖ ਦਰਦ ਵੰਡਾ ਸਕੀਏ। ਰਫ਼ੀ ਅਹਿਮਦ ਕਿਦਵਾਈ ਮਰਹੂਮ ਨੇ ਸੁਭੱਦਰਾ ਤੇ ਦੂਜੇ ਕਾਰਕੁਨਾਂ ਨੂੰ ਕਾਰ ਜੀਪ ਤੇ ਮਾਲੀ

ਇਮਦਾਦ ਰਾਹੀਂ ਤੇ ਮੈਨੂੰ ਆਪਣੀ ਜ਼ਾਤੀ ਕਾਰ, ਫੋਨ, ਨੌਕਰ, ਤੇ ਚਾਹ ਤਥਾ ਰਿਹਾਇਸ਼ ਦੇ ਕੇ ਇਸ ਯੋਗ ਕੀਤਾ ਕਿ ਬੇਧੜਕ ਹਰ ਥਾਂ ਪੁੱਜ ਜਾਂਦੀ ਸ਼ੀ। ਹਰ ਕਿਸੇ ਦੀ ਮੁਸੀਬਤ ਵਿਚ ਉਹਨਾਂ ਦੀ ਪਦਵੀ ਦਾ ਫਾਇਦਾ ਲੈ ਲੈਂਦੀ ਸੀ। ਇਕ ਸਿੱਖ ਡਰਾਈਵਰ...ਦੇ ਬਾਲ ਬੱਚੇ ਪੁੱਣਛ ਵਿਚ ਸਨ, ਤੇ ਜਦੋਂ ਕਬਾਇਲੀਆਂ ਨੇ ਹਮਲਾ ਕੀਤਾ ਤਾਂ ਉਹਦਾ ਦਰਦ ਅਸਹਿ ਹੋ ਗਿਆ। ਮੈਂ ਗੱਲ ਰਫੀ ਸਾਹਿਬ ਕੋਲ ਕੀਤੀ, ਤੇ ਉਹਨਾਂ ਨੇ ਕੁਝ ਹੀ ਦਿਨਾਂ ਵਿਚ ਉਸ ਦੇ ਪੰਜ ਬੱਚੇ ਤੇ ਪਤਨੀ ਨੂੰ ਅਤਿ ਖਤਰੇ ਵਾਲੀ ਥਾਂ ਤੋਂ ਹਵਾਈ ਜਹਾਜ਼ ਰਾਹੀਂ ਮੰਗਾ ਕੇ ਉਸ ਦੇ ਸਪੁਰਦ ਕਰ ਦਿਤੇ। ਮੇਰੇ ਵਸ ਦਾ ਇਹ ਸਭ ਕਿਥੇ ਸੀ ?

# 4. ਲਾਵਾਰਸ ਬੱਚੇ

ਮੈਂ ਪਹਿਲਾਂ ਦੱਸ ਚੁੱਕੀ ਹਾਂ ਕਿ ਅਕਤੂਬਰ ਵਿਚ ਭਿੰਨ ਭਿੰਨ ਹਸਪਤਾਲਾਂ ਦੀ ਗਸ਼ਤ ਕਰਕੇ ਮੈਂ ਬੱਚਿਆਂ ਦੀ ਫਰਿਸਤ ਬਣਾ ਲਈ ਸੀ। ਤੇ ਜਮੀਲਾ ਬੇਗਮ ਨੇ ਉਹਨਾਂ ਦੀ ਰਿਹਾਇਸ਼ ਲਈ ਆਪਣਾ ਮਕਾਨ ਦੇਣ ਦਾ ਵਚਨ ਵੀ ਦਿਤਾ ਸੀ, ਪਰ ਕੱਲੇ ਬਿਨਾਂ ਕਿਸੇ ਸੁਰਖਸ਼ਾ ਦੇ ਬੱਚੇ ਕਿਵੇਂ ਉਥੇ ਰਹਿੰਦੇ ?

ਇਸ ਵਿਚ ਕੋਈ ਸ਼ੱਕ ਨਹੀਂ ਕਿ ਜ਼ਿਲ੍ਹੇ ਦੇ ਵੱਡੇ ਅਫ਼ਸਰਾਂ ਨੂੰ ਜਦੋਂ ਵੀ ਅਸੀਂ ਕਹਿੰਦੇ, ਉਹ ਤੁਰਤ ਰਖਸ਼ਾ ਗਾਰਡ ਭੇਜ ਦਿੰਦੇ, ਪਰ ਦੋ ਚੌਂਹ ਦਿਨਾਂ ਬਾਅਦ ਜਦੋਂ ਬੱਚੇ ਮਾਰ ਦਿਤੇ ਜਾਂਦੇ ਤਾਂ ਕੇਵਲ ਆਪਣੀ ਬੇਵਸੀ, ਰੰਜ ਤੇ ਅਫ਼ਸੋਸ ਕਰਕੇ ਚੁੱਪ ਹੋ ਜਾਂਦੇ। ਕਿਸੇ ਨੂੰ ਮੁਜਰਮ ਨੀਅਤ ਕਰਨਾ ਵੀ ਉਹਨਾਂ ਦੀ ਸ਼ਰਾਫ਼ਤ ਜ਼ਰੂਰੀ ਨਾ ਸਮਝਦੀ, ਸਜ਼ਾ ਦੇਣੀ ਤਾਂ ਵੱਡੀ ਗੱਲ ਹੈ। ਖ਼ੈਰ, ਜ਼ਾਕਿਰ ਸਾਹਿਬ ਨੇ ਇਹ ਮੁਸ਼ਕਲ ਹੱਲ ਕਰ ਦਿਤੀ, ਤੇ ਮੈਂ ਨਵੰਬਰ ਵਿਚ ਇਰਵਿਨ ਹਸਪਤਾਲ ਇਸ ਇਰਾਦੇ ਨਾਲ ਗਈ ਕਿ ਜਿਹੜੇ ਬੱਚੇ ਠੀਕ ਹੋ ਚੁੱਕੇ ਹਨ, ਉਹਨਾਂ ਨੂੰ ਜਾਮੀਆ ਲੈ ਆਵਾਂ।

ਉੱਪਰਲੀ ਮੰਜ਼ਲ ਦਾ ਵਿਸ਼ਾਲ ਕਮਰਾ ਉਸ ਵੇਲੇ ਖ਼ਾਲੀ ਸੀ ਤੇ ਸਾਰੇ ਬੱਚੇ ਵਰਾਂਡੇ ਵਿਚ ਧੁੱਪ ਸੇਕ ਰਹੇ ਸਨ। ਕੁਝ ਬੱਚਿਆਂ ਦੇ ਸਿਰਾਂ ਵਿਚ ਜ਼ਖ਼ਮ ਸਨ, ਕਈਆਂ ਦੀਆਂ ਲੱਤਾਂ ਟੁੱਟੀਆਂ ਹੋਈਆਂ ਸੀ। ਇਕ ਕੁੜੀ ਦਾ ਹੱਥ ਬਾਂਹ ਨਾਲੋਂ ਕੱਟ ਕੇ ਲਟਕ ਗਿਆ ਸੀ। ਇਕ ਸੱਤਾਂ ਵਰ੍ਹਿਆਂ ਦੇ ਮੁੰਡੇ ਦਾ ਸਾਰਾ ਢਿੱਡ ਪਾਟਿਆ ਹੋਇਆ ਸੀ, ਖਲ੍ਹ ਜੁੜ ਚੁੱਕੀ ਸੀ, ਤੇ ਟਾਂਕੇ ਕੱਟੇ ਜਾ ਚੁੱਕੇ ਸੀ। ਇਕ ਨੌਆਂ ਮਹੀਨਿਆਂ ਦਾ ਨੰਨ੍ਹਾ ਬੱਚਾ ਫੱਟੜ ਸਿਰ ਤੇ ਹੱਥ ਲਈ ਆਪਣੀ ਛੋਟੀ ਜਿਹੀ ਮਸਹਿਰੀ ਤੇ ਤੜਫ ਰਿਹਾ ਸੀ, ਪਰ ਇਕ ਤੇਜ਼ ਤੇ ਸੁਘੜ ਕੁੜੀ ਇਹਨਾਂ ਸਾਰਿਆਂ ਨੂੰ ਲਈ ਧੁੱਪ ਵਿਚ ਬੈਠੀ ਖੁਸ਼ ਖੁਸ਼ ਖੇਡ ਰਹੀ ਸੀ।

ਮੈਂ ਪੁਛਿਆ — ਤੂੰ ਤਾਂ ਠੀਕ ਲਗਦੀ ਏਂ ? ਤੈਨੂੰ ਵੀ ਸੱਟ ਲੱਗੀ ਏ ?

ਹੱਸ ਕੇ ਬੋਲੀ — ਨਹੀਂ। ਮੈਂ ਤਾਂ ਆਪਣੀ ਭੂਆ ਦੇ ਨਾਲ ਆਈ ਸੀ। ਖਿਡਾਵੀ ਹੁੰਦੀ ਏ ਨਾ ? ਉਹਨੂੰ ਮੈਂ ਭੂਆ ਆਖਦੀ ਸੀ। ਉਹ ਇਥੇ ਮਰ ਗਈ। ਮੇਰੇ ਮਾਂ ਪਿਉ ਅਟਾਵਾ ਵਿਚ ਹਨ।

ਮੈਂ ਪੁਛਿਆ — ਤੇ ਇਹਨਾਂ ਬੱਚਿਆਂ ਦੇ ?

ਉਸੇ ਤਰ੍ਹਾਂ ਖੁਸ਼ ਹੋ ਕੇ ਕਹਿਣ ਲਗੀ — ਇਹਨਾਂ ਦੇ ? ਔਹ ਦੇਖੋ, ਇਹ ਰਸ਼ੀਦ

ਹੈ ਨਾ, ਇਹਦੇ ਤਾਂ ਮਰ ਗਏ, ਤੇ ਔਹ ਜੋ ਜ਼ੈਨਬ ਹੈ, ਉਹਦੇ ਵੀ ਸਾਰੇ ਮਰ ਗਏ, ਤੇ ਬਾਬੂ ਦੀ ਮਾਂ ਦਾ ਗਲ ਵੱਢ ਦਿਤਾ ਗਿਆ।

ਕੁੜੀ ਹੱਸ ਰਹੀ ਸੀ, ਤੇ ਬਿਨਾਂ ਸੰਕੋਚ ਦੇ ਕਹੀ ਜਾ ਰਹੀ ਸੀ। ਉਹਦੀ ਉਮਰ ਮਸਾਂ ਪੰਜਾਂ ਸੱਤਾਂ ਸਾਲਾਂ ਦੀ ਹੋਵੇਗੀ। ਮੌਤ ਉਹਦੇ ਲਈ ਇਕ ਖੇਡ ਸੀ, ਕੋਈ ਰੌਚਕ ਸ਼ੈ। ਸਾਰੇ ਮਰ ਗਏ — ਮਾਰ ਸੁੱਟੇ — ਮਾਂ ਦਾ ਗਲ ਵਢਿਆ ਗਿਆ। ਕਿੰਨੀ ਮਾਮੂਲੀ ਗੱਲ, ਅਜੀਬ ਜਹੀ, ਅਜਿਹਾ ਤਮਾਸ਼ਾ, ਐਸੀ ਕਹਾਣੀ, ਜੋ ਉਹਨੇ ਪਹਿਲਾਂ ਕਿਤੇ ਨਹੀਂ ਸੁਣੀ ਸੀ।

ਮੈਂ ਉਹਦੇ ਨਾਲ ਗੱਲਾਂ ਕਰ ਰਹੀ ਸੀ, ਤੇ ਇਕ ਬੱਚਾ ਮੈਨੂੰ ਦੱਸ ਰਿਹਾ ਸੀ — ਮੇਰਾ ਪਿਉ ਹੈ। ਦੋ ਭਰਾ ਮਰ ਗਏ। ਮੇਰਾ ਅੱਬਾ ਲਖਨਊ ਵਿਚ ਹੈ। ਮੈਂ ਤਾਂ ਆਪਣੇ ਭਾਈ ਨਾਲ ਆਇਆ ਸੀ, ਉਹਨਾਂ ਦੋਹਾਂ ਨੂੰ ਸਟੇਸ਼ਨ ਤੇ ਮਾਰ ਸੁਟਿਆ। ਮੈਨੂੰ ਲਖਨਊ ਭੇਜ ਦਿਓ। ਮੁੰਡਾ ਹੁਸ਼ਿਆਰ ਸੀ। ਉਹਨੇ ਆਪਣਾ ਪੂਰਾ ਪਤਾ ਦਸਿਆ। ਕਿਸੇ ਬੱਚੇ ਦੀ ਉਮਰ ਅੱਠ ਸਾਲ ਤੋਂ ਵੱਧ ਨਹੀਂ ਸੀ। ਪਰ ਇਹ ਸਾਰੇ ਇਸ ਵੇਲੇ ਇਕ ਘਰ, ਇਕ ਟੱਬਰ ਦੇ ਬੱਚਿਆਂ ਵਾਂਗ ਘੁਲ ਮਿਲ ਕੇ ਰਹਿ ਰਹੇ ਸਨ। ਸਾਰਿਆਂ ਨੇ ਇਕ ਦੂਜੇ ਦੀ ਰਾਮ ਕਹਾਣੀ ਸੁਣਾਈ।

ਇਹਨਾਂ ਸਾਰੇ ਬੱਚਿਆਂ ਵਿਚ ਕੇਵਲ ਦੋ ਇਸ ਯੋਗ ਸਨ ਕਿ ਮੈਂ ਉਹਨਾਂ ਨੂੰ ਲੈ ਜਾਂਦੀ। ਨਰਸ ਨੇ ਕਿਹਾ ਕਿ ਅੱਜ ਦੇਰ ਹੋ ਚੁੱਕੀ ਹੈ। ਤੁਸੀਂ ਮਿਹਰਬਾਨੀ ਕਰਕੇ ਕਲ੍ਹ ਦਸ ਵਜੇ ਆ ਜਾਣਾ, ਤੇ ਡਾਕਟਰ ਕੋਲੋਂ ਆਗਿਆ ਲੈ ਕੇ ਇਹਨਾਂ ਨੂੰ ਲੈ ਜਾਣਾ।

ਸਾਹਮਣੇ ਹੀ ਦੂਜਾ ਕਮਰਾ ਸੀ ਜਿਸ ਵਿਚ ਜ਼ਖ਼ਮੀ ਔਰਤਾਂ ਤੇ ਕੁੜੀਆਂ ਸਨ। ਨਰਸ ਮੈਨੂੰ ਉਥੇ ਵੀ ਲੈ ਗਈ। ਸਭ ਤੋਂ ਪਹਿਲਾਂ ਮੈਂ ਇਕ ਅਠ੍ਹਾਰਾਂ ਸਾਲਾਂ ਦੀ ਕੁੜੀ ਨੂੰ ਦੇਖਿਆ ਜਿਹਦੀ ਇਕ ਲੱਤ ਅਲੋਪ ਸੀ। ਦੂਜੇ ਮੰਜੇ ਉਪਰ ਇਕ ਤੇਰ੍ਹਾਂ ਚੌਦ੍ਹਾਂ ਸਾਲਾਂ ਦੀ ਸਾਂਵਲੇ ਰੰਗ ਦੀ ਇਕ ਕੁੜੀ ਤੜਫ ਰਹੀ ਸੀ, ਉਹਦੇ ਸਰੀਰ ਉਤੇ ਅਣਗਿਣਤ ਜ਼ਖ਼ਮ ਸੀ। ਦੋ ਮਹੀਨੇ ਹੋ ਚੱਲੇ ਸਨ, ਪਰ ਉਹਦਾ ਦੁਖ ਰਤਾ ਵੀ ਘਟਿਆ ਨਹੀਂ ਸੀ। ਇਕ ਖ਼ੂਬਸੂਰਤ ਕੁੜੀ ਵੀ ਸੀ। ਉਹ ਮੇਰਠ ਤੋਂ ਸਰਤਾਨੀ ਫੋੜੇ ਦਾ ਇਲਾਜ ਕਰਵਾਉਣ ਦਿੱਲੀ ਆਈ ਸੀ, ਪਰ ਉਹਨੂੰ ਨਹੀਂ ਸੀ ਪਤਾਂ ਕਿ ਤਿੰਨ ਮਹੀਨਿਆਂ ਪਿਛੋਂ ਹੁਣ ਇਹਦੇ ਭਾਈਬੰਦ ਜੀਉਂਦੇ ਵੀ ਹਨ ਕਿ ਨਹੀਂ, ਉਹ ਉਹਨਾਂ ਸਾਰਿਆਂ ਲਈ ਰੋ ਰਹੀ ਸੀ। ਸਭ ਤੋਂ ਵੱਧ ਖ਼ੌਫ਼ਨਾਕ ਰੋਗਣ ਇਕ ਜੁਆਨ ਔਰਤ ਸੀ, ਜਿਹਦਾ ਇਕ ਹੱਥ ਵੀਣੀ ਤੋਂ, ਤੇ ਦੂਜਾ ਬਾਂਹ ਨਾਲੋਂ ਵੱਢਿਆ ਹੋਇਆ ਸੀ। ਉਹਦੀ ਬਾਰ੍ਹਾਂ ਸਾਲਾਂ ਦੀ ਧੀ ਨਾਲ ਦੇ ਪਲੰਘ ਉਪਰ ਪੱਚਰਾਂ ਤੇ ਪੱਟੀਆਂ ਵਿਚ ਨੂੜੀ ਹੋਈ ਤੜਫ ਰਹੀ ਸੀ, ਤੇ ਉਹ ਆਪ ਉਹਨਾਂ ਹੱਥਾਂ ਤੋਂ ਸੱਖਣੀ ਹੋ ਚੁੱਕੀ ਸੀ, ਜਿਨ੍ਹਾਂ ਨਾਲ ਉਹਦਾ ਸਿਰ ਪਲੋਸਦੀ, ਥਪਕੀਆਂ ਦਿੰਦੀ, ਪਾਣੀ ਪਿਆਉਂਦੀ। ਉਹ ਬੇਵਸੀ ਦੇ ਅੱਥਰੂ ਸ਼ਾਇਦ ਮੈਂ ਜੀਵਨ ਭਰ ਨਾ ਭੁਲਾ ਸਕਾਂਗੀ।

ਮੈਂ ਆਪਣੀ ਨੋਟ ਬੁੱਕ ਦੇਖਦੀ ਹਾਂ, ਤਾਂ ਉਸ ਉੱਪਰ ਅੱਜ ਵੀ ਕੇਲਾ, ਗਜਕ, ਤੇ ਰੇਉੜੀਆਂ ਲਿਖਿਆ ਹੋਇਆ ਹੈ। ਇਹ ਤਿੰਨ ਚੀਜ਼ਾਂ ਮੈਨੂੰ ਮਹਿਰੋਲੀ ਵਾਲੀ

ਜਦੋਂ ਗਜ਼ ਭਰ ਲੰਮੀ ਦਵਾ ਨਾਲ ਭਿੱਜੀ ਹੋਈ ਬੱਤੀ ਚਾੜ੍ਹੀ ਜਾਂਦੀ, ਤਾਂ ਬੱਚੀ ਦੀ ਤੜਫਣ ਤੇ ਮਾਂ ਦੇ ਅੱਥਰੂ ਦੇਖਣੇ ਕਿਸੇ ਜੀਉਂਦੇ ਬੰਦੇ ਦੇ ਵੱਸ ਦੀ ਗੱਲ ਨਹੀਂ ਸੀ। ਔਰਤ ਕਹਿ ਰਹੀ ਸੀ — ਉਹਨਾਂ ਨੇ ਸਾਰਿਆਂ ਨੂੰ ਮਾਰ ਸੁੱਟਿਆ। ਮੇਰੀ ਬੱਚੀ ਨੂੰ ਨੇਜ਼ੇ ਤੇ ਉਛਾਲਿਆ। ਪਰ ਮੈਨੂੰ ਛੱਡ ਗਏ ਇਹ ਦੇਖਣ ਲਈ। ਹਾਏ ! ਹੁਣ ਕੀ ਕਰਾਂਗੀ ? ਕਿਥੇ ਜਾਵਾਂਗੀ ? ਉਹ ਸਮੁੱਚੀ ਪ੍ਰਸ਼ਨ ਬਣ ਕੇ ਮੈਨੂੰ ਪੁਛਦੀ, ਮੈਂ ਕੰਬ ਜਾਂਦੀ।

ਇਹ ਸਾਰੇ ਦਿਲ ਵਿੰਨ੍ਹ ਦੇਣ ਵਾਲੇ ਦ੍ਰਿੱਸ਼ ਦੇਖ ਕੇ ਜਦੋਂ ਮੈਂ ਵਾਪਸ ਮੁੜੀ ਤਾਂ ਇਕ ਬੰਗਾਲਣ ਭੈਣ ਆਪਣੇ ਕਮਰੇ ਵਿਚ ਲੈ ਗਈ। ਉਹ ਮਾਂ ਸੀ, ਤੇ ਮਾਵਾਂ ਨੂੰ ਦੇਖ ਕੇ ਉਸ ਦਾ ਦਿਲ ਤੜਫ ਰਿਹਾ ਸੀ। ਬੜੇ ਦਰਦਨਾਕ ਢੰਗ ਨਾਲ ਉਹਨੇ ਮੈਨੂੰ ਹਸਪਤਾਲ ਦੇ ਹਾਲਾਤ ਦੱਸੇ, ਤੇ ਕਿਹਾ ਕਿ ਮੈਂ ਇਕ ਤਿੰਨਾਂ ਸਾਲਾਂ ਦੀ ਕੁੜੀ ਹੋਰ ਵੀ ਹੈ। ਉਹ ਹੁਣ ਤੰਦਰੁਸਤ ਹੈ। ਹਲਕਾ ਜਿਹਾ ਜ਼ਖ਼ਮ ਸੀ ਜੋ ਕੁਝ ਦਿਨਾ ਵਿਚ ਭਰ ਗਿਆ। ਉਹਦਾ ਕੋਈ ਨਹੀਂ। ਉਂਝ ਈ ਸਾਰਾ ਦਿਨ ਹਸਪਤਾਲ ਵਿਚ ਫਿਰਦੀ ਰਹਿੰਦੀ ਹੈ। ਕਿਸੇ ਮੁਸਲਮਾਨ ਦੀ ਬੱਚੀ ਹੈ। ਆਪਣੇ ਨਾਲ ਲੈ ਜਾਓ।

ਬੱਚੀ ਲਿਆਂਦੀ ਗਈ। ਮੈਂ ਪੁਛਿਆ — ਤੇਰਾ ਨਾਂ ਕੀ ਏ ? ਸੀਤਾ ਤੇ ਹਸੀਨਾ। ਪਿਤਾ ਦਾ ਨਾਂ ਪੁਛਿਆ — ਇਕ ਹਿੰਦੂ, ਇਕ ਮੁਸਲਮਾਨ। ਇਸੇ ਤਰ੍ਹਾਂ ਮਾਂ ਦਾ ਨਾਂ ਵੀ। ਬੰਗਾਲਣ ਭੈਣ ਨੇ ਕਿਹਾ — ਇਹ ਜੋ ਮਰਜ਼ੀ ਕਹੇ, ਹੈ ਮੁਸਲਮਾਨ। ਕਿਉਂਕਿ ਇਹ ਦੋਵੇਂ ਹੱਥ ਫੈਲਾ ਕੇ ਦਸਦੀ ਹੈ — ਮੇਰਾ ਬਾਪ ਕਹਿੰਦਾ ਸੀ — ਅੱਲਾ ਭਲਾ ਕਰੇ। ਜ਼ਰੂਰ ਕਿਸੇ ਮੁਸਲਮਾਨ ਫਕੀਰ ਦੀ ਧੀ ਹੈ। ਨਰਸਾਂ ਕਹਿ ਰਹੀਆਂ ਸੀ ਹਿੰਦੂ ਏ। ਮੈਂ ਜ਼ਰਾ ਮੁਸ਼ਕਲ ਵਿਚ ਪੈ ਗਈ। ਬਸ ਇਕੋ ਈ ਹੱਲ ਸਮਝ ਵਿਚ ਆਇਆ ਕਿ ਇਹਨੂੰ ਬਾਪੂ ਕੋਲ ਲੈ ਜਾਵਾਂ। ਲਿਖਾ ਪੜ੍ਹੀ ਕਰਕੇ ਮੈਂ ਬੱਚੀ ਨੂੰ ਲੈ ਕੇ ਚਲੀ ਆਈ, ਤੇ ਸਿੱਧੀ ਬਾਪੂ ਕੋਲ ਗਈ। ਫੌਰਨ ਮੁਲਾਕਾਤ ਦੀ ਦਰਖ਼ਾਸਤ ਕੀਤੀ, ਤੇ ਚੰਗੇ ਭਾਗਾਂ ਨੂੰ ਉਹਨਾਂ ਨੇ ਤੁਰਤ ਬੁਲਾ ਲਿਆ। ਬਾਪੂ ਬੈਠੇ ਚਰਖਾ ਕੱਤ ਰਹੇ ਸਨ। ਸਦਾ ਵਾਂਗ ਮੁਸਕਰਾਉਂਦਿਆਂ ਪੁਛਿਆ — ਇਹ ਕੁੜੀ ਕਿਥੋਂ ਲਿਆਈ ? ਮੈਂ ਕਿਹਾ — ਬਾਪੂ, ਇਹ ਕੁੜੀ ਤਾਂ ਹਿੰਦੂ ਮੁਸਲਮਾਨਾਂ ਵਿਚ ਝਗੜਾ ਕਰਾ ਦੇਵੇਗੀ। ਆਪਣੇ, ਤੇ ਆਪਣੇ ਮਾਪਿਆਂ ਦੇ ਦੋ ਦੋ ਨਾਂ ਦਸਦੀ ਹੈ। ਕਿੰਨਾ ਪੁਛੋ, ਭੇਤ ਨਹੀਂ ਲਭਦਾ। ਹੁਣ ਤੁਸੀਂ ਹੀ ਦਸੋ ਮੈਂ ਕੀ ਕਰਾਂ। ਹੱਸੇ, ਤੇ ਬੱਚੀ ਕੋਲੋਂ ਉਹਦਾ ਨਾਂ ਪੁਛਿਆ। ਉਹਨੇ ਸ਼ਾਂਤੀ ਨਾਲ ਦਸਿਆ — ਹਸੀਨਾ ਤੇ ਸੀਤਾ। ਕਹਿਣ ਲਗੇ — ਅੱਛਾ, ਅਜੇ ਇਹਨੂੰ ਆਪਣੇ ਕੋਲ ਰੱਖ। ਫੇਰ ਕਸਤੂਰਬਾ ਟ੍ਰਸਟ ਦਾ ਜਿਹੜਾ ਮਹਿਰੋਲੀ ਕੋਲ ਸਕੂਲ ਹੈ, ਉਥੇ ਪਾ ਦੇਵੀਂ। ਕੁੜੀ ਢੇਰ ਕਈ ਦਿਨ ਮੇਰੇ ਨਾਲ ਰਹੀ, ਤੇ ਹਫਤੇ ਡੇਢ ਹਫਤੇ ਬਾਅਦ ਮਹਿਰੋਲੀ ਭੇਜ ਦਿਤੀ ਗਈ। ਸ਼ਹਿਰ ਦੇ ਸਾਰੇ ਹਸਪਤਾਲ ਮੈਂ ਦੇਖ ਸੁੱਟੇ, ਬੱਚਿਆਂ ਦੀ ਲਿਸਟ ਸੀ, ਪਰ ਬੱਚੇ ਨਹੀਂ ਸਨ। ਉਹ ਕੀ ਹੋਏ ? ਕਿਥੇ ਗਏ ? ਭੇਤ ਨਾ ਖੁਲ੍ਹਾ। ਸ਼ਾਇਦ ਰਾਜ਼ੀ ਹੋ ਕੇ ਜਿਧਰ ਸਿੰਙ ਸਮਾਏ, ਉਧਰੇ ਚਲੇ ਗਏ ਹੋਣ, ਜਾਂ ਮਿਸ਼ਨ ਵਾਲੀਆਂ ਦੇ ਹੱਥੇ ਚੜ੍ਹ ਗਏ। ਜੋ ਵੀ ਹੋਇਆ ਹੋਵੇ, ਪਰ ਮੈਨੂੰ ਵਾਰ ਵਾਰ ਆਪਣੇ ਆਪ ਤੇ ਗੁੱਸਾ ਆ

ਰਿਹਾ ਸੀ ਕਿ ਆਉਂਦੇ ਸਾਰ ਹੀ ਮੇਰਾ ਧਿਆਨ ਇਸ ਪਾਸੇ ਕਿਉਂ ਨਾ ਗਿਆ ? ਕਿਉਂ ਮੈਂ ਫ਼ਿਕਰ ਨਾ ਕੀਤਾ। ਹੁਣ ਕੀ ਹੋ ਸਕਦਾ ਸੀ। ਵਕਤ ਹਥੋਂ ਖੁੰਝ ਚੁੱਕਾ ਸੀ। ਇਕ ਦੋ ਕਾਲੜਾ ਹਸਪਤਾਲ ਵਿਚ ਮਿਲੇ, ਜੋ ਮਾਪਿਆਂ ਕੋਲ ਕੈਂਪ ਵਿਚ ਹੀ ਪਹੁੰਚ ਗਏ। ਮੈਂ ਠੀਕ ਹੋਣ ਵਾਲੇ ਬੱਚਿਆਂ ਨੂੰ ਲਿਆ ਲਿਆ ਕੇ ਜਾਮੀਆ (ਓਖਲੇ) ਛੱਡਦੀ ਗਈ। ਉਹ ਹੌਲੀ ਹੌਲੀ ਠੀਕ ਹੁੰਦੇ ਗਏ। ਉਹਨਾਂ ਦੇ ਪਾਟੇ ਹੋਏ ਪੇਟ, ਪਾਟੇ ਹੋਏ ਸਿਰ, ਤੇ ਲਟਕੀਆਂ ਹੋਈਆਂ ਲੱਤਾਂ ਜੁੜ ਗਈਆਂ। ਲੰਗੜਾਂਦੇ ਕਮਜ਼ੋਰ ਬੱਚੇ ਜਾਮੀਆ ਪਹੁੰਚਾਂਦੀ ਗਈ। ਉਥੇ ਜਾਮੀਆ ਦਾ ਇਕ ਪੁਰਾਣਾ ਨੌਕਰ ਖ਼ੁਦਾ ਬਖ਼ਸ਼ ਇਹਨਾਂ ਦੀਆਂ ਲੱਤਾਂ ਨੂੰ ਮਾਲਿਸ਼ ਕਰਦਾ। ਮਾਸਟਰ ਉਹਨਾਂ ਨੂੰ ਅਸ਼ਨਾਨ ਕਰਾਉਂਦੇ, ਤੇ ਜਦੋਂ ਜਦੋਂ ਰਿਸ਼ਤੇਦਾਰ ਮਿਲਦੇ ਜਾਂਦੇ, ਉਹਨਾਂ ਦੇ ਹਵਾਲੇ ਕਰੀ ਜਾਂਦੇ। ਬੱਚੇ ਵੀ ਸਭ ਦਿੱਲੀ ਦੇ ਨਹੀਂ ਸਨ। ਕੋਈ ਕਲਕੱਤੇ ਦਾ, ਕੋਈ ਲਖਨਊ ਦਾ। ਇਕ ਕੁੜੀ ਮੇਰਠ ਦੀ, ਦੂਜੀ ਆਗਰੇ ਦੀ। ਪਰ ਰੱਬ, ਉਹ ਤਾਂ ਬੇਅੰਤ ਹੈ। ਉਹਨੇ ਸਾਰਿਆਂ ਨੂੰ ਖਿੰਡਾਇਆ, ਫੇਰ ਇਕੱਠੇ ਕੀਤਾ, ਤੇ ਫੇਰ ਅਲਗ ਅਲਗ ਕਰ ਦਿਤੇ।

ਪਰ ਇਰਵਿਨ ਹਸਪਤਾਲ ਦੇ ਬੱਚੇ ਜਦੋਂ ਉਥੋਂ ਜਾਣ ਲਗਦੇ ਤਾਂ ਮਾਵਾਂ ਦੀ ਥਾਂ ਦਿਆਲੂ ਨਰਸਾਂ ਦੇ ਗਲ ਜ਼ਿਆਦਾ ਲੱਗ ਕੇ ਰੋਂਦੇ। ਚੌਂਹ ਮਹੀਨਿਆਂ ਪਿਛੋਂ ਹਸਪਤਾਲ ਦੇ ਸਟਾਫ਼ ਤੋਂ ਵਿਦਿਆ ਹੁੰਦੇ ਸਮੇਂ ਉਹਨਾਂ ਨੂੰ ਇੰਝ ਲਗਦਾ, ਜਿਵੇਂ ਘਰ ਵਾਲਿਆਂ ਕੋਲੋਂ ਵਿੱਛੜ ਰਹੇ ਹੋਣ। ਇਹ ਖੁਲ੍ਹਾ ਕਮਰਾ ਉਹਨਾਂ ਦਾ ਸੀ, ਨਿੱਕੀਆਂ ਨਿੱਕੀਆਂ ਮਸਹਿਰੀਆਂ, ਫਰਸ਼ ਤੇ ਵਿਛੇ ਗੱਦੇ ਤੇ ਵਰਾਂਡੇ ਵਿਚ ਪਏ ਛੋਟੇ ਬੈਂਚ ਤੇ ਚੌਂਕੀਆਂ, ਇਹਨਾਂ ਸਭ ਨਾਲ ਉਹਨਾਂ ਨੂੰ ਡੂੰਘੀ ਮੁਹੱਬਤ ਪੈਦਾ ਹੋ ਗਈ ਸੀ। ਕੁਝ ਜਾਨਵਰ ਸਨ, ਜਿਨ੍ਹਾਂ ਨੇ ਇਹਨਾਂ ਨੂੰ ਜ਼ਖ਼ਮੀ ਕੀਤਾ, ਕੁਝ ਇਨਸਾਨ ਸਨ ਜਿਨ੍ਹਾਂ ਨੇ ਇਹਨਾਂ ਦੀ ਜਾਨ ਬਚਾਈ ਤੇ ਆਰਾਮ ਪਹੁੰਚਾਇਆ। ਦੁਨੀਆ ਅਜੇ ਇਨਸਾਨਾਂ ਤੋਂ ਵਾਂਝੀ ਨਹੀਂ ਹੋਈ ਸੀ।

ਮੇਰਠ ਵਾਲੀ ਕੁੜੀ ਨੂੰ ਮੈਂ ਉਹਦੇ ਦੱਸੇ ਹੋਏ ਪਤੇ ਉਤੇ ਸਰ ਮੁਹੰਮਦ ਖ਼ਾਨ ਦੀ ਸਹਾਇਤਾ ਨਾਲ ਪਹੁੰਚਾਉਣ ਵਿਚ ਸਫ਼ਲ ਹੋ ਗਈ। ਖ਼ਾਨ ਸਾਹਿਬ ਆਪਣੇ ਨਾਲ ਲੈ ਜਾ ਕੇ ਉਹਨੂੰ ਉਹਦੇ ਮਾਮੇ ਜਾਂ ਚਾਚੇ ਨੂੰ ਸੰਭਾਲ ਆਏ।

ਤੇ ਉਹ ਪਾਟੇ ਹੋਏ ਪੇਟ ਵਾਲਾ ਬੱਚਾ ਮਿਸਟਰ ਫੀਰੋਜ਼ ਗਾਂਧੀ ਦੀ ਮਿਹਰ ਨਾਲ ਆਪਣੀ ਸੁਕਾਰ ਬਰਾਦਰੀ ਵਿਚ ਲਖਨਊ ਪੁਜ ਗਿਆ। ਉਹਨੇ ਫੀਰੋਜ਼ ਸਾਹਿਬ ਨੂੰ ਖ਼ੂਬ ਸਤਾਇਆ। ਸਾਰੀ ਰਾਹ ਪ੍ਰੇਸ਼ਾਨ ਕੀਤਾ। ਪਹਿਲਾਂ ਤਾਂ ਇਹੋ ਸਵਾਲ ਕੀਤਾ ਕਿ ਤੁਸੀਂ ਹਿੰਦੂ ਹੋ ਜਾਂ ਮੁਸਲਮਾਨ ? ਫੇਰ ਕਹਿਣ ਲਗਾ ਮੈਨੂੰ ਹਿੰਦੂ ਬਹੁਤ ਖ਼ਰਾਬ ਲਗਦੇ ਹਨ। ਤੁਸੀਂ ਮੈਨੂੰ ਕਿਥੇ ਲੈ ਜਾ ਕੇ ਛੱਡ ਦੇਵੋਗੇ ? ਪਿਆਸ ਲੱਗੀ ਤਾਂ ਕਿਸੇ ਸਟੇਸ਼ਨ ਤੇ ਉੱਤਰਿਆ, ਤੁਰਤ ਪਰਤ ਆਇਆ। ਫ਼ੀਰੋਜ਼ ਸਾਹਿਬ ਨੂੰ ਹੁਕਮ ਦਿਤਾ ਕਿ ਜਾਹ, ਤੂੰ ਮੇਰੇ ਲਈ ਪਾਣੀ ਲਿਆ। ਇਥੇ ਸਿੱਖ ਬਹੁਤ ਹਨ, ਮੈਨੂੰ ਮਾਰ ਦੇਣਗੇ, ਮੈਂ ਨਹੀਂ ਉੱਤਰਨਾ। ਸਾਰਾ ਰਸਤਾ ਉਹ ਹਿੰਦੂ ਸਿੱਖ ਦੀ ਗੱਲ ਕਰਦਾ ਰਿਹਾ। ਪਰ ਫੀਰੋਜ਼ ਸਾਹਿਬ ਉਹਨੂੰ ਠੀਕ ਠਾਕ ਪਹੁੰਚਾ ਆਏ, ਤੇ ਉਸ ਦਾ ਬਾਪ,

ਜੋ ਆਪਣੇ ਤਿੰਨਾਂ ਬੇਟਿਆਂ ਨੂੰ ਲੱਭਣ ਲਈ ਜਿੰਦ ਬਿਆਲੀ ਤੇ ਰੱਖ ਕੇ ਦਿੱਲੀ ਜਾ ਚੁੱਕਿਆ ਸੀ, ਪਤਾ ਨਹੀਂ ਇਸ ਨੂੰ ਦੇਖ ਕੇ ਕਿੰਨਾ ਖ਼ੁਸ਼ ਹੋਇਆ ਹੋਵੇਗਾ। ਨਾ ਉਮੀਦੀ ਵਿਚ ਉਮੀਦ। ਤਿੰਨਾਂ ਵਿਚੋਂ ਬਚ ਕੇ ਇਕ ਤਾਂ ਆ ਹੀ ਗਿਆ।

ਉਹ ਤਿੱਖੀ ਸੁਘੜ ਕੁੜੀ ਜ਼ਰੀਨਾ ਸਭ ਤੋਂ ਪਹਿਲਾਂ ਮੇਰੇ ਕੋਲ ਆਈ। ਗੱਲਾਂ ਕਰਦੀ ਖ਼ੁਸ਼ ਖ਼ੁਸ਼ ਹੇਠਾਂ ਉੱਤਰ ਰਹੀ ਸੀ, ਕਿ ਇਕ ਅੱਧਖੜ ਸਿੱਖ ਰਾਹ ਵਿਚ ਮਿਲ ਪਿਆ। ਕੁੜੀ ਮੇਰਾ ਹੱਥ ਛੱਡ ਕੇ ਝੱਟ ਉਹਨੂੰ ਲਿਪਟ ਗਈ। ਸਰਦਾਰ ਜੀ ਨੇ ਉਹਨੂੰ ਪਿਆਰ ਕੀਤਾ, ਤੇ ਪੁਛਿਆ — ਕਿੱਥੇ ਜਾ ਰਹੀ ਏਂ ? ਮੈਂ ਉਹਨਾਂ ਨੂੰ ਦੱਸਿਆ ਕਿ ਇਹ ਹੁਣ ਠੀਕ ਹੋ ਗਈ ਹੈ। ਜਾਮੀਆ ਲੈ ਜਾ ਰਹੀ ਹਾਂ, ਉਥੇ ਪੜ੍ਹੇਗੀ, ਤੇ ਜਦੋਂ ਰਿਸ਼ਤੇਦਾਰ ਮਿਲ ਜਾਣਗੇ, ਚਲੀ ਜਾਵੇਗੀ। ਬੜੇ ਖ਼ੁਸ਼ ਹੋਏ। ਬੱਚੀ ਨੂੰ ਫੇਰ ਜੱਫੀ ਪਾਈ। ਮਿਠਿਆਈ ਦਿਤੀ, ਤੇ ਉੱਪਰ ਚਲੇ ਲਏ। ਮੈਂ ਪੁੱਛਿਆ — ਇਹ ਕੌਣ ਸੀ ? ਪਰ ਕੁੜੀ ਨੂੰ ਖ਼ੁਦ ਨੂੰ ਨਹੀਂ ਸੀ ਪਤਾ, ਉਹ ਤਾਂ ਕੇਵਲ "ਬਾਬਾ" ਸੀ, ਸਾਰੇ ਬੱਚਿਆਂ ਦਾ ਬਾਬਾ। ਲੋਕਾਂ ਨੇ ਦੱਸਿਆ ਕਿ ਇਹ ਰਹਿਮ ਦਿਲ ਬੰਦਾ ਇਥੇ ਆਉਂਦਾ ਹੈ ਤੇ ਸਾਰੇ ਬੱਚੇ ਇਸ ਨੂੰ ਚਿੰਬੜ ਜਾਂਦੇ ਹਨ। ਸਾਰਿਆਂ ਨੂੰ ਪਿਆਰ ਕਰਕੇ ਮਠਿਆਈ ਦੇ ਕੇ ਹੱਸ ਬੋਲ ਕੇ ਵਾਪਸ ਤੁਰ ਜਾਂਦਾ ਹੈ। ਇਨਸਾਨੀਅਤ ਦਾ ਨਿਸ਼ਕਾਮ ਪ੍ਰਤੀਨਿਧ ਇਸ ਦਰਦ ਤੇ ਦੁੱਖ ਦੀ ਦੁਨੀਆ ਵਿਚ ਮਜ਼ਹਬ ਤੇ ਕੌਮ ਦੇ ਵਿਤਕਰੇ ਬਗੈਰ ਮੁਹੱਬਤ ਤੇ ਪਿਆਰ ਵੰਡਣ ਆਉਂਦਾ ਸੀ। ਕਾਸ਼ ! ਅਸੀਂ ਸਾਰੇ ਇੰਨੇ ਖੁੱਲ੍ਹੇ ਦਿਲਾਂ ਵਾਲੇ ਹੁੰਦੇ। ਅਫਸੋਸ ਹੈ, ਕਿ ਉਹਦਾ ਨਾਮ ਵੀ ਪਤਾ ਨਾ ਲੱਗਾ।

ਇਕ ਦਿਨ ਕੈਂਪ ਦੀ ਗਸ਼ਤ ਕਰਦਿਆਂ ਮੈਨੂੰ ਸਦੀਕਣ, ਉਹ ਕੁੜੀ ਮਿਲੀ। ਜਿਹਦੀ ਇਕ ਲੱਤ ਕੱਟੀ ਹੋਈ ਸੀ। ਉਹਦੀ ਨਣਾਨ ਤੇ ਉਹਦਾ ਘਰ ਵਾਲਾ ਉਹਨੂੰ ਘਨੇੜੀ ਚੁੱਕੀ ਇਧਰੋਂ ਉੱਧਰ ਲੈ ਜਾਂਦੇ ਸਨ। ਨਵੀਂ ਵਿਆਹੀ ਹੋਈ ਦੁਲਹਨ, ਉਮਰ ਕੇਵਲ ਪੰਦਰਾਂ ਸੋਲ੍ਹਾਂ ਸਾਲਾਂ ਦੀ, ਪਰ ਜਵਾਨੀ ਦੀਆਂ ਰਾਤਾਂ ਸੁਫਨਾ ਬਣ ਗਈਆਂ ਸੀ ਤੇ ਮੁਰਾਦਾਂ ਦੇ ਦਿਨ ਬੀਤੇ ਦੀ ਕਹਾਣੀ। ਭਾਵੇਂ ਉਹ ਇਸ ਵੇਲੇ ਆਪਣੇ ਰਿਸ਼ਤੇਦਾਰਾਂ ਵਿਚ ਖੁਸ਼ ਸੀ। ਗਰੀਬ ਵਿਚਾਰੀ ਪਤਾ ਨਹੀਂ ਕਦੋਂ ਤੀਕ ਖੁਸ਼ ਰਹਿ ਸਕੇਗੀ ? ਕੀ ਇਹ ਮੁਹੱਬਤ ਤੇ ਹਮਦਰਦੀ ਬਹੁਤੇ ਦਿਨ ਸਥਿਰ ਰਹੇਗੀ ? ਇਹਦਾ ਨੌਜਵਾਨ ਪਤੀ ਕਦੋਂ ਤੱਕ ਇਸ ਅਸਹਾਇ ਤੇ ਅਪਾਹਜ ਔਰਤ ਨੂੰ ਬਰਦਾਸ਼ਤ ਕਰੇਗਾ ? ਕੀ ਇਹਦੇ ਨਸੀਬਾਂ ਵਿਚ ਸੜਕਾਂ ਤੇ ਘਸੀਟੀ ਜਾਣਾ ਤੇ ਭੀਖ ਮੰਗਣਾ ਹੈ ? ਅਜਿਹੇ ਬਹੁਤ ਸਾਰੇ ਸਵਾਲ ਦਿਮਾਗ਼ ਵਿਚ ਆਏ, ਪਰ ਭਵਿੱਖ ਉਤੇ ਕੌਣ ਹੁਕਮ ਚਲਾ ਸਕਦਾ ਹੈ ? ਮੈਂ ਤਾਂ ਵਰਤਮਾਨ ਦੇਖਣਾ ਹੈ। ਕੁਝ ਹੀ ਦਿਨ ਲੰਘਣਗੇ ਤੇ ਇਸ ਬੀਤੇ ਉਪਰ ਵੀ ਪਰਦਾ ਪੈ ਜਾਵੇਗਾ। ਤੇ ਫੇਰ, ਉਹ ਪਿਆਰਾ ਬੱਚਾ, ਜਿਸ ਨੂੰ ਬਾਬੂ ਕਹਿ ਕੇ ਬੁਲਾਂਦੇ ਸਨ, ਠੀਕ ਹੋ ਕੇ ਮੇਰੇ ਨਾਲ ਜਾਮੀਆ ਆਇਆ। ਸਾਰਾ ਰਸਤਾ ਉਹ ਆਪਣੇ ਨੌਆਂ ਮਹੀਨਿਆਂ ਦੇ ਭਰਾ ਕੱਲੂ ਨੂੰ ਚੇਤੇ ਕਰਦਾ ਰਿਹਾ, ਜਿਸ ਨੂੰ ਅਸੀਂ ਇਹਤਿਆਤ ਵਜੋਂ ਅਜੇ ਕੁਝ ਦਿਨਾਂ ਵਾਸਤੇ ਹਸਪਤਾਲ ਹੀ ਰਹਿਣ ਦਿਤਾ ਸੀ। ਦੋਹਾਂ ਦੀ ਸ਼ਕਲ ਬਹੁਤ ਭਿੰਨ ਸੀ। ਬਾਬੂ

ਗੰਦਮੀ ਰੰਗ ਦਾ ਤੰਦਰੁਸਤ ਸੁਘੜ ਤੇ ਗਾਲੜੀ ਬਾਲਕ ਸੀ, ਤੇ ਕੱਲੂ ਕਾਲਾ ਕਲੂਟਾ, ਸੁੱਕਾ ਤੇ ਬਦਸੂਰਤ ਸੀ। ਕਿਸੇ ਨੂੰ ਪਤਾ ਨਹੀਂ ਸੀ ਕਿ ਇਹ ਦੋਵੇਂ ਇਕ ਪਿਉ ਦੇ ਬੱਚੇ ਹਨ, ਇਕ ਘਰ ਦੇ ਹਨ ਜਾਂ ਦੋ ਦੇ। ਮਿਲਟਰੀ ਵਾਲਿਆਂ ਨੇ ਦੋ ਫੱਟੜ ਬੱਚੇ ਚੁੱਕ ਕੇ ਟਰੱਕ ਵਿਚ ਰੱਖੇ ਤੇ ਹਸਪਤਾਲ ਲਿਆ ਕੇ ਉਤਾਰ ਦਿਤੇ। ਬਾਬੂ ਨੇ ਉਹਨੂੰ ਭਰਾ ਕਹਿਣਾ ਸ਼ੁਰੂ ਕਰ ਦਿਤਾ, ਤੇ ਲੋਕ ਭਰਾ ਸਮਝਣ ਲਗੇ। ਮੈਂ ਜਦੋਂ ਜਾਮੀਆ ਜਾਂਦੀ, ਤਾਂ ਚਿੰਬੜ ਜਾਂਦਾ। ਮਠਿਆਈ ਲਈ ਲੜਦਾ। ਸੇਬ ਲੈ ਜਾਵਾਂ ਤਾਂ ਰੁੱਸ ਜਾਂਦਾ ਕਿ ਮੈਂ ਨਹੀਂ ਲੈਣੇ, ਮਠਿਆਈ ਕਿਉਂ ਨਹੀਂ ਲਿਆਂਦੀ। ਇਕ ਦਿਨ ਜੀਪ ਤੇ ਗਈ ਤਾਂ ਉਹਨੂੰ ਗੁੱਸਾ ਚੜ੍ਹ ਗਿਆ ਕਿ ਲਾਲ ਮੋਟਰ ਕਿਉਂ ਨਹੀਂ ਆਈ, ਇਹ ਭੈੜੀ ਹੈ। ਮੈਂ ਇਸ ਉਤੇ ਨਹੀਂ ਜਾਵਾਂਗਾ। ਮੈਂ ਕਿਹਾ — ਤੈਨੂੰ ਲੈ ਜਾ ਕੌਣ ਰਿਹਾ ਹੈ? ਮੈਂ ਤੈਨੂੰ ਥੋੜ੍ਹਾ ਈ ਲੈਣ ਆਈ ਹਾਂ। ਬੱਸ ਗੁੱਸੇ ਵਿਚ ਤੋੜਨ ਲੱਗਾ ਕਿ ਬਾਜ਼ਾਰ ਚੱਲ, ਮਠਿਆਈ ਲਵਾਂਗਾ।

ਅਕਰਾਮ ਸਾਹਿਬ ਨੇ ਦੱਸਿਆ — ਸਾਹਿਬ, ਬਾਬੂ ਬੜਾ ਗੁਸੈਲ ਹੈ। ਇਹ ਕਹਿੰਦਾ ਹੈ — ਮੈਂ ਤੈਨੂੰ ਮਾਰ ਦਿਆਂਗਾ, ਤੇਰਾ ਖ਼ੂਨ ਕਰ ਦੇਵਾਂਗਾ। ਅਕਰਾਮ, ਤੂੰ ਮਰ ਜਾਂਦਾ ਤਾਂ ਮੇਰੀ ਜ਼ਿੰਦਗੀ ਸੌਰ ਜਾਂਦੀ। ਤੂੰ ਮਰਦਾ ਕਿਉਂ ਨਹੀਂ? ਮੈਂ ਵੀ ਮਰ ਜਾਵਾਂਗਾ — ਆਦਿ ਆਦਿ। ਖ਼ੂਨ ਤੇ ਮਰਨ ਦੀਆਂ ਗੱਲਾਂ ਬਹੁਤ ਕਰਦਾ ਹੈ।

ਇਕ ਦਿਨ ਅਕਰਾਮ ਸਾਹਿਬ ਨੇ ਮੈਨੂੰ ਫੋਨ ਕੀਤਾ (ਅਕਰਾਮ ਬੱਚਿਆਂ ਦਾ ਨਿਗਰਾਨ ਮਾਸਟਰ, ਤੇ ਇਹਨਾਂ ਦੀ ਮਾਂ ਸੀ) ਕਿ ਬੱਚਿਆਂ ਵਾਸਤੇ ਕੁਝ ਚੀਜ਼ਾਂ ਖਰੀਦਣੀਆਂ ਹਨ, ਤੁਸੀਂ ਆ ਸਕਦੇ ਹੋ, ਤਾਂ ਆ ਜਾਉ, ਨਹੀਂ ਤਾਂ ਜਾਮਾ ਮਸਜਿਦ ਤਕ ਜਾਣ ਲਈ ਗੱਡੀ ਭੇਜ ਦੇਵੋ। ਮੈਂ ਸੋਚਿਆ, ਚੰਗਾ ਹੈ, ਅੱਜ ਬਾਬੂ ਨੂੰ ਵੀ ਘੁਮਾ ਫਿਰਾ ਲਿਆਵਾਂ। ਆਪ ਹੀ ਚਲੀ ਗਈ। ਬਾਬੂ ਬੜਾ ਖ਼ੁਸ਼ ਹੋਇਆ। ਪਰ ਕੁਝ ਦੇਰ ਬਾਦ ਜਿਵੇਂ ਉਹਨੂੰ ਕੋਈ ਭੁੱਲੀ ਹੋਈ ਗੱਲ ਚੇਤੇ ਆ ਗਈ। ਜਿਵੇਂ ਕੋਈ ਨੀਂਦਰ ਵਿਚ ਬੋਲੇ, ਜਾਂ ਸੁਫਨੇ ਵਿਚ ਗੱਲਾਂ ਕਰਦਾ ਹੋਵੇ। ਗਰਦਨ ਤੇ ਹੱਥ ਰੱਖ ਕੇ ਉਹਨੇ ਬੋਲਣਾ ਸ਼ੁਰੂ ਕੀਤਾ — ਮੇਰੇ ਅੱਬਾ ਦੇ ਇਥੋਂ ਲਹੂ ਵਗ ਰਿਹਾ ਸੀ, ਐਸ ਥਾਉਂ। ਤੇ ਉਹ ਕਹਿੰਦੇ ਸੀ, ਹਾਏ ਮੇਰੀ ਔਰਤ ਨੂੰ ਮਾਰ ਸੁਟਿਆ। ਤੇ ਭਰਾ ਨੂੰ ਵੀ ਮਾਰ ਸੁਟਿਆ। ਤੇ ਫੇਰ ਮੈਨੂੰ ਉਹਨਾਂ ਨੇ ਚੁੱਕਿਆ, ਐਂਝ ਜ਼ੋਰ ਨਾਲ ਉਤਾਂਹ ਉਲਾਰਿਆ — ਐਂਝ। ਮੈਂ ਟੀਨ ਉੱਪਰ ਬੈਠਾ ਰੋਂਦਾ ਰਿਹਾ। ਫੇਰ ਫੌਜੀ ਆਇਆ, ਤੇ ਮੋਰ ਤੇ ਬੈਠ ਗਿਆ। ਫੇਰ ਘਰ ਵਿਚ ਰਹਿਣ ਲੱਗ ਪਿਆ। ਮੈਂ ਪੁੱਛਿਆ — ਕਿਹੜੇ ਘਰ ਵਿਚ? ਉਸੇ ਤਰ੍ਹਾਂ ਦੂਜੇ ਪਾਸੇ ਹਲਕੀ ਸੁਰਤੀ ਵਿਚ ਦੇਖਦੇ ਹੋਇਆਂ ਉੱਤਰ ਦਿਤਾ — ਇਸੇ ਘਰ ਵਿਚ ਜਿਥੇ ਮਿਸ ਸਾਹਿਬ ਹਨ, ਕੱਲੂ ਹੈ। ਇਕ ਦਮ ਉਹ ਚੌਂਕ ਪਿਆ। ਉਹਨੇ ਮੋਟਰ ਉਪਰ ਹੱਥ ਫੇਰਿਆ, ਫੇਰ ਬੋਲਣਾ ਸ਼ੁਰੂ ਕੀਤਾ — ਆਪਣੇ ਅੱਬਾ ਦੇ ਨਾਲ ਮੈਂ ਵੀ ਮੋਟਰ ਤੇ ਜਾਂਦਾ ਸੀ। ਜਾਮਾ ਮਸਜਿਦ, ਮਠਿਆਈ ਤੇ ਗ਼ੁਬਾਰੇ, ਤੇ ਚੀਜ਼ਾਂ ਲੈਂਦਾ ਸੀ। ਇਕ ਦਮ ਉਹਨੂੰ ਗੁੱਸਾ ਆ ਗਿਆ। ਉਹਨੇ ਕਿਹਾ — ਮੈਂ ਮਾਰ ਦੇਵਾਂਗਾ ਅਕਰਾਮ ਨੂੰ। ਚੌਂਹ ਵਰ੍ਹਿਆਂ ਦਾ ਤੋਤਲਾ ਬੱਚਾ "ਅਤਰਾਮ" (ਅਕਰਾਮ) ਤੋਂ ਇੰਨਾਂ ਖ਼ਫ਼ਾ ਕਿਉਂ ਸੀ। ਮਰਨ ਦੀ ਆਰਜ਼ੂ ਉਹਨੂੰ ਕਿਉਂ ਸੀ? ਉਹ ਕਿਉਂ ਖ਼ੂਨ ਖ਼ੂਨ ਆਖਦਾ

ਸੀ ? ਮੈਂ ਕੰਬ ਗਈ। ਰਸ਼ੀਦ ਤੇ ਬਾਬੂ ਨੇ ਮੈਨੂੰ ਉਹ ਅੰਤ ਵਿਖਾ ਦਿੱਤਾ, ਜਿੱਧਰ ਅਜੇ ਮੇਰਾ ਦਿਮਾਗ ਨਹੀਂ ਲੱਗਾ ਸੀ (ਇਹ ਬੱਚਾ ਅੰਤ ਪਾਗਲ ਹੋ ਗਿਆ)

ਸਾਡੇ ਬਜ਼ੁਰਗ ਨਾ ਖ਼ੂਨੀ ਸਨ, ਨਾ ਡਾਕੂ, ਨਾ ਚੋਰ। ਉਹਨਾਂ ਨੇ ਕਦੋਂ ਸਾਡੇ ਅੰਦਰ ਇਹਨਾਂ ਗੁਨਾਹਾਂ ਨੂੰ ਬੀਜਿਆ ਸੀ ? ਤੇ ਫੇਰ ਵੀ ਅਸੀਂ ਸਾਰੇ ਇੰਨੇ ਪਾਪੀ ਨਿਕਲੇ। ਪਰ ਇਹ ਬੱਚੇ, ਜੋ ਚੌਂਹ ਸਾਲਾਂ ਦੀ ਉਮਰ ਵਿਚ ਖ਼ੂਨ ਖ਼ੂਨ ਪੁਕਾਰਦੇ ਹਨ, ਜੋ ਮੌਤ ਦਾ ਮਖ਼ੌਲ ਉਡਾਉਂਦੇ ਹਨ, ਤੇ ਜੋ ਇਹਦੇ ਆਉਣ ਦੀਆਂ ਸੁੱਖਣਾ ਸੁੱਖਦੇ ਹਨ। ਇਹ ਬੱਚੇ ਜੋ ਇਸ ਨੰਨ੍ਹੀ ਜਿਹੀ ਉਮਰ ਵਿਚ ਪੁੱਛਦੇ ਹਨ — ਤੁਸੀਂ ਹਿੰਦੂ ਹੋ, ਜਾਂ ਮੁਸਲਮਾਨ ? ਜੋ ਆਖਦੇ ਹਨ, ਸਿੱਖ ਮਿਲ ਜਾਏ, ਤਾਂ ਉਹਦੀ ਬੋਟੀ ਬੋਟੀ ਕਰੀਏ। ਤੇ ਡਰਦੇ ਹਨ ਕਿ ਹਿੰਦੂ ਸਾਨੂੰ ਮਾਰ ਦੇਣਗੇ, ਸਾਡੀ ਗਰਦਣ ਕੱਟ ਦੇਣਗੇ।

ਆਖ਼ਰ ਇਹ ਕਿਹੋ ਜਿਹੇ ਹੋਣਗੇ ? ਇਹ ਖ਼ੂਨੀ ਦਿਮਾਗ਼, ਇਹ ਪੱਥਰ ਦਿਲ, ਇਹ ਮੁਹੱਬਤ ਤੋਂ ਅਣਜਾਣ ਬੱਚੇ, ਇਹ ਕਿਥੇ ਪਹੁੰਚਣਗੇ ? ਇਹ ਹਿੰਦੋਸਤਾਨ ਨੂੰ ਅੰਤ ਕਿਸ ਖੱਡੇ ਵਿਚ ਸੁੱਟਣਗੇ ? ਸੋਚਦੀ ਸੋਚਦੀ ਕੰਬ ਉੱਠੀ ਤੇ ਮੈਨੂੰ ਆਪਣੇ ਨਾਲੋਂ ਕਿਤੇ ਵੱਧ ਅਕਲਮੰਦ ਜਾਮੀਆ ਦੇ ਦੋਵੇਂ ਮੁੰਡੇ ਸ਼ਮਸ, ਤੇ ਕੇਸਰ ਜਾਪੇ। ਉਹਨਾਂ ਨੇ ਖ਼ਤਰੇ ਦੀ ਗੰਧ ਸੁੰਘ ਲਈ ਸੀ। ਉਹਨਾਂ ਦੀਆਂ ਅੱਖਾਂ ਨੇ ਭਿਆਨਕ ਭਵਿੱਖਤ ਦੀ ਝਲਕ ਦੇਖ ਲਈ ਸੀ, ਤੇ ਉਹ ਉਸਾਰੂ ਕੰਮ ਦੇ ਇਰਾਦੇ ਨਾਲ ਕੈਂਪ ਛੱਡ ਕੇ ਸ਼ਹਿਰ ਜਾ ਚੁਕੇ ਸਨ। ਪਰ ਮੈਂ ਮਾਂ ਹੋ ਕੇ ਵੀ ਨਾ ਸਮਝ ਸਕੀ ਕਿ ਇਹ ਨਸਲ ਤਾਂ ਖ਼ੈਰ ਡੁੱਬੀ ਹੀ ਹੈ, ਵਰਤਮਾਨ ਤਾਂ ਬੁਰਾ ਹੈ ਈ, ਭਵਿੱਖਤ ਵੀ ਤਬਾਹ ਹੋ ਰਿਹਾ ਹੈ। ਆਉਣ ਵਾਲੀ ਨਸਲ ਇਸ ਤੋਂ ਵੀ ਕਈ ਗੁਣਾ ਵੱਧ ਚੜ੍ਹ ਕੇ ਅੰਨ੍ਹੀ ਹੋਵੇਗੀ, ਤੇ ਇਸ ਤੋਂ ਵੀ ਡੂੰਘੇ ਖੂਹ ਵਿਚ ਡੁੱਬੇਗੀ ਜੇ ਹੁਣੇ ਤੋਂ ਸੰਭਲਣ ਦਾ ਜਤਨ ਨਾ ਕੀਤਾ ਗਿਆ, ਤਾਂ।

ਜਦ ਮਨੁੱਖ ਈ ਨਹੀਂ ਤਾਂ ਹਿੰਦੂ ਮੱਤ ਤੇ ਇਸਲਾਮ ਕੇਹਾ ? ਆਦਮੀ ਲਈ ਹੀ ਤਾਂ ਧਰਮ, ਮਜ਼ਹਬ, ਅਸੂਲ, ਤੇ ਕਾਨੂੰਨ, ਸਾਰਾ ਕੁਝ ਹੈ। ਉਹ ਨਹੀਂ, ਤਾਂ ਕੁਝ ਵੀ ਨਹੀਂ। ਹਿੰਦੋਸਤਾਨ ਵੀ ਗਿਆ, ਤੇ ਹਿੰਦੂ ਮੁਸਲਮਾਨ ਵੀ ਦੋਵੇਂ ਖ਼ਤਮ ਹੋ ਗਏ।

ਉਹਨਾਂ ਸਾਰੀਆਂ ਔਰਤਾਂ ਦੇ ਸਾਹਮਣੇ, ਜੋ ਲੋੜਵੰਦ ਸਨ, ਲਾਵਾਰਸ ਸਨ, ਮੈਂ ਬੱਚਿਆਂ ਦੀ ਖ਼ਬਰਗੀਰੀ ਦੀ ਮੁਲਾਜ਼ਮਤ ਪੇਸ਼ ਕੀਤੀ। ਡਾਕਟਰ ਸਾਹਿਬ ਪੁੱਜਦੀ ਤਨਖ਼ਾਹ ਤੇ ਕਿਸੇ ਹੁਸ਼ਿਆਰ ਔਰਤ ਨੂੰ ਰਖਣਾ ਚਾਹੁੰਦੇ ਸਨ, ਪਰ ਪਤਾ ਨਹੀਂ ਮੁਸਲਮਾਨ ਔਰਤਾਂ ਨੂੰ ਕੀ ਹੋ ਗਿਆ ਸੀ ! ਕਿ ਖ਼ੈਰਾਤ ਲੈਣ ਨੂੰ ਸਭ ਤੋਂ ਅੱਗੇ; ਤੇ ਕੰਮ ਦੇ ਨਾਂ ਤੋਂ ਕੋਹਾਂ ਦੂਰ ਭਜਦੀਆਂ ਸਨ। ਕੋਈ ਆਖਦੀ — ਜੀ ਸਾਡੇ ਵਿਚ ਇੰਨੀ ਜਾਨ ਕਿਥੇ ਕਿ ਕੰਮ ਕਰ ਸਕੀਏ। ਕੋਈ ਕਹਿੰਦੀ — ਅਸੀਂ ਆਪਣੇ ਤਿੰਨਾਂ ਬੱਚਿਆਂ ਨੂੰ ਰੋਂਦੀਆਂ ਹਾਂ, ਕਲੇਜਾ ਛਾਨਣੀ ਹੋਇਆ ਪਿਆ। ਅੱਲਾ ਮੀਆਂ ਪਤਾ ਨਹੀਂ ਕਿਥੇ ਸੁੱਤਾ ਹੋਇਐ, ਮੌਤ ਵੀ ਨਹੀਂ ਭੇਜਦਾ। ਸਾਨੂੰ ਜੀਉਣ ਦਾ ਲੋਭ ਕਿਥੇ ਆ, ਜੋ ਨੌਕਰੀ ਕਰੀਏ। ਇਕ ਆਖਦੀ — ਸਾਨੂੰ ਤਾਂ ਬੱਸ ਪਾਕਿਸਤਾਨ ਪਹੁੰਚਾ ਦਿਓ। ਤੇ ਦੂਜੀ ਮੂੰਹ ਬਣਾ ਕੇ ਉੱਤਰ ਦਿੰਦੀ — ਇਹ ਗੂੰਹ ਮੂਤ ਸਾਥੋਂ

ਨਹੀਂ ਹੁੰਦਾ ।

ਭਾਵ ਇਹ, ਕਿ ਹਰ ਪਾਸਿਉਂ ਮਜਬੂਰ ਹੋ ਕੇ ਮੈਂ ਅਕਰਾਮ ਸਾਹਿਬ ਨੂੰ ਆਖਿਆ, ਕਿ ਹੁਣ ਮਾਂ ਦੇ ਫ਼ਰਜ਼ ਵੀ ਤੁਸੀਂ ਹੀ ਨਿਭਾਉਣੇ ਹੋਣਗੇ । ਤੇ ਮੈਂ ਦੇਖਿਆ ਕਿ ਉਹ "ਘਰ ਵਾਲੀ" ਬਣ ਕੇ ਕਾਫ਼ੀ ਖ਼ੁਸ਼ ਸੀ । ਸਾਫ਼ ਸੁਥਰਾ ਮਕਾਨ, ਸਲੀਕੇ ਨਾਲ ਬਰਾਬਰ ਬਰਾਬਰ ਵਿਸਤੇ ਲੱਗੇ ਹੋਏ । ਹਰ ਚੀਜ਼ ਸੰਕੋਚ ਨਾਲ ਥਾਂ ਸਿਰ ਰੱਖੀ ਹੋਈ । ਬੱਚੇ ਵਰ੍ਹਾਂਡੇ ਵਿਚ ਖੇਡਦੇ ਰਹਿੰਦੇ । ਕਦੀ ਕਦੀ ਫ਼ੋਨ ਤੇ ਮੈਨੂੰ ਸੂਚਨਾ ਦਿੰਦੇ ਕਿ ਬੱਚੇ ਬੂਟ ਲੈਣ ਬਾਜ਼ਾਰ ਜਾ ਰਹੇ ਹਨ । ਜਾਂ ਤੁਹਾਨੂੰ ਬੁਲਾ ਰਹੇ ਹਨ । ਉਹ ਸੰਤੋਖ ਨਾਲ ਪ੍ਰਬੰਧ ਦੀ "ਘਰੇਲੂ" ਜ਼ੁੰਮੇਦਾਰੀ ਵਿਚ ਰੁੱਝਾ ਰਹਿੰਦਾ ।

ਇਕ ਦਿਨ ਜਦ ਮੈਂ ਲੇਡੀ ਹਾਰਡਿੰਗ ਹਸਪਤਾਲ ਗਈ, ਤਾਂ ਸਕੀਨਾ ਠੀਕ ਹੋ ਚੁੱਕੀ ਸੀ । ਮੇਰੇ ਨਾਲ ਕੈਂਪ ਆਈ । ਤਾਂ ਇਥੇ ਉਹਦਾ ਕੋਈ ਸੱਕਾ ਨਾ ਮਿਲਿਆ । ਪਤਾ ਲੱਗਾ ਸਾਰੇ ਪਾਕਿਸਤਾਨ ਚਲੇ ਗਏ । ਰਿਸ਼ਤੇਦਾਰਾਂ ਵਿਚ ਬਾਪ, ਭਰਾ ਭੈਣਾਂ ਤੋਂ ਇਲਾਵਾ ਚਾਰ ਕੁੜੀਆਂ, ਤੇ ਇਹਦਾ ਘਰ ਵਾਲਾ ਵੀ ਸੀ । ਤਿੰਨ ਦਿਨ ਉਹ ਲੱਭਦੀ, ਤੇ ਰੋਂਦੀ ਰਹੀ । ਤਦ ਮੈਂ ਕਿਹਾ — ਸਕੀਨਾ, ਚੱਲ ਤੈਨੂੰ ਓਖਲੇ ਛੱਡ ਆਵਾਂ । ਬੱਚਿਆਂ ਵਿਚ ਤੇਰਾ ਜੀ ਬਹਿਲ ਜਾਵੇਗਾ, ਤੇ ਉਹਨਾਂ ਬਿਨਾਂ ਮਾਪਿਆਂ ਦੇ ਬੱਚਿਆਂ ਦੀ ਸੇਵਾ ਕਰੇਂਗੀ, ਤਾਂ ਰੱਬ ਵੀ ਤੇਰੇ ਉਤੇ ਰਹਿਮਤ ਕਰੇਗਾ । ਸ਼ਾਇਦ ਤੇਰੇ ਵਿੱਛੜੇ ਹੋਏ ਵੀ ਜੀਂਦੇ ਜਾਗਦੇ ਮਿਲ ਜਾਣ । ਉਹ ਨੇਕ ਜ਼ਨਾਨੀ ਤੁਰੰਤ ਤਿਆਰ ਹੋ ਗਈ ।

ਚਾਰ ਮਹੀਨੇ ਉਹ ਇਹਨਾਂ ਬੱਚਿਆਂ ਦੀ ਮਾਂ ਵਾਂਗ ਖ਼ਬਰਗੀਰੀ ਕਰਦੀ ਰਹੀ । ਇਸ ਸਮੇਂ ਵਿਚ ਰੇਡੀਉ ਤੇ ਚਿੱਠੀਆਂ ਰਾਹੀਂ ਸਕੀਨਾਂ ਦੇ ਭਾਈਬੰਦਾਂ ਦਾ ਪਤਾ ਵੀ ਲੱਗ ਗਿਆ । ਉਹਦੀਆਂ ਚਾਰੇ ਕੁੜੀਆਂ ਆਪਣੇ ਨਾਨੇ ਨਾਲ ਕਰਾਚੀ ਵਿਚ ਸਨ, ਤੇ ਪਤੀ ਆਗਰੇ ਵਿਚ । ਪਤੀ ਛੇਤੀ ਹੀ ਆ ਗਿਆ । ਪਰ ਹੁਣ ਸਕੀਨਾ ਇਹਨਾਂ ਬੱਚਿਆਂ ਨੂੰ ਕਿਵੇਂ ਛੱਡੇ । ਅਜੇ ਆਉਣ ਜਾਣ ਵੀ ਆਸਾਨ ਨਹੀਂ ਸੀ । ਇਸ ਲਈ ਸਕੀਨਾ ਨੇ ਜਾਣ ਤੋਂ ਇਨਕਾਰ ਕਰ ਦਿਤਾ । ਦੋਬਾਰਾ ਤੇ ਫੇਰ ਤੀਜੀ ਵਾਰੀ ਜਦੋਂ ਪਤੀ ਆਇਆ ਤਾਂ ਉਹ ਉਹਨੂੰ ਨਾਲ ਲੈ ਗਿਆ । ਦੋਵੇਂ ਪਤੀ ਪਤਨੀ ਆਪਣੀਆਂ ਧੀਆਂ ਨੂੰ ਲੈਣ ਕਰਾਚੀ ਗਏ । ਬੱਚੇ, ਤੇ ਉਹ ਇਕ ਦੂਜੇ ਕੋਲੋਂ ਜੁਦਾ ਹੋਣ ਸਮੇਂ ਪ੍ਰਭਾਵਤ ਸਨ । ਪਰ ਮਜਬੂਰੀ ਸੀ । ਉਹ ਕਿਵੇਂ ਰੁਕਦੀ, ਰੱਬ ਕਰੇ ਜਿਥੇ ਹੋਵੇ, ਰਾਜ਼ੀ ਖ਼ੁਸ਼ੀ ਰਹੇ । ਬੜੇ ਮੌਕੇ ਸਿਰ ਉਹਨੇ ਸਾਡੀ ਮਦਦ ਕੀਤੀ, ਤੇ ਹੁਣ ਅਕਰਾਮ ਸਾਹਿਬ ਇਹਨਾਂ ਦੇ ਮਾਪੇ ਹਨ ।

ਇਧਰ ਧੜਾ ਧੜ ਬੱਚਿਆਂ ਦੇ ਸਕੇ ਮਿਲਦੇ ਜਾ ਰਹੇ ਸਨ ਤੇ ਜ਼ਰੀਨਾ ਖ਼ੁਸ਼ੀ ਖ਼ੁਸ਼ੀ ਆਪਣੇ ਮਾਮੇ ਦੇ ਨਾਲ ਤੁਰ ਗਈ ।

ਸਭ ਤੋਂ ਅਖ਼ੀਰ ਵਿਚ ਜਿਹੜਾ ਬੱਚਾ ਹਸਪਤਾਲੋਂ ਆਇਆ, ਉਹਦੀ ਪੂਰੀ ਲੱਤ ਉੱਪਰ ਪਲਾਸਟਰ ਚੜ੍ਹਿਆ ਹੋਇਆ ਸੀ, ਅਤੇ ਉਸ ਲੱਕੜੀ ਵਰਗੀ ਟੰਗ ਨੂੰ ਸਿੱਧੀ ਕਰਨਾ ਸਿਰਫ਼ ਖ਼ੁਦਾ ਬਖ਼ਸ਼ ਦਾ ਹੀ ਕੰਮ ਸੀ । ਜਦ ਉਹ ਤੁਰਨ ਫਿਰਨ ਲੱਗਾ, ਤਾਂ ਜੁੱਤੀ ਪਹਿਨਣ ਜਾਮਾ ਮਸਜਿਦ ਗਿਆ । ਜੁੱਤੀਆਂ ਦੀ ਦੁਕਾਨ ਉਤੇ ਸਾਰੇ

ਬੱਚੇ ਦੇਖ ਭਾਲ ਰਹੇ ਸਨ, ਤੇ ਐਨ ਉਸੇ ਵੇਲੇ ਉਸ ਦਾ ਬਾਪ ਆ ਗਿਆ। ਸਾਰਾ ਖ਼ਾਨਦਾਨ, ਘਰ ਬਾਰ ਸਭ ਖ਼ਤਮ ਹੋ ਚੁੱਕਾ ਸੀ, ਪਰ ਜ਼ਿੰਦਗੀ ਦਾ ਨੰਨ੍ਹਾ ਜਿਹਾ ਇਹ ਸਹਾਰਾ ਬੱਚਾ ਬਾਕੀ ਸੀ। ਬੇਟੇ ਨੂੰ ਦੇਖ ਕੇ ਬਾਪ ਦੀ ਜੋ ਹਾਲਤ ਹੋਈ ਉਹ ਬਿਆਨ ਨਹੀਂ ਕੀਤੀ ਜਾ ਸਕਦੀ।

ਇਕ ਦਿਨ ਕਸ਼ਾਬਪੁਰੇ ਤੋਂ ਲੰਘਦੀ ਨੂੰ ਮੈਨੂੰ ਕਿਸੇ ਨੇ ਆਵਾਜ਼ ਦਿਤੀ। ਦੇਖਿਆ, ਤਾਂ ਉਹੀ ਮੁੰਡਾ ਪੁਕਾਰ ਰਿਹਾ ਸੀ। ਉਹ ਬਹੁਤ ਖ਼ੁਸ਼ ਸੀ। ਆਪਣੇ ਘਰ ਵਿਚ ਸੀ। ਸਾਰੇ ਬੱਚੇ ਜਾ ਚੁੱਕੇ ਸੀ, ਪਰ ਇਕ ਕੁੜੀ ਅਜੇ ਰਹਿੰਦੀ ਸੀ। ਉਹਦੀ ਵੱਢੀ ਹੋਈ ਬਾਂਹ ਅਜੇ ਠੀਕ ਨਹੀਂ ਸੀ ਹੋਈ। ਉਹ ਇਕੱਲ ਤੋਂ ਪ੍ਰੇਸ਼ਾਨ ਸੀ। ਮੈਨੂੰ ਸਦਾ ਪੁਛਦੀ ਸੀ — ਕਦੋਂ ਲੈ ਚਲੋਗੇ ? ਇਕ ਦਿਨ ਉਹਨੇ ਮੈਲੀ ਕੁਚੈਲੀ ਪਾਟੀ ਹੋਈ ਤਾਸ਼ ਦੀ ਗੱਡੀ ਮੈਨੂੰ ਦਿਤੀ, ਤੇ ਅਜੀਬ ਹਸਰਤ, ਨਿਰਾਸ਼ਾ ਤੇ ਸ਼ੌਕ ਦੇ ਲਹਿਜੇ ਵਿਚ ਬੋਲੀ, ਕਿ ਇਹ ਮੇਰੀ ਵਲੋਂ ਰਸ਼ੀਦ ਨੂੰ ਦੇ ਦੇਣੀ।

ਦੋ ਮਾਸੂਮ ਦਿਲ ਇਕ ਦੂਜੇ ਲਈ ਤੜਫ ਰਹੇ ਸਨ, ਤੇ ਨੰਨ੍ਹੀ ਕੁੜੀ ਆਪਣੀ ਮੁਹੱਬਤ ਦਾ ਪ੍ਰਗਟਾਵਾ ਕਰਨ ਲਈ ਉਤਾਵਲੀ ਸੀ। ਇਹ ਤਾਸ਼ ਪਤਾ ਨਹੀਂ ਉਹਨੇ ਕਿਥੋਂ ਲਈ ਸੀ। ਰਸ਼ੀਦ ਦੇ ਨਾਲ ਉਹ ਖੇਡਦੀ ਹੁੰਦੀ ਸੀ। ਜਦ ਉਹ ਨਹੀਂ, ਤਾਂ ਤਾਸ਼ ਨੂੰ ਕੀ ਕਰੇ ? ਆਪਣਾ ਖਲੂਸ ਭਰਿਆ ਤੋਹਫ਼ਾ, ਦਿਲਚਸਪੀ ਦਾ ਇਕੋ ਇਕ ਸਾਧਨ, ਆਪਣੀ ਸਾਰੀ ਜਮ੍ਹਾਂ ਪੂੰਜੀ ਉਹ ਰਸ਼ੀਦ ਨੂੰ ਭੇਜ ਰਹੀ ਸੀ। ਉਸ ਮਾਸੂਮ ਦੀ ਇਸ ਫਿਤਰਤੀ ਅਦਾ ਨੇ ਮੇਰਾ ਦਿਲ ਮੋਹ ਲਿਆ। ਤੋਹਫ਼ਾ ਪਹੁੰਚ ਗਿਆ।

ਜਿਹੜੇ ਬੱਚੇ ਵਡੇ ਸਨ, ਉਹ ਦਰੀਆ ਗੰਜ ਦੇ "ਬੱਚਿਆਂ ਦੇ ਘਰ" ਵਿਚ ਛੱਡ ਦਿਤੇ ਗਏ। ਛੋਟੇ ਬਹੁਤ ਛੋਟੇ ਬੱਚੇ ਜਾਮੀਆ ਵਿਚ ਰਹੇ।

# 5. ਦੋ ਵਿਸ਼ੇਸ਼ ਮਹੀਨੇ

ਮੁਸੀਬਤ ਜਦੋਂ ਸ਼ਿਖਰ ਤੇ ਪੁੱਜ ਜਾਂਦੀ ਹੈ, ਤਾਂ ਅਹਿਸਾਸ ਮਿਟ ਜਾਂਦਾ ਹੈ। ਇਸ ਵੇਲੇ ਕੈਂਪ ਦੇ ਲੋਕਾਂ ਦਾ ਵੀ ਇਹੋ ਹਾਲ ਸੀ। ਹੁਣ ਉਤਾਵਲਤਾ ਨਾਲ ਖ਼ੁਸ਼ੀ ਲੱਭ ਰਹੇ ਸ਼ਨ। ਇਕ ਵਾਰੀ ਫੇਰ ਸ਼ਹਿਰੋਂ ਬਲਵੇ ਦੀ ਖ਼ਬਰ ਆਈ, ਤੇ ਦੂਜੇ ਦਿਨ ਸਵੇਰੇ ਜਮਾਇਤ-ਉਲ-ਉਲਮਾ ਦਾ ਇਕ ਕਾਰਕੁਨ, ਜੋ ਕਾਂਗਰਸ ਦਾ ਬਿੱਲਾ ਵੀ ਲਗਾਉਂਦਾ ਸੀ, ਦੋ ਤੀਵੀਆਂ ਨੂੰ ਨਾਲ ਲੈ ਕੇ ਕੈਂਪ ਆਇਆ। ਔਰਤਾਂ ਨੂੰ ਬਾਹਰ ਖੜ੍ਹੀਆਂ ਕਰਕੇ ਮੇਰੀ ਵਲ ਆਇਆ ਤੇ ਸਦਾ ਵਾਂਗ ਬੜੇ ਜੋਸ਼ ਖ਼ਰੋਸ਼ ਨਾਲ ਕਹਿਣ ਲੱਗਾ — ਆਪਾਂ, ਕਲ੍ਹ ਸਾਰਾ ਦਿਨ ਕਿਸ ਭੜੂਏ ਨੂੰ ਪਾਣੀ ਵੀ ਪੀਣ ਦੀ ਵਿਹਲ ਮਿਲੀ ਹੈ। ਸਾਰਾ ਦਿਨ ਚਾਂਦਨੀ ਚੌਕ ਵਿਚ ਦੌੜਦਿਆਂ ਲੰਘੀ। ਮੈਂ ਕਿਹਾ — ਖ਼ੈਰ ! ਸ਼ੁਕਰ ਤਾਂ ਹੈ ? ਕੁਝ ਹੀ ਘੰਟਿਆਂ ਦੀ ਸੀ। ਤੇ ਗ਼ਜ਼ਬ ਦੇਖੋ ਐਨ ਇਸੇ ਹੰਗਾਮੇ ਵਿਚ ਦੋ ਬੁਰਕਾ ਪੋਸ਼ ਔਰਤਾਂ ਮਿਲ ਗਈਆਂ। ਮੈਂ ਉਹਨਾਂ ਨੂੰ ਪੁਛਿਆ, ਭੈਣੋ, ਤੁਸੀਂ ਇਥੇ ਕਿਥੇ ? ਫੌਰਨ ਮੇਰੇ ਨਾਲ ਚਲੋ, ਨਹੀਂ ਤਾਂ ਜੀਉਂਦੇ ਬਚਣਾ ਮੁਸ਼ਕਲ ਹੈ। ਉਹਨਾਂ ਨੇ ਦਸਿਆ, ਅਸੀਂ ਦੋਵੇਂ ਕਲਕੱਤਿਉਂ ਆਈਆਂ ਹਾਂ। ਸਾਨੂੰ ਸਟੇਸ਼ਨ ਪਹੁੰਚਾ ਦਿਓ, ਵਾਪਸ ਕਲਕੱਤੇ ਚਲੀਆਂ ਜਾਈਏ। ਭਲਾ ਸੋਚੋ ਤਾਂ ਸਹੀ ਉਹਨਾਂ ਦੀ ਮੂਰਖਤਾ ਨੂੰ। ਮੈਂ ਕਿਹਾ — ਪਾਗ਼ਲ ਹੋਈਆਂ ਹੋ ? ਚਲੋ, ਇਸ ਵੇਲੇ ਮੇਰੇ ਘਰ ਚਲੋ, ਕਲ੍ਹ ਕੈਂਪ ਪਹੁੰਚਾ ਦੇਵਾਂਗਾ। ਸੋ, ਦੇਖੋ, ਉਹ ਦੋਵੇਂ ਬਾਹਰ ਖੜ੍ਹੀਆਂ ਹਨ। ਹੁਣੇ ਉਹਨਾਂ ਨੂੰ ਤੁਹਾਡੇ ਕੋਲ ਭੇਜਦਾ ਹਾਂ।

ਮੈਂ ਉਸ ਵੇਲੇ ਸ਼ਾਇਦ ਕਿਸੇ ਕੰਮ ਵਿਚ ਲੱਗੀ ਹੋਈ ਸੀ। ਉਹਨਾਂ ਨੂੰ ਉਡੀਕਦੀ ਰਹੀ। ਆਪ ਬਾਹਰ ਨਾ ਗਈ। ਥੋੜ੍ਹੀ ਦੇਰ ਬਾਅਦ ਇਕ ਪਨਾਹਗੀਰ ਨੌਜਵਾਨ ਆਇਆ। ਨੌਜਵਾਨ ਕੈਂਪ ਦਾ ਵਾਲੰਟੀਅਰ ਸੀ, ਤੇ ਅੰਦਰੂਨੀ ਇੰਤਜ਼ਾਮ ਲਈ ਜਿਹੜੀ ਸਵੈ ਇਛੁਕ ਪੋਲੀਸ ਬਣਾਈ ਗਈ ਸੀ, ਉਸ ਦਾ ਮੈਂਬਰ ਸੀ। ਉਹਦਾ ਚਾਚਾ ਕੈਂਪ ਕਮਾਂਡਰ ਦਾ ਚਪੜਾਸੀ ਸੀ, ਤੇ ਦੋਵੇਂ ਚਾਚਾ ਭਤੀਜਾ ਜ਼ੁੰਮੇਦਾਰ ਤੇ ਕੰਮ ਦੇ ਆਦਮੀ ਸਮਝੇ ਜਾਂਦੇ ਸੀ, ਪ੍ਰਬੰਧ ਕਾਇਮ ਰੱਖਣ ਵਿਚ ਉਹਨਾਂ ਦਾ ਬੜਾ ਯੋਗਦਾਨ ਸੀ। ਉਹਨੇ ਕਿਹਾ ਕਿ ਤੁਹਾਨੂੰ ਇਕ ਅਰਜ਼ ਕਰਨ ਆਇਆ ਹਾਂ। ਤੁਸੀਂ ਤਾਂ ਜਾਣਦੇ ਹੋ ਮੈਂ ਅਜੇ ਤੀਕ ਕੁਆਰਾ ਹਾਂ। ਮੈਂ ਮੁਸਕਰਾ ਕੇ ਕਿਹਾ — ਫੇਰ ?

ਉਹ ਉਸੇ ਤਰ੍ਹਾਂ ਕਹਿੰਦਾ ਰਿਹਾ — ਤੇ ਮੇਰਾ ਚਾਚਾ ਰੰਡਵਾ ਹੈ। ਉਹਦੀ ਪਤਨੀ

ਮਰ ਚੁਕੀ ਹੈ ।

ਮੈਂ ਪੁਛਿਆ — ਆਖ਼ਰ ਇਸ ਭੂਮਿਕਾ ਬੰਨ੍ਹਣ ਦਾ ਤੇਰਾ ਭਾਵ ਕੀ ਹੈ ? ਸ਼ਰਮਾ ਕੇ ਬੋਲਿਆ — ਉਹ ਜਿਹੜੀਆਂ ਦੋ ਜ਼ਨਾਨੀਆਂ ਆਈਆਂ ਹਨ, ਉਹਨਾਂ ਨੂੰ ਤੁਸੀਂ ਕਿੱਥੇ ਰਖੋਗੇ ?

ਮੈਂ ਕਿਹਾ — ਅਜੇ ਕੁਝ ਸੋਚਿਆ ਨਹੀਂ । ਕੀ ਇਥੇ ਕੋਈ ਖ਼ੇਮਾ ਖ਼ਾਲੀ ਹੈ ?

ਉਹਨੇ ਖ਼ੁਸ਼ ਹੋ ਕੇ ਆਖਿਆ — ਮੇਰਾ ਆਪਣਾ ਖ਼ੇਮਾ ਖ਼ਾਲੀ ਹੈ । ਜੇ ਤੁਸੀਂ ਮੁਨਾਸਬ ਸਮਝੋ, ਤਾਂ ਉਥੇ ਹੀ ਰਖ ਦਿਓ । ਇਹਨਾਂ ਵਿਚ ਜਿਹੜੀ ਵੱਡੀ ਹੈ, ਉਹਦੇ ਤਾਂ ਖ਼ੁਸ਼ੀ ਹੋਣ ਵਾਲੀ ਹੈ, ਹਸਪਤਾਲ ਵਿਚ ਉਹਨੂੰ ਰੱਖ ਕੇ ਅਸੀਂ ਲੋਕ ਦੇਖ ਭਾਲ ਕਰ ਲਵਾਂਗੇ । ਜਦੋਂ ਬਾਲ ਬੱਚਾ ਹੋ ਜਾਵੇਗਾ, ਤਾਂ ਮੇਰਾ ਚਾਚਾ ਉਹਦੇ ਨਾਲ ਨਿਕਾਹ ਕਰ ਲਵੇਗਾ ।

ਮੈਂ ਵਾਕ ਪੂਰਾ ਕਰ ਦਿਤਾ — ਤੇ ਜਿਹੜੀ ਦੂਜੀ ਛੋਟੀ ਏ, ਉਹਦੇ ਨਾਲ ਤੂੰ ਕਰ ਲਵੇਂਗਾ ।

ਮੁਸਕਰਾਇਆ — ਹਾਂ ਜੀ, ਜੀ, ਇਹੋ ਈ ਤਾਂ ਗੱਲ ਏ । ਮੇਰੇ ਚਾਚੇ ਨੇ ਕਿਹਾ ਹੈ ਇਹ ਗੱਲ ਮੈਂ ਹੁਣੇ ਤੋਂ ਹੀ ਤੁਹਾਡੇ ਕੰਨਾਂ ਵਿਚੀਂ ਕੱਢ ਦੇਵਾਂ ਤਾਂ ਚੰਗਾ ਹੈ ।

ਮੈਂ ਕਿਹਾ — ਸਾਹਿਬਜ਼ਾਦੇ, ਅਜੇ ਤਾਂ ਮੈਂ ਉਹਨਾਂ ਦੋਹਾਂ ਨੂੰ ਦੇਖਿਆ ਵੀ ਨਹੀਂ । ਮੇਰੇ ਕੋਲ ਤਾਂ ਆਉਣ ਦੇਹ । ਦੇਖਾਂ ਕੌਣ ਹਨ ? ਕਿਥੋਂ ਆਈਆਂ । ਐਹ ਗੱਲਾਂ ਤਾਂ ਬਾਅਦ ਦੀਆਂ ।

ਥੋੜ੍ਹੀ ਦੇਰ ਪਿਛੋਂ ਉਹ ਦੋਵੇਂ ਆ ਗਈਆਂ । ਹਾਲਾਤ ਪੁੱਛੇ ਤਾਂ ਪਤਾ ਲਗਾ ਕਿ ਦੋਵੇਂ ਵਿਆਹੀਆਂ ਹੋਈਆਂ ਹਨ । ਇਕ ਦਾ ਪਤੀ ਮਰ ਗਿਆ, ਦੂਜੀ ਦਾ ਗੁਆਚ ਗਿਆ । ਤੇ ਇਸ ਵਰ੍ਹਦੀ ਅੱਗ ਵਿਚ ਕਲਕਤਿਉਂ ਉਹ ਪਤੀਆਂ ਨੂੰ ਟੋਲਣ ਆਈਆਂ ਸਨ । ਨਾ ਉਹ ਬੰਗਾਲਣਾਂ ਸਨ, ਨਾ ਵਿਧਵਾ, ਨਾ ਕੁਆਰੀਆਂ । ਅਜੀਬ ਗੋਰਖ ਧੰਦਾ ਮੈਨੂੰ ਲੱਗੀਆਂ । ਸਾਫ਼ ਸੁਥਰਾ ਰੇਸ਼ਮੀ ਲਿਬਾਸ, ਗਲਬਾਤ ਸਭਿਅਕ । ਮੇਰੇ ਇਹ ਕਹਿਣ ਤੇ ਕਿ ਇਥੇ ਰਹੋ, ਜੇ ਤੁਸੀਂ ਵਿਆਹ ਕਰਨੇ ਚਾਹੋਗੀਆਂ, ਤਾਂ ਇਹਨਾਂ ਦੋਹਾਂ ਨਾਲ ਕਰ ਲੈਣੇ । ਉਹਨਾਂ ਨੇ ਰੋਣਾ ਸ਼ੁਰੂ ਕਰ ਦਿਤਾ । ਇਹੋ ਜ਼ਿਦ ਕਿ ਸਾਨੂੰ ਸਟੇਸ਼ਨ ਜਾਣ ਦਿਓ । ਸਾਨੂੰ ਕੋਈ ਨਹੀਂ ਮਾਰੇਗਾ । ਅਸੀਂ ਇਸੇ ਤਰ੍ਹਾਂ ਆਈਆਂ ਸੀ, ਇਸੇ ਤਰ੍ਹਾਂ ਵਾਪਸ ਚਲੀਆਂ ਜਾਵਾਂਗੀਆਂ ।

ਵਰਕਰਾਂ ਦਾ ਤੰਬੂ ਖ਼ਾਲੀ ਕਰਾ ਕੇ ਉਹਨਾਂ ਨੂੰ ਰਹਿਣ ਲਈ ਦਿਤਾ ਗਿਆ, ਤੇ ਉਹਨਾਂ ਦਾ ਟਰੰਕ, ਗ਼ਠੜੀ ਉਥੇ ਪਹੁੰਚਾ ਕੇ ਮੈਂ ਦੂਜੇ ਕੰਮਾਂ ਵਿਚ ਲਗ ਗਈ । ਕਈ ਘੰਟਿਆਂ ਬਾਅਦ ਮੈਨੂੰ ਚੇਤਾ ਆਇਆ ਕਿ ਉਹ, ਮੈਂ ਉਹਨਾਂ ਦੇ ਖਾਣ ਪੀਣ ਦਾ ਪ੍ਰਬੰਧ ਕਰਨਾ ਤਾਂ ਭੁੱਲ ਹੀ ਗਈ ! ਛੇਤੀ ਛੇਤੀ ਉਥੇ ਪਹੁੰਚੀ ਤਾਂ ਹੋਰ ਹੀ ਤਮਾਸ਼ਾ ਦਿਸਿਆ । ਚਾਚਾ ਕੋਲ ਖੜ੍ਹਾ ਸੀ, ਭਤੀਜਾ ਗੋਡੇ ਟੇਕੀ ਬੈਠਾ ਸੀ । ਔਰਤਾਂ ਰੋ ਰਹੀਆਂ ਸਨ । ਤੇ ਉਹਨਾਂ ਦੇ ਕੋਲ ਹੀ ਚਿਟਾਈ ਉਪਰ ਇਕ ਨਵੀਂ ਕਿਤਾਬ ਸੇਬ ਤੇ ਸ਼ਾਇਦ ਫੁੱਲ ਜਾਂ ਕੁਝ ਹੋਰ ਚੀਜ਼ ਪਈ ਸੀ । ਹੁਣ ਸੋਚਦੀ ਹਾਂ, ਤਾਂ ਹਾਸਾ ਆਉਂਦਾ ਹੈ । ਪਰ ਉਸ ਵੇਲੇ ਬੁਰਾ ਲੱਗਾ । ਮੈਂ ਉਹਨਾਂ ਦੋਹਾਂ ਨੂੰ ਕਿਹਾ, ਤੁਸੀਂ

ਬਾਹਰ ਜਾਵੋ, ਇਥੇ ਕੀ ਕਰ ਰਹੇ ਹੋ ? ਮੈਨੂੰ ਦੇਖਦਿਆਂ ਹੀ ਚਾਚਾ ਤਾਂ ਪਹਿਲਾਂ ਹੀ ਰਫੂਚੱਕਰ ਹੋ ਗਿਆ ਸੀ। ਇੰਨਾ ਸੁਣ ਕੇ ਭਤੀਜਾ ਸਾਹਿਬ ਵੀ ਚਲੇ ਗਏ। ਬਹੁਤ ਪੁੱਛਿਆ, ਪਰ ਅਸਲੀਅਤ ਨਾ ਖੁਲ੍ਹੀ। ਮੈਂ ਤਾਂ ਤੀਜੇ ਪਹਿਰ ਸਦਾ ਵਾਂਗ ਘਰ ਪਰਤ ਆਈ।

ਦੂਜੇ ਦਿਨ ਗਈ ਤਾਂ ਪਤਾ ਲੱਗਾ, ਚਾਚੇ ਭਤੀਜੇ ਨੇ ਸੇਵਾ ਕਰਨ ਵਿਚ ਕੋਈ ਕਸਰ ਨਾ ਰਹਿਣ ਦਿਤੀ, ਪਰ ਉਹਨਾਂ ਦਾ ਮੂੰਹ ਕਿਸੇ ਤਰ੍ਹਾਂ ਸਿੱਧਾ ਨਾ ਹੋਇਆ। ਇਕ ਵਾਰੀ ਟਰੰਕ ਚੁੱਕ ਕੇ ਫਾਟਕ ਤਕ ਚਲੀਆਂ ਵੀ ਗਈਆਂ ਸਨ, ਪਰ ਵਾਪਸ ਲੈ ਆਂਦੀਆਂ ਸਨ। ਦੋਬਾਰਾ ਫੇਰ ਰਾਤ ਦੇ ਹਨੇਰੇ ਵਿਚ ਅਲੋਪ ਹੋ ਗਈਆਂ। ਕੁਝ ਪਤਾ ਨਾ ਕਿਥੇ ਗਈਆਂ. ਕੀ ਹੋਇਆ।

ਥੋੜੇ ਦਿਨਾਂ ਪਿਛੋਂ ਇਤਿਹਾਦ ਕਾਨਫ਼ਰੰਸ ਲਖਨਊ ਤੋਂ ਮੁੜਦਿਆਂ ਚਾਚੇ ਭਤੀਜੇ ਨੂੰ ਦੁਨੀਆਂ ਕਤਲ ਕਰਨ ਵਾਲੀਆਂ ਫੇਰ ਮਿਲੀਆਂ। ਕਾਫੀ ਦੇਰ ਨਾਲ ਰਹੀਆਂ। ਚੰਗੀਆਂ ਚੰਗੀਆਂ ਗੱਲਾਂ ਵੀ ਹੋਈਆਂ। ਪਰ ਰੰਡੇ ਉਵੇਂ ਹੀ ਰੰਡੇ ਰਹੇ, ਤੇ ਕੁਆਰੇ ਉਵੇਂ ਕੁਆਰੇ। ਵਿਚਾਰੀਆਂ ਵੇਸਵਾਵਾਂ, ਬੁਰਕੇ ਪਾ ਕੇ ਸ਼ਰੀਫਜ਼ਾਦੀਆਂ ਬਣਨ ਦਾ ਜਤਨ ਕੀਤਾ, ਪਰ ਬਣ ਨਾ ਸਕੀਆਂ। ਭਲਾ ਚੌਕੜੀਆਂ ਭਰਨ ਵਾਲੀਆਂ ਹਰਨੀਆਂ ਪਿੰਜਰੇ ਵਿਚ ਕਿਵੇਂ ਰਹਿਣ ? ਮੁੰਡਿਆਂ ਤੋਂ ਪਤਾ ਲਗਾ ਕਿ ਮੇਰੇ ਆਉਣ ਤੋਂ ਪਹਿਲਾਂ ਇਸ ਕੈਂਪ ਵਿਚ ਰਸ ਲੈਣ ਵਾਲਿਆਂ ਦੀ ਬੜੀ ਭੀੜ ਲੱਗੀ ਰਹੀ ਹੈ। ਇਹ ਦੋਵੇਂ ਜਾਮੀਆ ਦੇ ਸ਼ਰੀਫ਼ ਮੁੰਡੇ ਇਹਨਾਂ ਕੰਡਿਆਂ ਤੋਂ ਦਾਮਨ ਬਚਾਈ ਰਾਸ਼ਨ ਵੰਡਦੇ ਹੁੰਦੇ ਸਨ। ਹੈਰਾਨ ਪਰੇਸ਼ਾਨ ਇਹਨਾਂ ਦੋਵੇਂ ਬੁਰਕੇ ਵਾਲੀਆਂ ਤੋਂ ਕਤਰਾਉਂਦੇ ਮੁਸ਼ਕਲ ਨਾਲ ਕੈਂਪ ਦੀ ਗਸ਼ਤ ਕਰਦੇ, ਤੇ ਇਹਨਾਂ ਦੇ ਝਗੜੇ ਕਿਸੇ ਤਰ੍ਹਾਂ ਨਾ ਮੁੱਕਦੇ।

ਸਭ ਤੋਂ ਵੱਧ ਰਹਿਮ ਮੈਨੂੰ ਇਕ ਕੱਵਾਲ (ਕਵਾਲੀ ਕਰਨ ਵਾਲਾ) ਤੇ ਆਇਆ। ਰੋਣੀਆਂ ਸੂਰਤਾਂ, ਰੋਣੀਆਂ ਗੱਲਾਂ ਤੇ ਰੋਣ ਦੀਆਂ ਆਵਾਜ਼ਾਂ ਸੁਣਦਾ ਤੇ ਦੇਖਦਾ ਦੇਖਦਾ ਹੈਰਾਨ ਹੋ ਗਿਆ, ਤਾਂ ਮੇਰੇ ਕੋਲ ਆਣ ਕੇ ਕਹਿਣ ਲਗਾ — ਇਸ ਵੇਲੇ ਤੁਸੀਂ ਸ਼ਾਂਤੀ ਨਾਲ ਬੈਠੇ ਹੋਵੋ, ਤਾਂ ਮੈਂ ਕੁਝ ਅਰਜ਼ ਕਰਾਂ ? ਮੈਂ ਕਿਹਾ ਫਰਮਾਉ। ਕਹਿਣ ਲਗਾ ਇਹ ਨਹੀਂ, ਮੈਂ ਤੁਹਾਨੂੰ ਕੋਈ ਚੀਜ਼ ਸੁਣਾਉਣੀ ਚਾਹੁੰਦਾ ਹਾਂ। ਮੈਂ ਫੇਰ ਵੀ ਨਾ ਸਮਝੀ। ਇਹੋ ਜਵਾਬ ਦਿਤਾ, ਕਿ ਜੋ ਕੁਝ ਕਹਿਣਾ, ਛੇਤੀ ਨਾਲ ਕਹਿ ਦੇ।

ਖ਼ੁਸ਼ ਹੋ ਕੇ ਕਹਿਣ ਲਗਾ, ਤਾਂ ਫੇਰ ਆਗਿਆ ਹੈ ? ਢੋਲਕ ਲਿਆਵਾਂ ?

ਤਦ ਮੈਂ ਚੌਂਕ ਪਈ। ਢੋਲਕ ? ਉੱਤਰ ਮਿਲਿਆ — ਜੀ, ਹਾਂ। ਮੈਂ ਖਿਝ ਕੇ ਆਖਿਆ — ਆਖ਼ਰ ਤੂੰ ਹੈਂ ਕੌਣ ? ਕੀ ਚਾਹੁੰਦਾ ਏਂ ?

ਉਹਨੇ ਅਦਬ ਨਾਲ ਝੁਕ ਕੇ ਉੱਤਰ ਦਿਤਾ — ਹਜ਼ੂਰ ਦਾ ਮਿਰਾਸੀ ਹਾਂ — ਕੱਵਾਲ। ਬੱਸ ਹਜ਼ੂਰ ਇਕ ਚੀਜ਼ ਸੁਣਾਵਾਂਗਾ। ਫੜਕ ਨਾ ਜਾਓ ਤਾਂ ਕਹਿਣਾ। ਇਜਾਜ਼ਤ ਦੀ ਦੇਰ ਹੈ।

ਮੈਂ ਕਿਹਾ — ਮੀਆਂ, ਹੋਸ਼ ਦੀ ਦਵਾ ਕਰ। ਇਸ ਕਬਰਸਤਾਨ ਵਿਚ ਗਾਣਾ ?

ਜ਼ਰਾ ਮੌਤ ਦੇ ਸੋਹਲਿਆਂ ਤੋਂ ਵਿਹਲ ਮਿਲੇ, ਤਾਂ ਇਹ ਵੀ ਦੇਖਾਂਗੇ। ਸਭ ਕੁਝ ਹੋਵੇਗਾ, ਪਰ ਅਜੇ ਇਸ ਦਾ ਸਮਾਂ ਨਹੀਂ ਆਇਆ।

ਵਿਚਾਰਾ ਕੱਵਾਲ ਨਿਰਾਸ਼ ਵਾਪਸ ਚਲਿਆ ਗਿਆ। ਖ਼ੁਸ਼ੀ ਦੇ ਗੀਤ ਗਾਉਣ ਵਾਲਾ ਮਜਬੂਰ ਹੋ ਗਿਆ ਸੀ ਆਹਵਾਂ ਤੇ ਚੀਕਾਂ ਸੁਣ ਸੁਣ ਕੇ।

ਉਹਨੀਂ ਦਿਨੀਂ ਮੇਰੀ ਧੀ ਤੇ ਜਵਾਈ ਆ ਗਏ। ਦੋਹਾਂ ਨੂੰ ਲੈ ਕੇ ਗਈ ਤੇ ਜਾਣ ਪਛਾਣ ਕਰਾਈ। ਕੁੜੀ ਬਚਪਨ ਵਿਚ ਉਹਨਾਂ ਨੂੰ ਮਿਲ ਚੁੱਕੀ ਸੀ, ਪਰ ਹੁਣ ਵੱਡੀ ਹੋ ਗਈ ਸੀ, ਇਸ ਲਈ ਪਛਾਨਣਾ ਮੁਸ਼ਕਲ ਸੀ। ਪਰ ਬਾਪੂ ਨੇ ਕਿਹਾ — ਉਹ ਤਾਂ ਮੈਂ ਪਹਿਲਾਂ ਹੀ ਸਮਝ ਗਿਆ।

ਮੇਰੇ ਮੂੰਹੋਂ ਨਿਕਲਿਆ — ਦੋ ਤਿੰਨ ਮਹੀਨੇ ਇਹਦੇ ਵਿਆਹ ਨੂੰ ਹੋਏ ਹਨ। ਤੇ ਇਹ ਕੋਈ ਨਵੀਂ ਗੱਲ ਨਹੀਂ ਸੀ। ਦਿਨ ਤੇ ਮਹੀਨੇ ਮੈਂ ਆਮ ਕਰਕੇ ਭੁੱਲ ਜਾਂਦੀ ਸੀ। ਪਰ ਧੀ ਨੇ ਤੁਰਤ ਟੋਕਿਆ — ਅਰੇ ਨਹੀਂ, ਪੰਜ ਮਹੀਨੇ ਹੋ ਚੁੱਕੇ। ਗਾਂਧੀ ਜੀ ਹੱਸ ਪਏ — ਉਹਨੂੰ ਚੰਗੀ ਤਰ੍ਹਾਂ ਯਾਦ ਹੈ, ਉਹ ਨਹੀਂ ਭੁੱਲੀ, ਤੇ ਤੂੰ ਭੁੱਲ ਗਈ।

ਮੈਂ ਕਿਹਾ — ਬਾਪੂ, ਇਹ ਫ਼ੌਜੀ ਹੈ। ਹੁਣ ਤੀਕ ਅੰਗਰੇਜ਼ਾਂ ਦੇ ਹੁਕਮ ਤੇ ਲੜਦਾ ਰਿਹਾ ਹੈ। ਪਰ ਹੁਣ ਆਪਣੀ ਹਕੂਮਤ ਹੈ, ਇਹਨੂੰ ਕੋਈ ਨਸੀਹਤ ਕਰੋ।

ਅੰਦਰ ਜਾਣ ਦਾ ਸਮਾਂ ਹੋ ਗਿਆ ਸੀ। ਸੁਸ਼ੀਲਾ ਤੇ ਮੱਨੂੰ ਉਹਨਾਂ ਨੂੰ ਉਠਾਲ ਰਹੀਆਂ ਸਨ। ਉਠਦਿਆਂ ਕਿਹਾ — ਅੱਛਾ, ਇਹ ਗੱਲ ਹੈ? ਤਾਂ ਫੇਰ ਹੁਣ ਆਪਣੇ ਦੇਸ਼ ਦੀ ਸੇਵਾ ਕਰੋ। ਦੇਸ਼ ਦੀ ਰਖਸ਼ਾ ਕਰਨਾ ਹੀ ਤੇਰਾ ਕੰਮ ਹੈ। ਜਾਉ, ਖ਼ੂਬ ਖ਼ੁਸ਼ ਰਹੋ।

1946 ਦੇ ਅਖ਼ੀਰ ਦਸੰਬਰ ਵਿਚ ਮੈਨੂੰ ਪਹਿਲੀ ਵਾਰੀ ਦਿੱਲੀ ਦੇ ਦੋ ਪਿੰਡ ਵੀ ਦੇਖਣ ਦਾ ਮੌਕਾ ਮਿਲ ਗਿਆ। ਇਕ ਬਹੁਤ ਵੱਡਾ ਕਾਫ਼ਲਾ, ਜਿਸ ਵਿਚ ਪੰਜ ਹਜ਼ਾਰ ਮਰਦ, ਔਰਤਾਂ ਤੇ ਬੱਚੇ ਸਨ, ਅਨਾਜ ਦੀਆਂ ਬੋਰੀਆਂ, ਮੰਜੇ, ਛੱਜ ਤੇ ਛਾਨਣੀਆਂ ਤੀਕ ਟਰੱਕਾਂ ਤੇ ਬੈਲ ਗੱਡੀਆਂ ਵਿਚ ਲੱਦ ਕੇ ਕੈਂਪ ਵਿਚ ਆਣ ਉੱਤਰਿਆ। ਔਰਤਾਂ ਆਪਣੇ ਗੋਟੇ ਕਿਨਾਰੀ ਵਾਲੇ ਜੋੜੇ ਪਹਿਨ ਕੇ ਆਈਆਂ ਸਨ। ਮਰਦ ਲੰਮੇ ਤੂੰਗੇ ਤੁੱਰੇਦਾਰ ਪੱਗਾਂ ਬੰਨ੍ਹੀ ਜੇਤੂ ਅੰਦਾਜ਼ ਵਿਚ ਕੈਂਪ ਅੰਦਰ ਦਾਖ਼ਲ ਹੋਏ। ਤੇ ਅਸੀਂ ਸਾਰੇ ਘਬਰਾ ਗਏ ਕਿ ਇਹ ਬਿਲਕੁਲ ਨਵੇਂ ਢੰਗ ਦੇ ਪਨਾਹਗੀਰ ਕਿਥੋਂ ਆ ਗਏ? ਰੱਬ ਖ਼ੈਰ ਕਰੇ। ਪੁੱਛਣ ਤੇ ਪਤਾ ਲਗਿਆ ਕਿ ਨਾ ਇਹਨਾਂ ਦੇ ਪਿੰਡ ਉਤੇ ਹਮਲਾ ਹੋਇਆ, ਨਾ ਇਹਨਾਂ ਦਾ ਕੋਈ ਆਦਮੀ ਮਾਰਿਆ ਗਿਆ। ਬੱਸ ਓਦਾਂ ਈ ਪਿੰਡ ਛਡ ਕੇ ਪਾਕਿਸਤਾਨ ਜਾ ਰਹੇ ਹਨ।

ਸਾਨੂੰ ਪਤਾ ਲਗਾ ਸੀ ਕਿ ਦਿੱਲੀ ਦੇ ਡਿਸਟ੍ਰਿਕਟ ਮਜਿਸਟਰੇਟ ਨੇ ਤਿਹਾੜ ਗਾਉਂ ਦੇ ਬਦਰ ਆਲਮ ਸਾਹਿਬ ਦੀ ਹਜ਼ਾਰਾਂ ਵਿਘੇ ਜ਼ਮੀਨ ਨਾਲ ਆਪਣੀ ਪਾਕਿਸਤਾਨ ਵਿਚ ਛੱਡੀ ਹੋਈ ਪ੍ਰਾਪਰਟੀ ਦਾ ਤਬਾਦਲਾ ਕਰ ਲਿਆ ਹੈ। ਇਸ ਭੋਇੰ ਤੇ ਵੱਸੇ ਹੋਏ, ਅਤੇ ਮੁਸਲਮਾਨ ਕਾਸ਼ਤਕਾਰ ਤੇ ਹਰੀਜਨ ਸੀ। ਜ਼ਮੀਨ ਉਹਨਾਂ ਤੋਂ ਖ਼ਾਲੀ ਕਰਵਾ ਕੇ ਰਫ਼ੀਊਜੀਆਂ ਨੂੰ ਦਿਤੀ ਜਾ ਰਹੀ ਸੀ। ਪਿੰਡ ਦੀ ਆਬਾਦੀ ਤਕਰੀਬਨ ਸੱਤ ਹਜ਼ਾਰ

ਸੀ । ਪੰਜ ਹਜ਼ਾਰ ਮੁਸਲਮਾਨ, ਦੋ ਹਜ਼ਾਰ ਹਰੀਜਨ । ਮੁਸਲਮਾਨਾਂ ਦਾ ਸਾਮਾਨ ਕੈਂਪ ਵਿਚ ਆ ਚੁੱਕਿਆ ਸੀ, ਤੇ ਹਰੀਜਨ ਪਿੰਡੋਂ ਕੱਢ ਦਿਤੇ ਗਏ ਸੀ ।

ਸ਼ਾਇਦ ਅਖ਼ੀਰ ਦਸੰਬਰ ਜਾਂ ਸ਼ੁਰੂ ਜਨਵਰੀ ਦੀ ਗੱਲ ਹੈ ਕਿ ਇਕ ਦਿਨ ਸੁਭੱਦਰਾ ਨੇ ਮੈਨੂੰ ਕਿਹਾ ਕਿ ਸੁਣਿਆ ਹੈ ਤਿਹਾੜ ਪਿੰਡ ਦੇ ਦੋ ਹਜ਼ਾਰ ਹਿੰਦੂ ਵੀ ਬਾਹਰ ਮੈਦਾਨ ਵਿਚ ਬੈਠੇ ਹਨ, ਤੇ ਸਾਰੇ ਕਢੇ ਹੋਏ ਹਨ ? ਇਹ ਸੁਣ ਕੇ ਅਸੀਂ ਸੋਚਿਆ ਕਿ ਚਲੋ ਪਿੰਡ ਦੇਖ ਆਈਏ, ਤੇ ਜੇ ਸੰਭਵ ਹੋਵੇ, ਤਾਂ ਉਹਨਾਂ ਸਾਰਿਆਂ ਨੂੰ ਵਾਪਸ ਮੋੜ ਦੇਈਏ, ਤੇ ਫੇਰ ਵਸਾ ਦੇਈਏ । ਸਵੇਰੇ ਸਵੇਰੇ ਅਸੀਂ ਦੋਹਾਂ ਨੇ ਤਿਹਾੜ ਦੀ ਰਾਹ ਫੜੀ । ਦਿੱਲੀ ਤੋਂ ਨੌਂ ਦਸ ਮੀਲ ਦੂਰ ਇਹ ਖ਼ੁਸ਼ਹਾਲ ਪਿੰਡ ਆਬਾਦ ਸੀ । ਰਾਹ ਵਿਚ ਇਕ ਥਾਂ ਕਾਫੀ ਤੰਬੂ, ਤੇ ਨੌਜਵਾਨਾਂ ਨੂੰ ਵਰਜ਼ਿਸ਼ ਕਰਦੇ ਦੇਖਿਆ ਤੇ ਹੈਰਾਨੀ ਨਾਲ ਸਵਾਲ ਕੀਤਾ, ਕਿ ਇਹ ਕੀ ਹੋ ਰਿਹਾ ਏ ? ਸੁਭੱਦਰਾ ਨੇ ਮੈਨੂੰ ਦਸਿਆ ਕਿ ਇਥੇ ਰਾਸ਼ਟਰੀਯ ਸੰਘ ਦੀ ਰੈਲੀ ਹੋ ਰਹੀ ਹੈ । ਤੇ ਮੈਨੂੰ ਚੇਤਾ ਆਇਆ ਕਿ ਇਹਦੀ ਤਾਂ ਬਹੁਤ ਸ਼ੁਹਰਤ ਸੁਣ ਚੁਕੀ ਹਾਂ । ਡੇਵ ਵਡੇ ਰਾਜੇ ਇਸ ਵਿਚ ਸ਼ਾਮਲ ਹੋਣ ਲਈ ਇਹਨਾਂ ਦਿਨਾਂ ਵਿਚ ਦਿੱਲੀ ਆਏ ਹੋਏ ਸਨ, ਤੇ ਜਿਸ ਰਿਆਸਤ ਵਿਚ ਸਭ ਤੋਂ ਵੱਧ ਮਾਰ ਵੱਢ ਤੇ ਦਰਿੰਦਗੀ ਹੋਈ ਸੀ, ਉਸ ਦੇ ਮਹਾਰਾਜ ਅਧਿਰਾਜ (ਮਹਾਰਾਜਾ ਪਟਿਆਲਾ ਨੇ ਪ੍ਰਧਾਨਗੀ ਕੀਤੀ ਸੀ ਤੇ ਇਸ ਵਿਚ ਸਰਦਾਰ ਪਟੇਲ ਨੇ ਭਾਸ਼ਣ ਵੀ ਦਿਤਾ ਸੀ) ਇਸ ਰੈਲੀ ਦੇ ਪ੍ਰਧਾਨ ਹਨ । ਹਕੂਮਤ ਦਾ ਇਕ ਜ਼ੁੰਮੇਦਾਰ ਰੁਕਨ ਵੀ ਇਥੇ ਵੀਰਾਂ ਨੂੰ ਆਸ਼ੀਰਵਾਦ ਦੇਣ ਆਇਆ ਸੀ, ਤੇ ਦਿੱਲੀ ਦੇ ਇਕ ਆਪੇ ਬਣੇ ਬਦਨਾਮ ਲੀਡਰ ਨੇ ਮੁਸਲਮਾਨਾਂ ਵਲੋਂ ਮਹਾਰਾਜਿਆਂ ਵਿਚੋਂ ਕੁਝ ਨੂੰ ਪਾਰਟੀ ਜਾਂ ਐਟ ਹੋਮ ਵੀ ਦਿਤਾ ਸੀ । ਸਗੋਂ ਮੈਂ ਇਹ ਵੀ ਸੁਣ ਚੁਕੀ ਸੀ ਕਿ ਮੌਲਾਨਾ ਹਿਫ਼ਜ਼ੁ ਰਹਿਮਾਨ ਦੇ ਕੋਲ ਜਦੋਂ ਐਟ ਹੋਮ ਦਾ ਸੱਦਾ ਪੱਤਰ ਪੁਜਿਆ, ਤਾਂ ਉਹਨਾਂ ਨੇ ਬਹੁਤ ਹੀ ਰੰਜ ਤੇ ਗੁੱਸੇ ਨਾਲ ਇਹ ਵਾਪਸ ਕਰ ਦਿਤਾ, ਤੇ ਕਿਹਾ ਕਿ ਉਹਨਾਂ ਨੂੰ ਹਿੰਮਤ ਕਿਵੇਂ ਪਈ ਕਿ ਮੈਨੂੰ ਇਸ ਵਿਚ ਸ਼ਾਮਲ ਹੋਣ ਲਈ ਬੁਲਾਵਾ ਦੇਣ ? ਮੈਂ ਅਜਿਹਾ ਨਹੀਂ ਹਾਂ ।

ਦਿੱਲੀ ਦਾ ਅਮਨਪਸੰਦ ਤਬਕਾ ਅੱਜ ਕਈ ਦਿਨਾਂ ਤੋਂ ਉਂਗਲਾਂ ਮੂੰਹ ਵਿਚ ਪਾਈ ਬੈਠਾ ਸੀ ਕਿ ਬਾਪੂ ਦੀ ਮੌਜੂਦਗੀ ਵਿਚ ਕਾਂਗਰਸ ਸਰਕਾਰ ਹੁੰਦੇ ਹੋਏ ਸ਼ਰਾਰਤ ਪਸੰਦਾਂ ਦੀ ਪਾਰਟੀ ਇਸ ਦਿੱਲੀ ਵਿਚ ਕੱਠੀ ਹੋ ਰਹੀ ਹੈ, ਜਿਸ ਵਿਚ ਅਜੇ ਕੁਝ ਹੀ ਦਿਨ ਪਹਿਲਾਂ ਖ਼ੂਨ ਦੀਆਂ ਨਦੀਆਂ ਵਹਿ ਚੁਕੀਆਂ ਹਨ । ਇਹ ਨਵੀਆਂ ਤਿਆਰੀਆਂ ਕਾਹਦੇ ਲਈ ਹਨ ? ਕੀ ਹਕੂਮਤ ਅਜੇ ਤੀਕ ਚੌਂਕੀ, ਤੇ ਸਮਝੀ ਨਹੀਂ । ਕੀ ਇਹਦੀ ਦੋਸਤ ਤੇ ਦੁਸ਼ਮਣ ਵਿਚਕਾਰ ਪਛਾਣ ਦੀ ਸ਼ਕਤੀ ਇੰਨੀ ਮਰ ਚੁਕੀ ਹੈ ਕਿ ਹੁਣ ਅਜਿਹੇ ਫਿਤਨਿਆਂ ਨੂੰ ਨਾਲ ਲੈ ਤੁਰੀ ਹੈ । ਅਸੀਂ ਲੋਕ ਆਪਸ ਵਿਚ ਇਹੋ ਗੱਲਾਂ ਕਰਦੇ ਤਿਹਾੜ ਪਹੁੰਚੇ । ਪਿੰਡੋਂ ਬਾਹਰ ਹੀ ਸਾਨੂੰ ਤਿੰਨ ਬੁੱਢੇ ਮਿਲੇ, ਜੋ ਆਪਣੀ ਜਨਮ ਭੂਮੀ ਨੂੰ ਹਸਰਤ ਨਾਲ ਵੇਖ ਰਹੇ ਸਨ । ਸਾਡੇ ਵਿਚੋਂ ਇਕ ਨੂੰ ਪਛਾਣ ਕੇ ਬੋਲ ਪਏ — ਭੈਣ ਜੀ, ਦੇਖੋ ਸਾਡੇ ਉਪਰ ਕਿੰਨਾ ਅੱਤਿਆਚਾਰ ਹੋ ਰਿਹਾ ਹੈ । ਸਾਡੇ ਘਰ ਤੇ ਧਰਤੀ ਸਭ ਸ਼ਰਨਾਰਥੀਆਂ ਨੂੰ ਦੇ ਦਿਤੀ ਜਾਵੇਗੀ, ਤੇ ਸਾਨੂੰ ਹੁਣ

ਰਸ਼ੀਦਾਂ ਚੇਤੇ ਕਰਾ ਦਿੰਦੀਆਂ ਹਨ। ਰਸ਼ੀਦਾਂ ਵੱਧ ਤੋਂ ਵੱਧ ਸੋਲ੍ਹਾਂ ਵਰ੍ਹਿਆਂ ਦੀ ਹੋਵੇਗੀ। ਉਹਨੇ ਦਸਿਆ ਕਿ ਜਦੋਂ ਧਾਰ (ਧਾਵਾ) ਚੜ੍ਹੀ ਤਾਂ ਮਰਦ ਲੜਨ ਮਰਨ ਵਿਚ ਲਗ ਗਏ, ਤੇ ਜ਼ਨਾਨੀਆਂ ਨੇ ਕੁਰਾਨ ਛਾਤੀਆਂ ਨਾਲ ਲਾ ਕੇ ਖੂਹ ਵਿਚ ਛਾਲਾਂ ਮਾਰ ਦਿਤੀਆਂ। ਕੁਝ ਦੌੜ ਨਿਕਲੀਆਂ। ਉਹਨਾਂ ਵਿਚ ਹੀ ਰਸ਼ੀਦਾਂ ਵੀ ਸੀ। ਪਰ ਉਹ ਨੱਸਣ ਤੇ ਵੀ ਬਚ ਨਾ ਸਕੀ। ਤਲਵਾਰਾਂ ਨੇ ਉਹਦਾ ਹਰ ਅੰਗ ਫੱਟੜ ਕਰ ਦਿਤਾ। ਉਹਨੇ ਕਿਹਾ — ਮਾਂ, ਤੂੰ ਮੈਨੂੰ ਆਪਣੀ ਧੀ ਬਣਾ ਲੈ, ਮੇਰਾ ਹੁਣ ਕੋਈ ਨਹੀਂ ਰਹਿ ਗਿਆ! ਤੇ, ਫੇਰ ਉਹ ਕਈ ਦਿਨ ਮੈਨੂੰ "ਮਾਂ" ਆਖ ਕੇ ਬੁਲਾਉਂਦੀ ਰਹੀ, ਤੇ ਕਈ ਦਿਨ ਮੈਨੂੰ ਉਡੀਕਦੀ ਰਹੀ। ਇਕ ਦਿਨ ਮੈਂ ਪੁਛਿਆ — ਰਸ਼ੀਦਾਂ, ਕੁਝ ਖਾਣ ਨੂੰ ਦਿਲ ਕਰਦਾ? ਕਹਿਣ ਲਗੀ — ਹਾਂ, ਕਲ੍ਹ ਜਦੋਂ ਤੁਸੀਂ ਆਵੋ ਤਾਂ ਮੇਰੇ ਲਈ ਕੇਲਾ, ਗਜਕ, ਤੇ ਰੇਉੜੀਆਂ ਲਿਆਉਣੀਆਂ। ਪਰ ਮੈਂ ਸਵੇਰੇ ਕੈਂਪ ਜਾਂਦੀ, ਤਾਂ ਤਰਕਾਲਾਂ ਤਕ ਪਰਤਣਾ ਹੀ ਮੁਸ਼ਕਲ ਹੋ ਜਾਂਦਾ। ਨਵੀਂ ਦਿੱਲੀ ਵਿਚ ਨਾ ਗਜਕ ਮਿਲੀ, ਨਾ ਹੀ ਰੇਉੜੀਆਂ। ਨੌਕਰਾਂ ਦੀ ਸ਼ਹਿਰ ਜਾਂਦਿਆਂ ਦੀ ਜਾਨ ਨਿਕਲਦੀ ਸੀ। ਅਫ਼ਸੋਸ, ਮੈਂ ਉਹਦੀ ਇੱਛਾ ਪੂਰੀ ਨਾ ਕਰ ਸਕੀ। ਇਹ ਤਿੰਨ ਸ਼ਬਦ ਮੈਨੂੰ ਉਹਦੀ ਯਾਦ ਕਰਾ ਕੇ ਸ਼ਰਮਿੰਦੀ ਕਰਦੇ ਹਨ। ਪਰ ਇਹ ਨਿੱਕੀ ਜਿਹੀ ਨੋਟ ਬੁੱਕ ਮੈਂ ਇਸੇ ਲਈ ਸੰਭਾਲ ਕੇ ਰਖੀ ਹੋਈ ਹੈ ਕਿ ਆਪਣੀ ਗ਼ਲਤੀ ਤੇ ਘੌਲ ਨੂੰ ਚੇਤੇ ਕਰਦੀ ਰਹਾਂ। ਉਸ ਦਿਨ ਮੈਂ ਰਸ਼ੀਦਾਂ ਨੂੰ ਦੇਖ ਹੀ ਰਹੀ ਸੀ ਕਿ ਇਕ ਔਰਤ ਨੇ ਮੈਨੂੰ ਸੱਦਿਆ, ਤੇ ਦਸਿਆ ਕਿ ਮੇਰਾ ਨਾਂ ਭੂਰੀ ਹੈ, ਮੇਰੇ ਭਰਾ ਨੂੰ ਬੁਲਾ ਦਿਓ। ਉਹ ਇੰਝ ਆਖ ਰਹੀ ਸੀ, ਜਿਵੇਂ ਉਹਦੇ ਭਰਾ ਨੂੰ ਦਿੱਲੀ ਵਿਚ ਹਰ ਕੋਈ ਜਾਣਦਾ ਹੋਵੇ। ਉਹਨਾਂ ਸਾਰੀਆਂ ਨੂੰ ਦਿਲਾਸਾ ਦੇ ਕੇ ਫੇਰ ਆਉਣ ਦਾ ਇਕਰਾਰ ਕਰਕੇ ਮੈਂ ਲੇਡੀ ਹਾਰਡਿੰਗ ਹਸਪਤਾਲ ਆ ਗਈ।

ਫਰੀਦਾਬਾਦ ਖਤਮ ਹੋ ਚੁੱਕਾ ਸੀ ਤੇ ਉਹਨੀਂ ਦਿਨੀਂ ਉਥੋਂ ਦੇ ਮਸ਼ਹੂਰ ਪੇਂਡੂ ਸ਼ਾਇਰ ਤੇ ਪੁਰਾਣੇ ਕਾਂਗਰਸੀ ਸੱਯਦ ਮੁਤਲਬੀ ਦਿੱਲੀ ਵਿਚ ਰਹਿੰਦੇ ਸਨ। ਬੇਸ਼ੁਮਾਰ ਰੋਗੀ ਉਹਨਾਂ ਨੇ ਸ਼ਹਿਰ ਦੇ ਹਸਪਤਾਲਾਂ ਵਿਚ ਅਤੇ ਬਹੁਤੇ ਲੇਡੀ ਹਾਰਡਿੰਗ ਹਸਪਤਾਲ ਵਿਚ ਦਾਖ਼ਲ ਕਰਾਏ ਸਨ, ਤੇ ਇਹਨਾਂ ਤੋਂ ਵੱਧ ਲਾਪਤਾ ਸਨ। ਉਹਨਾਂ ਨੇ ਮੈਨੂੰ ਆਖਿਆ ਕਿ ਸਾਡੇ ਫਰੀਦਾਬਾਦ ਦੀਆਂ ਸੁਆਣੀਆਂ ਦੀ ਸੂਹ ਕੱਢੋ। ਇਰਵਿਨ ਹਸਪਤਾਲ ਤੋਂ ਬਿਨਾਂ ਹੋਰ ਬਾਕੀ ਥਾਵਾਂ ਦਾ ਪਤਾ ਨਹੀਂ ਮਰੀਜ਼ਾਂ ਨਾਲ ਕੀ ਸਲੂਕ ਕੀਤਾ ਜਾਂਦਾ ਸੀ। ਲੇਡੀ ਹਾਰਡਿੰਗ ਹਸਪਤਾਲ ਵਿਚ ਜਿਹੜੇ ਮਰੀਜ਼ ਅਸੀਂ ਦਾਖਲ ਕਰਾਏ, ਉਹਨਾਂ ਦਾ ਕੁਝ ਪਤਾ ਨਹੀਂ ਲਗ ਰਿਹਾ।

ਪੁਰਾਣੇ ਕਿਲ੍ਹੇ ਵਿਚ ਮਿਸ ਖਵਾਜਾ ਦੇ ਨਾਲ ਮੈਂ ਜਦੋਂ ਜਾ ਕੇ ਦੇਖਿਆ ਸੀ, ਤਦ ਫਰੀਦਾਬਾਦ ਦੇ ਬਹੁਤ ਸਾਰੇ ਬੱਚੇ ਤੇ ਤੀਵੀਆਂ ਉਥੇ ਸਨ। ਉਹਨਾਂ ਦੇ ਨਾਮ ਵੀ ਮੇਰੇ ਕੋਲ ਲਿਖੇ ਹੋਏ ਸਨ, ਮੈਂ ਸੱਯਦ ਮੁਤਲਬੀ ਨੂੰ ਸੁਣਾਏ, ਤਾਂ ਕਹਿਣ ਲਗੇ — ਇਹਨਾਂ ਵਿਚ ਇਕ ਔਰਤ ਤਾਂ ਓਹੀ ਹੈ, ਜਿਸ ਨੂੰ ਮੈਂ ਬਹੁਤ ਦਿਨਾਂ ਤੋਂ ਟੋਲ ਰਿਹਾ ਹਾਂ। ਮਿਹਰਬਾਨੀ ਕਰਕੇ ਤੁਸੀਂ ਆਪ ਜਾ ਕੇ ਲੈ ਆਓ। ਪਰ ਅੱਜ ਜਦੋਂ ਮੈਂ ਲੈਣ ਗਈ, ਤਾਂ ਉਹ ਜ਼ਨਾਨੀ ਆਪਣੇ ਤਿੰਨ ਬੱਚਿਆਂ ਸਮੇਤ ਜਾ ਚੁੱਕੀ ਸੀ। ਹਸਪਤਾਲ

ਵਾਲਿਆਂ ਨੇ ਦਸਿਆ, ਕਿ ਉਹਦੇ ਰਿਸ਼ਤੇਦਾਰ ਲੈ ਗਏ। ਕੌਣ ਲੈ ਗਿਆ ? ਕਦੋਂ ਲੈ ਗਿਆ ? ਇਹ ਪਤਾ ਨਾ ਲੱਗਾ, ਨਾ ਉਹ ਕੈਂਪ ਹੀ ਪਹੁੰਚੀ।

ਹੁਣ ਵੀ ਉਥੇ ਕਈ ਮਰੀਜ਼ ਸਨ, ਤੇ ਕਈ ਬੱਚੇ। ਇਕ ਪਿਆਰੀ, ਬਾਲੜੀ ਜਿਹੀ ਛੇਆਂ ਸਾਲਾਂ ਦੀ ਬੱਚੀ ਸੀ, ਜਿਹਦੀ ਖੋਪਰੀ ਉਪਰ ਤਲਵਾਰ ਦਾ ਫੱਟ ਸੀ, ਜਿਹੜਾ ਕਿਸੇ ਤਰ੍ਹਾਂ ਠੀਕ ਹੋਣ ਵਿਚ ਨਹੀਂ ਸੀ ਆਉਂਦਾ। ਉਹ ਵਿਚਾਰੀ ਆਪਣੇ ਅੱਬਾ ਦਾ ਨਾਮ ਵੀ ਨਾ ਦੱਸ ਸਕੀ। ਬਹੁਤ ਪੁਛਿਆ, ਕੇਵਲ ਇਹੋ ਕਹੇ, ਕਿ ਪਹਾੜ ਗੰਜ ਵਿਚ ਉਹਨਾਂ ਨੂੰ ਸਾਰੇ "ਮੁਨਸ਼ੀ ਜੀ" ਕਿਹਾ ਕਰਦੇ ਸਨ। ਚਾਰ ਬੱਚੇ ਤੇ ਉਹਨਾਂ ਦੀ ਮਾਂ ਵਰਾਂਡੇ ਵਿਚ ਪਏ ਉਸ ਦਿਨ ਦੀ ਉਡੀਕ ਕਰ ਰਹੇ ਸੀ, ਜਦੋਂ ਉਹਨਾਂ ਦੇ ਰਿਸ਼ਤੇਦਾਰ ਆਉਣਗੇ, ਤੇ ਇਹਨਾਂ ਨੂੰ ਲੈ ਜਾਣਗੇ। ਕਿਥੇ ? ਇਹ ਉਹਨਾਂ ਨੂੰ ਆਪ ਨੂੰ ਵੀ ਪਤਾ ਨਹੀਂ ਸੀ। ਮਹਿਰੋਲੀ ਦੇ ਕਿਸੇ ਪਿੰਡ ਵਿਚ ਉਹਨਾਂ ਦਾ ਘਰ ਸੀ। ਛੋਟੇ ਜ਼ਿਮੀਂਦਾਰ ਦਾ ਖ਼ੁਸ਼ਹਾਲ ਘਰ, ਤੇ ਕਈ ਖੇਤ ! ਪਰ ਹੁਣ ਉਹਨਾਂ ਦੇ ਫੱਟ ਭਰਨ ਵਾਲੇ ਸੀ, ਇਸ ਆਸ ਨੇ ਉਹਨਾਂ ਦੇ ਮੂੰਹਾਂ ਤੇ ਖੇੜਾ ਲੈ ਆਂਦਾ ਸੀ।

ਦੂਜੇ ਪਾਸੇ ਵਰਾਂਡੇ ਵਿਚ ਮਸਹਿਰੀ ਅੰਦਰ ਛੁਪੀ ਹੋਈ ਇਕ ਨੌਜਵਾਨ ਜ਼ਨਾਨੀ ਪਈ ਸੀ ਜਿਹਦੇ ਦੋਵੇਂ ਹੱਥ ਤੇ ਦੋਵੇਂ ਪੈਰ ਪੱਚਰਾਂ ਤੇ ਪੱਟੀਆਂ ਨਾਲ ਜਕੜੇ ਪਏ ਸਨ, ਸੀਨੇ ਤੇ ਵੀ ਡੂੰਘੇ ਫੱਟ ਸਨ। ਉਹ ਸਿਰਫ਼ ਹੌਲੀ ਹੌਲੀ ਬੋਲ ਸਕਦੀ ਸੀ। ਬਹੁਤ ਜ਼ਿਆਦਾ ਖ਼ੂਨ ਨਿਕਲ ਜਾਣ ਕਰਕੇ ਉਹਦੀ ਨਜ਼ਰ ਬਹੁਤ ਕਮਜ਼ੋਰ ਹੋ ਚੁੱਕੀ ਸੀ। ਉਹਨੇ ਆਪਣੇ ਕਈ ਭਰਾਵਾਂ, ਭਾਬੀਆਂ, ਗਭਰੂ ਭਤੀਜਿਆਂ ਤੇ ਛੋਟੇ ਭਤੀਜਿਆਂ ਦੀ ਲਿਸਟ ਮੈਨੂੰ ਲਿਖਾਈ, ਤੇ ਮੈਨੂੰ ਕਿਹਾ ਕਿ ਉਹਨਾਂ ਨੂੰ ਕਹਿਣਾ ਪਹਾੜ ਗੰਜ ਦੀ ਬਲਕੀਸ ਲੇਡੀ ਹਾਰਡਿੰਗ ਹਸਪਤਾਲ ਵਿਚ ਹੈ। ਪਾਕਿਸਤਾਨ ਜਾਂਦੇ ਹੋਏ ਉਹਨੂੰ ਵੀ ਨਾਲ ਲੈਂਦੇ ਜਾਣ। ਫੈਜ਼ਾਬਾਦ ਦੀ ਅੱਧਖੜ ਨੂਰਨ ਆਪਣਾ ਫੱਟੜ ਹੱਥ ਜੋੜੀ ਖਲੋਤੀ ਸੀ ਕਿ ਕਿਸੇ ਤਰ੍ਹਾਂ ਮੈਨੂੰ ਫੈਜ਼ਾਬਾਦ ਪਹੁੰਚਾ ਦਿਉ, ਉਥੇ ਮੇਰਾ ਭਰਾ ਹੈ। ਖ਼ਾਵਿੰਦ ਤੇ ਬੱਚੇ ਗੁਆ ਬੈਠੀ, ਭਰਾ ਕੋਲ ਚਲੀ ਜਾਵਾਂ, ਉਥੇ ਈ ਜ਼ਿੰਦਗੀ ਕੱਟਾਂਗੀ।

ਰੋਗੀਆਂ ਨੂੰ ਦੇਖਦੀ ਜਦ ਮੈਂ ਪਿਛਲੇ ਵਰਾਂਡੇ ਵਿਚ ਪੁੱਜੀ, ਤਾਂ ਇਕ ਹਿੰਦੂ ਭੈਣ ਨੇ ਮੈਨੂੰ ਹੌਲੀ ਦੇ ਕੇ ਬੁਲਾਇਆ, ਤੇ ਇਕ ਖ਼ੂਬਸੂਰਤ ਕੁੜੀ ਦੇ ਕੋਲ ਲੈ ਜਾ ਕੇ ਖੜ੍ਹੀ ਕਰ ਦਿਤਾ। ਉਹਨੇ ਦਸਿਆ, ਇਹ ਕੁੜੀ ਫਰੀਦਾ ਤਲਅਤ ਮੁਸਲਮਾਨ ਹੈ। ਕਿਸੇ ਚੰਗੇ ਘਰਾਣੇ ਦੀ ਹੈ, ਇਹਦੇ ਮਾਪਿਆਂ ਦਾ ਪਤਾ ਨਹੀਂ ਕਿਥੇ ਹਨ। ਜ਼ਖ਼ਮੀ ਨਹੀਂ ਹੈ। ਬੀਮਾਰ ਸੀ। ਫਸਾਦਾਂ ਤੋਂ ਪਹਿਲਾਂ ਦਾਖ਼ਲ ਹੋਈ ਸੀ। ਹਸਪਤਾਲ ਵਾਲਿਆਂ ਦੇ ਕੋਲ ਇਹਦਾ ਪਤਾ ਵੀ ਹੈ। ਵਿਚਾਰੀ ਬਹੁਤ ਰੋਂਦੀ ਹੈ। ਪਰ ਸ਼ਾਇਦ ਉਹਨਾਂ ਨੇ ਹੁਣ ਤੀਕ ਇਹਦੇ ਮਾਪਿਆਂ ਨੂੰ ਖ਼ਬਰ ਨਹੀਂ ਕੀਤੀ। ਤੁਸੀਂ ਇਹਦੀ ਮਦਦ ਕਰੋ। ਕਮਰੇ ਦੇ ਇਕ ਸਿਰੇ ਤੇ ਨੰਨ੍ਹੇ ਬੱਚੇ ਨੂੰ ਕੁੱਛੜ ਲਈ ਇਕ ਮੁਟਿਆਰ ਕੁੜੀ ਜ਼ੋਰ ਜ਼ੋਰ ਨਾਲ ਰੋ ਰਹੀ ਸੀ। ਕੋਲ ਹੀ ਪਲੰਘ ਉਤੇ ਉਹਦੀ ਤਿੰਨ ਸਾਲਾਂ ਦੀ ਬੱਚੀ ਚੀਕ ਰਹੀ ਸੀ। ਇਹ ਬਾਲੜੀ ਬੱਚੀ ਸੂਰਮਿਆਂ ਦੀ ਦਰਿੰਦਗੀ ਦਾ ਬੁਰੀ ਤਰ੍ਹਾਂ ਸ਼ਿਕਾਰ ਹੋਈ ਹੋਈ ਸੀ, ਦੇਖ ਕੇ ਰੌਂਗਟੇ ਖੜੇ ਹੁੰਦੇ ਸਨ। ਨੇਜ਼ਾ ਉਹਦੇ ਗੁਪਤ ਅੰਗ ਵਿਚੋਂ ਲੰਘ ਕੇ ਢਿੱਡ ਤਕ ਨੂੰ ਪਾੜ ਗਿਆ ਸੀ, ਤੇ ਇੰਨੇ ਡੂੰਘੇ ਜ਼ਖ਼ਮ ਵਿਚ

ਪਿੰਡ ਵੜਨ ਵੀ ਨਹੀਂ ਦਿੰਦੇ। ਇਕ ਮਹੀਨੇ ਤੋਂ ਸਾਡੇ ਬੈਲ, ਔਹ ਦੇਖੋ ਦੂਜੇ ਪਿੰਡ ਬੱਝੇ ਹੋਏ ਹਨ। ਬੱਚੇ ਤੇ ਪਸ਼ੂ ਸਭ ਸਰਦੀ ਨਾਲ ਮਰਦੇ ਜਾ ਰਹੇ ਹਨ। ਅੱਜ ਤਾਂ ਪਿੰਡ ਦੀ ਸਫ਼ਾਈ ਵੀ ਕਰਾਈ ਜਾ ਰਹੀ ਹੈ। ਇਹ ਕਹਿੰਦੇ ਕਹਿੰਦੇ ਉਹ ਰੋ ਪਏ। ਵਿਚਾਰੇ ਬੁੱਢੇ, ਆਪਣੀ ਉਮਰ ਦੇ ਅੰਤਮ ਦੌਰ ਵਿਚ ਇਹ ਸਭ ਕੁਝ ਦੇਖਣਾ ਪਿਆ।

ਅਸੀਂ ਪੁਛਿਆ — ਇਹ ਸਭ ਕੌਣ ਕਰਵਾ ਰਿਹਾ ਹੈ ?

ਜਵਾਬ ਮਿਲਿਆ — ਸਰਕਾਰ।

ਮੈਨੂੰ ਹਾਸਾ ਆ ਗਿਆ। ਕੈਂਪ ਦੇ ਮੁਸਲਮਾਨਾਂ ਨੂੰ ਪੁਛਦੀ ਹਾਂ — ਤੁਸੀਂ ਕਿਦਾਂ ਆ ਗਏ ? ਤੁਹਾਥੋਂ ਕਿਹਨੇ ਪਿੰਡ ਖ਼ਾਲੀ ਕਰਾਇਆ ? ਤਾਂ ਇਹੋ ਉੱਤਰ ਮਿਲਦਾ ਹੈ ਕਿ ਹਕੂਮਤ ਨੇ। ਸ਼ੁੱਧੀ ਹੋਣ ਵਾਲਿਆਂ ਤੇ ਕਰਨ ਵਾਲਿਆਂ ਨੂੰ ਪੁਛਦੀ ਹਾਂ — ਤੁਸੀਂ ਕਿਉਂ ਇਹਨਾਂ ਨੂੰ ਮਜ਼ਹਬ ਬਦਲਣ ਤੇ ਮਜਬੂਰ ਕੀਤਾ ? ਤੁਸੀਂ ਕਿਉਂ ਆਪਣਾ ਮਜ਼ਹਬ ਛੱਡਿਆ ? ਤਾਂ ਸੁੱਕੇ ਮੂੰਹ ਨਾਲ ਕਹਿੰਦੇ ਹਨ — ਸਰਕਾਰ ਦੀ ਇੱਛਾ — ਹਕੂਮਤ ਦੀ ਮਰਜ਼ੀ। ਜ਼ਾਲਮ, ਤੇ ਮਜ਼ਲੂਮ, ਕਾਤਲ ਤੇ ਮਕਤੂਲ (ਮਰਨ ਵਾਲਾ) ਸਾਰੇ ਹਕੂਮਤ ਦੀ ਮਰਜ਼ੀ ਨਾਲ ਮਰ ਰਹੇ ਸਨ, ਤੇ ਮਾਰੇ ਜਾ ਰਹੇ ਸੀ...।

ਬੁੱਢੇ ਨੇ ਆਪਣੀ ਰਾਮ ਕਹਾਣੀ ਸਾਨੂੰ ਸੁਣਾਈ ਤੇ ਦਸਿਆ ਕਿ ਚੂੰਕਿ ਸਾਡਾ ਪਿੰਡ ਆਸ ਪੜੋਸ ਵਿਚ ਸਭ ਨਾਲੋਂ ਵਡਾ ਸੀ, ਇਸ ਲਈ ਹਕੂਮਤ ਨੇ ਇਸ ਨੂੰ ਕੈਂਪ ਬਣਾ ਕੇ ਸਾਰੇ ਮੁਸਲਮਾਨ ਇਥੇ ਕੱਠੇ ਕਰ ਦਿਤੇ। ਤੇ ਅਸਲੀ ਪਹਿਲੀ ਆਬਾਦੀ ਨਾਲੋਂ ਤਿਗੁਣੇ ਚੌਗੁਣੇ ਆਦਮੀ ਇਥੇ ਹੋ ਗਏ ਸਨ।

ਨਵੇਂ ਆਉਣ ਵਾਲਿਆਂ ਨਾਲ ਸਾਡੀ ਵਿੰਗੀ ਟੇਢੀ ਗੱਲ ਵੀ ਹੋ ਜਾਂਦੀ ਸੀ। ਪਰ ਪੁਰਾਣੇ ਸਾਥੀਆਂ ਨਾਲ ਨਾ ਕੋਈ ਲੜਾਈ ਸੀ, ਨਾ ਝਗੜਾ। ਪਰ ਹਕੂਮਤ ਦਾ ਹੁਕਮ ਹੋਇਆ ਕਿ ਇਹਨਾਂ ਸਭ ਨੂੰ ਕੈਂਪ ਪਹੁੰਚਾ ਦਿਤਾ ਜਾਵੇ। ਫੇਰ ਤਸੀਲਦਾਰ ਸਾਹਿਬ ਆਏ, ਪੋਲੀਸ ਆਈ, ਤੇ ਉਹਨਾਂ ਸਭ ਨੂੰ ਟਰੱਕਾਂ ਵਿਚ ਬਿਠਾਲ ਕੇ ਲੈ ਗਈ। ਆਪਣੇ ਹਲ ਤੇ ਬੈਲ ਵੇਚ ਕੇ ਉਹ ਇਥੋਂ ਤੁਰ ਗਏ। ਸੁਣਿਆ ਹੈ ਉਹਨਾਂ ਨੂੰ ਪਾਕਿਸਤਾਨ ਵਿਚ ਜ਼ਮੀਨ ਮਿਲੀ ਹੈ। ਉਹਨਾਂ ਦੇ ਜਾਣ ਪਿਛੋਂ ਸਾਡੇ ਕੋਲੋਂ ਵੀ ਪਿੰਡ ਖ਼ਾਲੀ ਕਰਾ ਲਿਆ ਗਿਆ, ਤੇ ਹੁਣ ਸਫ਼ਾਈ ਹੋ ਰਹੀ ਹੈ। ਅਸੀਂ ਪਿੰਡ ਵਿਚ ਜਾਣਾ ਚਾਹੁੰਦੇ ਹਾਂ, ਤਾਂ ਮਨ੍ਹਾ ਕਰਦੇ ਹਨ — ਇਥੇ ਨਾ ਆਓ। ਇਹ ਜ਼ਮੀਨ ਤੇ ਮਕਾਨ ਸਾਰੇ ਪਨਾਹਗੀਰਾਂ ਨੂੰ ਦੇ ਦਿਤੇ ਜਾਣਗੇ।

ਗੱਲਾਂ ਕਰਦੇ ਹੋਏ ਅਸੀਂ ਸਾਰੇ ਅਗਾਂਹ ਗਏ, ਤਾਂ ਖ਼ਾਲੀ ਮਕਾਨਾਂ ਵਿਚੋਂ, ਸਾਡੇ ਪੈਰਾਂ ਦੀ ਚਾਪ ਸੁਣ ਕੇ ਕੁਤਿਆਂ ਨੇ ਗਰਦਨਾਂ ਕਢ ਕੇ ਸਾਨੂੰ ਝਾਕਿਆ। ਉਹ ਗਰਦਨਾਂ ਕੱਢੀ ਸਾਨੂੰ ਹਸਰਤ ਨਾਲ ਵੇਖ ਰਹੇ ਸਨ। ਸ਼ਾਇਦ ਹੁਣ ਤੀਕ ਆਪਣੇ ਮਾਲਕਾਂ ਦੀ ਵਾਪਸੀ ਦੀ ਉਡੀਕ ਕਰ ਰਹੇ ਸਨ। ਉਹਨਾਂ ਦੇ ਭੁੱਖੇ ਢਿੱਡ ਤੇ ਲੜਖੜਾਉਂਦੀਆਂ ਟੰਗਾਂ ਦੱਸ ਰਹੀਆਂ ਸਨ ਕਿ ਭੁੱਖ ਨੇ ਉਹਨਾਂ ਨੂੰ ਅੱਧਮੋਏ ਕਰ ਦਿਤਾ ਹੈ। ਪਿੰਡ ਬਹੁਤ ਵੱਡਾ ਸੀ। ਪੁਖ਼ਤਾ ਤਿਮੰਜ਼ਲੇ ਮਕਾਨ ਵੀ ਸਨ, ਤੇ ਕੱਚੇ ਸਾਫ਼ ਸੁਥਰੇ ਝੌਂਪੜੇ ਵੀ। ਸਮੁੱਚੇ ਤੌਰ ਤੇ ਖ਼ੁਸ਼ਹਾਲ, ਸਿਹਤਮੰਦ ਤੇ

ਬਿਹਤਰੀਨ ਪਿੰਡ ਸੀ ।

ਅਸੀਂ ਕਸਟੋਡੀਅਨ ਇਨਸਪੈਕਟਰ ਬਾਰੇ ਪੁਛਿਆ । ਇਕ ਸਿਪਾਹੀ ਜਿਹੜਾ ਰਾਹ ਵਿਚ ਹੀ ਮਿਲ ਗਿਆ ਸੀ ਸਾਨੂੰ ਉਸ ਪਾਸੇ ਲੈ ਗਿਆ ਜਿਥੇ ਇਨਸਪੈਕਟਰ ਬੈਠਾ ਸਫ਼ਾਈ ਕਰਵਾ ਰਿਹਾ ਸੀ । ਜਿਮੀਂਦਾਰ ਦੇ ਪੱਕੇ ਚਬੂਤਰੇ ਉਪਰ ਸਾਮਾਨ ਕੱਢ ਕਢਾ ਕੇ ਢੇਰ ਕਰਾਇਆ ਜਾ ਰਿਹਾ ਸੀ, ਤੇ ਹੇਠਾਂ ਛਾਂ ਦਾਰ ਬ੍ਰਿਛ ਹੇਠਾਂ ਮੂੜ੍ਹਾ ਡਾਹੀ ਇਨਸਪੈਕਟਰ ਨਿਗਰਾਨੀ ਕਰ ਰਿਹਾ ਸੀ । ਸਾਨੂੰ ਦੇਖਦਿਆਂ ਹੀ ਉਹ ਉਠ ਖਲੋਤਾ, ਪਰ ਸਾਡੇ ਨਾਲ ਉਹਨਾਂ ਤਿੰਨਾਂ ਬੁਢਿਆਂ ਨੂੰ ਦੇਖ ਕੇ ਮੱਥੇ ਤੇ ਵੱਟ ਪੈ ਗਏ । ਵਿਗੜਦਾ ਹੋਇਆ ਬੋਲਿਆ — "ਤੁਸੀਂ ਇਥੇ ਕਿਉਂ ਆਏ ਓ ? ਚਲੋ ਚਲੋ । ਆਪਣੇ ਰਸਤੇ ਵਗੋ । ਫੌਰਨ ਨੱਸ ਜਾਉ ।"

ਮੈਂ ਕਿਹਾ — "ਓ ਭਈ, ਇਹਨਾਂ ਦਾ ਪਿੰਡ ਏ । ਇਹਨਾਂ ਦੇ ਘਰਾਂ ਵਿਚੋਂ ਸਾਮਾਨ ਕਢਿਆ ਜਾ ਰਿਹਾ ਏ । ਇਹਨਾਂ ਨੂੰ ਹੀ ਤੁਸੀਂ ਕੋਲ ਆਉਣ ਤੋਂ ਮਨ੍ਹਾ ਕਰਦੇ ਹੋ । ਇਹ ਕੈਸਾ ਹਨੇਰ ਹੈ ?" ਕਹਿਣ ਲੱਗਾ — "ਨਹੀਂ ਜੀ, ਤੁਸੀਂ ਨਹੀਂ ਜਾਣਦੀਆਂ, ਇਹ ਲੋਕ ਬੜੇ ਚੋਰ ਨੇ । ਜ਼ਰਾ ਕੁ ਨਜ਼ਰ ਦੂਜੇ ਪਾਸੇ ਹੋਈ, ਕੋਈ ਨਾ ਕੋਈ ਸ਼ੈ ਉੜਾ ਲੈਣਗੇ ।" ਮੇਰੇ ਇਹ ਕਹਿਣ ਤੇ ਬੁਢਿਆਂ ਦੇ ਕਦਮ ਰਤਾ ਕੁ ਠਿਠਕੇ । ਪਰ ਇਨਸਪੈਕਟਰ ਕਦੋਂ ਮੰਨਣ ਵਾਲਾ ਸੀ ? ਉਹਨੇ ਫੇਰ ਡਾਂਟਿਆ — "ਬੱਸ ਲੰਮੇ ਹੋ ਜਾਓ । ਪਿੰਡ ਦੇ ਨੇੜੇ ਤੇੜੇ ਤੁਹਾਡੀ ਸ਼ਕਲ ਨਾ ਦਿਸੇ । ਸਮਝੇ ?"

ਤੇ ਵਿਚਾਰੇ ਅੱਥਰੂ ਪੂੰਝਦੇ ਪਿਛਲੇ ਪੈਰੀਂ ਮੁੜ ਗਏ ।

ਜਾਣ ਬੁਝ ਕੇ ਆਪਣੀ ਜਾਣ ਪਛਾਣ ਨਾ ਕਰਾਈ । ਐਵੇਂ ਈ ਮੰਜਾ ਘਸੀਟ ਕੇ ਬਹਿ ਗਏ ਤੇ ਗੱਲ ਬਾਤ ਕਰਨ ਲਗੇ ।

"ਅੱਛਾ ! ਤਾਂ ਤੁਸੀਂ ਪਿੰਡ ਦੀ ਸਫ਼ਾਈ ਕਰਾ ਰਹੇ ਓ । ਬੜਾ ਗੰਦਾ ਹੋਣੈ ? ਸ਼ਾਇਦ ਇਥੇ ਰਫ਼ੀਊਜੀਆਂ ਨੂੰ ਵਸਾਇਆ ਜਾਣੈ ।" ਇਨਸਪੈਕਟਰ ਨੇ ਜਵਾਬ ਦਿਤਾ — ਜੀ ਹਾਂ, ਇਹ ਪਿੰਡ ਤੇ ਇਹਦੀ ਸਾਰੀ ਜ਼ਮੀਨ ਉਹਨਾਂ ਨੂੰ ਅਲਾਟ ਕੀਤੀ ਜਾਵੇਗੀ ।

ਅਸੀਂ ਫੇਰ ਪ੍ਰਸ਼ਨ ਕੀਤਾ — ਤੇ ਇਹ ਸਭ ਕਸਟੋਡੀਅਨ ਪ੍ਰਾਪਰਟੀ ਹੋ ਚੁੱਕੀ ਹੈ ?

ਕਹਿਣ ਲੱਗਾ — ਜੀ, ਹੋ ਤਾਂ ਚੁੱਕੀ ਏ । ਤੇ ਇਹ ਵੀ ਸਕੀਮ ਹੈ ਕਿ ਇਥੇ ਇਕ ਐਗਰੀਕਲਚਰ ਕਾਲਜ ਬਣੇਗਾ, ਫਾਰਮ ਹੋਵੇਗਾ । ਵੱਡੀ ਸਕੀਮ ਹੈ । ਅਸੀਂ ਮਿਤ੍ਰਤਾ ਦੇ ਤਰੀਕੇ ਨਾਲ ਪੁਛਿਆ — ਪਰ ਇਹ ਤਾਂ ਦਸੋ ਕਿ ਮੁਸਲਮਾਨਾਂ ਨੂੰ ਤਾਂ ਛੱਡੋ, ਪਰ ਹਿੰਦੂ ਭਰਾਵਾਂ ਦੀ ਜਾਇਦਾਦ ਕਸਟੋਡੀਅਨ ਦੀ ਮਲਕੀਅਤ ਕਿਵੇਂ ਹੋ ਗਈ ?

ਤਦ, ਬੇਪਰਵਾਹੀ ਵਿਚ ਕਹਿਣ ਲੱਗਾ — ਨਹੀਂ ਜੀ, ਸਭ ਹੋ ਗਈ ਕਿ, ਉਹ ਵੀ ਤਾਂ ਪਿੰਡੋਂ ਨੱਸ ਗਏ ਨੇ ਕਿ ।

ਅਸੀਂ ਉਹਨੂੰ ਚੇਤੇ ਕਰਾਇਆ ਕਿ ਤੂੰ ਕਹਿੰਦਾ ਏਂ ਮੁਸਲਮਾਨ ਉਥੇ ਪਾਕਿਸਤਾਨ ਵਿਚ ਹਿੰਦੂਆਂ ਦੀ ਛੱਡੀ ਹੋਈ ਜ਼ਮੀਨ ਪ੍ਰਾਪਤ ਕਰ ਲੈਣਗੇ, ਇਸ ਲਈ ਉਹ ਤਾਂ

ਚੰਗੇ ਰਹੇ, ਪਰ ਇਹ ਹਿੰਦੂ ਕਿਸਾਨ ਆਖ਼ਰ ਕੀ ਕਰਨਗੇ ? ਇਹ ਜ਼ਿਮੀਂਦਾਰ ਹਨ, ਇਹਨਾਂ ਦੀ ਗੁਜ਼ਰ ਬਸਰ ਕਿਵੇਂ ਹੋਵੇਗੀ ? ਭੁੱਖੇ ਈ ਮਰਨਗੇ । ਉਹ ਬੇਪਰਵਾਹੀ ਨਾਲ ਬੋਲਿਆ, ਇਹਨਾਂ ਨੂੰ ਇਸੇ ਫਾਰਮ ਵਿਚ ਕੁਝ ਕੰਮ ਦੇ ਦਿਤਾ ਜਾਵੇਗਾ । ਜਾਂ ਸ਼ਰਨਾਰਥੀਆਂ ਦੇ ਕੋਲ ਕੁਝ ਮਿਹਨਤ ਮਜ਼ਦੂਰੀ ਕਰ ਲੈਣਗੇ । ਭੁੱਖੇ ਕਿਉਂ ਮਰਨਗੇ ।

ਅਸੀਂ ਹੈਰਾਨ ਹੋ ਕੇ ਸਵਾਲ ਕੀਤਾ — "ਜ਼ਮੀਨ ਦੇ ਮਾਲਕਾਂ ਨੂੰ ਤੁਸੀਂ ਦੂਜਿਆਂ ਦੇ ਗ਼ੁਲਾਮ ਤੇ ਮਜ਼ਦੂਰ ਬਣਾ ਦਿਉਗੇ ?"

ਕਹਿਣ ਲਗਾ — ਮਜਬੂਰੀ ਹੈ, ਤਾਂ ਕਰਨਾ ਹੀ ਪੈਣਾ ।

ਹੁਣ ਜ਼ਰੂਰੀ ਸੀ ਕਿ ਉਹਦੇ ਨਾਲ ਰਤਾ ਖੁਲ੍ਹ ਕੇ ਸਵਾਲ ਕੀਤੇ ਜਾਣ । ਇਸ ਲਈ ਪੁਛਿਆ — ਕਿਸ ਦਾ ਹੁਕਮ ਹੈ ? ਕਿਹਨੇ ਫੈਸਲਾ ਕੀਤਾ ਹੈ ? ਤੇ ਉਹਦਾ ਨਾਮ ਪੁੱਛ ਕੇ ਅਸੀਂ ਉਠ ਖਲੋਤੀਆਂ ।

ਹੁਣ ਇਨਸਪੈਕਟਰ ਘਬਰਾਇਆ । ਕਹਿਣ ਲੱਗਾ — ਤੁਸੀਂ ਤਾਂ ਮੈਨੂੰ ਹੁਣ ਤੀਕ ਦਸਿਆ ਹੀ ਨਹੀਂ ਕਿ ਤੁਸੀਂ ਕੌਣ ਹੋ ? ਕਿਸ ਲਈ ਆਈਆਂ ਹੋ । ਇਹ ਤਾਂ ਮੈਂ ਸਮਝ ਗਿਆ ਕਿ ਸ਼ਹਿਰ ਤੋਂ ਆਈਆਂ ਹੋਵੋਗੀਆਂ ।

ਤੁਰਦੇ ਤੁਰਦੇ ਅਸੀਂ ਆਪਣੀ ਜਾਣ ਪਛਾਣ ਵੀ ਕਰਾ ਦਿਤੀ । ਇਨਸਪੈਕਟਰ ਦੀ ਪਰੇਸ਼ਾਨੀ ਦੇਖ ਕੇ ਬੜਾ ਸੁਆਦ ਆਇਆ । ਉਹ ਸਾਡੇ ਨਾਲ ਨਾਲ ਪਿੰਡੋਂ ਬਾਹਰ ਤਕ ਆਇਆ । ਰਾਹ ਵਿਚ ਆਪਣੀ ਰਹਿਮਦਿਲੀ ਸਾਬਤ ਕਰਨ ਲਈ ਉਹਨੇ ਕਿਹਾ — "ਸਾਹਿਬ, ਮੈਨੂੰ ਤਾਂ ਇਹਨਾਂ ਕੁੱਤਿਆਂ ਉਪਰ ਬੜਾ ਤਰਸ ਆਉਂਦਾ ਹੈ । ਦੇਖੋ, ਚਾਪ ਸੁਣਦਿਆਂ ਈ ਧੌਣ ਕੱਢ ਲਈ ਹੈ । ਇਹਨਾਂ ਦੀ ਗੁਜ਼ਰ ਬਸਰ ਵਾਸਤੇ ਤਾਂ ਕੁਝ ਕਰਨਾ ਹੀ ਪੈਣਾ । ਵਿਚਾਰੇ ਭੁੱਖ ਨਾਲ ਨਿਢਾਲ ਹਨ । ਮੈਂ ਸੋਚਦਾ ਹਾਂ, ਇਹਨਾਂ ਦਾ ਕੀ ਪ੍ਰਬੰਧ ਕਰਾਂ ।"

ਮੈਨੂੰ ਹਾਸਾ ਆ ਗਿਆ — "ਤੁਸੀਂ ਵੀ ਕੀ ਗੱਲਾਂ ਕਰਦੇ ਹੋ ? ਆਦਮੀਆਂ ਨੂੰ ਤੁਸੀਂ ਭੁੱਖੇ ਮਰਨ ਲਈ ਕੱਢ ਦਿਤਾ, ਤੇ ਕੁੱਤਿਆਂ ਦੀ ਤੁਹਾਨੂੰ ਇੰਨੀ ਚਿੰਤਾ ? ਕਮਾਲ ਏ ।"

ਉਹ ਸ਼ਰਮਿੰਦਗੀ ਦਾ ਹਾਸਾ ਹੱਸਦਾ ਸਾਡੇ ਨਾਲ ਮੋਟਰ ਤਕ ਆਇਆ । ਥੋੜੀ ਵਿੱਥ ਤੇ ਤਿੰਨੇ ਪੇਂਡੂ ਖੜੇ ਅੱਥਰੂ ਪੂੰਝ ਰਹੇ ਸੀ । ਉਹਨਾਂ ਨੇ ਇਸ਼ਾਰੇ ਨਾਲ ਹੱਥ ਜੋੜ ਕੇ ਸੁਭੱਦਰਾ ਨੂੰ ਹਾੜਾ ਕਢਿਆ, ਕਿ ਸਾਡੀ ਚਿੰਤਾ ਛੇਤੀ ਹਲ ਕਰਨੀ । ਉਹ ਉਸ ਨੂੰ ਪਛਾਣ ਗਏ ਸੀ । ਉਹ ਇਸ ਪਿੰਡ ਬਾਪੂ ਦੀ ਆਗਿਆ ਨਾਲ ਪੰਦਰਾਂ ਦਿਨ ਰਹਿ ਚੁੱਕੀ ਸੀ । ਦੋਬਾਰਾ ਪ੍ਰਾਈਮ ਮਨਿਸਟਰ ਦੀ ਸਪੁੱਤ੍ਰੀ ਇੰਦਰਾ ਵੀ ਇਥੇ ਆਈ । ਆਪ ਬਾਪੂ ਵੀ ਇਨ੍ਹਾਂ ਸਾਰਿਆਂ ਦੀ ਹਿੰਮਤ ਤੇ ਧੀਰਜ ਬੰਨ੍ਹਾਉਣ ਇਥੇ ਇਕ ਵਾਰੀ ਆਏ ਸਨ । ਸੁਭੱਦਰਾ ਇਹਨਾਂ ਦਾ ਰਾਸ਼ਨ ਸ਼ਹਿਰੋਂ ਆਪ ਲਿਆ ਕੇ ਦਿੰਦੀ ਸੀ, ਕਿਉਂਕਿ ਮੁਸਲਮਾਨ ਸ਼ਹਿਰ ਜਾਂਦੇ ਡਰਦੇ ਸਨ । ਵਾਪਸ ਆਉਂਦਿਆਂ ਹੁਣ ਉਹਨੂੰ ਮੁਸਲਮਾਨਾਂ ਉਤੇ ਬੜਾ ਰੋਸ ਸੀ ਕਿ ਮੈਂ ਪੰਦਰਾਂ ਦਿਨ ਇਥੇ ਡਟ ਕੇ ਇਹਨਾਂ ਨੂੰ ਰੋਕਿਆ, ਬਾਪੂ ਨੇ ਰੋਕਿਆ, ਇੰਦਰਾ ਗਾਂਧੀ ਨੇ ਇਹਨਾਂ ਦੀ ਹਿੰਮਤ ਬੰਨ੍ਹਾਈ, ਕਿ

ਤੁਸੀਂ ਸੰਤੋਖ ਨਾਲ ਵਸੇ ਰਹੋ, ਗੌਰਮਿੰਟ ਤੁਹਾਡੀ ਪੂਰੀ ਮਦਦ ਕਰੇਗੀ। ਕਿੰਨੀ ਕੋਸ਼ਿਸ਼ ਇਹਨਾਂ ਵਾਸਤੇ ਹੋਈ, ਹੋਰ ਕਿਸੇ ਵਾਸਤੇ ਨਹੀਂ ਹੋਈ। ਫੇਰ ਵੀ ਇਹ ਨਾ ਟਿਕ ਸਕੇ? ਇਹ ਇਹਨਾਂ ਦੀ ਬੁਜ਼ਦਿਲੀ ਹੈ।

ਮੈਂ ਦਸਿਆ ਕਿ ਉਹ ਤਾਰੀਖਾਂ ਸਹਿਤ ਦਸਦੇ ਹਨ ਕਿ ਗਿਆਰਾਂ ਅਕਤੂਬਰ ਨੂੰ ਇਕ ਅਫ਼ਸਰ ਨੇ ਆ ਕੇ ਕਿਹਾ ਕਿ ਹੁਣ ਖ਼ਤਰਾ ਹੈ, ਪਿੰਡ ਖਾਲੀ ਕਰ ਦਿਓ। ਸੋਲ੍ਹਾਂ ਨੂੰ ਫੇਰ ਇਕ ਵੱਡੇ ਅਫ਼ਸਰ (ਡਿਪਟੀ ਕਮਿਸ਼ਨਰ ਰੰਧਾਵਾ) ਨੇ ਆਣ ਕੇ ਇਹੋ ਸਲਾਹ ਦਿਤੀ। 21 ਅਕਤੂਬਰ ਨੂੰ ਫੇਰ ਪੋਲੀਸ ਅਫ਼ਸਰ ਨੇ ਆ ਕੇ ਇਹੋ ਹੁਕਮ ਦਿਤਾ। ਤੇ ਅੰਤ ਵਿਚ ਸੂਬੇ ਦੇ ਸਭ ਤੋਂ ਵਡੇ ਅਫ਼ਸਰ ਨੇ ਟਰੱਕ ਭੇਜ ਕੇ ਉਹਨਾਂ ਨੂੰ ਕੈਂਪ ਵਲ ਤੋਰ ਦਿਤਾ।

ਪਰ ਸੁਭੱਦਰਾ ਨੂੰ ਗੁੱਸਾ ਸੀ — ਕੁਝ ਵੀ ਹੋਵੇ, ਜੇ ਉਹਨਾਂ ਨੂੰ ਮੇਰੇ ਤੇ ਭਰੋਸਾ ਨਹੀਂ ਸੀ; ਇੰਦਰਾ, ਨਹਿਰੂ ਤੇ ਭਰੋਸਾ ਨਹੀਂ ਸੀ, ਨਾ ਸਹੀ। ਬਾਪੂ ਦੀ ਗੱਲ ਦਾ ਤਾਂ ਇਤਬਾਰ ਕਰਦੇ। ਭੋਰਾ ਵੀ ਹਿੰਮਤ ਨਾ ਰੱਖ ਸਕੇ?

ਮੈਂ ਬਾਈਕਾਟ ਦਾ ਜ਼ਿਕਰ ਕੀਤਾ, ਤਾਂ ਉਹ ਕਹਿਣ ਲਗੀ। ਇੰਨੇ ਲੜਨ ਭਿੜਨ ਵਾਲੇ ਲੋਕ, ਆਲੇ ਦੁਆਲੇ ਦੇ ਪਿੰਡਾਂ ਵਿਚ ਇਹਨਾਂ ਦੀ ਧਾਂਕ ਪਈ ਹੋਈ ਸੀ। ਫ਼ੌਜ ਦੇ ਵਧੀਆ ਸਿਪਾਹੀ ਤੇ ਬੜੇ ਬੜੇ ਡਾਕੂ ਤਾਂ ਇਹਨਾਂ ਵਿਚੋਂ ਪੈਦਾ ਹੁੰਦੇ ਸਨ, ਅੱਜ ਕਿਤੇ ਇਕ ਆਦਮੀ ਨੂੰ ਰਾਹ ਵਿਚ ਦੋ ਥੱਪੜ ਮਾਰ ਦਿਤੇ ਗਏ, ਜਾਂ ਇਕ ਬੈਲ ਚੁਰਾ ਲਿਆ, ਜਾਂ ਸੌਦੇ ਦੇ ਪੈਸੇ ਖੋਹ ਲਏ, ਤਾਂ ਇੰਨੀ ਛੋਟੀ ਜਿਹੀ ਗੱਲ ਤੇ ਪੰਜ ਹਜ਼ਾਰ ਲੜਾਕੇ ਜੁਆਨ ਪਿੰਡ ਛੱਡ ਕੇ ਉੱਠ ਤੁਰੇ। ਇਹਨਾਂ ਦੇ ਦਿਲਾਂ ਵਿਚ ਡਰ ਹੀ ਬਹਿ ਗਿਆ। ਮੈਂ ਔਰਤ ਹੋ ਕੇ ਇਹਨਾਂ ਦਾ ਰਾਸ਼ਨ ਲੈਣ ਸ਼ਹਿਰ ਜਾਂਦੀ ਸੀ, ਤੇ ਇਹ ਡਰਦੇ ਮਾਰੇ ਪੈਰ ਬਾਹਰ ਨਹੀਂ ਰਖਦੇ ਸਨ।

ਤਦ ਮੈਂ ਸੋਚਣ ਲੱਗੀ ਕਿ ਕਿਤੇ ਇਹ ਰੱਬ ਦਾ ਹੀ ਕਹਿਰ ਤਾਂ ਨਹੀਂ ਸੀ। ਇਹ ਓਹੀ ਡਰ ਤੇ ਦਹਿਸ਼ਤ ਤਾਂ ਨਹੀਂ ਸੀ ਜਿਸ ਦਾ ਜ਼ਿਕਰ ਪਾਕ ਕਲਾਮ ਵਿਚ ਹੈ ਕਿ ਲਿਤਾੜੀ ਜਾ ਰਹੀ ਕੌਮ ਉੱਪਰ ਉਸ ਨਾਲੋਂ ਤਕੜੀ ਕੌਮ ਚਾੜ੍ਹ ਦਿਤੀ ਜਾਂਦੀ ਹੈ, ਤੇ ਫੇਰ ਉਹਨਾਂ ਦੇ ਦਿਲਾਂ ਵਿਚ ਇਕ ਭੈਅ ਬੈਠ ਜਾਂਦਾ ਹੈ ਕਿ ਉਹ ਮੁਕਾਬਲੇ ਤੇ ਖਲੋ ਹੀ ਨਹੀਂ ਸਕਦੇ। ਰੱਬ ਜਿਸ ਨੂੰ ਚਾਹੁੰਦਾ ਹੈ, ਧਰਤੀ ਦਾ ਮਾਲਕ ਬਣਾ ਦਿੰਦਾ ਹੈ।

ਅਸੀਂ ਇਹ ਤੈਅ ਕੀਤਾ ਕਿ ਸਾਡੇ ਵਿਚੋਂ ਇਕ ਜਣੀ ਤਾਂ ਬਾਪੂ ਦੇ ਕੋਲ ਜਾਵੇ, ਤੇ ਦੂਜੀ ਪ੍ਰਧਾਨ ਮੰਤਰੀ ਨੂੰ ਮਿਲਣ ਦਾ ਜਤਨ ਕਰੇ। ਬਾਪੂ ਨੇ ਦਾਸਤਾਨ ਸੁਣੀ ਤਾਂ ਬਹੁਤ ਹੀ ਰੰਜੀਦਾ ਹੋਏ, ਤੇ ਕਿਹਾ — "ਜਾਪਦਾ ਹੈ, ਹੁਣ ਮੈਨੂੰ ਮਰਨਾ ਹੀ ਪੈਣਾ।" ਪ੍ਰਧਾਨ ਮੰਤ੍ਰੀ ਨੇ ਸੁਣਿਆ ਤਾਂ ਕਹਿਣ ਲਗੇ — "ਉਹ ਲੋਕ ਕੈਂਪ ਵਿਚ ਕਿੰਦਾਂ ਆਏ? ਉਹਨਾਂ ਨੂੰ ਰੋਕਣ ਲਈ ਤਾਂ ਮੈਂ ਤੇ ਮੇਰੀ ਪੁਤਰੀ ਗਏ ਸੀ। ਉਹਨਾਂ ਨੂੰ ਕੀ ਪਤਾ ਕਿ ਉਹ ਹੋਰ ਹਨ, ਤੇ ਅਫ਼ਸਰ ਹੋਰ, ਦੋ ਬਰਾਬਰ ਦੀਆਂ ਹਕੂਮਤਾਂ ਇਸ ਵੇਲੇ ਚਲ ਰਹੀਆਂ ਸਨ — ਇਕ ਦੀ ਤਾਰ ਭੰਨ ਤੋੜ ਕਰਨ ਵਾਲਿਆਂ ਦੇ ਹੱਥ ਵਿਚ ਹੈ, ਦੂਜੀ ਦੀ ਬਾਪੂ ਦੇ ਪਵਿੱਤਰ ਹੱਥਾਂ ਵਿਚ। ਸੱਚਾਈ ਕਮਜ਼ੋਰ ਹੈ, ਤੇ ਝੂਠ

ਤਾਕਤਵਰ। ਉਹ ਜੋ ਚਾਹੁੰਦੇ ਹਨ, ਉਹ ਹੋਣ ਵਿਚ ਚਿਰ ਲੱਗੇਗਾ, ਪਰ ਉਹ ਝੱਟ ਹੋ ਜਾਵੇਗਾ ਜੋ ਗੁੰਡਿਆਂ, ਦਹਿਸ਼ਤ-ਪਸੰਦਾਂ ਅਤੇ ਦੇਸ਼-ਧਰੋਹੀਆਂ ਦੀ ਇੱਛਾ ਹੈ।

ਖ਼ੈਰ! ਦੋਹਾਂ ਨੇ ਕਿਹਾ ਕਿ ਉਹ ਲੋਕਲ ਗੌਰਮਿੰਟ ਤੇ ਹੋਮ ਡੀਪਾਰਟਮੈਂਟ ਕੋਲੋਂ ਪੁੱਛਣਗੇ। ਉਹਨਾਂ ਨੂੰ ਆਪ ਤਾਂ ਹਾਲਾਤ ਦੀ ਜਾਣਕਾਰੀ ਨਹੀਂ ਹੈ। ਪਰ ਬਾਪੂ ਦੀ ਹਦਾਇਤ ਹੋਈ, ਕਿ ਹੁਣੇ ਜਾ ਕੇ ਬਾਹਰ ਬੈਠੇ ਲੋਕਾਂ ਨੂੰ ਵਸਾ ਦਿਤਾ ਜਾਵੇ, ਤੇ ਦਸ ਵਜੇ ਰਾਤ ਨੂੰ ਜਾ ਕੇ ਸੁਭੱਦਰਾ ਨੇ ਪਿੰਡ ਵਾਲਿਆਂ ਦਾ ਮਾਲ ਢਾਂਗਾ ਪਿੰਡ ਵਿਚ ਬੰਨ੍ਹਵਾ ਦਿਤਾ। ਉਹਨਾਂ ਨੂੰ ਕਹਿ ਦਿਤਾ ਕਿ ਸਵੇਰਾ ਹੋਣ ਤੀਕ ਆਪੋ ਆਪਣੇ ਮਕਾਨਾਂ ਉਪਰ ਕਬਜ਼ਾ ਕਰ ਲਓ। ਇਨਸਪੈਕਟਰ ਤੇ ਉਹਦੇ ਬੰਦੇ ਜਾ ਚੁਕੇ ਸੀ, ਤੇ ਦੋ ਹਜ਼ਾਰ ਹਿੰਦੂ ਸਵੇਰ ਹੋਣ ਤਕ ਫੇਰ ਪਿੰਡ ਵਿਚ ਵੱਸ ਗਏ। ਉਹਨਾਂ ਨੂੰ ਕਹਿ ਦਿਤਾ ਗਿਆ ਕਿ ਜੇ ਕਿਸੇ ਨੇ ਟੋਕਿਆ, ਤਾਂ ਘਬਰਾਇਓ ਨਾ। ਅਸੀਂ ਆਪੇ ਨਿਪਟ ਲਵਾਂਗੇ। ਫ਼ਿਕਰ ਨਾ ਕਰੋ। ਬਾਪੂ ਦਾ ਇਹੋ ਹੁਕਮ ਹੈ। ਤੁਸੀਂ ਤੁਰੰਤ ਆਪਣੀਆਂ ਥਾਵਾਂ ਤੇ ਪਹੁੰਚ ਜਾਓ। ਤੁਰਨ ਵੇਲੇ ਉਹਨਾਂ ਨੇ ਹੱਥ ਜੋੜੇ ਤੇ ਕਿਹਾ — "ਇੰਨੀ ਦਯਾ ਹੋਰ ਕਰੋ, ਕਿ ਸਾਡੇ ਮੁਸਲਮਾਨ ਭਰਾਵਾਂ ਨੂੰ ਵੀ ਲੈ ਆਓ। ਉਹ ਆ ਜਾਣ, ਤਾਂ ਪਿੰਡ ਫੇਰ ਭਰ ਜਾਵੇਗਾ।" ਉਹਨਾਂ ਵਿਚੋਂ ਕਈ ਬੰਦੇ ਕੈਂਪ ਆਏ, ਤੇ ਰੋ ਰੋ ਕੇ ਆਪਣੇ ਸਾਥੀਆਂ ਨੂੰ ਜ਼ੋਰ ਦਿਤਾ ਕਿ ਤੁਸੀਂ ਵਾਪਸ ਆ ਜਾਓ।

ਬਾਪੂ ਦੇ ਹੁਕਮ ਨਾਲ ਜਿਹੜਾ ਕੰਮ ਹੋਇਆ, ਉਹਦੇ ਵਿਚ ਕੌਣ ਮੀਨ ਮੇਖ ਕੱਢਣ ਵਾਲਾ ਸੀ। ਪ੍ਰਾਈਮ ਮਨਿਸਟਰ ਨੇ ਆਪ ਕਹਿ ਦਿਤਾ ਸੀ। ਹੁਣ ਵੀ ਜੇ ਲੋਕ ਕੈਂਪ ਤੋਂ ਮੁੜ ਜਾਣ, ਤਾਂ ਉਹਨਾਂ ਦੀਆਂ ਸਭ ਚੀਜ਼ਾਂ ਉਹਨਾਂ ਨੂੰ ਮਿਲਣਗੀਆਂ, ਜਿਵੇਂ ਹਿੰਦੂਆਂ ਨੂੰ ਮਿਲ ਰਹੀਆਂ ਹਨ। ਹੁਣ ਇਹ ਸਾਡਾ ਕੰਮ ਸੀ ਕਿ ਇਹਨਾਂ ਨੂੰ ਵਾਪਸ ਮੋੜੀਏ। ਪਰ ਅਫ਼ਸੋਸ ਹੈ, ਅਸੀਂ ਕਾਮਯਾਬ ਨਾ ਹੋ ਸਕੇ। ਅੱਗੇ ਚਲ ਕੇ ਇਹਨਾਂ ਕਾਰਨਾਂ ਦੀ ਚਰਚਾ ਕਰਾਂਗੀ।

ਹਾਲਾਤ ਅਜਿਹੇ ਨਾਜ਼ਕ ਮੋੜ ਤੇ ਪੁਜ ਗਏ ਸਨ ਕਿ ਗਾਂਧੀ ਜੀ ਵਰਗੇ ਜ਼ਮਾਨਾਸ਼ਨਾਸ ਵਾਸਤੇ ਇਹ ਅੰਦਾਜ਼ਾ ਲਾਉਣਾ ਕਠਨ ਨਹੀਂ ਸੀ ਕਿ ਕੋਈ ਬਹੁਤ ਵੱਡਾ ਕਦਮ ਚੁੱਕੇ ਬਗ਼ੈਰ, ਮਜ਼ਬੂਤ ਬੰਨ੍ਹ ਬੰਨ੍ਹੇ ਬਿਨਾਂ, ਇਸ ਤਿੱਖੇ ਧਾਰੇ ਨੂੰ ਰੋਕਣਾ ਸੰਭਵ ਹੈ।

# 6. ਕੈਂਪ ਵਿਚ

ਹੁਣ ਜਾਮੀਆ ਦੇ ਵਿਦਿਆਰਥੀਆਂ ਦੇ ਇਲਾਵਾ ਵੀ ਹੋਰ ਬਹੁਤ ਸਾਰੇ ਮੁੰਡੇ ਕੈਂਪ ਵਿਚ ਕੰਮ ਕਰਦੇ ਸਨ। ਇਹਨਾਂ ਵਿਚ ਇਕ ਜ਼ਫ਼ਰ ਖ਼ਾਂ ਵੀ ਸੀ। ਮੈਂ ਉਹਨੂੰ ਨਾਪਸੰਦ ਕਰਦੀ ਹੋਈ ਵੀ ਇਸ ਗ਼ਲਤਫ਼ਹਿਮੀ ਵਿਚ, ਕਿ ਜਾਮੀਆ ਦਾ ਹੈ, ਸ਼ਰੀਫ਼ ਬੰਦਾ ਸਮਝਦੀ ਸੀ। ਇਹ ਤਾਂ ਬਾਅਦ ਵਿਚ ਪਤਾ ਲਗਾ ਕਿ ਉਹ ਕੈਂਪ ਵਿਚ ਪਨਾਹਗੀਰ ਦੀ ਹੈਸੀਅਤ ਵਿਚ ਸਨ, ਤੇ ਹੌਲੀ ਹੌਲੀ ਕੈਂਪ ਦੇ ਪ੍ਰਬੰਧ ਵਿਚ ਦਖ਼ਲ ਪ੍ਰਾਪਤ ਕਰ ਲਿਆ। ਗੌਰਮਿੰਟ ਨੂੰ ਸ਼ੁਬ੍ਹਾ ਹੋਇਆ ਕਿ ਆਬਾਦੀ ਘੱਟ ਹੈ, ਤੇ ਲੋਕ ਫ਼ਰਜ਼ੀ ਨਾਵਾਂ ਨਾਲ ਵਾਧੂ ਰਾਸ਼ਨ ਲੈ ਰਹੇ ਹਨ, ਤੇ ਪ੍ਰਬੰਧਕ ਉਹਨਾਂ ਨਾਲ ਰਲੇ ਹੋਏ ਹਨ। ਖ਼ੈਰ, ਸਥਾਨਕ ਹਕੂਮਤ ਨੇ ਜ਼ਰੂਰੀ ਸਮਝਿਆ ਕਿ ਦਿਨਕੁਆਇਰੀ ਕਰ ਲਈ ਜਾਵੇ। ਮਜਸਟ੍ਰੇਟ ਲੜਕੀਆਂ ਸਮੇਤ ਪੜਤਾਲ ਕਰਨ ਆਇਆ। ਕੁੜੀਆਂ ਤੰਬੂ ਦੇ ਅੰਦਰ ਤੇ ਮਜਸਟ੍ਰੇਟ ਆਪ ਤੰਬੂ ਦੇ ਬਾਹਰ (ਡਿਪਟੀ ਕਮਿਸ਼ਨਰ) ਆਂਕੜੇ ਕੱਠੇ ਕਰ ਰਹੇ ਸਨ, ਤੇ ਉਦੋਂ ਮੈਨੂੰ ਪਤਾ ਲੱਗਾ ਕਿ ਕੈਂਪ ਦੇ ਲੋਕ ਵੀ ਬੜੀ ਚਾਲਾਕੀ ਨਾਲ ਦੋ ਦੀ ਥਾਂ ਚੌਂਹ ਦਾ ਰਾਸ਼ਨ ਲੈ ਰਹੇ ਸਨ। ਦੋ ਤਿੰਨ ਛਟਾਂਕ ਆਟਾ ਜਾਂ ਚੌਲ ਉਹਨਾਂ ਗਰਾਂਡੀਲ ਪੇਂਡੂਆਂ ਲਈ ਬਿਲਕੁਲ ਥੋੜ੍ਹਾ ਸੀ, ਤੇ ਇਸੇ ਲਈ ਉਹ ਫ਼ਰਜ਼ੀ ਗਿਣਤੀ ਵਿਖਾਲ ਕੇ ਇਸੇ ਢੰਗ ਨਾਲ ਆਪਣੀ ਖ਼ੁਰਾਕ ਪੂਰੀ ਕਰਦੇ ਸਨ। ਉਧਰ ਵਾਲੰਟੀਅਰ ਚਪੜ਼ਾਸੀ, ਹਸਪਤਾਲ ਦਾ ਸਾਰਾ ਅਮਲਾ ਆਪਣਾ ਵਾਧੂ ਹੱਕ ਰਖਣ ਲਈ ਰੋਜ਼ ਕੁਝ ਨਾ ਕੁਝ ਬਚਾ ਲੈਂਦੇ ਸਨ। ਹਕੂਮਤ ਦੇ ਅਫ਼ਸਰ ਇੰਨੀ ਬੇਦਰਦੀ ਨਾਲ ਚੈਕਿੰਗ ਕਰ ਰਹੇ ਸਨ, ਜਿਵੇਂ ਕੋਈ ਸਾਜ਼ਿਸ਼ ਫੜੀ ਜਾ ਰਹੀ ਸੀ। ਅਸਲ੍ਹਾ, ਜਾਂ ਬੰਬ ਨਿਕਲਣ ਵਾਲਾ ਸੀ। ਜਿਵੇਂ ਮੁਜਰਮਾਂ ਦੀ ਖ਼ਾਨਾਤਲਾਸ਼ੀ ਹੋ ਰਹੀ ਸੀ। ਹਰ ਪਾਸੇ ਸਹਿਯੋਗ ਤੇ ਹਮਦਰਦੀ ਦਾ ਜਜ਼ਬਾ ਇਹਨੀਂ ਦਿਨੀਂ ਅਲੋਪ ਸੀ।

ਇਸ ਖਿੱਚੋਤਾਣ ਦਾ ਸਿੱਟਾ ਇਹ ਹੋਇਆ ਕਿ ਜ਼ਫ਼ਰ ਖ਼ਾਂ, ਜੋ ਰਾਸ਼ਨ ਦਾ ਮੋਹਰੀ ਬਣ ਬੈਠਾ ਸੀ, ਗੁੱਸੇ ਵਿਚ ਭਰਿਆ ਮੇਰੇ ਕੋਲ ਆਇਆ, ਤੇ ਕਹਿਣ ਲੱਗਾ — ਬੇਈਮਾਨੀ ਦੀ ਹੱਦ ਹੈ। ਮੈਂ ਲੋਕਾਂ ਨੂੰ ਕਹਿ ਦਿਤਾ ਹੈ, ਤੁਹਾਡੇ ਤੇ ਬਹੁਤ ਵਧੀਕੀ ਹੋ ਰਹੀ ਹੈ, ਤੁਸੀਂ ਰਾਸ਼ਨ ਨਾ ਲਵੋ। ਮੈਂ ਸੋਚ ਵੀ ਨਾ ਸਕੀ ਕਿ ਇਹ ਕਿਸੇ ਹੜਤਾਲ ਦੀ ਧਮਕੀ ਹੈ। ਇਹੋ ਖ਼ਿਆਲ ਸੀ ਕਿ ਤੁਰੰਤ ਇਹੋ ਇਲਾਜ ਸੋਚਿਆ

ਹੋਵੇਗਾ। ਇਹ ਖ਼ਿਆਲ ਵੀ ਨਹੀਂ ਸੀ ਕਿ ਕੋਈ ਸ਼ਰਾਰਤ ਹੈ। ਪਰ ਇਹਨਾਂ ਥੋੜੇ ਜਿਹੇ ਸ਼ਬਦਾਂ ਨੇ ਖ਼ਤਰਨਾਕ ਹਾਲਤ ਉਤਪੰਨ ਕਰ ਦਿਤੀ, ਤੇ ਤਿੰਨ ਦਿਨ ਕੈਂਪ ਦੇ ਕਿਸੇ ਬੰਦੇ ਨੇ ਰਾਸ਼ਨ ਨਾ ਲਿਆ। ਭੁੱਖ ਦੇ ਮਾਰਿਆਂ ਬੁਰਾ ਹਾਲ। ਚਿਹਰੇ ਉਪਰ ਹਵਾਈਆਂ ਉੱਡ ਰਹੀਆਂ ਸਨ। ਬੱਚੇ ਉੱਠਣ ਤੋਂ ਆਤਰ। ਪਰ ਰਾਸ਼ਨ ਲੈਣ ਤੋਂ ਸਾਫ਼ ਇਨਕਾਰ। ਜਾਮੀਆ ਦੇ ਮੁੰਡੇ ਵਿਚਾਰੇ ਅਣਜਾਣ ਸਨ ਕਿ ਏਹ ਉਹਨਾਂ ਦੇ ਇਕ ਸਾਥੀ ਦੀ ਕਰਤੂਤ ਹੈ। ਮੈਂ ਵੇਖ ਰਹੀ ਸੀ ਕਿ ਜ਼ਫ਼ਰ ਖ਼ਾਂ ਦੋਂਹ ਦਿਨਾਂ ਵਿਚ ਕੈਂਪ ਦਾ ਲੀਡਰ ਕਿਵੇਂ ਬਣ ਗਿਆ ? ਸੱਚਾਈ ਇਹ ਸੀ ਕਿ ਦੋ ਦੀ ਥਾਂ ਚੌਂਹ ਦਾ ਰਾਸ਼ਨ ਲੈਣ ਵਾਲਿਆਂ ਵਿਚ ਜ਼ਫ਼ਰ ਖ਼ਾਂ ਆਪ ਵੀ ਸ਼ਾਮਲ ਸੀ। ਤੇ ਇਹਨਾਂ ਦਿਨਾਂ ਵਿਚ ਉਸ ਨੇ ਆਪਣੇ ਪਰ ਪੁਰਜ਼ੇ ਖ਼ੂਬ ਕੱਢ ਲਏ ਸੀ। ਇਸ ਬੇਮੁਲਕੇ ਨਬਾਬ ਦਾ ਇਕ ਭਰਾ ਕੈਂਪ ਵਿਚ ਤੰਬੂ ਤਾਣ ਕੇ ਸਟਾਫ਼ ਸਮੇਤ ਸੁਰਖਸ਼ਾ ਦੇ ਬਹਾਨੇ ਬਰਾਜਮਾਨ ਸੀ।

ਅਸਮਾਈਲ ਪਟੇਲ, ਜੋ ਅਸਿਸਟੈਂਟ ਕਮਾਂਡਰ ਸੀ, ਨੇ ਲਿਖਾ ਪੜ੍ਹੀ ਕੀਤੀ। ਡਿਪਟੀ ਕਮਿਸ਼ਨਰ ਨੂੰ ਖ਼ਬਰ ਕੀਤੀ, ਫੂਡ ਮਨਿਸਟਰੀ ਨੂੰ ਲਿਖਿਆ, ਹੋਰ ਕਈਆਂ ਨੂੰ ਹਾਲਾਤ ਤੋਂ ਜਾਣੂ ਕਰਵਾਇਆ, ਪਰ ਕੁਝ ਨਾ ਬਣਿਆ। ਕਿਸੇ ਨੇ ਵੀ ਖ਼ਬਰ ਨਾ ਲਈ।

ਮੈਂ ਵੀ ਚੀਫ਼ ਕਮਿਸ਼ਨਰ ਮਿਸਟਰ ਰੰਧਾਵੇ ਨੂੰ ਫ਼ੋਨ ਕੀਤਾ। ਪਤਾ ਲਗਾ, ਦੱਫ਼ਤਰ ਵਿਚ ਨਹੀਂ। ਡਿਪਟੀ ਕਮਿਸ਼ਨਰ ਨੂੰ ਫ਼ੋਨ ਕੀਤਾ, ਚਪੜਾਸੀ ਨੇ ਕਿਹਾ — ਆਰਾਮ ਕਰ ਰਹੇ ਹਨ। ਫੇਰ ਪਤਾ ਕੀਤਾ, ਉੱਤਰ ਮਿਲਿਆ — ਧੁੱਪ ਸੇਕ ਰਹੇ ਹਨ। ਫੇਰ ਚੀਫ਼ ਕਮਿਸ਼ਨਰ ਨੂੰ ਫ਼ੋਨ ਕੀਤਾ। ਰੱਬ ਰੱਬ ਕਰਕੇ ਬੋਲੇ। ਸਾਰਾ ਹਾਲ ਸੁਣਾਇਆ, ਤਾਂ ਕਹਿਣ ਲਗੇ — ਦੋ ਦਿਨ ਹੋ ਗਏ, ਮੈਨੂੰ ਖ਼ਬਰ ਹੀ ਨਹੀਂ ਮਿਲੀ। ਮੈਂ ਕਿਹਾ, ਚਲੋ, ਹੁਣ ਤਾਂ ਮਿਲ ਗਈ। ਛੇਤੀ ਵਿਕਰ ਕਰੋ, ਨਹੀਂ ਤਾਂ ਮੌਤਾਂ ਸ਼ੁਰੂ ਹੋ ਜਾਣਗੀਆਂ। ਕਹਿਣ ਲਗੇ — ਜ਼ਰੂਰ, ਕਲ੍ਹ ਹੀ ਕੋਸ਼ਿਸ਼ ਕਰਾਂਗਾ।

ਪਰ ਸਵੇਰ ਹੋ ਗਈ। ਕੈਂਪ ਦੀ ਹਾਲਤ ਉਵੇਂ ਹੀ ਸੀ। ਫੂਡ ਮਨਿਸਟਰ ਦਾ ਸੇਕਰੇਟਰੀ ਆਉਣ ਵਾਲਾ ਸੀ, ਪਰ ਵਿਹਲ ਨਾ ਮਿਲੀ। ਮਜਸਟ੍ਰੇਟ ਸਾਹਿਬ ਆਏ, ਪਰ ਸਾਰੀ ਗੱਲ ਸੁਣ ਕੇ ਵਾਪਸ ਪਰਤ ਗਏ। ਸਾਰਾ ਦਿਨ ਇਹੋ ਹੁੰਦਾ ਰਿਹਾ। ਤਦ ਮੈਂ ਪ੍ਰੇਸ਼ਾਨ ਹੋ ਕੇ ਬਾਪੂ ਕੋਲ ਦੌੜੀ। ਉਥੇ ਜਾ ਕੇ ਉਹਨਾਂ ਨੂੰ ਸਾਰਾ ਹਾਲ ਸੁਣਾਇਆ। ਬਾਪੂ ਨੇ ਫੂਡ ਮਨਿਸਟਰੀ ਨੂੰ ਫ਼ੋਨ ਕਰਾਇਆ। ਸੁਸ਼ੀਲਾ ਨਾਇਰ ਨੂੰ ਮੇਰੇ ਨਾਲ ਕੀਤਾ। ਸਭ ਕੁਝ ਹੁੰਦੇ ਹੁਆਂਦੇ ਕਾਫ਼ੀ ਦੇਰ ਲੱਗ ਗਈ। ਪਰ ਜਦੋਂ ਕੈਂਪ ਪਹੁੰਚੀ, ਤਾਂ ਦੇਖਿਆ ਫ਼ੂਡ ਸੈਕਰੇਟਰੀ ਆ ਕੇ ਸਾਰਿਆਂ ਦੇ ਬਰਤ ਤੁੜਵਾ ਚੁੱਕੇ ਸਨ, ਤੇ ਤੋਲ ਤੋਲ ਕੇ ਰਾਸ਼ਨ ਦਿਤਾ ਜਾ ਰਿਹਾ ਸੀ।

ਇਸ ਘਟਨਾ ਨਾਲ ਮੇਰੀ ਤਬੀਅਤ ਨੂੰ ਖਟਕ ਗਈ ਤੇ ਜ਼ਫ਼ਰ ਖ਼ਾਂ ਮੈਨੂੰ ਛਦੈਗੀ ਤੇ ਨਾਭਰੋਸੇ ਯੋਗ ਜਾਪਣ ਲੱਗ ਪਿਆ। ਪਰ ਮੁਸ਼ਕਲ ਇਹ ਸੀ ਕਿ ਜਾਮੀਆ ਦੇ ਮੁੰਡੇ ਕੁਝ ਕਾਲਜ ਖੁਲ੍ਹ ਜਾਣ ਕਰਕੇ ਤੇ ਕੁਝ ਇਸ ਕੰਮ ਦੀ ਰੱਟ ਤੋਂ ਘਬਰਾ ਕੇ ਦੂਜੇ ਕੰਮਾਂ ਵਿਚ ਲੱਗ ਗਏ ਸਨ। ਕੁਝ ਮੁੰਡੇ ਅਜੇ ਵੀ ਆਉਂਦੇ ਸਨ, ਪਰ ਗਿਣਤੀ

ਘਟ ਗਈ ਸੀ।

ਮੈਨੂੰ ਕਦੀ ਪੋਲੀਸ ਜਾਂ ਫ਼ੌਜ ਨਾਲ ਕਾਹਨੂੰ ਵਾਹ ਪੈਂਦਾ ? ਜਿਹੜੀ ਜ਼ਿੰਦਗੀ ਮੈਂ ਹੁਣ ਤਕ ਗੁਜ਼ਾਰੀ ਸੀ। ਉਸ ਵਿਚ ਨਾ ਅਦਾਲਤ ਸੀ ਨਾ ਕਾਨੂੰਨ। ਇਥੇ ਪਹਿਲੀ ਵਾਰੀ ਇਕ ਥਾਣੇਦਾਰ ਸਾਹਿਬ ਨਾਲ ਵੀ ਵਾਹ ਪੈ ਗਿਆ। ਇਕ ਬੰਦੇ ਦੀ ਪਤਨੀ ਆਪਣੇ ਪੇਕੇ ਸੀ ਤੇ ਉਹ ਆਪ ਆਪਣੇ ਸਾਥੀਆਂ ਸਮੇਤ ਕੈਂਪ ਵਿਚ ਰਹਿੰਦਾ ਸੀ। ਪਤਨੀ ਦੀ ਯਾਦ ਨੇ ਬਹੁਤ ਸਤਾਇਆ ਤੇ ਕੁਝ ਮਾਪਿਆਂ ਤੇ ਪਿੰਡ ਵਾਲਿਆਂ ਨੇ ਉਕਸਾਇਆ ਤਾਂ ਇਕ ਰਾਤੀਂ ਕੈਂਪ ਦੇ ਪਹਿਰੇਦਾਰ ਡੋਗਰੇ ਸਿਪਾਹੀਆਂ ਨੂੰ ਪੈਸੇ ਦੇ ਕੇ ਉਹਨਾਂ ਨੂੰ ਇਸ ਗੱਲ ਤੇ ਰਾਜ਼ੀ ਕਰ ਲਿਆ ਕਿ ਦੋ ਸਿਪਾਹੀ ਟਰੱਕ ਲੈ ਕੇ ਉਹਦੇ ਨਾਲ ਜਾਣ ਤੇ ਉਹਦੇ ਪਿੰਡੋਂ ਉਹਦੀ ਤੀਵੀਂ ਨੂੰ ਕੱਢ ਲਿਆਉਣ। ਇਥੋਂ ਦੇ ਸਾਰੇ ਬੰਦੇ ਸ਼ੁੱਧੀ ਹੋ ਚੁਕੇ ਸਨ। ਤੀਵੀਂ ਆਪਣੇ ਪੇਕੇ ਸੀ, ਤੇ ਮਜਬੂਰਨ ਮਾਪਿਆਂ ਦੇ ਨਾਲ ਸ਼ੁੱਧੀ ਹੋ ਗਈ ਸੀ। ਆਪਣੀ ਤੀਵੀਂ ਦੇ ਨਾਲ ਉਹਨੇ ਆਪਣੇ ਭਰਾ ਦੀ ਤੀਵੀਂ ਨੂੰ ਵੀ ਲਿਆਉਣਾ ਸੀ। ਦੋ ਸੌ ਰੁਪਏ ਵਿਚ ਮਾਮਲਾ ਤੈਅ ਹੋ ਗਿਆ! ਤੀਵੀਆਂ ਟਰੱਕ ਵਿਚ ਬਿਠਾਲੀਆਂ ਜਾ ਚੁੱਕੀਆਂ ਸਨ ਕਿ ਪਿੰਡ ਵਾਲਿਆਂ ਨੂੰ ਪਤਾ ਲਗ ਗਿਆ। ਉਹ ਲਾਠੀਆਂ ਬੱਲਮਾਂ ਲੈ ਕੇ ਆ ਗਏ। ਦੋ ਚਾਰ ਲਾਠੀਆਂ ਪਈਆਂ ਵੀ, ਤੇ ਇਕ ਤੀਵੀਂ ਖੋਹੀ ਗਈ। ਪਰ ਉਹ ਆਪਣੀ ਪਤਨੀ ਨੂੰ ਲੈ ਆਇਆ। ਇਹ ਸਭ ਕੁਝ ਇੰਨਾਂ ਗੁਪਤ ਕੀਤਾ ਗਿਆ ਕਿ ਸਾਨੂੰ ਕੋਈ ਪਤਾ ਨਾ ਲੱਗਾ। ਇਸ ਲਈ ਕਿਸੇ ਦੀ ਸਮਝ ਵਿਚ ਨਾ ਆਇਆ ਕਿ ਮਜਸਟ੍ਰੇਟ ਸਾਹਿਬ ਕਿਹੜੀ ਤੀਵੀਂ ਦੀ ਤਲਾਸ਼ ਕਰ ਰਹੇ ਹਨ। ਇਕ ਵਾਰੀ ਥਾਣੇਦਾਰ ਆਇਆ, ਤੇ ਕੈਂਪ ਦਾ ਚੱਕਰ ਮਾਰ ਕੇ ਪਰਤ ਗਿਆ। ਦੂਜੀ ਵੇਰ ਆਇਆ ਤਾਂ ਮੇਰੇ ਨਾਲ ਮੁਲਾਕਾਤ ਹੋਈ। ਉਹਨੇ ਸਾਰਾ ਹਾਲ ਦੱਸਿਆ, ਤੇ ਕਿਹਾ, ਕੁੜੀ ਇਸੇ ਕੈਂਪ ਵਿਚ ਹੈ। ਅਸੀਂ ਲਾਇਲਮੀ ਜ਼ਾਹਰ ਕੀਤੀ। ਪਰ ਇਹ ਜ਼ਰੂਰ ਪੁਛਿਆ ਕਿ ਕੀ ਆਪਣੀ ਪਤਨੀ ਨੂੰ ਲਿਆਣਾ ਵੀ ਕਿਸੇ ਕਾਨੂੰਨ ਦੀ ਉਲੰਘਣਾ ਹੈ ? ਉਹਨੇ ਘਟਨਾ ਦਾ ਸਪੱਸ਼ਟੀਕਰਨ ਕੀਤਾ ਤੇ ਦਸਿਆ ਕਿ ਕੁੜੀ ਦੇ ਮਾਪੇ ਹਿੰਦੂ ਹੋ ਚੁੱਕੇ ਹਨ, ਤੇ ਪਿਤਾ ਵਲੋਂ ਰੀਪੋਰਟ ਕੀਤੀ ਗਈ ਹੈ। ਗੋਲੀ ਵੀ ਉਥੇ ਚੱਲੀ ਸੀ। ਬੁੱਢਾ ਨਾਲ ਸੀ, ਤੇ ਉਸ ਪਿੰਡ ਦੇ ਇਕ ਦੋ ਜ਼ਿਮੀਂਦਾਰ ਤੇ ਪਟਵਾਰੀ ਆਦਿ ਵੀ ਉਥੇ ਆਏ ਸਨ।

ਥਾਣੇਦਾਰ ਨੇ ਆਖਿਆ — ਕੁੜੀ ਹਿੰਦੂ ਸੀ। ਉਹਨੂੰ ਜ਼ਬਰਦਸਤੀ ਚੁੱਕ ਲਿਆਏ ਹਨ। ਮੈਂ ਉਹਨੂੰ ਫੇਰ ਸਮਝਾਉਣ ਦਾ ਜਤਨ ਕੀਤਾ ਕਿ ਜੇ ਪਿਉ ਸ਼ੁੱਧੀ ਹੋ ਗਿਆ, ਤਾਂ ਵਿਆਹੀ ਹੋਈ ਕੁੜੀ ਸ਼ੁੱਧੀ ਨਹੀਂ ਹੋ ਸਕਦੀ, ਨਾ ਪਿਤਾ ਉਹਨੂੰ ਕਾਨੂੰਨੀ ਤੌਰ ਤੇ ਰੋਕਣ ਦਾ ਅਧਿਕਾਰੀ ਹੈ। ਪਤੀ ਮੁਸਲਮਾਨ ਹੈ। ਉਹ ਆਪਣੀ ਪਤਨੀ ਨੂੰ ਬੁਲਾਉਂਦਾ ਰਿਹਾ, ਪਿਤਾ ਨੇ ਰੋਕੀ ਰਖਿਆ, ਤਾਂ ਉਹ ਜ਼ਬਰਦਸਤੀ ਲੈ ਆਇਆ।

ਜ਼ਰਾ ਸੰਭਲ ਕੇ ਬੋਲਿਆ — ਪਰ ਜਨਾਬ, ਉਹ ਮਿਲਟਰੀ ਦਾ ਟਰੱਕ ਲੈ ਕੇ ਗਿਆ, ਇਹ ਜੁਰਮ ਹੈ। ਫੇਰ ਉਸ ਨੇ ਬਲਵਾ ਕਰਾਇਆ, ਤੇ ਗੋਲੀ ਵੀ ਚੱਲੀ।

ਮੈਨੂੰ ਨਾ ਤਾਂ ਸਾਰੀ ਗੱਲ ਦਾ ਪਤਾ ਸੀ ਤੇ ਨਾ ਉਦੋਂ ਤੀਕ ਪੋਲੀਸ ਦੇ ਹੱਥਕੰਡਿਆਂ ਨੂੰ ਸਮਝਦੀ ਸੀ। ਮੂਰਖਤਾ ਦੇਖੋ, ਕਿ ਉਹਨਾਂ ਦੇ ਕਹਿਣ ਵਿਚ ਆ ਗਈ, ਤੇ ਲੋਕਾਂ ਨੂੰ ਕਿਹਾ — ਭਈ ਉਸ ਬੰਦੇ ਨੂੰ ਹਾਜ਼ਰ ਕਰ ਦਿਉ। ਸੱਚਾ ਸੱਚਾ ਬਿਆਨ ਦੇ ਦੇਵੇ। ਤੇ ਥਾਣੇਦਾਰ ਨੂੰ ਕਿਹਾ ਕਿ ਜੇ ਮੈਨੂੰ ਤੁਸੀਂ ਇਸ ਮਾਮਲੇ ਵਿਚ ਪਾਇਆ ਹੈ ਤਾਂ ਮੈਂ ਸੱਚਾ ਬਿਆਨ ਦੁਆ ਦੇਵਾਂਗੀ। ਪਰ ਤੁਸੀਂ ਵੀ ਇਕਰਾਰ ਕਰੋ ਕਿ ਉਸ ਉੱਪਰ ਰਹਿਮ ਕਰੋਗੇ। ਬੜਾ ਮੁਸੀਬਤ ਦਾ ਮਾਰਿਆ ਹੈ।

ਬੜੀ ਦ੍ਰਿੜ੍ਹਤਾ ਨਾਲ ਕਿਹਾ — ਹਾਂ ਹਾਂ, ਜਿਵੇਂ ਤੁਸੀਂ ਕਹੋਗੇ, ਉਵੇਂ ਹੀ ਹੋਵੇਗਾ। ਉਹਨੂੰ ਬੁਲਾ ਦਿਉ।

ਇਹ ਸੱਚਾਈ ਸੀ ਕਿ ਉਹ ਬੰਦਾ ਥਾਣੇਦਾਰ ਦੇ ਹੱਥੇ ਕਦੀ ਨਾ ਚੜ੍ਹਦਾ। ਤਿੰਨ ਚਾਰ ਦਿਨ ਲੁਕੋਣ ਤੋਂ ਬਾਅਦ ਉਹ ਉਸ ਨੂੰ ਪਾਕਿਸਤਾਨ ਤੋਰ ਦਿੰਦੇ। ਪਰ ਮੇਰੀ ਗੱਲ ਦਾ ਉਹ ਲੋਕ ਲਿਹਾਜ਼ ਕਰਦੇ ਸਨ। ਇਸ ਲਈ ਸਾਹਮਣੇ ਕਰ ਦਿਤਾ। ਮੁੰਡਾ ਸਹਿਮਿਆ ਜਿਹਾ ਆਇਆ। ਮੇਰੇ ਢਾਰਸ ਦੇਣ ਤੇ ਉਹਨੇ ਸਭ ਕੁਝ ਕਬੂਲ ਕਰ ਲਿਆ। ਰੁਪਏ ਦੇਣ ਦਾ ਵੀ ਜ਼ਿਕਰ ਕੀਤਾ, ਲਾਠੀ ਚੱਲਣ ਦਾ ਵੀ, ਪਰ ਗੋਲੀ ਚੱਲਣ ਦਾ ਉਸ ਨੇ ਸਖ਼ਤੀ ਨਾਲ ਵਿਰੋਧ ਕੀਤਾ। ਤੇ ਇਹ ਸੱਚ ਸੀ। ਥਾਣੇਦਾਰ ਲਈ ਜਾਨਦਾਰ ਮੁਕੱਦਮਾ ਬਣਾਉਣ ਲਈ ਮਨਘੜਤ ਕਹਾਣੀ ਤਿਆਰ ਕਰਨੀ ਜ਼ਰੂਰੀ ਸੀ।

ਮੈਂ ਬੁੱਢੇ ਨੂੰ ਕਿਹਾ — ਬੜੇ ਮੀਆਂ ਬੜੇ ਸ਼ਰਮ ਦੀ ਗੱਲ ਹੈ ਕਿ ਤੂੰ ਬੁਢਾਪੇ ਵਿਚ ਆਪਣਾ ਈਮਾਨ ਖ਼ਰਾਬ ਕੀਤਾ, ਤੇ ਹੁਣ ਜਾਂਦੇ ਜਾਂਦੇ ਦਾਮਾਦ ਨੂੰ ਜੇਲ੍ਹ ਵੀ ਭੇਜਣਾ ਚਾਹੁੰਦਾ ਏਂ। ਅੱਲਾ ਨੂੰ ਕੀ ਮੂੰਹ ਵਿਖਾਲੇਂਗਾ ? ਬੁੱਢਾ ਉੱਚੀ ਉੱਚੀ ਰੋਣ ਲੱਗਾ। ਪਿੰਡ ਵਾਲੇ ਉਹਦੀ ਜਾਣ ਪਛਾਣ ਵਾਲੇ ਤੇ ਭਰਾ ਬਰਾਦਰੀ ਸਾਰੇ ਉਸ ਨੂੰ ਲਾਹਨਤ ਮਲਾਮਤ ਕਰ ਰਹੇ ਸਨ, ਤੇ ਉਹ ਬੇਵਸੀ ਵਿਚਰੋਂ ਰਿਹਾ ਸੀ। ਕੁੜੀ ਤੇ ਜੁਆਈ ਵੀ ਰੋ ਰਹੇ ਸਨ। ਉਹਨਾਂ ਦੀਆਂ ਅੱਖਾਂ ਵਿਚ ਹਸਰਤ ਸੀ, ਬੇਵਸੀ ਸੀ। ਤੁਰੰਤ ਹੀ ਸਭ ਨੂੰ ਪਤਾ ਲੱਗ ਗਿਆ ਕਿ ਇਹ ਜੋ ਕੁਝ ਹੋਇਆ ਹੈ, ਥਾਣੇਦਾਰ ਤੇ ਜ਼ੈਲਦਾਰ ਸਾਹਿਬ ਦੀ ਸ਼ਰਾਰਤ ਹੈ।

ਥਾਣੇਦਾਰ ਨੇ ਰੰਗ ਬਦਲਦਾ ਦੇਖਿਆ, ਤਾਂ ਉਠ ਖੜਾ ਹੋਇਆ ਕਹਿਣ ਲਗਾ — ਅੱਛਾ ਬੇਟਾ, ਤੂੰ ਮੇਰੇ ਨਾਲ ਆ ਜਾ।

ਮੈਂ ਕਿਹਾ — ਇਹ ਕੀ ? ਕੀ ਤੁਸੀਂ ਇਹਨੂੰ ਗ੍ਰਿਫ਼ਤਾਰ ਕਰੋਗੇ ? ਬੋਲਿਆ — ਕਾਨੂੰਨ ਇਹੋ ਕਹਿੰਦਾ ਹੈ। ਮੈਂ ਜਲ ਕੇ ਕਿਹਾ — ਤੁਹਾਡੀ ਕਾਨੂੰਨ ਵੀ ਖ਼ੂਬ ਹੈ। ਉਹ ਫ਼ੌਜੀ, ਜੋ ਕੈਂਪ ਦੇ ਪਹਿਰੇਦਾਰ ਹਨ, ਕੈਂਪ ਛਡ ਕੇ ਚਲੇ ਜਾਂਦੇ ਹਨ, ਬਿਨਾ ਆਗਿਆ ਪਬਲਿਕ ਕੰਮ ਵਾਸਤੇ ਟਰੱਕ ਲੈ ਜਾਂਦੇ ਹਨ, ਦੋ ਸੌ ਰੁਪਏ ਰਿਸ਼ਵਤ ਲੈਂਦੇ ਹਨ, ਕਾਨੂੰਨ ਉਹਨਾਂ ਨੂੰ ਮੁਜਰਮ ਨਹੀਂ ਮੰਨਦਾ, ਮੁਜਰਮ ਉਹ ਹੈ ਜੋ ਆਪਣੀ ਪਤਨੀ ਨੂੰ ਸੌਹਰੇ ਘਰੋਂ ਲਿਆਇਆ ? ਤੁਸੀਂ ਪੋਲੀਸ ਅਫ਼ਸਰ ਕੁੜੀ ਦੇ ਪਿਤਾ ਨੂੰ ਮਜਬੂਰ ਕਰਕੇ ਗ਼ਲਤ ਰੀਪੋਰਟ ਕਰਾਂਦੇ ਹੋ ਕਿ ਉਹਨਾਂ ਨੇ ਗੋਲੀ ਚਲਾਈ, ਤੇ ਲੜੇ। ਉਹ ਜਿਹੜੇ ਹਮਲਾ ਕਰਨ ਆਏ ਸਨ, ਉਹ, ਤੇ ਤੁਸੀਂ, ਮੁਜਰਮ ਨਹੀਂ ?

ਆਪਣੀ ਹਿਫ਼ਾਜ਼ਤ ਲਈ ਇਹਨੇ ਮਿਲਟਰੀ ਦੇ ਬੰਦੇ ਨਾਲ ਲਏ, ਤੇ ਆਪਣੇ ਅਫ਼ਸਰ ਤੋਂ ਲੁਕਾ ਕੇ ਜਿਨ੍ਹਾਂ ਨੇ ਇੰਨੀ ਵੱਡੀ ਜੁਰੱਤ ਕੀਤੀ, ਕਾਨੂੰਨ ਉਹਨਾਂ ਤੇ ਕੋਈ ਦੋਸ਼ ਨਹੀਂ ਦਿੰਦਾ ? ਕਿਰਾਏ ਤੇ ਲੈਣ ਵਾਲਾ ਵੀ ਮੁਜਰਮ ਹੈ। ਚੰਗਾ, ਲੈ ਜਾਓ, ਮੈਂ ਵੀ ਦੇਖਾਂਗੀ ਤੁਸੀਂ ਕਿਦਾਂ ਮੁਕੱਦਮਾ ਬਣਾਉਂਦੇ ਹੋ ?

ਬਾਪ ਦੇ ਹੰਝੂ ਦੱਸ ਚੁੱਕੇ ਸਨ ਕਿ ਕਿਸ ਦੁਖ ਵਿਚ ਉਹ ਜ਼ਿੰਦਗੀ ਗੁਜ਼ਾਰ ਰਿਹਾ ਹੈ। ਤਕਰੀਬਨ ਪੰਜਾਹ ਆਦਮੀ ਇਸ ਪਿੰਡ ਦੇ ਜਾਨ ਜਾਣ ਦੇ ਡਰੋਂ ਉਪਰੋਂ ਉਪਰੋਂ ਹਿੰਦੂ ਬਣ ਕੇ ਰਹਿ ਰਹੇ ਸਨ। ਇਹਨਾਂ ਦੀ ਦੋ ਦਿਨਾਂ ਵਿਚ ਫ਼ਰਿਸ਼ਤ ਪ੍ਰਾਪਤ ਕਰਕੇ ਮਿਸਟਰ ਬਟਨ ਐਸ. ਪੀ. ਦੁਆਰਾ ਸਾਰਿਆਂ ਨੂੰ ਕਢ ਕੇ ਮੈਂ ਕੈਂਪ ਪਹੁੰਚਾ ਦਿਤਾ। ਜਾਣੀ ਮੁਦਈ ਆਪਣੇ ਖ਼ਾਨਦਾਨ ਸਮੇਤ ਕੈਂਪ ਵਿਚ ਆ ਗਿਆ ਸੀ। ਉਹਦੇ ਵਲੋਂ ਇਕ ਦਰਖ਼ਾਸਤ ਵੀ ਦੁਆ ਦਿਤੀ ਗਈ ਕਿ ਉਹ ਰੀਪੋਰਟ ਮੈਥੋਂ ਮਜਬੂਰ ਕਰਕੇ ਲਿਖਾਈ ਗਈ ਸੀ, ਤੇ ਮੈਂ ਆਪਣੇ ਜਵਾਈ ਉਪਰ ਜੋ ਦੋਸ਼ ਲਾਇਆ, ਉਹ ਗ਼ਲਤ ਸੀ।

ਪਰ ਮੁੰਡੇ ਨੂੰ ਥਾਣੇਦਾਰ ਸਾਹਿਬ ਨੇ ਜੇਲ੍ਹ ਪਹੁੰਚਾ ਦਿਤਾ। ਮੈਂ ਇਕ ਵਡੇ ਅਫ਼ਸਰ ਨੂੰ ਕਿਹਾ ਕਿ ਕਿਸੇ ਤਰ੍ਹਾਂ ਹੁਣ ਮਾਮਲਾ ਖ਼ਤਮ ਕਰਵਾ ਦਿਉ। ਉਹਨਾਂ ਨੇ ਵਾਇਦਾ ਕੀਤਾ ਕਿ ਹੁਣ ਜਦੋਂ ਮੇਰੇ ਅੱਗੇ ਇਹ ਮਾਮਲਾ ਪੇਸ਼ ਹੋਇਆ, ਤਾਂ ਖ਼ਤਮ ਕਰਾ ਦੇਵਾਂਗਾ। ਪਰ ਥਾਣੇਦਾਰ ਨੇ ਜ਼ਿਦ ਫੜ ਲਈ, ਤੇ ਇਕ ਮਹੀਨਾ ਕਾਗਜ਼ਾਤ ਹੀ ਆਪਣੇ ਕੋਲ ਦੱਬ ਛੱਡੇ। ਉੱਪਰ ਭੇਜੇ ਹੀ ਨਾ। ਮੁਲਜ਼ਮ ਦੇ ਰਿਸ਼ਤੇਦਾਰ ਤੇ ਉਹਦੀ ਪਤਨੀ ਦਿਨ ਰਾਤ ਮੇਰੀ ਜਾਣ ਨੂੰ ਰੋਣ ਕਿ ਇਹ ਸਾਰਾ ਕੁਝ ਤੁਹਾਡੇ ਭਰੋਸੇ ਤੇ ਹੀ ਹੋਇਆ ਹੈ। ਤੁਸੀਂ ਹੁਣ ਸਾਡੀ ਖ਼ਬਰ ਨਹੀਂ ਲੈਂਦੇ। ਉਹਨਾਂ ਨੂੰ ਕੀ ਪਤਾ ਕਿ ਮੈਂ ਕਿੰਨੀ ਕੋਸ਼ਿਸ਼ ਕਰ ਰਹੀ ਸੀ। ਪਰ ਚਲਾਕ ਸਬ ਇਨਸਪੈਕਟਰ ਜਿੱਤ ਗਿਆ, ਤੇ ਮੈਂ ਹਾਰ ਗਈ। ਥੱਕ ਕੇ ਉਹ ਸਾਰੇ ਲੋਕ ਪਾਕਿਸਤਾਨ ਚਲੇ ਗਏ, ਤੇ ਜਾਂਦੇ ਜਾਂਦੇ ਕਹਿ ਗਏ, ਕਿ ਇਹਨੂੰ ਭੁਲਣਾ ਨਹੀਂ। ਫੇਰ ਇਕ ਦਿਨ ਖ਼ਬਰ ਆਈ ਕਿ ਥਾਣੇਦਾਰ ਨੂੰ ਕਿਸੇ ਨੇ ਗੋਲੀ ਮਾਰ ਦਿਤੀ। ਕੁਝ ਦੇਰ ਪਿਛੋਂ ਦੋ ਢਾਈ ਮਹੀਨੇ ਜੇਲ੍ਹ ਕੱਟ ਕੇ ਮੁੰਡਾ ਵੀ ਪਾਕਿਸਤਾਨ ਚਲਾ ਗਿਆ। ਪਰ ਮਿਲਟਰੀ ਤੋਂ ਕੋਈ ਪੁੱਛ ਗਿੱਛ ਨਾ ਹੋਈ। ਲੋਕ ਉਵੇਂ ਹੀ ਟਰੱਕ ਕਿਰਾਏ ਤੇ ਲੈਂਦੇ ਰਹੇ।

ਪਹਾੜ ਗੰਜ ਦੇ ਜੌਹਰੀਆਂ ਦਾ ਇਕ ਨੈਸ਼ਨਲਿਸਟ ਸਾਹਿਬਜ਼ਾਦਾ, ਜੋ ਜਾਮੀਆ ਦਾ ਵਿਦਿਆਰਥੀ ਵੀ ਰਿਹਾ ਸੀ ਪਾਕਿਸਤਾਨ ਤੋਂ ਵਾਪਸ ਆਇਆ। ਕੈਂਪ ਵਿਚ ਉਹ ਮੁੰਡਿਆਂ ਨਾਲ ਆਇਆ, ਤੇ ਦੱਸਿਆ, ਕਿ ਇਸ ਇਰਾਦੇ ਨਾਲ ਆਇਆ ਹਾਂ ਕਿ ਜੇ ਕੋਈ ਬਚੀ ਖੁਚੀ ਚੀਜ਼ ਲਭ ਜਾਵੇ, ਤਾਂ ਹਾਸਲ ਕਰ ਲਵਾਂ। ਉਹਨਾਂ ਦੇ ਮਕਾਨ ਤੇ ਰਫੀਊਜੀਆਂ ਦਾ ਕਬਜ਼ਾ ਸੀ। ਜਵਾਹਰਾਤ ਤੇ ਗਹਿਣੇ ਸਾਰੇ ਲੁੱਟੇ ਜਾ ਚੁਕੇ ਸੀ। ਕੇਵਲ ਇਕ ਕੰਧ ਦੇ ਚੋਰ-ਘੁਰਨੇ ਵਿਚ ਮਾਲ ਬਾਕੀ ਸੀ, ਜਿਸ ਨੂੰ ਉਹ ਕਿਸੇ ਤਰ੍ਹਾਂ ਕੱਢਣਾ ਚਾਹੁੰਦਾ ਸੀ। ਇਹ ਦਲੇਰ ਮੁੰਡਾ ਖੱਦਰ ਦਾ ਕੁਰਤਾ ਪਜਾਮਾ ਪਾਈ, ਜ਼ੀਨ ਦਾ ਥੈਲਾ ਲਟਕਾਈ ਪਹਾੜ ਗੰਜ ਤੇ ਕਰੋਲ ਬਾਗ ਤਕ ਦਾ ਚੱਕਰ ਮਾਰ ਆਉਂਦਾ। ਉਸ ਨੇ ਕੁਝ ਚੀਜ਼ਾਂ ਆਪਣੀ ਭੈਣ ਲਈ ਆਪਣੇ ਹੱਥੀਂ ਬਣਾਈਆਂ

ਸਨ, ਤੇ ਉਹ ਵੀ ਕਿਤੇ ਦੱਬੀਆਂ ਹੋਈਆਂ ਸਨ । ਉਹਨਾਂ ਦਾ ਇਸ ਨੂੰ ਬਹੁਤ ਫ਼ਿਕਰ ਸੀ । ਕਹਿੰਦਾ ਸੀ ਕਿ ਨੱਸਣ ਵੇਲੇ ਕੀਮਤੀ ਚੀਜ਼ਾਂ ਦੀ ਪੋਟਲੀ ਵੀ ਸੁੱਟਣੀ ਪਈ ਤੇ ਦੋ ਭੈਣਾਂ ਵੀ ਜ਼ਬਰਦਸਤੀ ਖੋਹ ਲਈਆਂ ਗਈਆਂ, ਜਿਨ੍ਹਾਂ ਵਿਚੋਂ ਇਕ ਸੁਭੱਦਰਾ ਦੇ ਜਤਨਾਂ ਨਾਲ ਦੂਜੇ ਹੀ ਦਿਨ ਬਰਾਮਦ ਹੋ ਗਈ, ਤੇ ਦੂਜੀ ਗ਼ੈਰਤਦਾਰ ਕੁੜੀ ਨੂੰ ਜਦੋਂ ਸਿੱਖ ਬਣਾਇਆ ਜਾਣ ਲੱਗਾ, ਤਾਂ ਉਹਨੇ ਚੁਲ੍ਹੇ ਜਾਂ ਕੜਾਹੇ ਵਿਚ ਸਿਰ ਦੇ ਕੇ ਜਾਨ ਦੇ ਦਿਤੀ ।

ਸ਼ਹਿਰ ਦੀਆਂ ਗਲੀਆਂ ਵਿਚ ਪਨਸਾਰੀਆਂ ਤੇ ਪਾਨ ਵਾਲਿਆਂ ਦੇ ਕੋਲੋਂ ਉਸ ਨੇ ਆਪਣੇ ਕੀਮਤੀ ਨਕਸ਼ੇ ਖ਼ਰੀਦੇ । ਭੈਣ ਦੇ ਕੀਮਤੀ ਗਹਿਣੇ ਤਾਂ ਹਨੇਰੇ ਵਿਚ ਕੱਢ ਲਿਆਇਆ, ਪਰ ਇਹਨਾਂ ਸਾਰੀਆਂ ਚੀਜ਼ਾਂ ਨੂੰ ਲੈ ਕੇ ਹਵਾਈ ਅੱਡੇ ਤੀਕ ਪਹੁੰਚਣ ਦੀ ਹਿੰਮਤ ਉਸ ਦੀ ਨਹੀਂ ਸੀ, ਤੇ ਇਹਦੇ ਲਈ ਉਹਨੂੰ ਮਦਦ ਦੀ ਲੋੜ ਸੀ ।

ਮੈਂ ਪੁਛਿਆ — ਜਦ ਤੈਨੂੰ ਦਿੱਲੀ ਨਾਲ ਐਨੀ ਮੁਹੱਬਤ ਹੈ, ਤਾਂ ਹਾਲਾਤ ਦਰੁਸਤ ਹੋਣ ਤੇ ਫੇਰ ਆ ਜਾਵੇਂਗਾ ?

ਉਸ ਨੇ ਨਿਰਾਸ਼ਾ ਵਿਚ ਸਿਰ ਹਿਲਾਇਆ । 1857 ਵਿਚ ਵੀ ਮੇਰੇ ਬਜ਼ੁਰਗ ਇਸੇ ਖ਼ੂਨੀ ਦਰਵਾਜ਼ੇ ਤੇ ਫ਼ਾਂਸੀ ਪਾ ਕੇ ਲਟਕ ਚੁਕੇ ਹਨ । ਐਤਕਾਂ ਫੇਰ ਮੇਰੇ ਖ਼ਾਨਦਾਨ ਦੇ ਦਸ ਬਾਰ੍ਹਾਂ ਬੰਦੇ ਤਹਿ ਤੇਗ਼ ਹੋਏ । ਇਸ ਲਈ ਅਜੇ ਤਾਂ ਦਿੱਲੀ ਆਉਣ ਦੀ ਹਿੰਮਤ ਨਹੀਂ ਪੈਂਦੀ । ਸਾਰੀਆਂ ਮੁਸੀਬਤਾਂ ਚੇਤੇ ਹਨ । ਉਹ ਤਾਂ ਸੁਖ ਸਮਝੋ ਕਿ ਕੁਝ ਹੀਰਿਆਂ ਦੀਆਂ ਨਿੱਕੀਆਂ ਨਿੱਕੀਆਂ ਪੁੜੀਆਂ ਮੈਂ ਆਪਣੀ ਜੇਬ ਵਿਚ ਪਾ ਲਈਆਂ ਸਨ, ਨਹੀਂ ਤਾਂ ਭੁੱਖੇ ਮਰਨ ਦੀ ਨੌਬਤ ਆ ਜਾਂਦੀ । ਉਹ ਬਚ ਗਈਆਂ, ਤੇ ਹੁਣ ਸਾਰੇ ਟੱਬਰ ਦਾ ਨਿਰਭਰ ਉਹਨਾਂ ਤੇ ਹੀ ਹੈ । ਤੁਸੀਂ ਦੇਖਣਾ ਕਿ ਉਹਨਾਂ ਨਾਲ ਇਕ ਸੈੱਟ ਬਣਾ ਕੇ ਇੰਨਾ ਕੁ ਕਮਾ ਲਵਾਂਗਾ ਕਿ ਦੁਕਾਨ ਖੋਲ੍ਹ ਲਵਾਂਗਾ । ਇਉਂ ਹੀ ਹੋਇਆ । ਮੈਂ ਸੁਣਿਆ ਕਿ ਉਸ ਮਿਹਨਤੀ ਹੁਨਰਮੰਦ, ਤੇ ਆਰਟਿਸਟ ਖ਼ਾਨਦਾਨ ਨੇ ਆਪਣੀ ਦੁਨੀਆ ਕਰਾਚੀ ਵਿਚ ਆਪ ਉਸਾਰ ਲਈ ।

ਇਹਨਾਂ ਹੀ ਦਿਨਾਂ ਵਿਚ ਇਕ ਹੋਰ ਸਮੱਸਿਆ ਪੈਦਾ ਹੋ ਗਈ । ਦਿੱਲੀ ਦੇ ਜੌਹਰੀ, ਰਾਈਂ, ਤੇ ਆਮ ਲੋਕ ਪਹਿਲਾਂ ਮਰ ਮਰਾ ਕੇ ਪਾਕਿਸਤਾਨ ਪੁਜ ਚੁਕੇ ਸੀ, ਹੁਣ ਚਾਂਦੀ ਵਾਲੇ ਨਿਆਰੀਏ ਆਦਿ ਵੀ ਉੱਠ ਉੱਠ ਕੇ ਪਾਕਿਸਤਾਨ ਜਾਣ ਵਾਸਤੇ ਕੈਂਪ ਆਉਣ ਲਗੇ । ਹਰ ਟਰੇਨ ਵਿਚ ਇਹਨਾਂ ਦੀ ਇਕ ਭਾਰੀ ਗਿਣਤੀ ਤੁਰ ਜਾਂਦੀ । ਦਿੱਲੀ ਦੇ ਵਪਾਰੀ ਪ੍ਰੇਸ਼ਾਨ ਸਨ । ਜ਼ਰਦੋਜ਼ੀ ਵਾਲੇ, ਕਾਮਦਾਨੀ ਸਾਜ਼ ਵੀ ਜਾ ਰਹੇ ਸੀ । ਵਪਾਰੀਆਂ ਨੇ ਗੌਰਮਿੰਟ ਤਕ ਗੱਲ ਪਹੁੰਚਾਈ, ਕਿ ਜੇ ਇਹ ਸਾਰੇ ਚਲੇ ਗਏ ਤਾਂ ਦਿੱਲੀ ਦੀ ਮਸ਼ਹੂਰ ਸਨਅਤ ਤੇ ਕਾਰੋਬਾਰ ਖ਼ਤਮ ਹੋ ਜਾਵੇਗਾ । ਇਹਨਾਂ ਨੂੰ ਜਿਵੇਂ ਹੋਵੇ ਰੋਕਿਆ ਜਾਵੇ ।

ਦਿੱਲੀ ਦਾ ਇਕ ਵਪਾਰੀ ਮੇਰੇ ਕੋਲ ਆਇਆ ਤੇ ਦੱਸਿਆ ਕਿ ਇਕ ਮੁਸਲਮਾਨ ਦੋਸਤ ਨੇ ਦੋ ਸੌ ਰੁਪਏ ਮੈਨੂੰ ਭੇਜੇ ਹਨ ਕਿ ਮੁਸਲਮ ਕੈਂਪ ਵਿਚ ਖ਼ਰਚ ਕਰਾਂ । ਤੁਸੀਂ ਦੱਸੋ ਕਿਹਨੂੰ ਦੇਵਾਂ ? ਮੈਂ ਡਾਕਟਰ ਜ਼ਾਕਿਰ ਹੁਸੈਨ ਦਾ ਪਤਾ ਦੇ ਦਿਤਾ, ਕਿ

ਉਹਨਾਂ ਨੂੰ ਭੇਜ ਦਿਓ।

ਵਪਾਰੀ ਬੜੇ ਫ਼ਿਕਰਮੰਦ ਸਨ ਕਿ ਹੁਣ ਉਹਨਾਂ ਲਈ ਗਹਿਣੇ ਕੌਣ ਘੜੇਗਾ ? ਕਿਵੇਂ ਬਣਨਗੇ। ਨਗੀਨੇ ਜੜਨ ਵਾਲੇ, ਸੋਨਾ ਧੋਣ ਵਾਲੇ, ਨਫ਼ੀਸ, ਨਾਜ਼ਕ ਗਹਿਣੇ ਤਿਆਰ ਕਰਨ ਵਾਲੇ ਸਾਰੇ ਮੁਸਲਮਾਨ ਸਨ। ਉਹ ਬਣਾਉਂਦੇ, ਤੇ ਅਸੀਂ ਵੇਚਦੇ। ਸਦੀਆਂ ਤੋਂ ਇਵੇਂ ਈ ਚਲ ਰਿਹਾ ਸੀ। ਚਾਂਦੀ ਦੇ ਕਾਰੀਗਰ ਵੀ ਮੁਸਲਮਾਨ ਸਨ। ਚੰਗੇ ਦਰਜ਼ੀ ਵੀ ਉਹੀ ਸਨ। ਜ਼ਰਦੋਜ਼ੀ (ਰੇਸ਼ਮੀ ਕਢਾਈ) ਤੇ ਕਾਮਦਾਨੀ, ਗੋਟਾ ਕਿਨਾਰੀ ਵੀ ਉਹਨਾਂ ਦਾ ਹੀ ਹੁਨਰ ਸੀ। ਹੁਣ ਅਸੀਂ ਸਾਰੇ ਹਿੰਦੋਸਤਾਨ ਨੂੰ ਮਾਲ ਸਪਲਾਈ ਕਰਾਂਗੇ। ਕਹਿੰਦੇ ਸਨ ਕਿ ਮੈਂ ਬੜੀ ਮੁਸ਼ਕਲ ਨਾਲ ਆਪਣੇ ਕੁਝ ਕਾਰੀਗਰਾਂ ਨੂੰ ਰੋਕਿਆ ਹੈ, ਪਰ ਉਹ ਵੀ ਦੌੜਨ ਲਈ ਰੋਜ਼ ਖੰਭ ਫਟਕਦੇ ਹਨ।

ਦਿੱਲੀ ਦਾ ਕਾਰੋਬਾਰੀ ਤਬਕਾ ਗੌਰਮਿੰਟ ਨੂੰ ਵੀ ਪਰੇਸ਼ਾਨ ਕਰ ਰਿਹਾ ਸੀ ਕਿ ਕਿਸੇ ਤਰ੍ਹਾਂ ਇਹ ਆਫ਼ਤ ਘਟੇ। ਉਂਝ ਦੇਖਣ ਵਿਚ ਤਾਂ ਸਾਧਾਰਣ ਮੁਸਲਮਾਨ ਬੜੇ ਬੁੱਧੂ ਜਾਪਦੇ ਹਨ, ਪਰ ਉਸ ਸਮੇਂ ਇਹਨਾਂ ਦੇ ਜੌਹਰ ਦਿਸੇ। ਹੋਟਲ ਤੇ ਖਾਣ ਦੀਆਂ ਦੁਕਾਨਾਂ ਆਪਣੇ ਵਧੀਆ ਬਾਵਰਚੀਆਂ (ਰਸੋਈਆਂ) ਨੂੰ ਰੋ ਰਹੀਆਂ ਸਨ। ਲੋਕ ਕਹਿੰਦੇ ਸਨ ਕਿ ਡਰਾਈਵਰ ਤੇ ਮਕੈਨਕ ਵੀ ਉਹਨਾਂ ਵਿਚੋਂ ਹੀ ਬਹੁਤੇ ਸਨ।

ਮੈਂ ਪਹਿਲਾਂ ਹੀ ਕਹਿ ਚੁਕੀ ਹਾਂ ਕਿ ਗਾਂਧੀ ਜੀ ਦੇ ਚੇਲਿਆਂ ਤੋਂ ਬਿਨਾਂ ਲੋਕਲ ਕਾਂਗਰਸੀਆਂ ਵਿਚੋਂ ਕੋਈ ਵੀ ਇਸ ਕੈਂਪ ਵਿਚ ਨਹੀਂ ਸੀ ਆਉਂਦਾ। ਇਸ ਲਈ ਮੈਂ ਕਿਸੇ ਨੂੰ ਨਾ ਮਿਲ ਸਕੀ। ਪਰ ਹੁਣ ਇੱਕਾ ਦੁੱਕਾ ਲੋਕ ਨਜ਼ਰ ਆਉਣ ਲਗ ਪਏ ਸਨ। ਇਕ ਦੋ ਵਾਰੀ ਪ੍ਰਾਵੇਂਸ਼ੀਅਲ ਕਾਂਗਰਸ ਕਮੇਟੀ ਦੇ ਮੈਂਬਰ ਵੀ ਆਏ।

ਦਸੰਬਰ 1947 ਤਕ ਲਗਾਤਾਰ ਕੈਂਪ ਵਿਚ ਕੰਮ ਕਰਨ ਬਾਅਦ ਜਦ ਦੇਖਿਆ ਕਿ ਆਉਣ ਵਾਲਿਆਂ ਦਾ ਤਾਂਤਾ ਕਿਸੇ ਤਰ੍ਹਾਂ ਟੁੱਟਦਾ ਹੀ ਨਹੀਂ, ਤਾਂ ਅਸੀਂ ਸਾਰੇ ਪਰੇਸ਼ਾਨ ਹੋ ਗਏ। ਖ਼ੇਮਿਆਂ ਦੀ ਕਿੱਲਤ, ਸਰਦੀ ਦਾ ਕੜਾਕਾ, ਨਮੂਨੀਏ ਤੇ ਚੇਚਕ ਦੀ ਬਹੁਲਤਾ ਨੇ ਪਨਾਹਗੀਰਾਂ ਦੀ ਹਾਲਤ ਇੰਨੀ ਬੁਰੀ ਕਰ ਦਿਤੀ, ਕਿ ਹਸਪਤਾਲ ਵਿਚ ਕੋਈ ਗੁੰਜਾਇਸ਼ ਈ ਨਾ ਰਹੀ। ਪਰੇਸ਼ਾਨ ਹੋ ਕੇ ਮੈਂ ਇਕ ਦਿਨ ਡਾਕਟਰ ਜ਼ਾਕਿਰ ਹੁਸੈਨ ਕੋਲ ਓਖਲੇ ਗਈ, ਤੇ ਉਹਨਾਂ ਨੂੰ ਮੁਸੀਬਤਾਂ ਦੀ ਦਾਸਤਾਨ ਸੁਣਾਈ। ਉਹ ਵੀ ਪ੍ਰਭਾਵਤ ਹੋਏ, ਪਰ ਮੁਸੀਬਤ ਦਾ ਕੋਈ ਹੱਲ ਉਹਨਾਂ ਨੂੰ ਵੀ ਨਾ ਸੁੱਝਿਆ। ਆਉਣ ਵਾਲੇ ਹੁਣ ਮੁਸੀਬਤ ਮਾਰੇ, ਲੁੱਟੇ ਪੁੱਟੇ ਕਮਜ਼ੋਰ, ਮਰੀਜ਼ ਜਾਂ ਫੱਟੜ ਸਨ। ਚੰਗੇ ਭਲੇ ਆਪਣੇ ਘਰ ਛੱਡ ਕੇ, ਮਾਲ ਅਸਬਾਬ ਸਮੇਟ ਕੇ, ਜਾਂ ਵੇਚ ਕੇ ਆ ਰਹੇ ਸਨ। ਮਹੱਲੇ ਤੇ ਪਿੰਡ ਖਾਲੀ ਹੋਈ ਜਾ ਰਹੇ ਸਨ, ਤੇ ਵਾਪਸੀ ਦਾ ਨਾਂ ਲਵੋ, ਤਾਂ ਲੜਨ ਨੂੰ ਤਿਆਰ ਹੋ ਜਾਂਦੇ। ਡਾਕਟਰ ਸਾਹਿਬ ਨੇ ਕਿਹਾ — ਮੇਰਾ ਖ਼ਿਆਲ ਹੈ, ਤੁਸੀਂ ਹੁਣ ਕੈਂਪ ਜਾਣਾ ਘੱਟ ਕਰ ਦਿਉ ਤੇ ਉਹਨਾਂ ਨੂੰ ਸੁਖ ਦੇਣ ਲ਼ਈ ਬਹੁਤੀ ਤਕਲੀਫ਼ ਨਾ ਕਰੋ। ਇਹਦਾ ਕੋਈ ਫ਼ਾਇਦਾ ਨਹੀਂ। ਤਕਲੀਫ਼ਾਂ ਨਾਲ ਮਜਬੂਰ ਹੋ ਕੇ ਜੇ ਉਹ ਘਰਾਂ ਨੂੰ ਪਰਤ ਜਾਣ, ਤਾਂ ਇਹ ਉਹਨਾਂ ਦੀ ਸਭ ਤੋਂ ਵੱਡੀ ਇਮਦਾਦ ਹੋਵੇਗੀ।

ਵੱਡੇ ਭਾਈ ਰਫੀ ਅਹਿਮਦ ਕਿਦਵਾਈ ਸਾਹਿਬ ਨਾਲ ਗੱਲ ਹੋਈ, ਉਹਨਾਂ ਨੇ ਵੀ ਕਿਹਾ — ਨਹੀਂ ਦੇਖਿਆ ਜਾਂਦਾ, ਤਾਂ ਨਾ ਜਾਹ ! ਆਖ਼ਰ ਉਹ ਆ ਕਿਉਂ ਰਹੇ ਹਨ ? ਹਕੂਮਤ ਉਹਨਾਂ ਨੂੰ ਰੋਕਦੀ ਹੈ, ਤੁਸੀਂ ਸਾਰੇ ਵਾਪਸ ਘੱਲ ਰਹੇ ਹੋ, ਫੇਰ ਤੁਰੇ ਆਉਂਦੇ ਹਨ, ਤਾਂ ਤਕਲੀਫ ਝੱਲਣ ਨੂੰ ਆਪਣਾ ਹੀ ਦਿਲ ਕਰਦਾ ਹੋਣੈਂ, ਤਾਂ ਹੀ ਤੁਰੇ ਆਉਂਦੇ ਹਨ ।

ਪਰ ਮੈਂ ਜਾਣਦੀ ਸੀ, ਕਿ ਆਰਥਕ ਬਾਈਕਾਟ ਨੇ ਉਹਨਾਂ ਦੀ ਜ਼ਿੰਦਗੀ ਅਜੀਰਨ ਕਰ ਦਿਤੀ ਹੈ, ਤੇ ਇਸੇ ਕਰਕੇ ਉਹ ਦੌੜ ਰਹੇ ਹਨ । ਇਸੇ ਲਈ ਮੈਨੂੰ ਹਮਦਰਦੀ ਸੀ । ਮਹਾਤਮਾ ਜੀ ਨੂੰ ਵੀ ਸਾਰਾ ਹਾਲ ਦਸਿਆ । ਹੈਲਥ ਮਨਿਸਟਰ ਤਕ ਖਬਰ ਦਿਤੀ । ਦਵਾਈਆਂ ਤੇ ਪਲੰਘਾਂ ਲਈ ਡਾਕਟਰਾਂ ਤੋਂ ਲਿਖਾਇਆ ਤੇ ਕੁਝ ਨਾ ਕੁਝ ਪੂਰਾ ਹੋ ਗਿਆ । ਘੱਟੋ ਘੱਟ ਇਲਾਜ ਦਾ ਬੰਦੋਬਸਤ ਹੋ ਗਿਆ ।

ਇਕ ਦਿਨ ਸ਼ਹਿਰੋਂ ਤਿੰਨ ਜਣੇ ਆਏ । ਮੈਂ ਉਹਨਾਂ ਵਿਚੋਂ ਕਿਸੇ ਨੂੰ ਨਹੀਂ ਜਾਣਦੀ ਸੀ, ਪਰ ਇਕ ਬੰਦੇ ਦੇ ਨਾਮ ਅੱਗੇ "ਆਫ ਬਰਲਿਨ" ਦੇਖ ਕੇ ਮੈਨੂੰ ਚੇਤਾ ਆ ਗਿਆ ਕਿ ਇਹਦੀ ਆਵਾਜ਼ ਤੋਂ ਤਾਂ ਕਰੀਬ ਕਰੀਬ ਸਾਰੀ ਦੁਨੀਆ ਜਾਣੂੰ ਹੈ । ਦੂਜਾ ਇਕ ਦਰਗਾਹ ਦਾ ਉਮੀਦਵਾਰ ਸੱਜਾਦਾ ਸੀ ਤੇ ਤੀਜਾ ਸੌਦਾਗਰ । ਇਹਨਾਂ ਨੇ ਆਉਂਦਿਆਂ ਹੀ ਸਾਨੂੰ ਸ਼ਹਿਰਾਂ ਤੇ ਪਿੰਡਾਂ ਦੇ ਪ੍ਰਤੀਨਿਧਾਂ ਨੂੰ ਸੱਦਣ ਲਈ ਕਿਹਾ । ਲੋਕ ਆਏ, ਅਤੇ ਤੇਹਾਂ ਨੇ ਬਹੁਤ ਭੌਂਡੇ ਤਰੀਕੇ ਨਾਲ ਉਹਨਾਂ ਨੂੰ ਸ਼ਹਿਰ ਪਰਤ ਜਾਣ ਲਈ ਰਜ਼ਾਮੰਦ ਕਰਨਾ ਚਾਹਿਆ ਇਕ ਵਿਗੜੀ ਤਬੀਅਤ ਵਾਲੇ ਹਕੀਮ ਜੀ ਜ਼ਰਾ ਤਿੱਖਾ ਬੋਲਣ ਲਗੇ, ਤਾਂ ਇਸ ਤੇ "ਆਫ ਬਰਲਿਨ" ਨੂੰ ਗੁੱਸਾ ਆ ਗਿਆ । ਉਹ ਗੁੱਸਾ ਕੋਈ ਸਾਧਾਰਣ ਨਹੀਂ ਸੀ । ਉਹਨੇ ਸਾਰੀ ਮੰਦ ਭਾਸ਼ਾ ਵਰਤ ਦਿਤੀ । ਜ਼ੋਰ ਜ਼ੋਰ ਨਾਲ ਮੇਜ਼ ਉੱਪਰ ਮੁੱਕੇ ਮਾਰੇ, ਤੇ ਖਿਝੇ ਹੋਏ ਉੱਠ ਕੇ ਚਲੇ ਗਏ । ਮਾਮਲਾ ਹੁਣ ਖਰਾਬ ਹੋ ਗਿਆ ।

ਉਹਨਾਂ ਹੀ ਦਿਨਾਂ ਵਿਚ ਇਕ ਦਿਨ ਪਾਕਿਸਤਾਨੀ ਹਾਈ ਕਮਿਸ਼ਨ ਆ ਗਿਆ । ਉਹ ਆਮ ਤੌਰ ਤੇ ਆਉਂਦੇ ਸਨ, ਤੇ ਮੇਰੇ ਨਾਲ ਕਈ ਵਾਰੀ ਮੁਲਾਕਾਤ ਵੀ ਹੋਈ ਸੀ । ਪਰ ਉਸ ਦਿਨ ਰੌਲਾ ਪਾਉਣ ਵਾਲਿਆਂ ਦੀ ਗੱਲਬਾਤ ਤੋਂ ਮੈਂ ਕੁਝ ਐਸੀ ਜਲੀ ਹੋਈ ਸੀ, ਤੇ ਉਹਨਾਂ ਦੇ ਪਰਚਾਰ ਨੇ ਕੁਝ ਅਜਿਹਾ ਖਰਾਬ ਵਾਤਾਵਰਨ ਉਤਪੰਨ ਕਰ ਦਿਤਾ ਸੀ ਕਿ ਹਸਪਤਾਲ ਦੇ ਸਟਾਫ, ਤੇ ਉਹਨਾਂ ਦੇ ਚੇਲਿਆਂ ਦੇ ਹੁੰਦਿਆਂ ਮੈਂ ਸਵਾਲ ਕੀਤਾ, ਕਿ ਮਿਹਰਬਾਨੀ ਕਰਕੇ ਇਕ ਮਾਮਲਾ ਸਾਫ ਕਰ ਦਿਉ — ਕੀ ਇਹ ਕੈਂਪ ਪਾਕਿਸਤਾਨ ਵਲੋਂ ਹੈ ? ਰਾਸ਼ਨ, ਤੰਬੂ, ਤੇ ਕੰਬਲ ਪਾਕਿਸਤਾਨ ਵਲੋਂ ਵੰਡੇ ਜਾ ਰਹੇ ਹਨ ? ਇਹ ਸਾਰਾ ਸਟਾਫ ਉਥੋਂ ਤਨਖਾਹ ਲੈਂਦਾ ਹੈ ? ਹਰ ਗੱਲ ਦਾ ਉੱਤਰ ਉਹਨਾਂ ਨੇ ਨਾਂਹ ਵਿਚ ਦਿਤਾ, ਤੇ ਕਿਹਾ ਕਿ ਸਾਡਾ ਕੋਈ ਸੰਬੰਧ ਇਸ ਕੈਂਪ ਦੀ ਆਰਥਕਤਾ ਨਾਲ ਨਹੀਂ ਹੈ । ਇਸ ਕੈਂਪ ਵਿਚ ਵੀ ਇਹੋ ਗੱਲ ਸੀ । ਸਾਰਾ ਪ੍ਰਬੰਧ ਹਿੰਦੁਸਤਾਨੀ ਸਰਕਾਰ ਕਰਦੀ ਹੈ । ਹਾਂ, ਸਾਡੇ ਕਹਿਣ ਤੇ ਸਪੈਸ਼ਲ ਟ੍ਰੇਨ ਦਾ ਪ੍ਰਬੰਧ ਹੁੰਦਾ ਹੈ । ਰਵਾਨਗੀ ਤੇ ਹਿਫ਼ਾਜ਼ਤ ਦੀਆਂ ਸਹੂਲਤਾਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ, ਤੇ ਜਾਣ ਵਾਲਿਆਂ ਨੂੰ ਆਗਿਆ ਪੱਤਰ

ਸਾਡਾ ਦਫਤਰ ਦਿੰਦਾ ਹੈ। ਮੈਂ ਲੋਕਾਂ ਨੂੰ ਕਿਹਾ — ਸੁਣ ਲਓ ਆਪਣੇ ਪਰਚਾਰ ਦੀ ਸੱਚਾਈ। ਬੇਕਾਰ ਕਿਉਂ ਗ਼ਰੀਬਾਂ ਨੂੰ ਬਹਿਕਾ ਕੇ ਦੌੜਨ ਲਈ ਮਜਬੂਰ ਕਰਦੇ ਹੋ ?

ਉਧਰ ਕੈਂਪ ਦੇ ਬਾਹਰ ਡੋਗਰਿਆਂ ਨੇ ਅੱਤ ਚੁੱਕੀ ਹੋਈ ਸੀ। ਹਰ ਆਉਣ ਜਾਣ ਵਾਲੇ ਕੋਲੋਂ ਰੁਪਏ ਵਸੂਲ ਕਰਦੇ। ਦੋ ਚੌਂਹ ਰੁਪਿਆਂ ਨਾਲ ਲੋਕਾਂ ਨੇ ਥੋੜ੍ਹਾ ਥੋੜ੍ਹਾ ਸੌਦਾ ਲਿਆ ਕੇ ਵੇਚਣਾ ਸ਼ੁਰੂ ਕਰ ਦਿਤਾ ਸੀ। ਦੁਕਾਨਦਾਰਾਂ ਕੋਲੋਂ ਜਬਰਦਸਤੀ ਚੀਜ਼ਾਂ ਲੈ ਲੈਂਦੇ, ਤੇ ਪੈਸੇ ਨਾ ਦਿੰਦੇ।

ਇਸੇ ਤਰ੍ਹਾਂ ਦੀ ਇਕ ਸ਼ਿਕਾਇਤ ਲੈ ਕੇ ਇਕ ਦੁਕਾਨਦਾਰ ਮੇਰੇ ਕੋਲ ਆਇਆ। ਕਿਸ਼ਵਰ ਕੋਲ ਖੜੀ ਸੀ। ਮੈਂ ਕਿਹਾ — ਲੜਾਈ ਵਿਚ ਤਾਂ ਤੂੰ ਬਹੁਤ ਤੇਜ਼ ਏਂ, ਕਦੀ ਸਟਾਫ ਨਾਲ ਲੜਦੀ ਏਂ, ਕਦੀ ਕੈਂਪ ਕਮਾਂਡਰ ਨਾਲ, ਜ਼ਰਾ ਇਸ ਗ਼ਰੀਬ ਦੇ ਪੈਸੇ ਮਿਲਟਰੀ ਵਾਲਿਆਂ ਤੋਂ ਦੁਆ ਦੇਵੇਂ, ਤਾਂ ਜਾਣਾ। ਵਿਚਾਰਾ ਟਟਪੂੰਜੀਆ ਰੋ ਰਿਹਾ ਸੀ। ਵੀਹ ਆਨਿਆਂ ਦੀ ਮਾਚਸ ਸਿਗਰਟ ਲੈ ਕੇ ਉਹਨਾਂ ਨੇ ਪੀ ਲਈ ਸੀ। ਉਂਞ ਤਾਂ ਰੋਜ਼ ਹੀ ਉਹ ਲੋਕ ਥੋੜ੍ਹਾ ਬਹੁਤਾ ਲੈ ਲੈਂਦੇ ਸਨ, ਅੱਜ ਬਹੁਤਾ ਲੈ ਲਿਆ ਸੀ। ਤੇ ਉਹ ਬਰਦਾਸ਼ਤ ਨਾ ਕਰ ਸਕਿਆ।

ਕਿਸ਼ਵਰ ਗਈ, ਤੇ ਥੋੜ੍ਹੀ ਦੇਰ ਬਾਅਦ ਖੁਸ਼ ਖੁਸ਼ ਵਾਪਸ ਆਈ। ਉਹ ਹੌਲਦਾਰ ਨਾਲ ਲੜ ਕੇ ਆਈ ਸੀ। ਉਹਨੂੰ ਚੰਗੀ ਤਰ੍ਹਾਂ ਲਾਹਨਤਾਂ ਪਾ ਕੇ ਉਹਦੇ ਪੈਸੇ ਦੁਆਏ। ਹੌਲਦਾਰ ਨੇ ਦੇਖਿਆ — ਕੁੜੀ ਆਫਤ ਹੈ, ਕਿਤੇ ਅਫਸਰਾਂ ਨੂੰ ਖਬਰ ਨਾ ਕਰ ਦੇਵੇ। ਉਹਨੇ ਚੁੱਪ ਕਰਕੇ ਕੱਢ ਕੇ ਦੇ ਦਿਤੇ।

ਜਾਮੀਆ ਦੇ ਮੁੰਡੇ ਹੁਣ ਇਥੋਂ ਦੀ ਹਾਲਤ ਤੋਂ ਬਹੁਤ ਅੱਕ ਗਏ ਸਨ। ਇਹ ਸੇਵਾ, ਤੇ ਇਹ ਵਾਤਾਵਰਣ ਹੁਣ ਬਰਦਾਸ਼ਤ ਤੋਂ ਬਾਹਰ ਸੀ। ਪਰ ਉਹਨਾਂ ਵਿਚੋਂ ਕਈ ਅਖੀਰ ਤਕ ਡਟੇ ਰਹੇ। ਦੋ ਸ਼ਹਿਰ ਚਲੇ ਗਏ, ਕੁਝ ਨੇ ਪੜ੍ਹਾਈ ਸ਼ੁਰੂ ਕਰ ਦਿਤੀ।

ਸ਼ਹਿਰ ਵਾਲੇ ਦੋਵੇਂ ਮੁੰਡੇ ਸ਼ਮਸ ਤੇ ਕੈਸਰ ਕਿਸੇ ਕਿਸੇ ਦਿਨ ਕੈਂਪ ਆ ਜਾਂਦੇ। ਉਹਨਾਂ ਨੇ ਬੜੇ ਸੁਆਦ ਨਾਲ ਆਪਣੀਆਂ ਹਠਧਰਮੀਆਂ ਦੀ ਕਹਾਣੀ ਸੁਣਾਈ, ਤੇ ਕਿਹਾ ਕਿ ਕੈਂਪ ਦੇ ਕੰਮ ਤੋਂ ਤੁਸੀਂ ਵੀ ਅੱਕੇ ਹੋਏ ਹੋ, ਹੁਣ ਸ਼ਹਿਰ ਆ ਕੇ ਸਾਡੇ ਨਾਲ ਕੰਮ ਕਰੋ। ਓਧਰ ਸੁਭੱਦਰਾ ਦੱਤ (ਜੋ ਹੁਣ ਮਿਸਿਜ਼ ਜੋਸ਼ੀ ਹੈ) ਕਈ ਵਾਰ ਮੈਨੂੰ ਬੁਲਾ ਚੁੱਕੀ ਸੀ, ਕਿ ਹੁਣ ਅਸਲੀ ਕੰਮ ਤਾਂ ਸ਼ਹਿਰ ਵਿਚ ਹੈ। ਕੈਂਪ ਵਿਚੋਂ ਵਾਪਸ ਭੇਜਣਾ ਮੁਸ਼ਕਲ ਹੈ, ਮਹੱਲੇ ਵਿਚ ਰੋਕ ਲੈਣਾ ਸੌਖਾ। ਤੇ ਇਸ ਸਮੇਂ ਸਭ ਤੋਂ ਵੱਡੀ ਲੋੜ ਅਮਨ ਸਥਾਪਤ ਕਰਨ ਦੀ ਹੈ। ਇਸ ਤੋਂ ਬਿਨਾਂ ਨਾ ਕੈਂਪ ਬੰਦ ਹੋਵੇਗਾ, ਨਾ ਭਗਦੜ ਖਤਮ ਹੋਵੇਗੀ। ਤੇ ਫੇਰ ਮੈਂ ਵੀ ਇਹੋ ਮਨ ਬਣਾ ਲਿਆ ਕਿ ਹੁਣ ਸ਼ਹਿਰ ਚਲਣਾ ਚਾਹੀਦੇ।

ਸ਼ਮਸ ਤੇ ਕੈਸਰ ਨੇ ਜਿਸ ਮਕਾਨ ਵਿਚ ਡੇਰਾ ਲਾਇਆ ਸੀ ਉਹ ਰਹਿਮਾਨੀਆ ਸਕੂਲ ਦੀ ਖਾਲੀ ਬਿਲਡਿੰਗ ਸੀ। ਐਨਾ ਵੱਡਾ ਮਕਾਨ, ਜਿਸ ਵਿਚ ਦਰਜਨਾਂ ਕਮਰੇ ਸਨ, ਆਪਣੇ ਮੂੰਹੋਂ ਅਧਿਆਪਕਾਂ ਤੇ ਵਿਦਿਆਰਥੀਆਂ ਦੇ ਵੈਣ ਪਾ ਰਿਹਾ ਸੀ। ਪੜ੍ਹਨ ਵਾਲੇ ਤੇ ਪੜ੍ਹਾਉਣ ਵਾਲੇ ਸਾਰੇ ਪਾਕਿਸਤਾਨ ਚਲੇ ਗਏ, ਬਾਕੀ ਰਹਿ

ਗਿਆ ਨਾਮ ਅੱਲਾ ਦਾ ! ਹੁਣ ਸ਼ਮਸ਼ਾਨ ਜਾਪਦਾ ਸੀ, ਤੇ ਰਫੀਊਜੀ ਕਬਜ਼ੇ ਲਈ ਚੱਕਰ ਕੱਟਦੇ ਸਨ । ਪਰ ਇਹਨਾਂ ਦੋਹਾਂ ਮੁੰਡਿਆਂ ਨੇ ਹਿੰਮਤ ਤੇ ਦਲੇਰੀ ਨਾਲ ਆਪਣੇ ਦਿਨ ਤੇ ਰਾਤਾਂ ਉੱਥੇ ਕੱਟੀਆਂ । ਬੰਬ ਵੀ ਸੁੱਟਿਆ ਗਿਆ, ਤੇ ਦਿਨ ਭਰ ਸ਼ਰਨਾਰਥੀਆਂ ਦੇ ਟੋਲੇ ਅੰਦਰ ਵੜਨ ਦਾ ਵੀ ਜਤਨ ਕਰਦੇ ਰਹੇ । ਪਰ ਇਹ ਲੋਹੇ ਦੇ ਹੌਂਸਲੇ ਤੇ ਜਿਗਰੇ ਵਾਲੇ ਲੋਕ ਆਪਣੇ ਸ਼ੇਖ ਦੇ ਚੇਤੇ ਤੇ ਚੰਡੇ ਹੋਏ ਸਨ, ਭਲਾ ਨੱਸਦੇ ਸਨ ? ਉਵੇਂ ਹੀ ਡਟੇ ਰਹੇ । ਦਰਵਾਜ਼ਾ ਬੰਦ ਰਖਿਆ । ਚਾਹ ਪੀ ਪੀ ਕੇ ਭੁੱਖ ਮਾਰੀ, ਪਰ ਮਕਾਨ ਨਾ ਛਡਿਆ ।

ਜਾਮੀਆ ਦੇ ਫਾਊਂਡੇਸ਼ਨ ਡੇ ਵਾਲੇ ਦਿਨ ਜਿਹੜਾ ਜਲਸਾ ਹੋਇਆ ਸੀ, ਉਸ ਵਿਚ ਸ਼ਮਸ ਨੇ ਜਿਹੜੀ ਤਕਰੀਰ ਕੀਤੀ ਸੀ, ਉਸ ਤੋਂ ਮੈਨੂੰ ਅੰਦਾਜ਼ਾ ਹੋ ਗਿਆ ਸੀ, ਕਿ ਇਹਨਾਂ ਦੇ ਦਿਮਾਗ਼ ਵਿਚ ਕੋਈ ਨਵੀਂ ਉਥਲ ਪੁਥਲ ਮਚ ਰਹੀ ਹੈ । ਇਹ ਆਖਣਾ ਕਿ — "ਜਾਮੀਆ ਨੇ ਖਿੰਡੇ ਹੋਏ ਕੰਮ ਨੂੰ ਸਮੇਟ ਕੇ ਇਕੱਠਾ ਕੀਤਾ ਸੀ । ਹੁਣ ਫੇਰ ਸਮਾਂ ਆ ਗਿਆ ਹੈ ਕਿ ਇਹਨੂੰ ਫੈਲਾਇਆ ਜਾਵੇ — ਗਲੀਆਂ ਕੂਚਿਆਂ ਵਿਚ ਫੈਲਾਇਆ ਜਾਵੇ" — ਐਵੇਂ ਨਹੀਂ ਸੀ । ਕੋਈ ਸਕੀਮ ਦਿਮਾਗ ਵਿਚ ਚੱਕਰ ਲਾ ਰਹੀ ਸੀ । ਅਮਲ ਦੇ ਸ਼ੌਕੀਨ ਨੌਜਵਾਨ ਕੁਝ ਨਾ ਕੁਝ ਕਰਨਾ ਲੋੜਦੇ ਸਨ, ਤੇ ਉਹਨਾਂ ਦੇ ਸਾਥੀ ਮੰਜ਼ਲ ਦਾ ਪਤਾ ਨਾ ਹੋਣ ਤੇ ਵੀ ਸਾਥ ਦੇਣਾ ਚਾਹੁੰਦੇ ਸਨ ।

ਖ਼ੈਰ, ਇਹਨਾਂ ਦੀ ਹਿੰਮਤ ਦੇਖ ਕੇ ਇਕ ਦੋ ਸਾਥੀ ਹੋਰ ਵੀ ਆ ਗਏ । ਗਲੀਆਂ ਤੇ ਸੜਕਾਂ ਤੇ ਖੇਡਦੇ ਬੱਚਿਆਂ ਨੂੰ ਬੁਲਾ ਬੁਲਾ ਕੇ ਖੇਡਾਂ ਦੇ ਬਹਾਨੇ ਆਪਣਾ ਰੰਗ ਜਮਾਉਣ ਦਾ ਜਤਨ ਸ਼ੁਰੂ ਕਰ ਦਿਤਾ । ਜਾਮੀਆ ਦੇ ਇਖਲਾਸ ਅਹਿਮਦ ਸੱਦੀਕੀ ਸਕਾਊਟ ਮਾਸਟਰ ਵੀ ਪਹੁੰਚ ਗਏ । ਉਹ ਪੁਰਾਣੇ ਖਿਡਾਰੀ । ਚੁਟਕੀ ਵਿਚ ਬੱਚਿਆਂ ਨੂੰ ਫੁਸਲਾ ਲੈਣਾ ਉਹਨਾਂ ਦਾ ਪੁਰਾਣਾ ਕਰਤਬ ਸੀ । ਛੇਤੀ ਹੀ ਮਗਰ ਲਾ ਲਏ ਤੇ ਚੌਂਹ ਦਿਨਾਂ ਵਿਚ ਬੱਚਿਆਂ ਦੀ ਗਿਣਤੀ ਬਾਰਾਂ ਹੋ ਗਈ ।

ਮੈਂ ਜਦੋਂ ਪਹਿਲੇ ਦਿਨ ਗਈ ਤਾਂ ਬੱਚੇ ਖੇਡ ਰਹੇ ਸਨ । ਗੈਲਰੀ ਵਿਚ ਕੁਰਸੀ ਡਾਹੀ ਸਕਾਊਟ ਮਾਸਟਰ ਬੈਠਾ ਸੀ । ਮਹੱਲੇ ਦੇ ਮੁਸਲਮਾਨ ਡਰ ਤੇ ਖ਼ੌਫ਼ ਦੇ ਮਾਰੇ ਆਉਂਦੇ ਨਹੀਂ ਸਨ । ਸ਼ਰਨਾਰਥੀ (ਜਿਹੜੇ ਨਾਲ ਦੇ ਸਾਰੇ ਕੁਆਟਰਾਂ ਵਿਚ ਆਬਾਦ ਹੋ ਚੁਕੇ ਸਨ) ਦੁਸ਼ਮਣ ਜਾਣ ਕੇ ਫਟਕਦੇ ਨਹੀਂ ਸੀ । ਇਹੋ ਹੀ ਬੱਚੇ ਇਹਨਾਂ ਸਾਰਿਆਂ ਦੇ ਮਦਦਗਾਰ ਵੀ ਸਨ । ਉਹ ਆਪਣੇ ਘਰਾਂ ਤੋਂ ਲੁਕ ਲੁਕਾ ਕੇ ਜ਼ਬਰਦਸਤੀ ਆ ਜਾਂਦੇ । ਮਕਾਨ ਦੀ ਸਫ਼ਾਈ ਜਿੰਨੀ ਇਹਨਾਂ ਦੋ ਤਿੰਨਾਂ ਕੋਲੋਂ ਹੋਈ, ਇਹਨਾਂ ਕਰ ਲਈ ਸੀ । ਮੈਨੂੰ ਵੀ ਦਿਲਚਸਪੀ ਜਾਗ ਪਈ, ਤੇ ਫੇਰ ਦੂਜੇ ਤੀਜੇ ਦਿਨ ਜਾਣਾ ਸ਼ੁਰੂ ਕਰ ਦਿਤਾ ।

ਮੁੰਡਿਆਂ ਨੇ ਕਿਹਾ ਕਿ ਹੁਣ ਤੁਹਾਡਾ ਕੰਮ ਇਹ ਹੈ ਕਿ ਮਹੱਲੇ ਵਿਚ ਅਮਨ ਦਾ ਪਰਚਾਰ ਕਰੋ । ਮੁਸਲਮਾਨਾਂ ਦਾ ਡਰ ਲਾਹੋ । ਰਫੀਊਜੀਆਂ ਵਿਚ ਸਾਡਾ ਇਤਬਾਰ ਬਣਾਉ, ਤੇ ਇਹਨਾਂ ਨੂੰ ਮਜਬੂਰ ਕਰੋ ਕਿ ਇਹ ਆਪਣੇ ਬੱਚੇ ਇਥੇ ਭੇਜਣ । ਜਦੋਂ ਹਿੰਦੂ ਮੁਸਲਮਾਨ ਬੱਚੇ ਕੱਠੇ ਹੋਣਗੇ, ਤਾਂ ਅਮਨ ਆਪਣੇ ਆਪ ਹੋ ਜਾਵੇਗਾ, ਤੇ ਇਹ

ਡਰ ਭੌ ਮੁੱਕ ਜਾਵੇਗਾ ।

ਹੁਸ਼ਿਆਰ ਮੁੰਡਿਆਂ ਦੀ ਸਿੱਖਿਆ ਅਨੁਸਾਰ ਮੈਂ ਮਹੱਲੇ ਦੀ ਗਸ਼ਤ ਸ਼ੁਰੂ ਕਰ ਦਿਤੀ । ਕਿਸੇ ਦਿਨ ਸੁਭੱਦਰਾ ਦੇ ਨਾਲ ਹੋ ਜਾਂਦੀ, ਤੇ ਕਿਸੇ ਦਿਨ ਕੱਲੀ । ਭਿੰਨ ਭਿੰਨ ਲੋਕਾਂ ਨੂੰ ਮਿਲੀ । ਛੋਟੀਆਂ ਛੋਟੀਆਂ ਮੁਲਾਕਾਤਾਂ ਕੀਤੀਆਂ, ਤੇ ਉਹਨਾਂ ਨੂੰ ਆਪਣੀ ਮਦਦ ਆਪ ਕਰਨ ਤੇ ਹਿੰਮਤ ਬਣਾਈ ਰੱਖਣ ਦੀ ਬੇਨਤੀ ਕੀਤੀ । ਇਹ ਤਾਂ ਕਹਿ ਵੀ ਨਹੀਂ ਸਕਦੀ ਸੀ ਕਿ ਹਕੂਮਤ ਉਪਰ ਭਰੋਸਾ ਰਖੋ । ਕਿਉਂਕਿ ਪ੍ਰਵੈਂਸ਼ਲ ਗੌਰਮਿੰਟ ਵਲੋਂ ਆਮ ਬੇਭਰੋਸਗੀ ਤੇ ਨਿਰਾਸ਼ਾ ਫੈਲੀ ਹੋਈ ਸੀ । ਤੇ ਇਹ ਕੋਈ ਗ਼ਲਤ ਵੀ ਨਹੀਂ ਸੀ । ਸੂਬੇ ਦੀ ਸਰਕਾਰ ਨਾ ਭਰੋਸੇਯੋਗ ਸੀ ਨਾ ਉਸ ਤੋਂ ਕੋਈ ਆਸ ਰੱਖੀ ਜਾ ਸਕਦੀ ਸੀ । ਇਸ ਲਈ ਜ਼ੁੰਮੇਦਾਰੀ ਨਾਲ ਲੋਕਾਂ ਨੂੰ ਇਹ ਵੀ ਨਹੀਂ ਕਿਹਾ ਜਾ ਸਕਦਾ ਸੀ, ਕਿ ਤੁਹਾਡੀ ਰਖਿਆ ਹੋਵੇਗੀ, ਮਦਦ ਹੋਵੇਗੀ, ਇਨਸਾਫ ਹੋਵੇਗਾ । ਸਾਨੂੰ ਆਪ ਨੂੰ ਇਹ ਯਕੀਨ ਕਿਥੇ ਸੀ ਕਿ ਇਹ ਸਭ ਕੁਝ ਹੋਵੇਗਾ, ਜੋ ਉਹਨਾਂ ਨੂੰ ਆਖਦੇ ।

ਮੈਂ ਉਹਨਾਂ ਨੂੰ ਕਹਿੰਦੀ ਸੀ ਕਿ ਤੁਹਾਡਾ ਖ਼ਿਆਲ ਠੀਕ ਸਹੀ, ਹਕੂਮਤ ਤੁਹਾਨੂੰ ਕੱਢਣਾ ਚਾਹੁੰਦੀ ਹੈ, ਸਮਝ ਲਵੋ, ਪਰ ਕੀ ਕਿਸੇ ਦੇ ਕਹਿਣ ਤੇ ਤੁਸੀਂ ਆਪਣਾ ਘਰ, ਆਪਣੀ ਚੀਜ਼, ਆਪਣਾ ਹੱਕ ਛੱਡ ਦਿਉਗੇ ?

ਉਹ ਇਕ ਬੰਦਾ ਹੋਵੇ, ਜਾਂ ਹਕੂਮਤ, ਆਪਣੇ ਹੱਕ, ਆਪਣੇ ਮੁਲਕ ਲਈ ਲੜਨ ਦਾ ਜਜ਼ਬਾ ਕਿਉਂ ਤੁਹਾਡੇ ਵਿਚ ਨਹੀਂ ਜਾਗਦਾ ? ਲੜੇ ਬਿਨਾਂ ਤਾਂ ਕਿਸੇ ਨੂੰ ਕੁਝ ਨਹੀਂ ਮਿਲਦਾ । ਲੜਾਈ ਲਈ ਜ਼ਰੂਰੀ ਨਹੀਂ ਕਿ ਤਲਵਾਰ ਹੀ ਹੋਵੇ, ਆਖ਼ਰ ਅੰਗਰੇਜ਼ਾਂ ਨਾਲ ਕਾਂਗਰਸ ਨੇ ਲੜਾਈ ਕਿਵੇਂ ਲੜੀ । ਉਹੀ ਅਹਿੰਸਾ ਤੁਹਾਡਾ ਵੀ ਹਥਿਆਰ ਹੋ ਸਕਦੀ ਹੈ । ਤੁਹਾਡਾ ਘਰ, ਤੁਹਾਡਾ ਮੁਲਕ, ਤੁਹਾਡੀ ਇੱਜ਼ਤ, ਸਭ ਖ਼ਰਾਬ ਹੋ ਰਿਹਾ ਹੈ । ਇਸ ਨੂੰ ਬਰਬਾਦ ਕਰਨ ਵਾਲੇ ਕਿਸੇ ਦੇ ਮਿੱਤਰ ਨਹੀਂ, ਕਿਸੇ ਦੇ ਵੀ ਸਾਥੀ ਨਹੀਂ । ਉਹਨਾਂ ਦਾ ਧਰਮ ਪੈਸਾ ਹੈ । ਸ਼ੈਤਾਨ ਨੇ ਉਹਨਾਂ ਨੂੰ ਕੁਰਾਹੇ ਪਾਇਆ ਹੋਇਆ ਹੈ । ਤੁਸੀਂ ਕਿਉਂ ਭਟਕਦੇ ਜਾ ਰਹੇ ਹੋ, ਜੇ ਇਹਨਾ ਚੀਜ਼ਾਂ ਨੂੰ ਬੁਰਾ ਸਮਝਦੇ ਹੋ । ਤੁਹਾਡਾ ਕੰਮ ਸਿਰਫ ਇੰਨਾ ਹੈ, ਕੋਈ ਕੁਝ ਕਹੇ, ਮਾਰੇ ਭਾਵੇਂ ਜੀਉਂਦਾ ਰਖੇ, ਆਪਣੇ ਘਰਾਂ ਵਿਚ ਡਟੇ ਰਹੋ । ਫਿਤਨਾ ਫਸਾਦ ਨਾ ਫੈਲਾਓ । ਤੇ ਉਹਨਾਂ ਦੇ ਹੱਥ ਮਜ਼ਬੂਤ ਕਰੋ ਜਿਹੜੇ ਅਮਨ ਕਾਇਮ ਕਰਨਾ ਚਾਹੁੰਦੇ ਹਨ । ਉਸ ਬਾਪੂ ਦੀ ਮਦਦ ਕਰੋ ਜੋ ਤੁਹਾਡੀ ਸਭ ਦੀ ਇਸ ਦਰਿੰਦਗੀ ਉਪਰ ਖ਼ੂਨ ਦੇ ਅੱਥਰੂ ਰੋ ਰਿਹਾ ਹੈ ।

ਇਹ ਸੁਣ ਕੇ ਬੜੀ ਬਹਿਸ ਬਾਜ਼ੀ ਹੋਈ । ਤੀਵੀਆਂ ਚੀਕ ਚੀਕ ਕੇ ਕੋਠਾ ਸਿਰ ਤੇ ਚੁੱਕ ਲੈਂਦੀਆਂ । ਕੁਝ ਬਕਦੀਆਂ ਬੋਲਦੀਆਂ ਬੁਰਕਾ ਪਾ ਕੇ ਦੌੜ ਜਾਂਦੀਆਂ । ਕੁਝ ਲੜਨ ਲਈ ਡਟ ਜਾਂਦੀਆਂ — ਤੁਹਾਡੇ ਸਿਰ ਪੈਂਦੀ ਤਾਂ ਜਾਣਦੀਆਂ । ਤੁਹਾਡੇ ਬੱਚੇ ਮਰਦੇ, ਘਰ ਬਾਰ ਲੁੱਟਿਆ ਜਾਂਦਾ, ਖਸਮ ਮਰਦਾ, ਤਾਂ ਸੱਟ ਵੱਜਦੀ ।

ਪਰ ਮੈਨੂੰ ਉਹਨਾਂ ਦਿਨਾਂ ਵਿਚ ਗ਼ੁੱਸਾ ਨਹੀਂ ਸੀ ਆਉਂਦਾ, ਪਤਾ ਨਹੀਂ ਕਿਥੇ ਤੁਰ ਗਿਆ ਸੀ । ਕਈ ਵਾਰੀ ਆਪਣੇ ਆਪ ਨੂੰ ਵੀ ਹੈਰਾਨੀ ਹੁੰਦੀ ਕਿ ਇੰਨੀ ਠੰਡੀ ਤੇ

ਸੁਲਝੀ ਹੋਈ ਤਾਂ ਮੈਂ ਕਦੀ ਵੀ ਨਹੀਂ ਸੀ।

ਮਹੱਲਿਆਂ ਵਿਚ ਬੁਰੀ ਤਰ੍ਹਾਂ ਮਕਾਨ, ਦੁਕਾਨਾਂ ਵੇਚ ਵੇਚ ਕੇ, ਪਗੜੀ ਤੇ ਦੇ ਦੇ ਕੇ ਲੋਕ ਨੱਸ ਰਹੇ ਸਨ, ਤੇ ਗਰੀਬਾਂ ਦੇ ਸਿਰ ਇਸ ਨਾਲ ਹੋਰ ਵੀ ਮੁਸੀਬਤ ਆ ਰਹੀ ਸੀ। ਗਲੀ ਦਾ ਕੋਈ ਵੀ ਰੱਜਿਆ ਪੁੱਜਿਆ ਵਪਾਰੀ ਜਾਂ ਮਾਲਕ ਮਕਾਨ, ਮਕਾਨ ਦੁਕਾਨ ਵੇਚ ਕੇ ਜਾਂ ਹਜ਼ਾਰਾਂ ਰੁਪਏ ਪਗੜੀ ਲੈ ਕੇ ਪਾਕਿਸਤਾਨ ਚਲਿਆ ਜਾਂਦਾ, ਤੇ ਉਸ ਮਕਾਨ ਵਿਚ ਸ਼ਰਨਾਰਥੀ ਆ ਕੇ ਬਹਿ ਜਾਂਦਾ। ਸਿੱਟਾ ਇਹ ਹੋਇਆ ਕਿ ਪੜੋਸ ਦੇ ਕਈਆਂ ਗਰੀਬਾਂ ਨੂੰ ਇਸ ਨਵੇਂ ਬੰਦੇ ਦੀ ਧੌਂਸ, ਜਬਰ ਤੇ ਧੀਂਗਾਮੁਸ਼ਤੀ ਆਪਣਾ ਮਕਾਨ ਛੱਡਣ ਲਈ ਮਜਬੂਰ ਕਰ ਦਿੰਦੀ। ਉਹਨਾਂ ਦਾ ਬਾਹਰ ਨਿਕਲਣਾ, ਤੁਰਨਾ ਫਿਰਨਾ ਮੁਸ਼ਕਲ ਹੋ ਜਾਂਦਾ।

ਇਸ ਮਹੱਲੇ ਵਿਚ ਕਾਂਗਰਸ ਲੇਬਰ ਸੈਕਸ਼ਨ ਕੰਮ ਕਰ ਰਿਹਾ ਸੀ। ਇਹਨਾਂ ਸਾਰਿਆਂ ਨੇ ਸ਼ਾਂਤੀ ਦਲ ਦੇ ਨਾਂ ਨਾਲ ਇਕ ਅਮਨਪਸੰਦ ਗਰੁੱਪ ਬਣਾ ਲਿਆ ਸੀ, ਜੋ ਮਹੱਲੇ ਵਿਚ ਅਮਨ ਸ਼ਾਂਤੀ ਰੱਖਣ ਲਈ ਡੰਡਾ, ਬੰਦੂਕ, ਖ਼ੁਸ਼ਾਮਦ ਅਤੇ ਅਹਿੰਸਾ, ਸਭ ਕੁਝ ਤੋਂ ਕੰਮ ਲੈਂਦਾ ਸੀ। ਸ਼ਾਂਤੀ ਦਲ ਵਿਚ ਸੋਸ਼ਲਿਸਟ ਵਿਚਾਰਾਂ ਦੇ ਲੋਕ ਬਹੁਤੇ ਸੀ। ਹਿੰਦੂ ਮੁਸਲਮ ਅਮਨਪਸੰਦ ਨੌਜਵਾਨ ਵੀ ਸ਼ਾਮਲ ਸਨ। ਅਜਿਹੇ ਲੋਕ ਜਿਹੜੇ ਇਸ ਮੁਸੀਬਤ ਤੇ ਖ਼ਤਰੇ ਸਮੇਂ ਪਾਰਟੀਬਾਜ਼ੀ ਨੂੰ ਲਾਂਭੇ ਰੱਖ ਕੇ ਸਾਂਝੇ ਅਮਲ ਵਾਸਤੇ ਨਿਕਲੇ ਸਨ।

ਇਸ ਤਰ੍ਹਾਂ ਦਾ ਇਕ ਹੋਰ ਗਰੋਹ ਸ਼ਹਿਰ ਦੇ ਅਤੀ ਖ਼ਤਰਨਾਕ ਇਲਾਕੇ ਵਿਚ ਵੀ ਕੰਮ ਕਰਦਾ ਸੀ। ਉਸ ਵਿਚ ਸੋਸ਼ਲਿਸਟ, ਕਮਿਊਨਿਸਟ, ਕਾਕੋਰੀ ਕੇਸ ਦੇ ਸੂਰਮੇ ਚੌਧਰੀ ਸ਼ੇਰ ਜੰਗ, ਤੇ ਹੋਰ ਸੇਵਾ ਮੰਡਲਾਂ ਦੇ ਵਾਲੰਟੀਅਰ ਆਦਿ ਸ਼ਾਮਲ ਸਨ। ਮੈਂ ਉਹਨਾਂ ਦੇ ਕਈ ਮੈਂਬਰਾਂ ਨੂੰ ਮਿਲੀ ਸੀ, ਤੇ ਸਿਤੰਬਰ ਅਕਤੂਬਰ ਦੀਆਂ ਬਹੁਤ ਸਾਰੀਆਂ ਘਟਨਾਵਾਂ ਆਪਣੇ ਅੱਖੀਂ ਵੇਖੀਆਂ ਮੈਨੂੰ ਸੁਣਾਈਆਂ ਸਨ।

ਰਹਿਮਾਨੀਆ ਸਕੂਲ ਦੇ ਫਾਟਕ ਉਤੇ ਛੇਤੀ ਹੀ ਕਈ ਸਾਇਨ ਬੋਰਡ ਲੱਗ ਗਏ — "ਮਰਕਜ਼-ਇ ਇਤਿਹਾਦ-ਓ-ਤਰੱਕੀ, ਬੱਚਿਆਂ ਦਾ ਕਲੱਬ, ਸ਼ਾਂਤੀ ਦਲ ਆਫਿਸ" ਆਦਿ। ਤੇ ਮੈਂ ਇਹਨਾਂ ਤੇਹਾਂ ਕਮਰਿਆਂ ਵਿਚ ਦਿਨ ਦਾ ਬਹੁਤਾ ਹਿੱਸਾ ਬਿਤਾਉਣ ਲੱਗੀ ਸੀ।

ਥੋੜੇ ਹੀ ਦਿਨਾਂ ਬਾਅਦ ਸਹਿਮੇ ਹੋਏ ਮੁਸਲਮਾਨ ਇੰਨੇ ਨਿਡਰ ਹੋ ਗਏ, ਕਿ ਇਥੇ ਆਪ ਵੀ ਆਉਂਦੇ, ਤੇ ਆਪਣੇ ਬੱਚਿਆਂ ਨੂੰ ਵੀ ਆਉਣ ਦਿੰਦੇ। ਅਤੇ ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਹਨਾਂ ਵਿਚ ਇੰਨੀ ਹਿੰਮਤ ਇਹਨਾਂ ਦੇ ਬੱਚਿਆਂ ਨੇ ਪੈਦਾ ਕੀਤੀ। ਉਹ ਹੀ ਇਹਨਾਂ ਨੂੰ ਲੈ ਕੇ ਆਉਂਦੇ ਸਨ ਤੇ ਇਥੇ ਆ ਕੇ ਤਾਰੀਫ਼ ਕਰਦੇ ਸਨ।

ਉਹ ਛੋਟੇ ਇਕੱਠ, ਜਿਹੜੇ ਇਥੇ ਹੁੰਦੇ ਰਹਿੰਦੇ ਸਨ, ਆਮ ਤੌਰ ਤੇ ਸਲਾਹ ਮਸ਼ਵਰੇ ਲਈ ਹੁੰਦੇ ਸਨ, ਪਰ ਭੈਭੀਤ ਦਿਲਾਂ ਲਈ ਇੰਨਾ ਸਹਾਰਾ ਵੀ ਕਾਫ਼ੀ ਸੀ। ਤੇ ਹੌਲੀ ਹੌਲੀ ਲੋਕਾਂ ਦੀ ਦਿਲਚਸਪੀ ਤੇ ਭਰੋਸਾ ਵਧ ਰਿਹਾ ਸੀ।

ਸ਼ਾਂਤੀ ਦਲ ਵਲੋਂ ਇਕ ਵੱਡੇ ਜਲਸੇ ਦਾ ਐਲਾਨ ਕੀਤਾ ਗਿਆ, ਪਰ ਇਸ ਵੱਡੇ

ਜਲਸੇ ਵਿਚ ਮਸਾਂ ਸੌ ਬੰਦੇ ਸ਼ਾਮਲ ਹੋਏ।

ਲੋਕਾਂ ਨੇ ਮੁਸ਼ਕਲਾਂ ਦੱਸੀਆਂ। ਕਾਰੋਬਾਰ ਬੰਦ ਹੋਣ ਦਾ ਜ਼ਿਕਰ ਕੀਤਾ, ਹਰ ਸਮੇਂ ਦੇ ਡਰ ਦੀ ਚਰਚਾ ਹੋਈ, ਤੇ ਫੇਰ ਸ਼ਮਸ ਨੇ ਬਹੁਤ ਹੀ ਜੁਸ਼ੀਲੇ ਢੰਗ ਨਾਲ ਮਹੱਲੇ ਦੇ ਖਾਂਦੇ ਪੀਂਦੇ ਬੰਦਿਆਂ ਨੂੰ ਅਪੀਲ ਕੀਤੀ ਕਿ — "ਦੋ ਤਿੰਨ ਹਫ਼ਤੇ ਸਾਨੂੰ ਹੋਰ ਜਤਨ ਕਰਨ ਦੀ ਮੁਹਲਤ ਦਿਓ। ਅਮਨ ਸਥਾਪਤ ਹੋ ਰਿਹਾ ਹੈ, ਬੜਾ ਕੁਝ ਹੋ ਵੀ ਚੁੱਕਾ ਹੈ। ਅਸੀਂ ਸਾਰੇ ਹੋਰ ਵੀ ਜੀ ਤੋੜ ਜਤਨ ਕਰਾਂਗੇ। ਫ਼ਿਜ਼ਾ ਸਾਜ਼ਗਾਰ ਹੋ ਰਹੀ ਹੈ। ਇੰਨੀ ਮੁਹਲਤ ਤਾਂ ਤੁਸੀਂ ਸਾਨੂੰ ਜ਼ਰੂਰ ਦੇਵੋਗੇ। ਇਸ ਤੋਂ ਇਲਾਵਾ ਬੱਚਿਆਂ ਨੂੰ ਇਥੇ ਆਉਣ ਤੋਂ ਨਾ ਰੋਕੋ। ਕਈ ਮਹੀਨਿਆਂ ਤੋਂ ਉਹਨਾਂ ਦੀ ਪੜ੍ਹਾਈ ਬੰਦ ਹੈ। ਅਸੀਂ ਆਰਜ਼ੀ ਤੌਰ ਤੇ ਉਹਨਾਂ ਦੀ ਪੜ੍ਹਾਈ ਦਾ ਬੰਦੋਬਸਤ ਕਰਾਂਗੇ। ਉਹਨਾਂ ਦਾ ਸਮਾਂ ਬੇਕਾਰ ਸੜਕਾਂ ਉੱਪਰ ਘੁੰਮ ਕੇ ਜਾਂ ਆਪੋ ਵਿਚੀਂ ਲੜ ਕੇ ਲੰਘਦਾ ਹੈ। ਅਸਾਂ ਉਹਨਾ ਦੀਆਂ ਖੇਡਾਂ ਤੇ ਵਿਦਿਆ, ਦੋਹਾਂ ਦਾ ਪ੍ਰੋਗਰਾਮ ਬਣਾ ਰਹੇ ਹਾਂ।"

ਉਸ ਵੇਲੇ ਇਕ ਬੰਦਾ ਉਠਿਆ। ਉਹਨੇ ਹਕੂਮਤ, ਵਰਕਰਾਂ, ਤੇ ਕਾਂਗਰਸ, ਸਭ ਨੂੰ ਲਿਤਾੜਿਆ, ਤੇ ਕਿਹਾ ਕਿ ਅਸੀਂ ਦੋ ਹਫ਼ਤੇ ਉਡੀਕਣ ਲਈ ਤਿਆਰ ਹਾਂ, ਸ਼ਰਤ ਇਹ ਹੈ ਕਿ ਸਾਨੂੰ ਇਹ ਯਕੀਨ ਦੁਆ ਦਿਤਾ ਜਾਵੇ ਕਿ ਜੇ ਉਦੋਂ ਤੀਕ ਅਮਨ ਕਾਇਮ ਨਾ ਹੋ ਸਕਿਆ, ਤਾਂ ਸਾਡੇ ਨਾਲ ਮਿਸਟਰ ਕਿਦਵਾਈ ਤੇ ਮੌਲਾਨਾ ਆਜ਼ਾਦ ਵੀ ਹਿੰਦੋਸਤਾਨ ਨੂੰ ਛੱਡ ਜਾਣਗੇ। ਮੈਂ ਕਹਿ ਦਿੰਦਾ ਹਾਂ, ਕਿ ਮੁਸਲਮਾਨ ਹੁਣ ਇਥੇ ਨਹੀਂ ਰਹਿ ਸਕਦਾ। ਹਕੂਮਤ ਉਸ ਨੂੰ ਰਖਣਾ ਨਹੀਂ ਚਾਹੁੰਦੀ, ਕੱਢਣਾ ਚਾਹੁੰਦੀ ਹੈ। ਹਿੰਦੂ ਰਾਜ ਬਣਾਉਣ ਦੀ ਗੋਂਦ ਹੈ, ਤੇ ਅਸੀਂ ਆਪ ਵੀ ਰਹਿਣਾ ਨਹੀਂ ਚਾਹੁੰਦੇ।

ਬੋਲਣ ਵਾਲੇ ਨੇ ਹਕੂਮਤ ਦੇ ਜ਼ੁਲਮਾਂ ਦੀ ਲੰਮੀ ਦਾਸਤਾਨ ਛੇੜ ਦਿਤੀ। ਉਹਨਾਂ ਦੀ ਗਰਮਾ ਗਰਮ ਤਕਰੀਰ ਨੇ ਕਈ ਦਿਲ ਜਲਿਆਂ ਨੂੰ ਖ਼ੁਸ਼ ਕੀਤਾ। ਉਹਨਾਂ ਨੇ ਵੇਰਵੇ ਨਾਲ ਦਸਿਆ ਕਿ ਪੋਲੀਸ ਅਤੇ ਫ਼ੌਜ ਨੇ, ਅਫ਼ਸਰਾਂ ਨੇ, ਤੇ ਗੁਆਂਢੀਆਂ ਨੇ ਮੁਸਲਮਾਨਾਂ ਨਾਲ ਕੀ ਕੀਤਾ।

ਜਦ ਉਹ ਬੋਲ ਚੁੱਕਾ, ਤਾਂ ਮੈਂ ਆਖਿਆ ਕਿ — "ਜਨਾਬ ਨੇ ਉਦਾਹਰਣਾਂ ਤਾਂ ਕੁਰਾਨ ਹਦੀਸ ਤੇ ਸਭ ਦੀਆਂ ਦੇ ਸੁੱਟੀਆਂ, ਮੁਸਲਮਾਨਾਂ ਦੀਆਂ ਇਤਿਹਾਸਕ ਰਵਾਇਤਾਂ ਦਾ ਵੀ ਜ਼ਿਕਰ ਕਰ ਦਿਤਾ, ਤੇ ਪਿਦਰਮ ਸੁਲਤਾਨ ਬੂਦ ਦਾ ਰਾਗ ਵੀ ਅਲਾਪ ਦਿਤਾ, ਪਰ ਕੀ ਤੁਸੀਂ ਮੈਨੂੰ ਕੁਰਾਨ ਸ਼ਰੀਫ਼ ਵਿਚੋਂ ਕੋਈ ਅਜਿਹੀ ਆਇਤ ਵੀ ਸੁਣਾ ਸਕਦੇ ਹੋ, ਜਿਸ ਵਿਚ ਇਹ ਹੁਕਮ ਹੋਵੇ ਕਿ ਜਦ ਤੁਹਾਨੂੰ ਕੋਈ ਤੁਹਾਡੇ ਘਰਾਂ ਵਿਚੋਂ ਕੱਢੇ, ਤੁਹਾਡਾ ਮਾਲ ਅਸਬਾਬ ਲੁੱਟੇ, ਤੁਹਾਡੇ ਨਾਲ ਲੜੇ, ਤਾਂ ਤੁਸੀਂ ਨੱਸ ਜਾਓ, ਦੁਮ ਦਬਾ ਕੇ ਨੱਸ ਜਾਓ?

ਮੈਂ ਆਪਣੇ ਸੀਮਤ ਗਿਆਨ ਨਾਲ ਕਹਿ ਸਕਦੀ ਹਾਂ ਕਿ ਮੈਂ ਤਾਂ ਅੱਜ ਤਾਈਂ ਜੋ ਕੁਝ ਪੜ੍ਹਿਆ ਹੈ ਉਸ ਤੋਂ ਇਹੋ ਸਿਖਿਆ ਮਿਲਦੀ ਹੈ ਕਿ ਆਪਣੇ ਹੱਕ ਲਈ ਮੁਕਾਬਲਾ ਕਰੋ, ਸਾਬਤ ਕਦਮ ਰਹੋ, ਅੱਲਾ ਕੋਲੋਂ ਮਦਦ ਮੰਗੋ। ਮੇਰੇ ਅਜ਼ੀਜ਼ ਭਾਈ,

ਜੇ ਕੋਈ ਅਜਿਹੀ ਆਇਤ ਜਾਂ ਹਦੀਸ ਵਿਖਾਲ ਦੇਣ, ਤਾਂ ਮੈਂ ਵੀ ਤੁਰ ਚਲਾਂ ।

ਇਸ ਤੋਂ ਇਲਾਵਾ ਮੈਨੂੰ ਅਫਸੋਸ ਹੈ ਕਿ ਭਾਈ ਸਾਹਿਬ ਦੀ ਇਹ ਖ਼ਾਹਿਸ਼ ਕਿ ਮੁਸਲਮਾਨ ਵਜ਼ੀਰ ਇਹਨਾਂ ਦੇ ਨਾਲ ਤੁਰ ਜਾਣ, ਸ਼ਾਇਦ ਪੂਰੀ ਨਹੀਂ ਹੋ ਸਕਣੀ । ਇਹਨਾਂ ਦੀ ਚਿੰਤਾ ਵੀ ਬੇਕਾਰ ਹੈ । ਉਹਨਾਂ ਨੇ ਇਥੇ ਹੀ ਜੀਣਾ ਤੇ ਮਰਨਾ ਹੈ — ਆਪਣੇ ਦੇਸ਼ ਵਿਚ, ਤੇ ਆਪਣੇ ਦੇਸ਼ ਵਾਸਤੇ । ਨੱਸੇ ਉਹ, ਜਿਹਦੇ ਲਈ ਇਥੇ ਮੌਤ ਹੈ ਦੂਜੀ ਥਾਂ ਨਹੀਂ । ਸਾਨੂੰ ਤਾਂ ਪਤਾ ਹੈ ਕਿ ਮੌਤ ਦੁਨੀਆ ਦੇ ਹਰ ਹਿੱਸੇ ਵਿਚ ਨੀਅਤ ਸਮੇਂ ਉਤੇ ਜ਼ਰੂਰ ਆਵੇਗੀ । ਖ਼ੈਰ, ਉਹ ਤਾਂ ਵਡੇ ਲੋਕ ਹਨ । ਤੁਸੀਂ ਮੈਨੂੰ ਆਖੋ, ਤਾਂ ਸ਼ਾਇਦ ਮੈਂ ਵੀ ਇਸ ਤੇ ਅਮਲ ਨਾ ਕਰਾਂ । ਕੈਂਪ ਵਿਚ ਕਾਲਰਾ, ਜਾਂ ਪੇਚਿਸ਼ ਨਾਲ, ਰਸਤੇ ਵਿਚ ਟ੍ਰੇਨ ਅੰਦਰ ਗੁੰਡਿਆਂ ਦੀਆਂ ਤਲਵਾਰਾਂ ਜਾਂ ਪੋਲੀਸ ਤੇ ਫ਼ੌਜ ਦੀਆਂ ਗੋਲੀਆਂ ਨਾਲ, ਫੇਰ ਲਾਹੌਰ ਦੀਆਂ ਸੜਕਾਂ ਤੇ ਭਿਖਾਰੀ ਬਣ ਕੇ, ਫ਼ਾਕਿਆਂ ਨਾਲ ਅੱਡੀਆਂ ਰਗੜ ਰਗੜ ਕੇ ਮਰਨ ਨਾਲੋਂ ਤਾਂ ਹਜ਼ਾਰ ਦਰਜੇ ਚੰਗਾ ਹੈ ਕਿ ਬਹਾਦਰੀ ਨਾਲ ਆਪਣੇ ਘਰ ਵਿਚ ਜਾਨ ਦੇਵਾਂ । ਮੇਰੇ ਮੁਰਸ਼ਦ ਗਾਂਧੀ ਜੀ ਨੇ ਵੀ ਇਹੋ ਸਿਖਾਇਆ ਹੈ ।

ਅਤੇ ਮੈਂ ਤੁਹਾਨੂੰ ਇਹ ਕਹਿਣ ਲਈ ਤਾਂ ਆਈ ਵੀ ਨਹੀਂ ਕਿ ਹਕੂਮਤ ਤੁਹਾਨੂੰ ਬਚਾਵੇਗੀ । ਜਨਾਬ ਮੌਤ ਹੈ, ਖ਼ਤਰਾ ਹੈ, ਸਭ ਕੁਝ ਹੈ । ਜੇ ਤੁਸੀਂ ਮੁਸਲਮਾਨ ਹੋ, ਤਾਂ ਖ਼ੁਦਾ ਤੇ ਭਰੋਸਾ ਕਰੋ, ਨਹੀਂ ਤਾਂ ਇਸਲਾਮ ਦਾ ਨਾਂ ਨਾ ਲਵੋ । ਮੈਂ ਜ਼ਿੰਦਗੀ ਵਲ ਨਹੀਂ, ਇੱਜ਼ਤ ਦੀ ਮੌਤ ਵਲ ਤੁਹਾਨੂੰ ਬੁਲਾਉਂਦੀ ਹਾਂ । ਤਸ਼ੱਦਦ ਤੇ ਨਫ਼ਰਤ ਵਲ ਨਹੀਂ । ਅਹਿੰਸਾ ਤੇ ਮੁਹੱਬਤ ਦਾ ਬੁਲਾਵਾ ਲੈ ਕੇ ਆਈ ਹਾਂ । ਕੀ ਹੁਣ ਵੀ ਤੁਸੀਂ ਲੋਕ ਬਾਪੂ ਦੀ ਆਵਾਜ਼, ਉਹਨਾਂ ਦੀ ਪੁਕਾਰ ਨਹੀਂ ਸੁਣੋਗੇ ? ਇਹ ਜੋ ਕੁਝ ਹੋਇਆ ਹੈ, ਤੇ ਹੋ ਰਿਹਾ ਹੈ, ਜੇ ਇਹ ਰੱਬੀ ਕਹਿਰ ਹੈ, ਤਾਂ ਇਸ ਤੋਂ ਬਚ ਕੇ ਤੁਸੀਂ ਕਿੱਥੇ ਜਾਵੋਗੇ ? ਉਹ ਤਾਂ ਹਰ ਥਾਂ ਤੁਹਾਨੂੰ ਨੱਪ ਲਵੇਗਾ । ਬਿਹਤਰ ਇਹੋ ਹੈ ਕਿ ਅੱਲਾ ਦੀ ਰਜ਼ਾ ਦੇ ਸਾਹਮਣੇ ਝੁਕੋ । ਜੇ ਸਮਾਂ ਪੂਰਾ ਨਹੀਂ ਹੋਇਆ, ਤੇ ਅਜੇ ਬਾਕੀ ਹੈ, ਤਾਂ ਇਹਨੂੰ ਖ਼ਤਮ ਕਰਨ ਦੀ ਤਾਕਤ ਕਿਸੇ ਬੰਦੇ ਵਿਚ ਨਹੀਂ । ਦ੍ਰਿੜ੍ਹਤਾ, ਮਜ਼ਬੂਤ ਦਿਲ ਤੇ ਹਿੰਮਤ ਨਾਲ ਇਸ ਮੁਸੀਬਤ ਦਾ ਮੁਕਾਬਲਾ ਕਰੋ ।

ਅੰਤ, ਰੱਬ ਦੀ ਕਰਨੀ ਕੁਝ ਅਜਿਹੀ ਹੋਈ ਕਿ ਲੋਕਾਂ ਦੇ ਦਿਲਾਂ ਵਿਚ ਇਹ ਗੱਲ ਬੈਠ ਗਈ, ਤੇ ਭੱਜ ਨੱਸ ਵਿਚ ਥੋੜਾ ਜਿਹਾ ਮੋੜਾ ਪੈ ਗਿਆ । ਸ਼ਾਂਤੀ ਦਲ, ਕਾਂਗਰਸ ਕਮੇਟੀ ਤੇ ਮਕਜ਼-ਇ ਇਤਹਾਦ-ਓ-ਤਰੱਕੀ, ਤੇਹਾਂ ਨੇ ਮਿਲ ਕੇ ਮਹੱਲੇ ਦੀ ਵਾਗ ਡੋਰ ਸੰਭਾਲ ਲਈ ।

## ਇਤਿਹਾਦ-ਓ-ਤਰੱਕੀ

ਪਾਠਕਾਂ ਨੇ ਇਸ ਦੀ ਚਰਚਾ ਅਖ਼ਬਾਰਾਂ ਵਿਚ ਪੜ੍ਹੀ ਹੋਵੇਗੀ । ਲਖਨਊ ਵਿਚ ਹਿੰਦੋਸਤਾਨ ਦੇ ਮੁਸਲਮਾਨਾਂ ਨੇ ਕੱਠੇ ਹੋ ਕੇ ਮੌਲਾਨਾ ਆਜ਼ਾਦ ਦੀ ਅਗਵਾਈ ਹੇਠ ਇਸ ਅੰਦੋਲਨ ਨੂੰ ਜਨਮ ਦਿਤਾ ਸੀ । ਉਹ ਡਰ ਤੇ ਭੈਅ, ਬੇਚੈਨੀ, ਅਸ਼ਾਂਤੀ, ਜੋ ਉਸ ਵੇਲੇ ਮੁਸਲਮਾਨਾਂ ਵਿਚ ਆਮ ਸੀ, ਉਹਦਾ ਇਹ ਹੱਲ ਸੋਚਿਆ ਗਿਆ ਸੀ,

ਤੇ ਸਾਰੇ ਦੇਸ਼ ਵਿਚ ਇਸ ਦੀਆਂ ਸ਼ਾਖ਼ਾਂ ਖੋਲ੍ਹਣ ਦਾ ਫ਼ੈਸਲਾ ਕੀਤਾ ਗਿਆ ਸੀ। ਮੌਲਾਨਾ ਸਾਹਿਬ ਦੇ ਹੁਕਮ ਨਾਲ ਜਾਮਾ ਮਸਜਿਦ ਨੇੜੇ ਇਕ ਵੱਡੇ ਮਕਾਨ ਵਿਚ "ਇਤਹਾਦ-ਓ-ਤਰੱਕੀ" ਦਾ ਇਕ ਸਾਇਨ ਬੋਰਡ ਲਗਾ ਕੇ ਇਕ ਪ੍ਰਸਿਧ ਲੇਖਕ ਤੇ ਇਕ ਸਾਬਕ ਨਾਜ਼ੀ ਭਾਸ਼ਣਕਾਰ ਨੂੰ ਉਹਦਾ ਇਨਚਾਰਜ ਬਣਾ ਦਿਤਾ ਗਿਆ ਸੀ। ਮੁੰਡਿਆਂ ਨੇ ਸੋਚਿਆ — ਅਸੀਂ ਵੀ ਇਹਨੂੰ ਅਪਨਾ ਲਈਏ। ਭਵਿੱਖ ਦੇ ਕੰਮ, ਤੇ ਨਤੀਜੇ, ਦੋਹਾਂ ਤੇ ਪਰਦਾ ਪਿਆ ਹੋਇਆ ਸੀ ਉਦੋਂ। ਨੌਜਵਾਨਾਂ ਦਾ ਇਕ ਟੋਲਾ ਸੀ ਜਿਸ ਦਾ ਕੋਈ ਨਿਸ਼ਾਨਾ ਨੀਅਤ ਨਹੀਂ ਸੀ, ਪਰ ਉਹ ਅਜੋਕੇ ਹਾਲਾਤ ਤੋਂ ਬੇਜ਼ਾਰ ਸੀ। ਉਹਨਾਂ ਦੇ ਕੰਨਾਂ ਵਿਚ ਆਹਵਾਂ ਤੇ ਚੀਕਾਂ ਗੂੰਜ ਰਹੀਆਂ ਸਨ, ਤੇ ਉਹ ਆਪਣੇ ਕੰਨਾਂ ਵਿਚ ਉਂਗਲੀਆਂ ਵੀ ਦੇਣੀਆਂ ਨਹੀਂ ਸੀ ਚਾਹੁੰਦੇ, ਸਗੋਂ ਸੁਣ ਕੇ ਸਮਝਣਾ ਤੇ ਮਦਦ ਨੂੰ ਪਹੁੰਚਣਾ ਚਾਹੁੰਦੇ ਸਨ। ਮਕਾਨ ਉਪਰ ਕਬਜ਼ਾ ਓਪਰੇ ਤੌਰ ਤੇ ਪਾਠਕਾਂ ਨੂੰ ਹੱਠਧਰਮੀ ਦੀ ਜਾਪੀ ਹੋਵੇਗੀ, ਪਰ ਇਹ ਉਹ ਲੋਕ ਸਨ ਜੋ ਤਰਕਾਲਾਂ ਦੇ ਹਨੇਰੇ ਨੂੰ ਚੀਰ ਕੇ, ਸਵੇਰ ਦੀ ਰੌਸ਼ਨੀ ਨੂੰ ਖਿੱਚ ਲਿਆਉਣਾ ਚਾਹੁੰਦੇ ਸਨ। ਉਹ ਇਸ ਮਰਦੇ ਤੇ ਸਿਸਕਦੇ ਸਮਾਜ ਨੂੰ ਪੈਰਾਂ ਹੇਠ ਮਧੋਲ ਕੇ ਨਵੇਂ ਜ਼ਮਾਨੇ ਦਾ ਸੁਆਗਤ ਕਰਨਾ ਲੋਚਦੇ ਸਨ। ਉਹ ਜਾਣਦੇ ਸਨ ਕਿ ਜੋ ਕੁਝ ਹੋਇਆ ਹੈ, ਉਹਦਾ ਦੋਸ਼ ਅੰਗਰੇਜ਼ਾਂ ਦੇ ਸਿਰ ਮੱਥੇ ਦੇਣ ਨਾਲ ਘਟਨਾਵਾਂ ਦੀ ਸੱਚਾਈ ਨੂੰ ਝੁਠਲਾਇਆ ਜਾ ਸਕਦਾ ਹੈ ਤੇ ਨਾ ਹੀ ਫੱਟਾਂ ਤੇ ਮਲ੍ਹਮ ਰਖੀ ਜਾ ਸਕਦੀ ਹੈ। ਇਹ ਰਾਜਨੀਤਕ ਬਾਜ਼ੀਗਰੀ, ਇਹ ਸ਼ਤਰੰਜ ਦੀ ਬਿਸਾਤ ਉਤੇ ਮੁਹਰੇ ਲੜਾਉਣ ਵਾਲੇ ਕੰਮ ਦੀ ਟੁੱਟੀ ਫੁੱਟੀ ਕੰਧ ਉਤੇ ਪਲਸਤਰ ਕਰਕੇ ਇਹਨੂੰ ਕੁਝ ਦਿਨਾਂ ਵਾਸਤੇ ਚੀਕਣੀ ਤਾਂ ਕਰ ਦੇਣਗੇ, ਪਰ ਇਹਦੀਆਂ ਸਦੀਆਂ ਦੀਆਂ ਬੋਸੀਦਾ ਨੀਹਾਂ ਨੂੰ, ਜੋ ਢਹਿ ਜਾਣ ਹੀ ਵਾਲੀਆਂ ਹਨ, ਮਜ਼ਬੂਤ ਤੇ ਪਾਏਦਾਰ ਨਹੀਂ ਬਣਾ ਸਕਦੇ।

ਇਸ ਲਈ ਉਹਨਾਂ ਨੇ ਬੜੇ ਫੇਰ ਵਾਲੇ ਤਕੜੇ ਦਰਖ਼ਤਾਂ ਦੇ ਢੱਠ ਜਾਣ ਦਾ ਅਫ਼ਸੋਸ ਨਹੀਂ ਕੀਤਾ, ਝੂਲਦੀ ਰਾਜਨੀਤੀ ਦੀਆਂ ਪੀਂਘਾਂ ਤੋਂ ਆਪਣਾ ਪੱਲੂ ਬਚਾਇਆ, ਤੇ ਛੁਟਕਾਰੇ ਦਾ ਰਾਹ ਲੱਭ ਕੇ ਮਿਹਨਤੀ ਮਜ਼ਦੂਰ ਤੇ ਹੁਨਰਮੰਦ ਸਿਆਣੇ ਮਾਲੀ ਵਾਂਗ ਨਵੇਂ ਪੌਦੇ ਲਾਉਣ, ਅਤੇ ਉਸਾਰੀ ਵਾਸਤੇ ਨਵੀਆਂ ਇੱਟਾਂ ਪੱਥਣ ਦਾ ਮਨ ਬਣਾ ਲਿਆ।

**ਇਤਿਹਾਦ-ਓ-ਤਰੱਕੀ** ਦੀ ਸਕੀਮ ਸ਼ਹਿਰ ਵਿਚ ਕਿੱਥੇ ਸੀ? ਇਹਦਾ ਕਰਤਾ ਧਰਤਾ ਕੌਣ ਸੀ ਤੇ ਇਹਨੇ ਕਿੰਨੀ ਸਫ਼ਲਤਾ ਪ੍ਰਾਪਤ ਕੀਤੀ? ਇਹ ਸਾਰਾ ਕੁਝ ਤਾਂ ਮੈਨੂੰ ਪਤਾ ਨਹੀਂ। ਮੇਰੀ ਸੋਚ ਸੀਮਤ ਸੀ, ਤੇ ਅਮਲ ਦਾ ਘੇਰਾ ਉਸ ਤੋਂ ਵੀ ਸੀਮਤ। ਪਰ ਇੰਨਾ ਜਾਣਦੀ ਹਾਂ ਕਿ ਪਹਿਲੇ ਹੀ ਪੜਾਅ ਉਤੇ ਉਹਨਾਂ ਦੇ ਪ੍ਰਸਿੱਧ ਹਸਤੀਆਂ ਵਿਚ ਇਸ ਉਤੇ ਹੀ ਝਗੜਾ ਹੋ ਗਿਆ ਕਿ ਕੁਰਸੀਆਂ ਤੇ ਅਲਮਾਰੀਆਂ ਕਿਹੋ ਜਹੀਆਂ ਖ਼ਰੀਦੀਆਂ ਜਾਣ? ਕਿਹੜਾ ਕਮਰਾ ਕਿਹਦੇ ਲਈ ਰਾਖਵਾਂ ਹੋਵੇ? ਤੇ ਸਭ ਤੋਂ ਵੱਧ ਇਖ਼ਤਲਾਫ਼ ਇਸ ਗੱਲ ਤੇ ਹੋਇਆ ਕਿ ਚਪੜਾਸੀ ਰਾਤ ਨੂੰ ਇਥੇ ਸੌਣ, ਜਾਂ ਆਪੋ ਆਪਣੇ ਘਰੀਂ! ਇਕ ਲੇਖਕ, ਇਕ ਭਾਸ਼ਣਕਾਰ, ਇਕ ਨਾਜ਼ੀ, ਇਕ ਕਾਂਗਰਸੀ। ਦ੍ਰਿਸ਼ਟੀਕੋਣਾਂ ਦੀ ਟੱਕਰ ਹੋ ਗਈ। ਜੀਵਨ ਦੀਆਂ ਕੀਮਤਾਂ ਇਕ ਦੂਜੇ

ਨਾਲ ਲੜ ਪਈਆਂ। ਤਦ ਇਹਨਾਂ ਵਿਚੋਂ ਇਕ ਨੇ ਆਪਣਾ ਬੋਰੀਆ ਬਿਸਤਰਾ ਬੰਨ੍ਹ ਲਿਆ।

ਪਰ "ਇਤਿਹਾਦ-ਓ-ਤਰੱਕੀ" ਦੇ ਨਾਂ ਤੇ ਦੋ ਮਹੀਨੇ ਸਾਡੇ ਸਾਥੀ ਕੰਮ ਕਰਦੇ ਰਹੇ, ਤੇ ਛੇਤੀ ਹੀ ਸਾਨੂੰ ਮੌਕਾ ਮਿਲ ਗਿਆ ਕਿ "ਇਤਿਹਾਦ-ਓ-ਤਰੱਕੀ" ਦਾ ਸਾਇਨ ਬੋਰਡ ਲਾਹ ਕੇ "ਤਾਲੀਮ-ਓ-ਤਰੱਕੀ" ਲਿਖ ਦਿਤਾ ਜਾਵੇ, ਤੇ ਜਾਮੀਆ ਦੀ ਇਹ ਪੁਰਾਣੀ ਸਕੀਮ, ਜਿਹਦਾ ਫ਼ਸਾਦਾਂ ਤੋਂ ਪੂਰਵ ਸਿਰਫ਼ ਇਕੋ ਥਾਂ ਕਰੋਲ ਬਾਗ ਵਿਚ ਤਜਰਬਾ ਕੀਤਾ ਗਿਆ ਸੀ, ਇਥੇ ਸ਼ੁਰੂ ਕਰ ਦਿਤੀ ਜਾਵੇ। ਸ਼ਫ਼ੀਕ ਉਰਹਿਮਾਨ ਕਿਦਵਾਈ (ਸਵਰਗੀ) ਨੇ ਇਹ ਅੰਦੋਲਨ ਕਰੋਲ ਬਾਗ ਅੰਦਰ ਜਾਮੀਆ ਮਿਲੀਆ ਦੇ ਸਕੂਲ ਤੇ ਪੁਸਤਕਾਲਿਯ (ਮਕਤਬਾ) ਦੇ ਅਧੀਨ ਸ਼ੁਰੂ ਕੀਤੀ ਸੀ। ਇਸ ਅੰਦੋਲਨ ਨੇ ਅਡਲਟ ਐਜੂਕੇਸ਼ਨ, ਜਾਣੀ ਬਾਲਗਾਂ ਦੀ ਤਾਲੀਮ ਦੇ ਸਿਲਸਿਲੇ ਵਿਚ ਬਹੁਤ ਕੰਮ ਕੀਤਾ, ਤੇ ਪ੍ਰੋੜ ਲੋਕਾਂ ਲਈ ਕਾਫੀ ਸਾਹਿਤ ਹਰ ਵਿਸ਼ੇ ਉਪਰ ਇਕੱਤਰ ਕੀਤਾ ਸੀ।

ਸਵੇਰ ਤੋਂ ਲੈ ਕੇ ਸ਼ਾਮ ਤੀਕ ਕਈ ਸਮਸਿਆਵਾਂ ਪੇਸ਼ ਹੋਈਆਂ। ਸੈਂਕੜੇ ਬੰਦੇ ਆਪੋ ਆਪਣੀਆਂ ਅਰਜ਼ੀਆਂ ਲੈ ਕੇ ਆਏ, ਤੇ ਸਾਡੇ ਨੌਜਵਾਨ ਉਹਨਾਂ ਦੀ ਮਦਦ ਲਈ ਨੱਸ ਭੱਜ ਕਰਦੇ। ਕੰਮ ਕਰਨ ਵਾਲੇ ਬੜੇ ਘੱਟ ਸਨ। ਤੇ ਅਸਾਡੀ ਪਹੁੰਚ ਅਜੇ ਰਫੀਊਜੀਆਂ ਤਕ ਵੀ ਨਹੀਂ ਹੋ ਸਕੀ ਸੀ। ਭਾਵੇਂ ਉਹਨਾਂ ਦੇ ਬੱਚੇ ਖੇਡਣ ਲਈ ਆਉਣ ਲਗ ਪਏ ਸੀ, ਇਥੋਂ ਤੀਕ ਕਿ ਕਰੋਲ ਬਾਗ ਤੋਂ ਜਾਮੀਆ ਸਕੂਲ ਦੇ ਪੁਰਾਣੇ ਵਿਦਿਆਰਥੀ ਆ ਜਾਂਦੇ ਸਨ।

ਇਸ ਮੁਸ਼ਕਲ ਦਾ ਜ਼ਿਕਰ ਇਕ ਦਿਨ ਡਾਕਟਰ ਕਿਚਲੂ ਸਾਹਿਬ ਅੱਗੇ ਕੀਤਾ। ਉਹ ਵਿਚਾਰੇ ਆਪਣਿਆਂ ਦੇ ਸਤਾਏ ਹੋਏ, ਤੇ ਗ਼ੈਰਾਂ ਤੋਂ ਔਂਤਰ, ਘਰ ਘਾਟ ਬਗ਼ੈਰ ਉਹਨੀਂ ਦਿਨੀਂ ਸਾਡੇ ਕੋਲ ਮਹਿਮਾਨ ਸਨ। ਉਹਨਾਂ ਦੇ ਕੋਲ ਬਹੁਤ ਸਾਰੇ ਹਿੰਦੂ ਸਿੱਖ ਮੁੰਡੇ ਕੁੜੀਆਂ ਆਉਂਦੇ ਰਹਿੰਦੇ ਸਨ। ਅੱਜ ਵੀ ਪੰਜਾਬ ਦੇ ਲੋਕਾਂ ਨੂੰ ਉਹਨਾਂ ਉੱਪਰ ਭਰੋਸਾ ਸੀ। ਬੱਚੇ ਉਹਨਾਂ ਨੂੰ ਮੁਹੱਬਤ ਕਰਦੇ ਸੀ, ਤੇ ਦੋਸਤ ਉਹਨਾਂ ਨੂੰ ਦੋਸਤ ਮੰਨਦੇ ਸਨ। ਇਕ ਕਮਰੇ ਵਿਚ ਬਿਲਕੁਲ ਖ਼ਾਮੋਸ਼ੀ ਤੇ ਸ਼ਾਂਤੀ ਨਾਲ ਜ਼ਿੰਦਗੀ ਗੁਜ਼ਾਰਨ ਦੀ ਸੌਂਹ ਖਾ ਲਈ ਸੀ, ਜੋ ਦਿਨ ਵਿਚ ਕਈ ਕਈ ਵਾਰੀ ਟੁੱਟਦੀ। ਮੁੰਡਿਆਂ ਦੇ ਟੋਲਿਆਂ ਦੇ ਟੋਲੇ ਆਉਂਦੇ, ਮੇਰੇ ਕੋਲੋਂ ਉਹ ਕਈ ਵਾਰ ਸ਼ਹਿਰ ਦੀ ਹਾਲਾਤ ਬਾਰੇ ਪੁਛਦੇ ਹੁੰਦੇ ਸਨ। ਸਾਡੀ ਇਸ ਮੁਸ਼ਕਲ ਵਿਚ ਉਹਨਾਂ ਨੇ ਸਾਡੀ ਸਹਾਇਤਾ ਕਰਨ ਦਾ ਵਚਨ ਦੇ ਦਿਤਾ, ਤੇ ਇੰਟਰਨੈਸ਼ਨਲ ਸਟੂਡੈਂਟਸ ਕਾਂਗਰਸ ਦੇ ਅੱਠ ਮੁੰਡੇ ਉਹਨਾਂ ਦੇ ਹੁਕਮ ਨਾਲ ਸਾਡੇ ਪਾਸ ਆ ਗਏ।

ਗੌਰਮਿੰਟ ਨੇ ਐਲਾਨ ਕੀਤਾ ਸੀ, ਕਿ ਤਿੰਨ ਮਹੀਨੇ ਸੋਸ਼ਲ ਸਰਵਸ ਕਰਨ ਉਪ੍ਰੰਤ ਹਰ ਮੁੰਡਾ ਡਿਗਰੀ ਪ੍ਰਾਪਤ ਕਰਨ ਦਾ ਅਧਿਕਾਰੀ ਹੋਵੇਗਾ, ਤੇ ਉਹਨਾਂ ਦੀ ਸਾਲ ਭਰ ਦੀ ਮਿਹਨਤ ਅਕਾਰਥ ਨਾ ਜਾਵੇਗੀ।

ਬੜੀ ਲਗਨ ਨਾਲ ਉਹਨਾਂ ਨੇ ਕੰਮ ਕਰਨਾ ਆਰੰਭ ਕਰ ਦਿਤਾ, ਤੇ ਉਹਨਾਂ ਰਾਹੀਂ ਸਾਡੀ ਪਹੁੰਚ ਸ਼ਰਨਾਰਥੀਆਂ ਤੀਕ ਹੋ ਗਈ। ਇਹਨਾਂ ਹੀ ਦਿਨਾਂ ਵਿਚ

ਮਿਸਿਜ਼ ਸਾਵਿੱਤਰੀ ਭਾਰਗੋ ਤੇ ਸੁਚੇਤਾ ਕ੍ਰਿਪਲਾਨੀ ਨੇ ਆ ਕੇ ਵਿਦਿਅਕ ਕੇਂਦਰ ਨੂੰ ਦੇਖਿਆ। ਬੱਚਿਆਂ ਦੀ ਆਰਜ਼ੀ ਪੜ੍ਹਾਈ, ਉਹਨਾਂ ਦੀਆਂ ਖੇਡਾਂ ਤੇ ਉਹਨਾਂ ਦੀ ਏਕਤਾ ਦੇਖ ਕੇ ਬਹੁਤ ਖ਼ੁਸ਼ ਹੋਈਆਂ। ਸੁਚੇਤਾ ਜੀ ਨੂੰ ਖਾਸ ਕਰਕੇ ਹੈਰਾਨੀ ਸੀ ਕਿ ਪਨਾਹਗੀਰਾਂ ਦੇ ਬੱਚੇ ਵੀ ਇਹਨਾਂ ਨਾਲ ਪੜ੍ਹਦੇ ਹਨ। ਨਾਲ ਹੀ ਉਹਨਾਂ ਨੇ ਇਹ ਸੁਝਾਓ ਵੀ ਦਿਤਾ ਕਿ ਆਪਸੀ ਪ੍ਰੇਮ ਵਧਾਉਣ ਲਈ ਅਸੀਂ ਮੁਸਲਮਾਨ ਬੱਚਿਆਂ ਵਲੋਂ ਹਿੰਦੂ ਬੱਚਿਆਂ ਨੂੰ, ਤੇ ਹਿੰਦੂ ਬੱਚਿਆਂ ਵਲੋਂ ਮੁਸਲਮਾਨ ਬੱਚਿਆਂ ਨੂੰ ਮਠਿਆਈ ਤੇ ਖਿਡਾਉਣੇ ਆਦਿ ਦੇਈਏ, ਤਾਂ ਇਹ ਵੀ ਅਮਨ ਕਾਇਮ ਕਰਨ ਹਿੱਤ ਲਾਹੇਵੰਦੀ ਸਿੱਧ ਹੋਵੇਗੀ।

ਸੁਝਾ ਚੰਗਾ ਸੀ ਤੇ ਅਸੀਂ ਇਸ ਉਤੇ ਅਮਲ ਕਰਨ ਵਿਚ ਬਿਲਕੁਲ ਦੇਰ ਨਾ ਲਾਈ। ਦੂਜੇ ਹੀ ਦਿਨ ਫਲ ਲੈ ਕੇ ਅਸੀਂ ਵੇਵਲ ਕੈਂਟੀਨ ਜਾਣ ਦਾ ਫੈਸਲਾ ਕੀਤਾ। ਖਿਆਲ ਸੀ ਕਿ ਬੱਚਿਆਂ ਨੂੰ ਵੀ ਲੈ ਚਲੀਏ, ਪਰ ਹਾਲਾਤ ਤਸੱਲੀ ਬਖਸ਼ ਨਹੀਂ ਸਨ, ਇਸ ਲਈ ਥੋੜ੍ਹਾ ਜਿਹਾ ਦਿਲ ਧੜਕਿਆ, ਤੇ ਅਸੀਂ ਬੱਚਿਆਂ ਨੂੰ ਨਾਲ ਨਾ ਲੈ ਕੇ ਗਏ।

ਸਟੇਸ਼ਨ ਤੇ ਉਤਰਨ ਵਾਲੇ ਹਜ਼ਾਰਾਂ ਹਿੰਦੂ ਸਿੱਖ ਪਨਾਹਗੀਰ ਤੀਵੀਆਂ ਮਰਦ ਤੇ ਬੱਚੇ ਜ਼ਮੀਨ ਤੇ ਬੋਰੀਆਂ ਆਦਿ ਵਿਛਾਈ ਕੈਂਟੀਨ ਵਿਚ ਪਏ ਸਨ। ਸੈਂਕੜੇ ਬੱਚੇ ਇੱਧਰ ਉੱਧਰ ਘੁੰਮ ਰਹੇ ਸਨ। ਵਿਚਾਰੇ ਮਾਸੂਮ ਬੱਚੇ, ਇਨਸਾਨ ਦੀ ਹੈਵਾਨੀਅਤ ਦਾ ਸ਼ਿਕਾਰ, ਘਰਾਂ ਤੋਂ ਮਹਿਰੂਮ। ਖ਼ਾਨਾਬਦੋਸ਼ਾਂ ਦੀ ਜ਼ਿੰਦਗੀ ਗੁਜ਼ਾਰ ਰਹੇ ਸਨ। ਉਹ ਤੀਵੀਆਂ ਠੀਕ ਕਹਿੰਦੀਆਂ ਸਨ :

> "ਇਸ ਨਾਲੋਂ ਤਾਂ ਗੁਲਾਮੀ ਚੰਗੀ ਸੀ। ਸਾਡਾ ਇਕ ਘਰ ਤਾਂ ਸੀ, ਜਿਥੇ ਬੱਚਿਆਂ ਸਣੇ ਅਸੀਂ ਸਿਰ ਲੁਕਾਈ ਇੱਜ਼ਤ ਨਾਲ ਬੈਠੇ ਸੀ। ਇਹ ਕੇਹੀ ਆਜ਼ਾਦੀ ਹੈ ਕਿ ਅਸੀਂ ਸੜਕਾਂ ਤੇ ਰੁਲਦੇ ਫਿਰਦੇ ਹਾਂ।"

ਵੇਵਲ ਕੈਂਟੀਨ ਦੇ ਇਨਚਾਰਜ ਨੇ ਸਾਡੀ ਸਹਾਇਤਾ ਕੀਤੀ, ਤੇ ਬਹੁਤ ਹੀ ਨਿੱਘ ਨਾਲ ਇਸ ਕੰਮ ਦਾ ਸੁਆਗਤ ਕੀਤਾ। ਉਹਨਾਂ ਨੇ ਫੌਰਨ ਬੱਚਿਆਂ ਨੂੰ ਤਿੰਨ ਚਾਰ ਪਾਲਾਂ ਵਿਚ ਬਿਠਾਲ ਦਿਤਾ, ਤੇ ਮੇਜ਼ ਉਪਰ ਫਲਾਂ ਦਾ ਢੇਰ ਲਾ ਕੇ ਸਾਨੂੰ ਕਿਹਾ ਕਿ ਵੰਡ ਦਿਉ। ਵੰਡ ਤੋਂ ਪਹਿਲਾਂ ਮੈਂ ਪਿਆਰ ਤੇ ਸਲਾਮ ਵੀ ਦੇਣਾ ਸੀ।

ਮੈਂ ਬੱਚਿਆਂ ਨੂੰ ਕਿਹਾ ਕਿ — "ਮੈਂ ਉਹਨਾਂ ਮੁਸਲਮਾਨ ਬੱਚਿਆਂ ਵਲੋਂ, ਜਿਹੜੇ ਤੁਹਾਡੇ ਵਾਂਗ ਹੀ ਪਿਆਰੇ ਤੇ ਮਾਸੂਮ ਹਨ, ਜੋ ਖੇਡਣਾ ਚਾਹੁੰਦੇ ਹਨ, ਲੜਨਾ ਝਗੜਨਾ ਨਹੀਂ ਚਾਹੁੰਦੇ, ਤੁਹਾਡੇ ਲਈ ਉਹਨਾਂ ਵਲੋਂ ਪਿਆਰ ਤੇ ਮੁਹੱਬਤ ਦਾ ਸੁਨੇਹਾ ਲੈ ਕੇ ਆਈ ਹਾਂ। ਉਹ ਸਾਰੇ ਤੁਹਾਡੇ ਨਾਲ ਮਿਤ੍ਰਤਾ ਕਰਨੀ ਚਾਹੁੰਦੇ ਹਨ। ਉਹਨਾਂ ਨੇ ਕਿਹਾ ਹੈ ਕਿ ਸਾਡੇ ਮਾਪੇ, ਤੇ ਤੁਹਾਡੇ ਮਾਪੇ, ਸਭ ਝਗੜਾਲੂ ਹਨ, ਲੜਾਕੂ ਹਨ, ਮਾਰਦੇ ਹਨ, ਵੱਢਦੇ ਹਨ, ਪਰ ਅਸੀਂ ਸਾਰੇ ਬੱਚੇ ਹਾਂ, ਤੇ ਬੱਚੇ ਨਾ ਹਿੰਦੂ ਹੁੰਦੇ ਹਨ, ਨਾ ਮੁਸਲਮਾਨ। ਉਹ ਕੇਵਲ ਬੱਚੇ ਹਨ, ਤੇ ਸਦਾ ਮਿਲ ਜੁਲ ਕੇ ਖੇਡਦੇ ਹਨ। ਇਸ ਲਈ ਆਉ ਅਸੀਂ ਇਕ ਦੂਜੇ ਨੂੰ ਮਿਲੀਏ, ਤੇ ਏਕਾ

ਕਰ ਲਈਏ ।"

ਬੱਚੇ ਬਹੁਤ ਖੁਸ਼ ਹੋਏ । ਮੈਨੂੰ ਆਸ ਨਹੀਂ ਸੀ ਕਿ ਇੰਨੀ ਪ੍ਰਸੰਨਤਾ ਉਥੇ ਮੈਨੂੰ ਦੇਖਣ ਵਿਚ ਆਵੇਗੀ । ਉਹ ਸਾਰੇ ਕਹਿਣ ਲਗੇ — "ਅਸੀਂ ਜ਼ਰੂਰ ਜਾਵਾਂਗੇ, ਤੇ ਉਹਨਾਂ ਨੂੰ ਭਰਾ ਬਣਾਵਾਂਗੇ ।"

ਇਕ ਥਾਂ ਦੀ ਸਫਲਤਾ ਨੇ ਹੌਂਸਲਾ ਵਧਾ ਦਿਤਾ । ਆਰਜ਼ੀ ਸਕੂਲਾਂ ਨੇ, ਜਿਨ੍ਹਾਂ ਨੂੰ ਸਟੂਡੈਂਟ ਕਾਂਗਰਸ ਦੇ ਮੁੰਡੇ ਕੁੜੀਆਂ ਚਲਾ ਰਹੇ ਸਨ, ਇਕ ਦੂਜੇ ਨੂੰ ਫਲ, ਗੁਬਾਰੇ ਤੇ ਮਠਿਆਈ, ਆਦਿ ਭੇਜੀ, ਤੇ ਨਿੱਘ ਤਥਾ ਮਿਤ੍ਰਤਾ ਦਾ ਸੁਨੇਹਾ ।

ਮੈਂ ਜਾ ਕੇ ਬਾਪੂ ਨੂੰ ਵੀ ਇਹ ਖ਼ਬਰ ਸੁਣਾਈ । ਪਰ ਉਹ ਇਹਨਾਂ ਦਿਨਾਂ ਵਿਚ ਪਤਾ ਨਹੀਂ ਕਿਹੋ ਜਿਹੇ ਹੋ ਗਏ ਸਨ, ਉਹਨਾਂ ਦੀ ਮੁਸਕਾਨ ਵਿਚ ਉਹ ਸੱਚੀ ਖ਼ੁਸ਼ੀ ਹੁਣ ਨਹੀਂ ਸੀ ਬਚੀ, ਜਿਹੜੀ ਸਦਾ ਝਲਕਦੀ ਹੁੰਦੀ ਸੀ । ਉਹਨਾਂ ਦੀ ਹਰ ਗੱਲ, ਹਰ ਵਾਕ ਜਿਵੇਂ ਗ਼ਮ ਵਿਚ ਲਪੇਟਿਆ ਹੁੰਦਾ । ਉਹ ਕੁਝ ਕਹਿੰਦੇ ਤਾਂ ਮੈਨੂੰ ਐਂਝ ਜਾਪਦਾ — "ਮੈਂ ਹੂੰ ਅਪਨੀ ਸ਼ਿਕਸਤ ਕੀ ਆਵਾਜ਼"

ਪਰ ਫੇਰ ਵੀ ਉਹਨਾਂ ਨੇ ਇਸ ਨੂੰ ਸਲਾਹਿਆ, ਤੇ ਖੁਸ਼ ਹੋਏ ।

ਹੁਣ ਤਾਂ ਕਈ ਕਈ ਦਿਨ ਲੰਘ ਜਾਂਦੇ, ਤੇ ਮੈਂ ਪ੍ਰਾਰਥਨਾ ਵਿਚ ਵੀ ਨਹੀਂ ਜਾਂਦੀ । ਇੰਨੀ ਲਾ-ਪਰਵਾਹੀ ਕਿਉਂ ਪੈਦਾ ਹੋ ਗਈ ਸੀ ? ਹੁਣ ਅਫ਼ਸੋਸ ਹੁੰਦਾ ਹੈ । ਕਾਸ਼ ! ਰੋਜ਼ ਜਾਂਦੀ ।

ਸੋ, ਮੇਰੇ ਸਾਥੀਆਂ ਨੇ ਫ਼ੈਸਲਾ ਕੀਤਾ ਕਿ ਸਾਰੇ ਆਰਜ਼ੀ ਸਕੂਲਾਂ ਦੇ ਬੱਚਿਆਂ ਨੂੰ ਇਕੱਠਿਆਂ ਨੂੰ ਨਿਮੰਤਰਣ ਦੇਈਏ, ਤੇ ਇਥੇ ਕੇਵਲ ਬੱਚਿਆਂ ਦਾ ਇਕੱਠ ਹੋਵੇ । ਤਿਆਰੀਆਂ ਆਰੰਭ ਹੋ ਗਈਆਂ ।

ਹੈਰਾਨੀ ਜਨਕ ਤੇਜ਼ੀ ਨਾਲ ਹਾਲਾਤ ਬਦਲ ਰਹੇ ਸਨ । ਹੁਣ ਕੇਂਦਰ ਦੇ ਸਾਹਮਣੇ ਵਾਲੇ ਕਮਰੇ ਵਿਚ, ਜਿਥੇ ਇਕ ਮੇਜ਼ ਉਪਰ ਤਾਜ਼ੇ ਅਖ਼ਬਾਰ ਤੇ ਰਸਾਲੇ ਰਖੇ ਹੁੰਦੇ ਸਨ, ਲੋਕ ਪੱਕੇ ਤੌਰ ਤੇ ਆਉਂਦੇ ਜਾਂਦੇ ਰਹਿੰਦੇ, ਘੰਟਿਆਂ ਬੱਧੀ ਬਹਿ ਕੇ ਅਖ਼ਬਾਰ ਪੜ੍ਹਦੇ । ਗੱਲ ਬਾਤ ਕਰਦੇ । ਤੀਵੀਆਂ ਤੇ ਮਰਦ, ਦੋਵੇਂ ਆਪੋ ਆਪਣੀਆਂ ਔਕੜਾਂ ਬਾਰੇ ਸਾਥੋਂ ਇਮਦਾਦ ਤੇ ਸਲਾਹ ਲੈਣ ਲਗੇ । ਹੌਲੀ ਹੌਲੀ ਫ਼ਿਰਕੂ ਤੇ ਮਜ਼ਹਬੀ ਸਵਾਲ ਖ਼ਤਮ ਹੋ ਰਿਹਾ ਸੀ । ਮੁਸਲਮਾਨ ਭਰੋਸਾ, ਖ਼ੁਸ਼ੀ, ਤੇ ਸ਼ੌਕ ਦੇ ਜਜ਼ਬੇ ਨਾਲ ਉਥੇ ਆਉਂਦੇ । ਪਨਾਹਗੀਰ ਖੁਸ਼ੀ ਖੁਸ਼ੀ ਆਪਣੇ ਬੱਚਿਆਂ ਨੂੰ ਉਥੇ ਪੜ੍ਹਨੇ ਪਾਉਂਦੇ । ਹਿੰਦੂ ਔਰਤਾਂ ਬੇਧੜਕ ਅੰਦਰ ਆ ਜਾਂਦੀਆਂ । ਖੁਲ੍ਹ ਕੇ ਗੱਲ ਕਰਦੀਆਂ, ਤੇ ਅਸੀਂ ਉਹਨਾਂ ਨੂੰ ਹਮਦਰਦ ਤੇ ਆਪਣੇ ਬੰਦੇ ਜਾਪਦੇ । ਉਹ ਮੈਨੂੰ ਪਾਕਿਸਤਾਨ ਵਿਚ ਆਪਣੇ ਉਤੇ ਬੀਤੀਆਂ ਦਾਸਤਾਨਾਂ ਸੁਣਾਉਂਦੀਆਂ । ਸ਼ਰਮਨਾਕ ਜ਼ੁਲਮਾਂ ਦੀਆਂ ਕਹਾਣੀਆਂ ਬਿਆਨ ਕਰਦੀਆਂ, ਤੇ ਉਸ ਵੇਲੇ ਉਹਨਾਂ ਦੇ ਚਿਹਰੇ ਰੰਜ ਤੇ ਗੁੱਸੇ ਨਾਲ ਲਾਲ ਹੋ ਜਾਂਦੇ ।

ਪਰ ਜਦੋਂ ਮੈਂ ਇਹ ਕਿਹਾ ਕਿ ਉਹ ਲੋਕ ਮਨੁੱਖਤਾ ਦੇ ਦੁਸ਼ਮਣ ਹਨ, ਸਾਡੇ ਤੇ ਤੁਹਾਡੇ ਦੋਹਾਂ ਦੇ ਦੁਸ਼ਮਣ ਹਨ, ਚਾਹੇ ਉਹ ਕਿਸੇ ਮਜ਼ਹਬ ਦੇ ਹੋਣ ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ, ਸਾਡਾ ਮੋਰਚਾ ਤਾਂ ਅਜਿਹੇ ਹੀ ਲੋਕਾਂ ਦੇ ਵਿਰੁੱਧ ਹੈ, ਜਿਨ੍ਹਾਂ ਨੇ

ਨੇਕੀ ਛੱਡ ਕੇ ਬਦੀ ਦੀ ਪੂਜਾ ਕੀਤੀ ਹੈ। ਰੱਬ ਨੂੰ ਭੁੱਲ ਕੇ ਸ਼ੈਤਾਨ ਦੇ ਚੇਲੇ ਬਣ ਗਏ, ਤੇ ਭਰੇ ਪੂਰੇ ਦੇਸ਼ ਨੂੰ ਲੁੱਟ ਕੇ ਉਜਾੜ ਦਿਤਾ, ਆਦਮੀ ਨੂੰ ਮਾਰ ਕੇ ਪਸ਼ੂਪੁਣੇ ਨੂੰ ਜੀਉਂਦਾ ਰਖਣਾ ਚਾਹੁੰਦੇ ਹਨ। ਇਹ ਸੁਣ ਕੇ ਉਹ ਸਾਰੇ ਠੰਢੇ ਪੈ ਜਾਂਦੇ, ਤੇ ਦੋਸਤਾਨਾ ਗੱਲ ਬਾਤ ਸ਼ੁਰੂ ਹੋ ਜਾਂਦੀ।

ਮੈਂ ਤਜਰਬਾ ਕਰ ਰਹੀ ਸੀ, ਤੇ ਇਹਨਾਂ ਗੁੱਸੇ ਵਿਚ ਭਰੇ ਲੋਕਾਂ ਉਪਰ ਮੁਹੱਬਤ ਦਾ ਤੀਰ ਚਲਾ ਕੇ ਜਦੋਂ ਮੂੰਹਾਂ ਉਤੇ ਮੁਸਕਰਾਹਟ ਦੇਖ ਲੈਂਦੀ, ਤਾਂ ਐਂਝ ਜਾਪਦਾ, ਜਿਵੇਂ ਕੋਈ ਦੌਲਤ ਲਭ ਪਈ ਹੋਵੇ।

ਇਕ ਸੁਘੜ ਸਿੱਖ ਮੁੰਡਾ ਤਰਲੋਕ ਸਿੰਘ, ਜਿਹੜਾ ਇਹਨਾਂ ਹੰਗਾਮਿਆਂ ਵਿਚ ਆਪਣੇ ਮਾਪਿਆਂ ਨੂੰ ਗੁਆ ਚੁੱਕਿਆ ਸੀ, ਸਾਨੂੰ ਬਹੁਤ ਲਾਡਲਾ ਸੀ। ਇੰਨਾ ਭੋਲਾ, ਸੁਘੜ, ਪਰ ਚੁਸਤ ਮੁੰਡਾ ਸੀ, ਕਿ ਜਿਹੜਾ ਕੰਮ ਕਰਦੇ ਦੂਜੇ ਮੁੰਡੇ ਹਿਚਕਚਾਉਂਦੇ ਸਨ, ਅਸੀਂ ਉਹਨੂੰ ਕਰਨ ਲਈ ਕਹਿ ਦਿੰਦੇ। ਸ਼ਮਸ ਰਤਾ ਫ਼ਿਲਾਸਫ਼ਰ ਜਿਹਾ ਸੀ। ਸਾਰਾ ਇੰਤਜ਼ਾਮ, ਲਿਖਣਾ, ਪੜ੍ਹਨਾ, ਹਿਸਾਬ ਕਿਤਾਬ, ਸਕੀਮ ਤੇ ਬਜਟ, ਸਭ ਉਸ ਦੇ ਸਪੁਰਦ ਸੀ। ਕੇਸਰ ਅਜੀਬ ਰਲਗੱਡ ਸੀ। ਕੰਮ ਦੇ ਲਿਹਾਜ਼ ਨਾਲ ਬੁੱਢਾ, ਖਰਾਂਟ, ਪਰ ਦੇਖਣ ਤੇ ਹਰਕਤਾਂ ਵਿਚ ਬਿਲਕੁਲ ਬੱਚਾ। ਤੇ ਬੱਚਿਆਂ ਦਾ ਸਭ ਤੋਂ ਪਿਆਰਾ ਉਸਤਾਦ ਵੀ ਓਹੀ ਸੀ। ਸਾਰੀਆਂ ਖੇਡਾਂ ਉਸੇ ਦੀ ਨਿਗਰਾਨੀ ਹੇਠਾਂ ਹੁੰਦੀਆਂ। ਜਲਸੇ, ਮੇਲੇ, ਤੇ ਸਾਰੀ ਹੜਬੋਂਗ ਸਦਾ ਉਹਦੇ ਹੀ ਦਿਮਾਗ ਦੀ ਕਾਢ ਹੁੰਦੀ। ਸਕਾਊਟ ਮਾਸਟਰ ਪਾਕਿਸਤਾਨ ਚਲਾ ਗਿਆ ਸੀ। ਓਖਲੇ ਤੋਂ ਉਸਤਾਦ ਤੇ ਵਿਦਿਆਰਥੀ ਕਦੀ ਕਦੀ ਆਉਂਦੇ ਸਨ, ਤੇ ਨਵੇਂ ਰੰਗਰੂਟ ਉਹਨਾਂ ਕੋਲੋਂ ਟਰੇਨਿੰਗ ਲੈਂਦੇ। ਮੈਟ੍ਰਿਕ, ਬੀ. ਏ., ਐਫ਼. ਏ. ਵਿਚ ਪੜ੍ਹਨ ਵਾਲੀਆਂ ਕਈ ਪਨਾਹਗੀਰ ਲੜਕੀਆਂ ਵੀ ਹੁਣ ਉਸਤਾਦਾਂ ਵਿਚ ਲਗ ਗਈਆਂ ਸਨ। ਤਰਲੋਕ ਸਿੰਘ ਵੀ ਪੜ੍ਹਾਉਂਦਾ ਸੀ। ਮਿਸਟਰ ਬਨਾਰਸੀ, ਪਤਲਾ, ਕਾਲਾ, ਮੇਜ਼ ਦੇ ਕੋਲ ਬੈਠਾ, ਜਾਂ ਵਿਦਿਅਕ ਤੇ ਸਿਆਸੀ ਬਹਿਸਾਂ ਕਰਦਾ ਰਹਿੰਦਾ, ਜਾਂ ਫੇਰ ਆਪਣੇ ਸਾਥੀਆਂ ਦੀਆਂ ਫਰਜ਼ੀ ਡਾਇਰੀਆਂ ਉਪਰ ਦਸਤਖ਼ਤ ਕਰਦਾ। ਉਹ ਪਾਰਟੀ ਦਾ ਸੈਕਰੇਟਰੀ ਸੀ, ਤੇ ਉਹਦੇ ਬਹੁਤੇ ਸਾਥੀ ਸਵੇਰੇ ਨਹਾ ਧੋ ਕੇ, ਸੂਟ ਪਹਿਨ ਕੇ ਦੇਰ ਤੀਕ ਟਹਿਲਣ ਲਈ ਆ ਜਾਂਦੇ ਸਨ, ਜਿਨ੍ਹਾਂ ਦੀਆਂ ਡਾਇਰੀਆਂ ਤੇ ਦਸਤਖ਼ਤ ਕਰਨੇ ਜ਼ਰੂਰੀ ਸਨ। ਕਦੀ ਕਦੀ ਮੈਂ ਉਹਨੂੰ ਸਾਈਕਲ ਤੇ ਕਿਸੇ ਪਿੰਡ ਦੀ ਖ਼ਬਰ ਲੈਣ ਨਸਾ ਦਿੰਦੀ, ਜਿਥੋਂ ਉਹ ਸਦਾ ਲੜ ਕੇ ਵਾਪਸ ਪਰਤਦੇ।

ਕੇਸਰ ਕੇਂਦਰ ਵਾਸਤੇ ਦੀਵਾਰੀ ਅਖ਼ਬਾਰ, ਬੱਚਿਆਂ ਦਾ, ਤਿਆਰ ਕਰਦਾ, ਤੇ ਬਾਲਾਂ ਨੂੰ ਸਾਂਭਦਾ। ਹਰਮੇਸ਼, ਤੇ ਜੱਬਾਰ ਆਦਿ ਬਹੁਤ ਸਾਰੇ ਮੁੰਡੇ ਉਹਦੇ ਹੁਕਮ ਦੀ ਪਾਲਣਾ ਤੇ ਉਹਦੀ ਸਹਾਇਤਾ ਕਰਦੇ, ਤੇ ਸ਼ਮਸ ਇਹਨਾਂ ਸਾਰੇ ਟੁਕੜਿਆਂ ਨੂੰ ਜੋੜ ਕੇ ਆਕਾਰ ਤੇ ਤਰਤੀਬ ਦੇ ਕੇ ਇਕ ਢੁੱਕਵੀਂ ਸ਼ਕਲ ਤਿਆਰ ਕਰਦਾ। ਪ੍ਰਬੰਧਕ ਓਹੀ ਸੀ। ਇਹ ਸਾਰੇ ਮੁੰਡੇ ਕੁੜੀਆਂ ਵਾਲੰਟੀਅਰ ਚਪੜਾਸੀ, ਵਿਦਿਆਰਥੀ, ਭੰਗੀ, ਸਭ ਕੁਝ ਹੀ ਸਨ — ਤੇ ਮੈਂ ਇਹਨਾਂ ਬਹੁਤ ਸਾਰੇ ਬਾਲਾਂ ਦੀ ਮਾਂ।

ਇਹਨਾਂ ਮੁੰਡਿਆਂ ਨੇ ਅਮਨ ਕਾਇਮ ਕਰਨ ਵਿਚ ਜਿਹੜੀ ਮਿਹਨਤ ਕੀਤੀ ਹੈ, ਇਹਨੂੰ ਕਾਂਗਰਸ ਵਾਲੇ ਕਦਾਚਿੱਤ ਨਹੀਂ ਮੰਨਣਗੇ। ਪਰ ਉਹ ਇਥੇ ਹੈਨ ਹੀ ਕਿਥੇ ਸਨ ਜੋ ਦੇਖਦੇ। ਉਹ ਬਿਰਲਾ ਹਾਊਸ ਵਿਚ ਜਾਂ ਗੌਰਮਿੰਟ ਹਾਊਸ ਵਿਚ, ਜਾਂ ਪ੍ਰਵੈਂਸ਼ੀਅਲ ਕਾਂਗਰਸ ਦੇ ਆਫ਼ਿਸ ਵਿਚ ਹੋਣਗੇ। ਇਥੇ ਗਲੀਆਂ ਮਹੱਲਿਆਂ ਵਿਚ ਤਾਂ ਮੈਂ ਉਹਨਾਂ ਨੂੰ ਲੱਭਦੀ ਮਰ ਰਹੀ।

ਤੇ ਜਾਂ ਸੁਭੱਦਰਾ ਸੀ, ਜੋ ਸ਼ੁਦਾਈਆਂ ਵਾਂਗ ਅਮਨ ਸਥਾਪਤ ਕਰਨ ਤੇ ਤੁਲੀ ਹੋਈ ਸੀ। ਦੁਬਲੀ, ਪਤਲੀ, ਪੀਲੀ ਤੇ ਕਮਜ਼ੋਰ ਕੁੜੀ, ਪਰ ਕਹਿਰਾਂ ਦੀ ਸਖ਼ਤ ਜਾਨ। ਗਾਂਧੀ ਜੀ ਦੀ ਪ੍ਰੇਮਣ, ਪਰ ਅਹਿੰਸਾ ਤੋਂ ਦੁਖੀ, ਦਿਨ ਰਾਤ ਸ਼ਹਿਰ ਦੀਆਂ ਗਲੀਆਂ ਵਿਚ ਸਿਤੰਬਰ ਤੋਂ ਘੁੰਮ ਰਹੀ ਸੀ। ਉਹ ਪ੍ਰਵੈਂਸ਼ੀਅਲ ਕਾਂਗਰਸ ਕਮੇਟੀ ਦੀ ਮੈਂਬਰ ਸੀ।

ਉਹ ਮਹੱਲਿਆਂ ਵਿਚੋਂ ਪੁਰਾਣੇ ਘਾਗਾਂ ਨੂੰ ਖਿੱਚ ਕੇ ਲੈ ਆਈ ਤੇ ਉਹਨਾਂ ਕੋਲੋਂ ਸ਼ਾਂਤੀ ਦਲ ਵਿਚ ਕੰਮ ਕਰਵਾਇਆ। ਪਤਾ ਨਹੀਂ ਉਹਦੀ ਸ਼ਖ਼ਸੀਅਤ ਵਿਚ ਕਿਹੋ ਜਿਹੀ ਲਚਕ ਸੀ ਕਿ ਲੀਗੀ, ਤੇ ਸੰਘੀ, ਦੋਵੇਂ ਉਹਦੇ ਨਾਲ ਹੋ ਗਏ। ਮੁਸਲਮਾਨ ਮਹੱਲਿਆਂ ਵਿਚ ਉਹ ਉਹਨਾਂ ਦੀ ਡੀਊਟੀ ਲਾ ਦਿੰਦੀ, ਤੇ ਉਹ ਸਾਰੀ ਰਾਤ ਖੜੇ ਪਹਿਰਾ ਦਿੰਦੇ, ਪਰ ਗੁਪਤ ਤੌਰ ਤੇ ਗੜਬੜ ਵੀ ਕਰਦੇ।

ਉਹ ਸਭ ਜਾਣਦੀ ਸੀ, ਤੇ ਉਹਨਾਂ ਦੀ ਓਪਰੀ ਵਫ਼ਾਦਾਰੀ ਤੇ ਹੱਸਦੀ ਸੀ, ਮਖ਼ੌਲ ਉਡਾਂਦੀ ਸੀ, ਪਰ ਕੰਮ ਕੱਢ ਲੈਂਦੀ ਸੀ। ਇਨਸਾਨ ਕਿੰਨਾ ਚੌਧਰ ਦਾ ਭੁੱਖਾ ਤੇ ਮਤਲਬੀ ਹੁੰਦਾ ਹੈ। ਕੇਵਲ ਇਹ ਖ਼ਿਆਲ, ਕਿ ਸੁਭੱਦਰਾ ਦੀ ਪਹੁੰਚ ਬਾਪੂ ਤੇ ਪ੍ਰਾਇਮ ਮਨਿਸਟਰ ਤੀਕ ਹੈ, ਵਡਿਆਂ ਵਡਿਆਂ ਨੂੰ ਨਾਲ ਲੈ ਨਿਬੜਦਾ। ਇਹ ਅਨੁਮਾਨ ਕਿ ਹਕੂਮਤ ਦੀ ਰੁਚੀ ਹੁਣ ਮੁਸਲਮਾਨਾਂ ਨੂੰ ਬਚਾਉਣ ਵਲ ਹੈ। ਬਹੁਤਿਆਂ ਨੂੰ ਆਪਣੀ ਡਗਰ ਬਦਲਣ ਤੇ ਮਜਬੂਰ ਕਰ ਦਿੰਦਾ। ਉਹ ਕਹਿੰਦੇ — ਭਈ ਸਮਾਂ ਤੇ ਮੌਕਾ ਦੇਖੋ। ਐਸ ਵੇਲੇ ਹਕੂਮਤ ਦੀ ਮਦਦ ਕਰਨੀ ਚਾਹੀਦੀ ਹੈ। ਉਹ ਵੀ ਆ ਗਏ, ਜੋ ਅਜੇ ਤਕ ਦਿਲੋਂ ਪੱਕੇ ਫ਼ਿਰਕਾਪ੍ਰਸਤ ਸਨ, ਤੇ ਉਹ ਵੀ ਜੋ ਆਪਣੀ ਕਮਜ਼ੋਰੀ ਜਾਂ ਕੰਜੂਸੀ ਕਾਰਨ ਸਿਤੰਬਰ ਵਿਚ ਨਿਰਪੱਖ ਬਣੇ ਰਹੇ ਸਨ।

ਤੇ ਫੇਰ, ਗਾਂਧੀ ਜੀ ਦਾ ਵਰਤ ਸ਼ੁਰੂ ਹੋ ਗਿਆ। ਜਨਵਰੀ ਕਹਿਰਾਂ ਦਾ ਮਹੀਨਾ ਸੀ। ਇਸ ਇਕ ਮਹੀਨੇ ਵਿਚ ਕੀ ਕੁਝ ਹੋ ਗਿਆ। ਸਾਰੀਆਂ ਉਹ ਤਾਕਤਾਂ ਜੋ ਬਦੀ ਦੇ ਬੇਹਿਸਾਬ ਦਬਾਅ ਨਾਲ ਮਲੀਦਾ ਹੋ ਗਈਆਂ ਸਨ, ਉਹ ਵੀ ਜੋ ਸ਼ੈਤਾਨੀ ਤਾਕਤ ਤੋਂ ਹਾਰ ਮੰਨ ਕੇ ਝੁਕ ਗਈਆਂ ਸਨ, ਤੇ ਉਹ ਵੀ, ਜਿਹੜੀਆਂ ਇਸ ਸਿਕੰਜੇ ਵਿਚ ਜਕੜੀਆਂ ਰਿਹਾਈ ਲਈ ਤੜਫ ਰਹੀਆਂ ਸਨ, ਬੰਧਨ ਤੋੜ ਕੇ ਨਿਕਲ ਪਈਆਂ। ਸ਼ਾਇਦ ਢੱਠੀ ਹੋਈ ਇਮਾਰਤ ਦਾ ਮਲਬਾ ਹਟਾ ਕੇ ਦੱਬੀ ਹੋਈ ਮਨੁਖਤਾ ਉਠ ਖਲੋਤੀ। ਉਸਾਰੂ ਸ਼ਕਤੀਆਂ ਇਕੱਠੀਆਂ ਹੋ ਗਈਆਂ ਸੱਚਾਈ ਨੇ ਛਾਤੀਆਂ ਵਿਚ ਪਾਸਾ ਪਰਤਿਆ, ਮੁਹੱਬਤ ਤੜਫ ਕੇ ਬਾਹਰ ਨਿਕਲੀ ਤੇ ਸ਼ਾਂਤੀ ਦੀ ਦੇਵੀ ਨੇ ਫ਼ਸਾਦ ਦੇ ਭੂਤ ਕੋਲੋਂ ਆਪਣੀ ਗਰਦਣ ਛੁਡਾ ਲਈ।

ਵਰਤ ਦੇ ਪਹਿਲੇ ਹੀ ਦਿਨ ਬਿਰਲਾ ਹਾਊਸ ਤੋਂ ਬਿਜਲੀ ਜਿਹੀ ਇਕ ਲਹਿਰ

ਆਈ ਤੇ ਸਾਰੇ ਸ਼ਹਿਰ ਵਿਚ ਫੈਲ ਗਈ। ਅਜੇ ਇਹਨਾਂ ਘਟਨਾਵਾਂ ਨੂੰ ਥੋੜ੍ਹਾ ਹੀ ਸਮਾਂ ਬੀਤਿਆ ਹੈ, ਪਰ ਲੋਕ ਪੁੱਛਦੇ ਹਨ, ਵਰਤ ਦਾ ਕੀ ਫਾਇਦਾ ਹੋਇਆ ? ਇਸ ਦਾ ਕੀ ਅਸਰ ਪਿਆ ? ਜਾਨ ਵੀ ਗਈ !

ਮੈਂ ਉਹਨਾਂ ਅੱਖਾਂ ਨੂੰ ਕਿਵੇਂ ਵਿਖਾਲ ਸਕਦੀ ਹਾਂ ਜੋ ਦੇਖਣਾ ਨਾ ਚਾਹੁਣ ! ਪਰ ਇਹ ਮੇਰਾ ਅੱਖੀਂ ਡਿੱਠਾ ਹਾਲ ਹੈ ਕਿ ਬਿਰਲਾ ਹਾਊਸੋਂ ਨਿਕਲ ਕੇ ਅਸੀਂ ਜਦ ਸ਼ਹਿਰ ਪੁੱਜੇ, ਤਾਂ ਤੌਰ ਬਦਲਿਆ ਹੋਇਆ ਸੀ। ਲੋਕਾਂ ਦੀਆਂ ਅੱਖਾਂ ਵਿਚ ਸ਼ਰਮਿੰਦਗੀ ਸੀ, ਗਰਦਣਾਂ ਝੁਕੀਆਂ ਹੋਈਆਂ ਸਨ, ਅੱਖਾਂ ਗਿੱਲੀਆਂ ਸਨ, ਤੇ ਹਰ ਥਾਂ ਇਹੋ ਚਰਚਾ ਸੀ ਕਿ ਬਾਪੂ ਨੇ ਵਰਤ ਰੱਖ ਲਿਆ।

ਸਭ ਤੋਂ ਭੈੜੀ ਹਾਲਤ ਕਾਂਗਰਸੀ ਭਰਾਵਾਂ ਦੀ ਸੀ। ਝੂਠੀ ਹਮਦਰਦੀ ਨੇ ਉਹਨਾਂ ਦੇ ਈਮਾਨ ਤੇ ਨੈਤਕਤਾ ਦੀਆਂ ਬੁਨਿਆਦਾਂ ਹਿਲਾ ਦਿਤੀਆਂ ਸਨ। ਬਾਪੂ ਦਾ ਪੜ੍ਹਾਇਆ ਹੋਇਆ ਸਬਕ ਕੁਝ ਦਿਨਾਂ ਤੋਂ ਇਹਨਾਂ ਨੇ ਭੁਲਾ ਦਿਤਾ ਹੋਇਆ ਸੀ। ਬਦਲੇ ਦੀ ਅੱਗ ਭੜਕਾਉਣ ਵਾਲੇ ਉਹ ਆਪ ਹੀ ਸਨ। ਤੇ ਉਹਨਾਂ ਦੀ ਸਿਥਲਤਾ ਤੇ ਗਿਰਾਵਟ ਨੇ ਬਾਪੂ ਨੂੰ ਬਹੁਤਾ ਦੁਖੀ ਕੀਤਾ ਸੀ। ਉਹ ਤਾਂ ਆਸ ਰਖਦੇ ਸਨ ਕਿ ਇਕ ਗਰੋਹ ਜੋ ਉਹਨਾਂ ਦਾ ਤਿਆਰ ਕੀਤਾ ਹੋਇਆ ਹੈ, ਉਹਦੇ ਕਦਮ ਨਹੀਂ ਡੋਲਣਗੇ। ਉਹ ਪਹਾੜ ਵਾਂਗ ਅਟੱਲ ਰਹਿਣਗੇ। ਉਹ ਤੇਜ਼ ਧਾਰ ਵਿਚ ਛਾਲ ਮਾਰ ਕੇ ਮਨੁੱਖਤਾ ਨੂੰ ਬਚਾ ਕੇ ਲੈ ਜਾਣਗੇ। ਉਹਨਾਂ ਨੇ ਹੀ ਇਨਸਾਫ ਤੇ ਸੱਚਾਈ ਦਾ ਸੰਘਾ ਘੁੱਟ ਸੁੱਟਿਆ। ਇਸ ਬੇੜੀ ਦਾ ਸੰਚਾਲਕ ਦੇਖ ਰਿਹਾ ਸੀ ਕਿ ਇਸ ਕਿਸ਼ਤੀ ਵਿਚ ਛੇਕ ਕਰਨ ਵਾਲੇ ਸਾਰੇ ਲੁਟੇਰੇ, ਗੁੰਡੇ, ਤੇ ਪਾਗਲ ਹੀ ਨਹੀਂ, ਉਹਦੇ ਆਪਣੇ ਬੱਚੇ ਵੀ ਹਨ। ਤੇ ਹੁਣ ਇਸ ਵੇਲੇ ਇਹ ਅਹਿਸਾਸ, ਇਹ ਚਿੰਤਾ ਤੇ ਆਤਮਾ ਦੀਆਂ ਲਾਹਣਤਾਂ ਉਹਨਾਂ ਨੂੰ ਸ਼ਰਮਿੰਦਾ ਕਰ ਰਹੀਆਂ ਸਨ ਕਿ ਕਿਤੇ ਬਾਪੂ ਦੇ ਹਤਿਆਰਿਆਂ ਵਿਚ ਉਹਨਾਂ ਦਾ ਨਾਮ ਵੀ ਨਾ ਲਿਖਿਆ ਜਾਵੇ।

ਮੁਰਦੇ ਕਬਰਾਂ ਵਿਚੋਂ ਨਿਕਲ ਪਏ। ਸੁੱਤੀਆਂ ਰੂਹਾਂ ਤੇ ਗੁਆਚੀਆਂ ਨੇਕੀਆਂ ਜਾਗ ਪਈਆਂ। ਹਰ ਇਕ ਨੇ ਸੁਸਤੀ ਤਿਆਗੀ। ਪ੍ਰੋਗਰਾਮ ਤਿਆਰ ਹੋਏ, ਸਕੀਮਾਂ ਬਣੀਆਂ, ਤੇ ਹਰ ਬੰਦਾ ਉਠ ਖਲੋਤਾ।

ਮੈਂ ਸੁਭੱਦਰਾ ਦੇ ਨਾਲ ਗਸ਼ਤ ਦਾ ਪ੍ਰੋਗਰਾਮ ਬਣਾਇਆ। ਵਰਤ ਦਾ ਪਹਿਲਾ ਹੀ ਦਿਨ ਸੀ। ਮੈਂ ਹੁਣੇ ਹੁਣੇ ਪ੍ਰਾਰਥਨਾ ਵਿਚ ਭਾਗ ਲੈ ਕੇ ਆ ਰਹੀ ਸੀ। ਦਿਲ ਉਂਝ ਹੀ ਟੁੱਟਾ ਹੋਇਆ ਸੀ। ਰਾਹ ਵਿਚ ਗੱਲਾਂ ਹੋ ਰਹੀਆਂ ਸਨ, ਕਿ ਹੁਣ ਕੰਮ ਦਾ ਮੁਹਾਂਦਰਾ ਕੀ ਹੋਵੇ। ਕਿਹੜਾ ਰਸਤਾ ਅਪਨਾਈਏ। ਸੁਭੱਦਰਾ ਜੀਪ ਚਲਾ ਰਹੀ ਸੀ। ਜਿਉਂ ਹੀ ਅਸੀਂ ਈਦਗਾਹ ਲੰਘ ਕੇ ਕਸਾਬਪੁਰੇ ਦੇ ਸਾਹਮਣੇ ਵਾਲੀ ਸੜਕ ਤੇ ਪੁੱਜੇ, ਤਾਂ ਦੂਰੋਂ ਹੀ ਅਸੀਂ ਦੇਖਿਆ, ਇਕ ਟਰੱਕ ਤੁਰ ਗਿਆ, ਤੇ ਦੂਜੇ ਉਪਰ ਸਾਮਾਨ ਲੱਦਿਆ ਜਾ ਰਿਹਾ ਹੈ। ਤੀਵੀਆਂ ਤੇ ਬੱਚੇ ਚੜ੍ਹ ਰਹੇ ਹਨ।

ਮੈਂ ਕਿਹਾ — ਸੁਭੱਦਰਾ, ਜਾਪਦਾ ਹੈ ਅੱਜ ਇਹ ਮਹੱਲਾ ਵੀ ਉੱਜੜਿਆ ਜਾਣੋਂ।

ਉਹਨੇ ਕਿਹਾ — ਹਾਂ, ਲਗਦਾ ਤਾਂ ਇੰਝ ਹੀ ਹੈ। ਇਹਨਾਂ ਨੂੰ ਰੋਕਣ ਦਾ ਜਤਨ ਕਰੀਏ ਨਾ ?

"ਜ਼ਰੂਰ !" ਮੈਂ ਉੱਤਰ ਦਿਤਾ। ਉਂਝ ਕੈਂਪ ਵਿਚ ਤਿਲ ਧਰਨ ਦੀ ਥਾਂ ਨਹੀਂ, ਹਜ਼ਾਰਾਂ ਦੇ ਕਾਫਲੇ ਪਿੰਡਾਂ ਤੋਂ ਆ ਚੁੱਕੇ ਹਨ। ਜੇ ਇਸ ਮਹੱਲੇ ਦੇ ਤਿੰਨ ਚਾਰ ਹਜ਼ਾਰ ਪੁੱਜ ਗਏ, ਤਾਂ ਹੋਰ ਵੀ ਆਫਤ ਆ ਜਾਵੇਗੀ। ਆਖਰ ਕਿਥੋਂ ਤਕ ਬੰਦੇ ਉਸ ਵਿਚ ਸਮਾਉਣਗੇ ?

ਜੀਪ ਰੁਕੀ। ਸੁਭੱਦਰਾ ਨੂੰ ਇਸ ਇਲਾਕੇ ਵਿਚ ਕਿਹੜਾ ਨਹੀਂ ਜਾਣਦਾ ਸੀ। ਉਹਨੂੰ ਦੇਖ ਕੇ ਸਾਰੇ ਈ ਕੋਲ ਆ ਗਏ। ਹਾਲ ਪੁੱਛਿਆ, ਤਾਂ ਲੋਕਾਂ ਨੇ ਦੱਸਿਆ — "ਸਚਮੁੱਚ ਮਹੱਲਾ ਖਾਲੀ ਕਰ ਦੇਣ ਦਾ ਇਰਾਦਾ ਹੈ। ਇਕ ਟਰੱਕ ਜਾ ਚੁਕਿਆ, ਦੂਜਾ ਭਰਿਆ ਜਾ ਰਿਹਾ ਹੈ।"

ਉਹਨਾਂ ਨੇ ਕਿਹਾ, ਚੌਂਹ ਮਹੀਨਿਆਂ ਤੋਂ ਅਸੀਂ ਆਪਣੇ ਘਰਾਂ ਵਿਚ ਹਰ ਮੁਸ਼ਕਲ ਤੇ ਮੁਸੀਬਤ ਦਾ ਟਾਕਰਾ ਕਰ ਰਹੇ ਹਾਂ, ਪਰ ਹੁਣ ਬੇਵਾਹ ਹੋ ਗਏ ਹਾਂ। ਇਹਨਾਂ ਚਾਰ ਮਹੀਨਿਆਂ ਵਿਚ ਅਸੀਂ ਸਾਰੀ ਜਮ੍ਹਾਂ ਪੂੰਜੀ ਖਤਮ ਕਰ ਲਈ, ਸਭ ਕੁਝ ਖਾ ਲਿਆ ਹੁਣ ਕੁਝ ਨਹੀਂ ਬਚਿਆ, ਤਾਂ ਮਜਬੂਰ ਹੋ ਕੇ ਪਾਕਿਸਤਾਨ ਜਾਣ ਦੀ ਸੋਚੀ ਹੈ। ਕਾਰੋਬਾਰ ਬਿਲਕੁਲ ਬੰਦ ਪਿਆ ਹੈ। ਜੇ ਕੋਈ ਕੰਮ ਨਹੀਂ, ਧੰਦਾ ਨਹੀਂ, ਆਮਦਨੀ ਨਹੀਂ, ਤਾਂ ਨਿਰਬਾਹ ਕਿਵੇਂ ਹੋਵੇਗਾ ?

ਤੁਸੀਂ ਤਾਂ ਜਾਣਦੇ ਹੀ ਓ ਕਿ ਸਾਡਾ ਰੋਜ਼ਗਾਰ ਹੀ ਗਾਈਆਂ ਬਕਰੀਆਂ ਦਾ ਗੋਸ਼ਤ ਤੇ ਖੱਲਾਂ ਵੇਚਣਾ ਹੈ। ਹੁਣ ਗਾਂ ਦੀ ਸ਼ੱਕ ਵਿਚ ਬੱਕਰੀ ਦਾ ਗੋਸ਼ਤ ਵੀ ਵੇਚਣ ਨਹੀਂ ਦਿੰਦੇ। ਦੋ ਤਿੰਨ ਬੰਦੇ ਮਾਰੇ ਜਾ ਚੁੱਕੇ ਹਨ। ਸਾਹਮਣੇ ਵਾਲੀ ਗਲੀ ਵਿਚੋਂ ਹੀ ਰਫੀਉਜੀਆਂ ਨੇ ਲੰਘਣਾ ਬੰਦ ਕਰਾ ਦਿਤਾ ਹੈ। ਮਹੱਲੇ ਦੇ ਅੰਦਰ ਬਿਲਕੁਲ ਕੈਦੀ ਹੋ ਕੇ ਰਹਿ ਗਏ ਹਾਂ।

ਉਹ ਬੋਲ ਰਹੇ ਸਨ, ਤੇ ਮੈਂ ਸੋਚ ਰਹੀ ਸੀ — ਤਾਂ ਇਹ ਸਾਰੇ ਵੀ ਕੈਂਪ ਪਹੁੰਚਣਗੇ। ਉਥੇ ਚਾਦਰਾਂ ਦੀ ਛੱਤ ਹੇਠਾਂ ਰਾਤਾਂ ਬਿਤਾ ਕੇ, ਨਮੂਨੀਏ ਤੇ ਬੁਖਾਰ ਨਾਲ ਮਰਨਗੇ, ਤੇ ਅੱਧੇ ਰਹਿ ਜਾਣਗੇ। ਫੇਰ ਕੁਝ ਟਰੇਨ ਵਿਚ ਚੜ੍ਹਨ ਵੇਲੇ ਕੁਝ ਕੁਚਲੇ ਜਾਣਗੇ, ਕਿਸੇ ਦੇ ਬੱਚੇ ਰਹਿ ਜਾਣਗੇ, ਕਿਸੇ ਦੀ ਰੰਨ ! ਸਟੇਸ਼ਨ ਤੇ ਕੁਝ ਸਾਮਾਨ ਪੋਲੀਸ ਖੋਹ ਲਵੇਗੀ, ਕੁਝ ਕੈਂਪ ਵਿਚ ਵੇਚ ਕੇ ਖਾ ਜਾਣਗੇ, ਤੇ ਕੁਝ ਪੂਰਬੀ ਪੰਜਾਬ ਵਿਚੋਂ ਲੰਘਦਿਆਂ ਨੂੰ ਡਾਕੂ ਲੁੱਟ ਲੈਣਗੇ। ਤੇ ਫੇਰ ਲਾਹੌਰ ਪੁੱਜ ਕੇ ਇਹੋ ਠੰਢ, ਇਹੋ ਦੁੱਖ, ਇਹੋ ਪੋਲੀਸ, ਗੁੰਡੇ। ਅੱਖਾਂ ਅਗੋਂ ਸਾਰੇ ਸੀਨ ਲੰਘ ਗਏ। ਇਹ ਤੰਦਰੁਸਤ ਗਭਰੂ, ਇਹ ਹੁਸ਼ਿਆਰ ਤੀਵੀਆਂ, ਇਹ ਸੱਚੇ ਇਰਾਦਿਆਂ ਵਾਲੇ ਬਿਰਧ। ਇਹ ਸਾਰੇ ਤੜਫ ਤੜਫ ਕੇ ਮੌਤ ਨੂੰ ਬੁਲਾਉਣਗੇ। ਦਾਣੇ ਦਾਣੇ ਨੂੰ ਤਰਸਦੇ ਜਾਨ ਦੇ ਦੇਣਗੇ। ਆਪਣੇ ਦੋ ਮੰਜ਼ਲੇ ਮਕਾਨਾਂ ਨੂੰ ਛੱਡ ਕੇ ਜਾਣ ਵਾਲੇ ਇਕ ਤੰਬੂ ਤੇ ਇਕ ਕੰਬਲ ਵਾਸਤੇ ਮੰਗਤਿਆਂ ਵਾਂਗ ਘੰਟਿਆਂ ਬੱਧੀ ਸਾਡੇ ਪਿੱਛੇ ਫਿਰਦੇ ਰਹਿਣਗੇ। ਰਾਹ ਤੁਰਨਾ ਮੁਸ਼ਕਲ ਕਰ ਦੇਣਗੇ। ਤੇ ਫੇਰ ਤੰਗ ਆ ਕੇ ਇਹਨਾਂ ਨੂੰ ਧਤਕਾਰ ਦੇਵਾਂਗੇ।

ਅਸੀਂ ਮੁਹੱਬਤ ਤੇ ਨਿੱਘ ਨਾਲ ਉਹਨਾਂ ਨੂੰ ਅਪੀਲ ਕੀਤੀ। ਊਚ ਨੀਚ ਸਮਝਾਈ, ਤੇ ਆਖਿਆ — ਕਿ, ਤੁਸੀਂ ਸਾਰੇ ਆਪਣੇ ਘਰਾਂ ਨੂੰ ਜਾਉ। ਮਜ਼ਲੂਮਾਂ ਦੀ ਬਾਂਹ ਫੜਨ ਵਾਲਾ ਬਾਪੂ ਅਜੇ ਮੌਜੂਦ ਹੈ, ਅਸੀਂ ਬਿਰਲਾ ਹਾਊਸ ਤੋਂ ਆ ਰਹੇ ਹਾਂ। ਬਾਪੂ ਨੇ ਜਾਨ ਦੀ ਬਾਜ਼ੀ ਲਾ ਦਿਤੀ ਹੈ। ਜਾਂ ਦਿੱਲੀ ਵਿਚ ਅਮਨ ਹੋਵੇਗਾ, ਜਾਂ ਉਹ ਜਾਨ ਦੇ ਦੇਣਗੇ। ਅਮਨ ਸਥਾਪਤ ਕਰਨ ਲਈ ਤੁਸੀਂ ਵੀ ਮਦਦ ਕਰ ਸਕਦੇ ਹੋ। ਇਸ ਤਰ੍ਹਾਂ ਕਿ ਨੱਸ ਨੱਸ ਕੇ ਖੌਫ ਤੇ ਦਹਿਸ਼ਤ ਨਾ ਫੈਲਾਓ। ਇੰਨਾ ਵੱਡਾ ਮਹੱਲਾ ਉੱਜੜਦਾ ਦੇਖ ਕੇ ਦੂਜੀਆਂ ਥਾਵਾਂ ਤੇ ਵੀ ਅਫਰਾ ਤਫਰੀ ਮਚ ਜਾਵੇਗੀ।

ਕੀ ਬਾਪੂ ਦੀ ਜਾਨ ਤੁਹਾਨੂੰ ਪਿਆਰੀ ਨਹੀਂ? ਸਾਡਾ ਮੂੰਹ ਇਸ ਯੋਗ ਤਾਂ ਰਖੋ, ਕਿ ਅਸੀਂ ਉਹਨਾਂ ਨੂੰ ਕਹਿ ਸਕੀਏ ਕਿ ਦਿੱਲੀ ਵਿਚ ਅਮਨ ਹੈ। ਮੁਸਲਮਾਨ ਹੁਣ ਨਹੀਂ ਨੱਸ ਰਹੇ। ਆਪਣੇ ਘਰਾਂ ਵਿਚ ਸੰਤੋਖ ਨਾਲ ਬੈਠੇ ਹਨ। ਤੁਸੀਂ ਤਾਂ ਬਹਾਦਰਾਂ ਦੀ ਕੌਮ ਵਿਚੋਂ ਹੋ ਹਿੰਮਤ ਰਖੋ, ਤੇ ਇਹਨਾਂ ਸਾਰੀਆਂ ਮੁਸ਼ਕਲਾਂ ਦਾ ਸਾਹਮਣਾਂ ਮਰਦਾਂ ਵਾਂਗ ਕਰੋ। ਛੇਤੀ ਹੀ ਹਾਲਤ ਬਦਲਣ ਵਾਲੀ ਹੈ। ਹਕੂਮਤ ਬਿਲਕੁਲ ਕਿਸੇ ਨੂੰ ਕੱਢਣਾ ਤੇ ਮਾਰਨਾ ਨਹੀਂ ਚਾਹੁੰਦੀ। ਇਹ ਯਕੀਨ ਕਰੋ। ਬਹਾਦਰ ਇਕ ਵਾਰੀ ਮਰਦਾ ਹੈ, ਤੇ ਡਰਪੋਕ ਸੌ ਵਾਰੀ।

ਅਸੀਂ ਦੋਹਾਂ ਨੇ ਵਚਨ ਦਿਤਾ ਕਿ ਉਹਨਾਂ ਦੀ ਹਰ ਔਕੜ ਦਾ ਹੱਲ ਲੱਭਾਂਗੀਆਂ, ਤੇ ਤੁਹਾਡੀ ਹਿਫਾਜ਼ਤ ਤੇ ਮਦਦ ਦਾ ਬੰਦੋਬਸਤ ਕਰਾਂਗੀਆਂ।

ਉਹਨਾਂ ਨੇ ਫੇਰ ਢੁੱਚਰ ਡਾਹੀ ਕਿ ਪਹਿਲਾ ਟਰੱਕ ਜਾ ਚੁਕਿਆ ਹੈ, ਕਿਤੇ ਉਹ ਪਾਕਿਸਤਾਨ ਨਾ ਤੁਰ ਜਾਣ। ਉਹਨਾਂ ਨੂੰ ਅੱਜ ਹੀ ਵਾਪਸ ਬੁਲਾ ਦਿਓ।

ਇਹ ਇਕਰਾਰ ਵੀ ਕਰ ਲੈਣਾ ਪਿਆ, ਹਾਲਾਂ ਕਿ ਇਹ ਟੇਢੀ ਖੀਰ ਸੀ, ਪਰ ਅੱਲਾ ਦੇ ਭਰੋਸੇ ਤੇ ਹਾਂ ਕਰ ਲਈ, ਤੇ ਤਸੱਲੀ ਕਰਾ ਦਿਤੀ ਕਿ ਹੁਣੇ ਜਾ ਕੇ ਉਹਨਾਂ ਨੂੰ ਲੈ ਆਉਂਦੀਆਂ ਹਾਂ।

ਇਸ ਸਾਰੀ ਭੱਜ ਨੱਸ ਦਾ ਅਸਰ ਇਹ ਹੋਇਆ ਕਿ ਲੋਕਾਂ ਨੇ ਆਪਣੀਆਂ ਪੋਟਲੀਆਂ, ਟਰੰਕ ਆਦਿ ਸਭ ਲਾਹ ਲਏ, ਤੇ ਮਹੱਲੇ ਵਿਚ ਚਲੇ ਗਏ। ਪਰ ਮਹੱਲੇ ਦੇ ਬਾਹਰ ਦੇ ਪਾਸੇ ਕੁਆਟਰ ਸਨ, ਉਹਨਾਂ ਵਿਚੋਂ ਸਾਰੇ ਪਨਾਹਗੀਰ ਇਹ ਤਮਾਸ਼ਾ ਵੇਖ ਰਹੇ ਸਨ। ਇਹਨਾਂ ਕੁਆਟਰਾਂ ਨੇ ਮਹੱਲੇ ਨੂੰ ਤਿੰਨਾਂ ਪਾਸਿਆਂ ਤੋਂ ਘੇਰਿਆ ਹੋਇਆ ਸੀ, ਤੇ ਇਹ ਸਾਰੇ ਪਨਾਹਗੀਰਾਂ ਦੇ ਕਬਜ਼ੇ ਵਿਚ ਸਨ। ਮੁਸਲਮਾਨ ਆਬਾਦੀ ਮਹੱਲੇ ਦੇ ਅੰਦਰਲੇ ਪਾਸੇ ਸੀ।

ਪਹਿਲਾਂ ਤਾਂ ਦੂਰੋਂ ਦੂਰੋਂ ਹੀ ਇਸ਼ਾਰੇ ਹੁੰਦੇ ਰਹੇ। ਗੁਸੈਲੀਆਂ ਆਵਾਜ਼ਾਂ ਆਉਂਦੀਆਂ ਰਹੀਆਂ, ਤੇ ਇਹ ਦੇਖ ਕੇ ਲੋਕ ਪੋਟਲੀਆਂ ਚੁੱਕੀ ਘਰਾਂ ਨੂੰ ਵਾਪਸ ਜਾ ਰਹੇ ਹਨ, ਉਹ ਲੋਕ ਆਪੇ ਤੋਂ ਬਾਹਰ ਹੋ ਗਏ। ਗੁੱਸੇ ਤੇ ਰੋਹ ਨਾਲ ਬੇਤਾਬ ਹੋ ਕੇ ਸਾਡੀ ਵਲ ਦੌੜੇ। ਮੈਂ ਮੌਕੇ ਦੀ ਨਜ਼ਾਕਤ ਨੂੰ ਮਹਿਸੂਸ ਕਰਦਿਆਂ ਸੁਭੱਦਰਾ ਨੂੰ ਕਿਹਾ ਕਿ ਕਿਤੇ ਇਹਨਾਂ ਵਿਚ ਫਸਾਦ ਨਾ ਹੋ ਜਾਵੇ। ਸਾਨੂੰ ਹੁਣੇ ਸੁਰਖਸ਼ਾ ਦਾ ਪ੍ਰਬੰਧ ਕਰਨਾ ਚਾਹੀਦਾ। ਮੋਟਰ ਅਜੇ ਸਟਾਰਟ ਵੀ ਨਹੀਂ ਹੋਈ ਸੀ, ਸੁਭੱਦਰਾ

ਨੇ ਸਟੇਰੰਗ ਤੇ ਹੱਥ ਰਖਿਆ ਹੀ ਸੀ ਕਿ ਅਸੀਂ ਘਿਰ ਗਏ। ਬਿਫਰੇ ਹੋਏ ਲੋਕਾਂ ਨੇ ਘੇਰਾ ਪਾ ਲਿਆ। ਅਸੀਂ ਹੈਰਾਨ ਪਰੇਸ਼ਾਨ ਕਿ ਇਹਨਾਂ ਨੂੰ ਕਿਵੇਂ ਸਮਝਾਈਏ? ਪਰ ਰੱਬ ਨੇ ਹੀ ਹਵਾਸ ਕਾਇਮ ਰਖੇ ਤੇ ਹਿੰਮਤ ਸਥਿਰ। ਸੁਭੱਦਰਾ ਤਾਂ ਪਤਾ ਨਹੀਂ ਪਹਿਲਾਂ ਕਿੰਨੇ ਖ਼ਤਰਿਆਂ ਵਿਚ ਪੈ ਚੁੱਕੀ ਸੀ। ਬਾਪੂ ਦੀ ਟ੍ਰੇਨਿੰਗ ਤੇ ਪੜ੍ਹਾਈ ਦਾ ਮਾਣ ਵੀ ਉਸ ਨੂੰ ਪ੍ਰਾਪਤ ਸੀ, ਇਸ ਲਈ ਬੜੀ ਮੰਝੀ ਹੋਈ ਸੀ। ਪਰ ਮੇਰੇ ਲਈ ਇਹ ਪਹਿਲਾ ਮੌਕਾ ਸੀ। ਅਸੀਂ ਦੋਵੇਂ ਉਹਨਾਂ ਨੂੰ ਸਮਝਾਣ ਦਾ ਜਤਨ ਕਰ ਰਹੀਆਂ ਸੀ। ਸੁਭੱਦਰਾ ਪੰਜਾਬੀ ਵਿਚ ਤੇ ਮੈਂ ਹਿੰਦੁਸਤਾਨੀ ਵਿਚ। ਅਸੀਂ ਕਿਹਾ — ਇਹ ਜੋ ਕੁਝ ਹੋਇਆ, ਇਹਨੂੰ ਤੁਸੀਂ ਦੁਸ਼ਮਣੀ ਨਾ ਸਮਝੋ। ਆਪਣੇ ਦੁੱਖਾਂ ਤੋਂ ਦੂਜਿਆਂ ਦੇ ਦੁੱਖ ਦਾ ਅੰਦਾਜ਼ਾ ਲਾਓ। ਅਸੀਂ ਉਹਨਾਂ ਨੂੰ ਇਹ ਵੀ ਦਸਿਆ ਕਿ ਗਾਂਧੀ ਜੀ ਨੇ ਮਰਨ ਵਰਤ ਰਖ ਲਿਆ ਹੈ, ਐਂਝ ਨਾ ਕਰੋ ਕਿ ਉਹ ਆਪਣੀ ਜਾਨ ਹੀ ਦੇ ਦੇਣ। ਸ਼ਾਂਤੀ ਲਈ ਜ਼ਰੂਰੀ ਹੈ ਕਿ ਤੁਹਾਨੂੰ ਵੀ ਘਰ ਮਿਲੇ, ਤੇ ਘਰਾਂ ਵਾਲੇ ਬਾਹਰ ਵੀ ਨਾ ਹੋਣ।

ਪਰ ਉਹ ਬੁਰੀ ਤਰ੍ਹਾਂ ਚੀਕ ਰਹੇ ਸੀ। ਔਰਤਾਂ ਗਾਲੀਆਂ ਦੇ ਰਹੀਆਂ ਸਨ। ਮਰਦ ਬਿਫਰੇ ਹੋਏ ਸਾਡੀ ਵਲ ਆਉਂਦੇ ਤੇ ਫੇਰ ਆਪਣੇ ਟੋਲੇ ਵਿਚ ਜਾ ਰਲਦੇ। ਉਹ ਕਹਿੰਦੇ —

"ਮਰਨ ਦਿਉ ਉਸ ਬੁੱਢੇ ਨੂੰ। ਸਾਡੀ ਨਹੀਂ ਐਨੇ ਬੰਦੇ ਮਾਰੇ ਗਏ? ਇਕ ਉਹ ਮਰ ਜਾਊ, ਤਾਂ ਕੀ ਆਫ਼ਤ ਆ ਜਾਊ! ਮਰਨ ਦਿਉ ਉਹਨੂੰ। ਉਸ ਨੇ ਸਾਡੇ ਲਈ ਤਾਂ ਕੁਝ ਨਹੀਂ ਕੀਤਾ।

ਸੁਭੱਦਰਾ ਨੂੰ ਜਵਾਹਰ ਲਾਲ ਦੀ ਧੀ ਸਮਝ ਕੇ ਉਹਨਾਂ ਨੇ ਪੰਡਿਤ ਜੀ ਨੂੰ ਤਾਹਨਿਆਂ ਮਿਹਣਿਆਂ ਦੀ ਵਾਛੜ ਕਰ ਦਿਤੀ। ਕੁਝ ਬੰਦੇ ਮੈਨੂੰ ਪੁੱਛਣ ਲਗੇ — ਤੁਸੀਂ ਕੌਣ ਹੋ?

ਮੈਂ ਕਿਹਾ — ਕੇਵਲ ਇਕ ਵਰਕਰ ਤੇ ਵਾਲੰਟੀਅਰ!

ਕਹਿਣ ਲੱਗੇ — ਨਹੀਂ, ਨਾਂ ਦੱਸੋ!

ਤੇ ਜਦੋਂ ਮੈਂ ਕਿਹਾ — ਮਿਸਿਜ਼ ਸ਼ਫੀ, ਤਾਂ ਹੈਰਾਨੀ ਨਾਲ ਮੋਟਰ ਵਿਚ ਸਿਰ ਕਰਕੇ — "ਕੀ ਤੁਸੀਂ ਮੁਸਲਮਾਨ ਹੋ?"

ਮੈਨੂੰ ਹਾਸਾ ਆ ਗਿਆ। "ਹਾਂ" ਕਹਿੰਦਿਆਂ ਹੀ ਮੇਰੇ ਤੇ ਵਰ੍ਹ ਪਏ। ਤੁਹਾਡੇ ਪਾਕਿਸਤਾਨ ਵਾਲਿਆਂ ਨੇ ਸਾਡੇ ਘਰ ਉਜਾੜੇ, ਬੱਚੇ ਮਾਰੇ, ਔਰਤਾਂ ਬੇਇੱਜ਼ਤ ਕੀਤੀਆਂ। ਤੁਸੀਂ ਐਹ ਕੀਤਾ, ਔਹ ਕੀਤਾ। ਉਹਨਾਂ ਨੂੰ ਮੁਸਲਮਾਨ ਜਿਹਾ ਭੈੜਾ ਸ਼ਬਦ ਸੁਣਦਿਆਂ ਹੀ ਆਪਣੀਆਂ ਸਾਰੀਆਂ ਮੁਸੀਬਤਾਂ ਚੇਤੇ ਆ ਗਈਆਂ।

ਮੈਂ ਫੇਰ ਸਮਝਾਉਣ ਦਾ ਜਤਨ ਕੀਤਾ, ਤੇ ਕਿਹਾ — ਭਰਾਵੋ, ਪਾਕਿਸਤਾਨ ਵਾਲੇ ਤਾਂ ਤੁਹਾਡੇ ਸਨ, ਮੇਰੇ ਕਿਥੋਂ ਹੋ ਗਏ? ਉਹ ਤੁਹਾਡੇ ਪੜੋਸੀ ਸਨ, ਤੁਹਾਡੇ ਦੋਸਤ ਸਨ, ਸਦੀਆਂ ਦੇ ਸਾਥੀ। ਇਥੇ ਅਸੀਂ ਤੁਹਾਡੇ ਵਿਰੁਧ ਕੁਝ ਕੀਤਾ ਹੋਵੇ ਤਾਂ ਆਖੋ। ਇਥੋਂ ਦੇ ਹਿੰਦੂ ਮੁਸਲਮਾਨਾਂ ਵਿਚੋਂ ਕਿਸੇ ਨੇ ਤੁਹਾਨੂੰ ਸਤਾਇਆ ਹੋਵੇ, ਤਾਂ ਉਸ ਦਾ ਬਦਲਾ ਸਾਡੇ ਤੋਂ ਕੱਢ ਲਵੋ, ਪਰ ਇਹ ਕਿਥੋਂ ਦਾ ਇਨਸਾਫ਼ ਹੈ? ਸਾਨੂੰ

ਜ਼ਰਾ ਮੌਕਾ ਤਾਂ ਦੇਵੋ। ਤੁਸੀਂ ਤਾਂ ਮਾਰ ਕੱਟ ਮਚਾਉਂਦੇ ਰਹਿੰਦੇ ਹੋ, ਕੁਝ ਕਰਨ ਤਾਂ ਦਿੰਦੇ ਨਹੀਂ।

ਪਰ ਉਥੇ ਕੌਣ ਸੁਣਦਾ ਸੀ। ਉਸੇ ਤਰ੍ਹਾਂ ਰੌਲਾ ਪੈਂਦਾ ਰਿਹਾ। ਹੈਰਾਨੀ ਹੈ ਉਹਨਾਂ ਨੇ ਛੁਰੇ ਕਿਰਪਾਨਾਂ ਕਿਉਂ ਨਹੀਂ ਕੱਢੀਆਂ। ਹਾਲਾਤ ਨਾਜ਼ਕ ਸਨ, ਤੇ ਇਸ ਵੇਲੇ ਸ਼ਾਂਤੀ ਤੇ ਮਿੱਠਾ ਬੋਲਣਾ ਸਭ ਤੋਂ ਵੱਧ ਜ਼ਰੂਰੀ ਸੀ। ਇਕ ਬਿੱਫਰੇ ਹੋਏ ਸਰਦਾਰ ਜੀ ਕਦੀ ਔਰਤਾਂ ਨੂੰ ਚੀਖਦੇ, ਕਦੀ ਮਰਦਾਂ ਨੂੰ। ਪਰ ਇਕ ਹੋਰ ਸਰਦਾਰ ਜੀ ਦੂਰ ਖੜੇ ਸਿਰਫ ਤਮਾਸ਼ਾ ਦੇਖ ਰਹੇ ਸੀ। ਸੂਰਤ ਤੇ ਰੰਗ ਢੰਗ ਤੋਂ ਪੜ੍ਹੇ ਲਿਖੇ ਜਾਪਦੇ ਸਨ। ਸੁਭੱਦਰਾ ਨੇ ਚਲਾਕੀ ਤੋਂ ਕੰਮ ਲਿਆ, ਤੇ ਉਹਨਾਂ ਨੂੰ ਕਿਹਾ — ਸਰਦਾਰ ਜੀ, ਤੁਸੀਂ ਬੜੇ ਸਮਝਦਾਰ ਆਦਮੀ ਲਗਦੇ ਹੋ, ਇਹ ਤਾਂ ਸਮਝਦੇ ਨਹੀਂ, ਤੁਸੀਂ ਜ਼ਰਾ ਮੇਰੀ ਗੱਲ ਸੁਣੋ। ਉਹ ਕੋਲ ਆਏ, ਤਾਂ ਮੈਂ ਉਹਨਾਂ ਨੂੰ ਆਖਿਆ, ਦੇਖੋ, ਇਹਨਾਂ ਲੋਕਾਂ ਨੂੰ ਸਮਝਾਉ, ਕਿੰਨੀ ਮੂਰਖਤਾ ਦੀ ਗੱਲ ਕਰਦੇ ਹਨ। ਇਸ ਮਹੱਲੇ ਦੇ ਲੋਕ ਉੱਜੜ ਜਾਂਦੇ, ਤਾਂ ਉਹਨਾਂ ਦਾ ਵੀ ਓਹੀ ਹਾਲ ਹੋਣਾ ਸੀ, ਜੋ ਤੁਹਾਡਾ ਹੈ। ਕੀ ਇਹ ਚੰਗਾ ਨਹੀਂ ਕਿ ਤੁਸੀਂ ਇਕ ਦੂਜੇ ਦੇ ਦੋਸਤ ਤੇ ਭਰਾ ਬਣ ਕੇ ਰਹੋ। ਦੁਖ ਸੁਖ ਦੇ ਸਾਥੀ ਬਣ ਜਾਉ। ਹਿੰਦੋਸਤਾਨ ਤਾਂ ਬਹੁਤ ਵੱਡਾ ਦੇਸ਼ ਹੈ, ਇਸ ਵਿਚ ਤਾਂ ਅਸੀਂ ਸਾਰੇ ਸੌਖੀ ਤਰ੍ਹਾਂ ਸਮਾ ਸਕਦੇ ਹਾਂ। ਖੁਲ੍ਹ ਕੇ ਰਹਿ ਸਕਦੇ ਹਾਂ। ਅੱਜ ਤੋਂ ਹੀ ਬਾਪੂ ਨੇ ਵਰਤ ਆਰੰਭ ਕੀਤਾ ਹੈ, ਸਿਰਫ ਮੁਸਲਮਾਨਾਂ ਲਈ ਨਹੀਂ। ਇਹ ਗਲਤਫ਼ਹਿਮੀ ਹੈ, ਸਗੋਂ ਇਸ ਲਈ ਕਿ ਆਦਮੀ, ਆਦਮੀ ਬਣ ਕੇ ਰਹਿਣ, ਫੇਰ ਪਹਿਲਾਂ ਜਿਹੇ ਭਲੇ ਦਿਨ ਪਰਤ ਆਉਣ। ਜਿਹੜੇ ਪਾਪ ਹਿੰਦੂਆਂ ਤੇ ਮੁਸਲਮਾਨਾਂ ਨੇ ਕੀਤੇ ਹਨ, ਉਹ ਤਾਂ ਬੜੇ ਹੀ ਸ਼ਰਮਨਾਕ ਹਨ। ਕੀ ਤੁਹਾਨੂੰ ਉਹ ਚੰਗੇ ਲਗਦੇ ਹਨ ? ਕੀ ਤੁਸੀਂ ਚਾਹੁੰਦੇ ਹੋ ਕਿ ਫੇਰ ਉਹੋ ਕੁਝ ਹੋਵੇ ? ਪਰ ਇਹ ਵਿਚਾਰੇ ਜਾਹਲ ਲੋਕ ਨਹੀਂ ਸਮਝਦੇ, ਇਹਨਾਂ ਨੂੰ ਤੁਸੀਂ ਸਮਝਾਉ।"

ਸਰਦਾਰ ਜੀ ਖੁਸ਼ ਹੋ ਗਏ, ਤੇ ਮੁੜਦੇ ਪੈਰੀ ਆਪਣੇ ਸਾਥੀਆਂ ਨੂੰ ਲੱਗੇ ਡਾਂਟਣ। ਕੁਝ ਨੌਜਵਾਨ ਮੁੰਡੇ ਕੁੜੀਆਂ ਵੀ ਮੇਰੇ ਨਾਲ ਗੱਲਾਂ ਕਰਨ ਲੱਗ ਪਏ।

ਤੇ ਜਦੋਂ ਅਸੀਂ ਉਹਨਾਂ ਨੂੰ ਕਿਹਾ ਕਿ ਅਸੀਂ ਤਾਂ ਤੁਹਾਡੇ ਵਰਗੇ ਨੌਜਵਾਨਾਂ ਨੂੰ ਲੱਭਦੇ ਫਿਰਦੇ ਹਾਂ, ਤਾਂ ਕਿ ਤੁਹਾਡੇ ਕੋਲੋਂ ਮੁਹੱਬਤ, ਸ਼ਾਂਤੀ, ਤੇ ਨਵੇਂ ਹਿੰਦੋਸਤਾਨ ਦੀ ਨਵੀਂ ਦੁਨੀਆ ਬਣਾਉਣ ਵਿਚ ਸਹਾਇਤਾ ਲਈਏ। ਤੁਸੀਂ ਆਉਣ ਵਾਲੀ ਨਸਲ ਦੇ ਪ੍ਰਤੀਨਿਧ ਹੋ, ਆਉ, ਸਾਡੀ ਮਦਦ ਕਰੋ। ਤਾਂ ਉਹ ਵੀ ਬੋਲ ਪਏ, ਕਿ ਅਸੀਂ ਤਾਂ ਆਪ ਹੀ ਕੁਝ ਕਰਨਾ ਚਾਹੁੰਦੇ ਹਾਂ, ਸਾਨੂੰ ਮੌਕਾ ਹੀ ਕਿਥੇ ਦਿਤਾ ਜਾਂਦਾ ਹੈ।

ਮੈਂ ਖੁਸ਼ ਹੋ ਕੇ ਕਿਹਾ ਕਿ ਕਲ੍ਹ ਨੂੰ ਤੁਹਾਡੇ ਕੁਆਟਰ ਵਿਚ ਆਵਾਂਗੀ, ਤੇ ਕੱਲੀ ਆਵਾਂਗੀ। ਤੁਹਾਡਾ ਦਿਲ ਕਰੇ, ਤਾਂ ਸੈਨੂੰ ਮਾਰ ਸੁੱਟਣਾ, ਪਰ ਮੈਂ ਇਹ ਸਾਬਤ ਕਰਨ ਲਈ ਆਵਾਂਗੀ ਕਿ ਤੁਹਾਨੂੰ ਦੁਸ਼ਮਣ ਸਮਝਦੀ ਹਾਂ ਨਾ ਗ਼ੈਰ ! ਇਹ ਸੁਣ ਕੇ ਇਕ ਕੁੜੀ ਮੇਰੇ ਗਲ ਨਾਲ ਆਣ ਲੱਗੀ — "ਨਹੀਂ ਮਾਂ ਜੀ, ਤੁਸੀਂ ਜ਼ਰੂਰ ਆਓ। ਭਲਾ ਅਸੀਂ ਤੁਹਾਨੂੰ ਮਾਰਾਂਗੇ ? ਤੁਸੀਂ ਮੇਰੇ ਘਰ ਆਉ। ਔਹ ਦੇਖੋ, ਸਾਹਮਣੇ

ਸਾਡਾ ਕੁਆਟਰ ਹੈ ।"

ਉੱਧਰ ਸੁਭੱਦਰਾ ਜਨਾਨੀਆਂ ਨਾਲ ਨਿੱਬੜ ਰਹੀ ਸੀ । ਉਹ ਉਸ ਦੀ ਸਾੜ੍ਹੀ ਫੜ ਫੜ ਕੇ ਖਿੱਚਣ ਤੇ ਕਿਸੇ ਤਰ੍ਹਾਂ ਮੋਟਰ ਸਟਾਰਟ ਨਾ ਕਰਨ ਦੇਣ । ਉਹਨੇ ਬੜਾ ਸਮਝਾਇਆ, ਦਿਲਾਸਾ ਦਿਤਾ, ਤੇ ਸਰਦਾਰ ਜੀ ਦੇ ਸਮਝਾਉਣ ਤੇ ਜ਼ਰਾ ਸਾਹਮਣੇ ਤੋਂ ਸੜਕ ਖਾਲੀ ਹੋਈ । ਮੈਂ ਕੂਹਣੀ ਮਾਰੀ, ਤੇ ਸੁਭੱਦਰਾ ਨੇ ਮੋਟਰ ਉਡਾ ਲਈ ।

ਪਰ ਅਜੇ ਇਕ ਕੰਮ ਤਾਂ ਬਾਕੀ ਸੀ । ਮਹੱਲੇ ਦੀ ਰਖਸ਼ਾ, ਤੇ ਦੋਹਾਂ ਧਿਰਾਂ ਦੇ ਟਕਰਾਓ ਨੂੰ ਰੋਕਣ ਲਈ ਦੋ ਬੰਦੂਕਧਾਰੀ ਲਿਆਉਣੇ ਸਨ ।

ਇਹ ਬੰਦੂਕਚੀ ਸਪੈਸ਼ਲ ਪੋਲੀਸ ਦੇ ਆਦਮੀ ਸਨ, ਜਿਨ੍ਹਾਂ ਨੂੰ ਕਾਂਗਰਸ ਦੇ ਜਮੀਅਤ ਦੀਆਂ ਕੋਸ਼ਿਸ਼ਾਂ ਨਾਲ ਮਹੱਲਿਆਂ ਦੀ ਹਿਫ਼ਾਜ਼ਤ ਵਾਸਤੇ ਬੰਦੂਕਾਂ ਮਿਲ ਗਈਆਂ ਸਨ । ਕੁਝ ਜ਼ੁੰਮੇਦਾਰ ਲੋਕ ਸਪੈਸ਼ਲ ਮਜਸਟ੍ਰੇਟ ਦੀ ਹੈਸੀਅਤ ਵਿਚ ਇਨ੍ਹਾਂ ਦੀ ਨਿਗਰਾਨੀ ਕਰਦੇ ਸਨ । ਖੈਰ, ਦੂਜੇ ਮਹੱਲੇ ਤੋਂ ਦੋ ਆਦਮੀ ਲਿਆ ਕੇ ਅਸੀਂ ਕੁਆਟਰਾਂ ਤੋਂ ਕੁਝ ਪਰ੍ਹੇ ਹੀ ਛੱਡ ਦਿਤੇ, ਤੇ ਕੁਝ ਮਿੰਟ ਰੁਕੇ ਬਿਨਾਂ ਮਕਬਰੇ ਵਲ ਤੁਰ ਪਏ !

# 7. ਕਰਮ-ਪ੍ਰਤੀਕਰਮ

ਮਕਬਰੇ ਦਾ ਕੈਂਪ ਇਹਨਾਂ ਦਿਨਾਂ ਵਿਚ ਹਮੇਸ਼ਾ ਨਾਲੋਂ ਵੱਧ ਭਰਿਆ ਹੋਇਆ ਸੀ। ਮੈਂ ਜਾਣਾ ਘੱਟ ਕਰ ਦਿਤਾ ਸੀ। ਦੂਜੇ ਤੀਜੇ ਦਿਨ ਖਬਰਸਾਰ ਪੁੱਛਣ ਚਲੀ ਜਾਂਦੀ ਸੀ, ਤੇ ਮਾੜਾ ਮੋਟਾ ਕੰਮ ਕਰ ਆਉਂਦੀ ਸੀ। ਰੋਜ਼ਾਨਾ ਦੀ ਹਾਜ਼ਰੀ ਆਰੰਭ ਜਨਵਰੀ ਤੋਂ ਬੰਦ ਸੀ। ਇਸ ਸਾਰੇ ਮਹੀਨੇ ਵਿਚ ਸਾਡੀ ਸਾਰਿਆਂ ਦੀ ਇਹ ਕੋਸ਼ਿਸ਼ ਰਹੀ ਕਿ ਕਿਸੇ ਤਰ੍ਹਾਂ ਉਜੜੇ ਹੋਏ ਮਹੱਲੇ ਤੇ ਪਿੰਡ ਫੇਰ ਵੱਸ ਜਾਣ। ਪੰਜਾਬੀ ਪਨਾਹਗੀਰ ਪਿੰਡਾਂ ਵਿਚ ਰਹਿਣਾ ਨਹੀਂ ਚਾਹੁੰਦੇ, ਇਹ ਤਾਂ ਬਾਅਦ ਵਿਚ ਪਤਾ ਲੱਗਾ, ਹਕੂਮਤ ਨੇ ਪਿੰਡ ਇਸੇ ਲਈ ਖਾਲੀ ਕਰਾਏ ਸਨ ਕਿ ਇਹਨਾਂ ਨੂੰ ਵਸਾਇਆ ਜਾਏ। ਹੁਣ ਉਹ ਉੱਜੜੇ ਬੈਠੇ ਸਨ। ਲੋਕਾਂ ਦੀ ਆਪਣੀ ਵੀ ਮਰਜ਼ੀ ਵਾਪਸ ਜਾਣ ਦੀ ਨਹੀਂ ਸੀ। ਅਸੀਂ ਹਾਕਮਾਂ ਨਾਲ ਨਜਿੱਠਦੇ, ਤਾਂ ਲੋਕ ਵਿਗੜ ਜਾਂਦੇ, ਲੋਕਾਂ ਨੂੰ ਸਮਝਾ ਕੇ ਰਾਜ਼ੀ ਕਰ ਲੈਂਦੇ, ਤਾਂ ਅਫਸਰ ਵਿੰਗੇ ਹੋ ਜਾਂਦੇ। ਇਹ ਅਸਫਲਤਾਵਾਂ ਕਈ ਵਾਰੀ ਅਜਿਹੀ ਹਿੰਮਤ ਤੋੜ ਦਿੰਦੀਆਂ ਸਨ ਕਿ ਸਾਡੇ ਵਿਚੋਂ ਬਹੁਤਿਆਂ ਦਾ ਦਿਲ ਕਰਦਾ, ਸਾਰਾ ਕੁਝ ਛਡ ਛਡਾ ਕੇ ਘਰ ਬੈਠ ਰਹੀਏ। ਤੇ ਮੈਂ ਸ਼ਾਇਦ ਬੈਠ ਵੀ ਰਹਿੰਦੀ, ਜੇ ਬਾਪੂ ਦੇ ਬੋਲ ਕੰਨਾਂ ਵਿਚ ਨਾ ਗੂੰਜਦੇ ਹੁੰਦੇ, ਤੇ ਪਤਲੀ ਪਤੰਗ ਸੁਭੱਦਰਾ ਦੀ ਦੀਵਾਨਗੀ ਸਹਾਇਕ ਨਾ ਹੁੰਦੀ। ਮੇਰੀ ਹੀ ਨਹੀਂ, ਬਹੁਤੇ ਸਾਥੀਆਂ ਦੀ ਹਿੰਮਤ ਉਹਨੂੰ ਦੇਖ ਕੇ ਹੀ ਕਾਇਮ ਹੋ ਜਾਂਦੀ ਸੀ।

ਅਸੀਂ ਹੁਣ ਵੀ ਹਫ਼ਤੇ ਵਿਚ ਦੋ ਤਿੰਨ ਵਾਰੀ ਜ਼ਰੂਰ ਜਾਂਦੇ ਸੀ, ਤੇ ਇਕ ਦਿਨ ਜੋ ਜਾ ਕੇ ਦੇਖਿਆ ਤਾਂ ਕਸਾਬਪੁਰੇ ਤੋਂ ਨਵੇਂ ਆਏ ਲੋਕ ਆਪਣੀਆਂ ਗਠੜੀਆਂ ਲਈ ਖੁਲ੍ਹੇ ਅਸਮਾਨ ਹੇਠਾਂ ਬੈਠੇ ਸਨ। ਅਸੀਂ ਉਹਨਾਂ ਨੂੰ ਸਾਰੀ ਗੱਲ ਦੱਸੀ ਤੇ ਆਖਿਆ ਕਿ ਉਹ ਸਾਰੇ ਤੁਹਾਡੀ ਉਡੀਕ ਕਰ ਰਹੇ ਹਨ, ਵਾਪਸ ਜਾਓ। ਕੁਝ ਲੋਕਾਂ ਵਿਚ ਜੱਕੋ ਤੱਕੋ ਸੀ, ਕੁਝ ਰਾਜ਼ੀ ਸਨ। ਕੈਂਪ ਵਿਚ ਇਕ ਖਾਮੋਸ਼ੀ ਤੇ ਬੇਚੈਨੀ ਜਹੀ ਫੈਲੀ ਹੋਈ ਸੀ। ਕਈ ਲੋਕ ਮੇਰੇ ਕੋਲ ਆਏ, ਤੇ ਬਾਪੂ ਬਾਰੇ ਸਵਾਲ ਕੀਤੇ। ਇਹ ਸੁਣ ਕੇ ਕਿ ਜਦੋਂ ਤੀਕ ਅਮਨ ਨਾ ਹੋ ਜਾਵੇਗਾ, ਉਹ ਵਰਤ ਨਹੀਂ ਤੋੜਨਗੇ, ਇਸੇ ਤਰ੍ਹਾ ਜਾਨ ਦੇ ਦੇਣਗੇ। ਲੋਕਾਂ ਦੀਆਂ ਅੱਖਾਂ ਵਿਚ ਹੰਝੂ ਆ ਗਏ।

ਉਹਨਾਂ ਨੇ ਕਿਹਾ — ਜਦ ਉਹ ਇੰਨਾ ਕੁਝ ਕਰ ਰਹੇ ਹਨ, ਤਾਂ ਅਸੀਂ ਵੀ

ਘਰਾਂ ਨੂੰ ਪਰਤ ਚਲਦੇ ਹਾਂ, ਜੋ ਕੁਝ ਵੀ ਹੋਊ, ਦੇਖੀ ਜਾਊ। ਬਹੁਤਿਆਂ ਨੇ ਆਪਣਾ ਜੋ ਵੀ ਸੀ ਸਾਮਾਨ ਬੰਨ੍ਹਿਆ, ਤੇ ਤੁਰ ਪਏ। ਕੁਝ ਲਾਰੀ ਤੇ ਟਾਂਗਿਆਂ ਦੀ ਉਡੀਕ ਕਰਨ ਲੱਗੇ। ਕਸਾਬਪੁਰੇ ਵਾਲਿਆਂ 'ਚੋਂ ਇਕ ਦੋ ਨੂੰ ਛੱਡ ਕੇ ਲਗਭਗ ਸਾਰੇ ਦੇ ਸਾਰੇ ਵਾਪਸ ਚਲੇ ਗਏ।

ਇਕ ਮੁਸਲਮ ਲੀਗੀ ਹਕੀਮ ਮੇਰੇ ਨਾਲ ਖਹਿਬੜ ਪਿਆ, ਕਿ ਵਾਪਸ ਜਾਣ ਲਈ ਤਾਂ ਕਹਿੰਦੀ ਏਂ, ਤੇ ਹਕੂਮਤ ਜਿਹੜੀ ਪੋਲੀਸ ਤੇ ਫ਼ੌਜ ਦੁਆਰਾ ਸਾਡਾ ਕਤਲਾਮ ਕਰਾਉਂਦੀ ਹੈ, ਉਹਨੂੰ ਰੋਕਣ ਵਾਲਾ ਕੌਣ ਹੈ? ਇਸ ਹਿੰਦੋਸਤਾਨ ਦਾ ਬੇੜਾ ਗਰਕ ਹੋਵੇਗਾ, ਦੇਖ ਲੈਣਾ। ਹਿੰਦੂ ਰਾਜ ਵਿਚ ਕਿਸੇ ਮੁਸਲਮਾਨ ਨੂੰ ਥਾਂ ਕਿੱਥੇ? ਜਿਹਦਾ ਜੀ ਕਰੇ, ਹਿੰਦੂ ਬਣ ਕੇ ਰਹੇ। ਅਸੀਂ ਇਦਾਂ ਨਹੀਂ ਰਹਿਣ ਵਾਲੇ। ਉਹਨਾਂ ਨਾਲ ਬਹੁਤ ਤਲਖ ਗੱਲ ਬਾਤ ਵੀ ਹੋਈ। ਹਕੀਮ ਜੀ ਨੇ ਲੰਮੀ ਤਕਰੀਰ ਕਰਕੇ ਕਈਆਂ ਨੂੰ ਆਪਣਾ ਹਮ–ਖਿਆਲ ਬਣਾ ਲਿਆ।

ਪਰੰਤੂ ਵਾਪਸੀ ਦਾ ਸਿਲਸਿਲਾ ਸ਼ੁਰੂ ਹੋ ਗਿਆ। ਭਾਵੇਂ ਉਸ ਦਿਨ ਵੀ ਦਿੱਲੀ ਵਿਚ ਤਿੰਨ ਕਤਲ ਹੋਏ। ਚਾਰ ਛੇ ਬੰਦੇ ਅਜੇ ਤਕ ਬਹਾਦਰਾਂ ਦੀਆਂ ਤਲਵਾਰਾਂ ਦਾ ਰੋਜ ਨਿਸ਼ਾਨਾ ਬਣਦੇ ਸਨ। ਤੇ ਅੱਜ ਤੋਂ ਕੁਝ ਦਿਨ ਪਹਿਲਾਂ ਇਕ ਹੋਰ ਘਟਨਾ ਵੀ ਵਾਪਰ ਚੁੱਕੀ ਸੀ। ਕੁਝ ਲੋਕ ਕੈਂਪ ਤੋਂ ਘਰ ਵਾਪਸ ਜਾ ਰਹੇ ਸੀ। ਰਾਹ ਵਿਚ ਸਿੱਖਾਂ ਦੇ ਇਕ ਟੋਲੇ ਨੇ ਦੋ ਕੁ ਫਰਲਾਂਗ ਪਰੇ ਇਹਨਾਂ ਉਤੇ ਹਮਲਾ ਕਰ ਦਿਤਾ। ਮਾਲ ਅਸਬਾਬ ਖੋਹ ਲਿਆ। ਟਾਂਗਾ ਦੌੜਦਾ ਹੋਇਆ ਫੱਟੜਾਂ ਨੂੰ ਲੈ ਕੇ ਫੇਰ ਕੈਂਪ ਵਾਪਸ ਆਇਆ। ਟਾਂਗੇ ਵਾਲਾ ਤੇ ਮੁਸਾਫਰ ਸਾਰੇ ਹੀ ਖ਼ੂਨ ਵਿਚ ਲੱਤਪੱਤ ਸਨ। ਇਸ ਘਟਨਾ ਨੇ ਸਾਰਿਆਂ ਨੂੰ ਹੋਰ ਵੀ ਭੈਭੀਤ ਕਰ ਦਿਤਾ ਸੀ। ਓਧਰ ਇਸੇ ਦਿਨ ਗੁਜਰਾਤ ਦੀ ਟ੍ਰੇਨ (ਜੋ ਪਾਕਿਸਤਾਨੀ ਪੰਜਾਬ ਤੋਂ ਹਿੰਦੋਸਤਾਨ ਆ ਰਹੀ ਸੀ, ਉਹਦੇ ਸਾਰੇ ਹਿੰਦੂ ਸਿੱਖ ਮੁਸਾਫਰ ਕਤਲ ਕਰ ਦਿਤੇ ਗਏ ਸਨ) ਦਾ ਦਿਲ ਕੰਬਾ ਦੇਣ ਵਾਲਾ ਵਾਕਿਆ ਲੋਕਾਂ ਨੂੰ ਪਤਾ ਲੱਗਾ ਸੀ, ਤੇ ਸਾਰਿਆਂ ਨੂੰ ਯਕੀਨ ਸੀ ਕਿ ਹੁਣ ਜਿਹੜੀ ਟ੍ਰੇਨ ਪਨਾਹਗੀਰਾਂ ਨੂੰ ਲੈ ਕੇ ਤੁਰੇਗੀ, ਉਹ ਸਲਾਮਤ ਪਾਕਿਸਤਾਨ ਨਹੀਂ ਪਹੁੰਚਣ ਲੱਗੀ।

"ਨਾ ਅੱਗੇ ਜਾਣ, ਨਾ ਪਿੱਛੇ ਹਟਣ"। ਲੋਕਾਂ ਉਪਰ ਹੈਬਤ ਤੇ ਮਾਯੂਸੀ ਦਾ ਗਲਬਾ ਹੋ ਗਿਆ ਸੀ। ਇਸ ਉਤੇ ਬਾਪੂ ਦਾ ਵਰਤ। ਦਿਲ ਦਹਿਲ ਗਏ, ਤੇ ਬਹੁਤਿਆਂ ਨੇ — ਮਰਦਾ ਕੀ ਨਾ ਕਰਦਾ, ਘਰ ਵਾਪਸ ਚਲੇ ਜਾਣਾ ਹੀ ਚੰਗਾ ਸਮਝਿਆ।

ਇਹ ਸੱਚ ਸੀ ਕਿ ਕਿਸੇ ਮਹੱਲੇ ਜਾਂ ਪਿੰਡ ਵਿਚ ਪੋਲੀਸ ਦੀ ਡੀਊਟੀ ਲਗ ਜਾਣ ਦਾ ਅਰਥ ਇਹ ਸੀ ਕਿ ਸਾਰਾ ਇਲਾਕਾ ਵੀਰਾਨ ਹੋ ਜਾਵੇ। ਉਹਨਾਂ ਦਿਨਾਂ ਵਿਚ ਕਾਤਲ ਦੀ ਬਜਾਏ ਮਰਨ ਵਾਲੇ ਦੇ ਰਿਸ਼ਤੇਦਾਰ ਫੜੇ ਜਾਂਦੇ ਸੀ, ਤੇ ਮੁਜਰਮ ਦੀ ਥਾਂ ਰੀਪੋਰਟ ਕਰਨ ਵਾਲਾ ਗ੍ਰਿਫਤਾਰ ਕੀਤਾ ਜਾਂਦਾ ਸੀ। ਇਹ ਨਾ ਸਮਝੋ ਕਿ ਸਾਰਾ ਐਡਮਨਿਸਟ੍ਰੇਸ਼ਨ ਨਿਪੁੰਸਿਕ ਸੀ। ਨਹੀਂ, ਸਿਆਣੇ ਅਫਸਰ ਹਰ ਸਮੇਂ ਚੁਕੰਨੇ ਤੇ

ਹੁਸ਼ਿਆਰ ਰਹਿੰਦੇ ਸਨ। ਇਹ ਅਨਿਯਮਤਾਈ ਕੇਵਲ ਮੁਸਲਮਾਨਾਂ ਵਾਸਤੇ ਹੀ ਨਹੀਂ ਸੀ, ਸਗੋਂ ਖ਼ੁਦ ਕਾਂਗਰਸ ਹਕੂਮਤ ਤੇ ਕਾਂਗਰਸ ਦੇ ਜਨਮ ਦਾਤਾ ਵਿਰੁਧ ਮੋਰਚਾ ਖੜਾ ਕਰਨ ਲਈ ਸਾਰੀ ਸਿਆਣਪ ਵਰਤੀ ਜਾਂਦੀ ਸੀ। ਇਸ ਦੀ ਚਰਚਾ ਮੈਂ ਅੱਗੇ ਕਰਾਂਗੀ।

ਬਹਰਹਾਲ, ਮੈਂ ਲੋਕਾਂ ਨੂੰ ਅਪੀਲ ਕੀਤੀ, ਜੇ ਤੁਸੀਂ ਘਰ ਜਾ ਕੇ ਪਨਾਹਗੀਰ ਭਰਾਵਾਂ ਨਾਲ ਭਾਈਚਾਰਾ ਕਾਇਮ ਕਰਕੇ ਅਮਨ ਕਾਇਮ ਕਰ ਲਿਆ, ਤਾਂ ਬਾਪੂ ਨੂੰ ਬਚਾ ਲਵੋਗੇ। ਉਹ ਦੇਸ਼ ਦੀ ਸਭ ਤੋਂ ਵੱਡੀ ਦੌਲਤ, ਤੇ ਸਾਡੇ ਸਾਰਿਆਂ ਦਾ ਆਸਰਾ ਹਨ। ਇਸ ਅਪੀਲ ਨੇ ਉਹਨਾਂ ਨੂੰ ਇੰਨਾ ਪ੍ਰਭਾਵਤ ਕੀਤਾ ਕਿ ਕੁਝ ਪੈਦਲ ਹੀ ਤੁਰ ਪਏ।

ਪ੍ਰਵੈਂਸ਼ਲ ਕਾਂਗਰਸ ਕਮੇਟੀ ਦੇ ਲੋਕ ਵੀ ਆਏ, ਤੇ ਬਾਕੀ ਸਾਰੇ ਕਰਮਚਾਰੀ ਵੀ। ਕੈਂਪ ਅੰਦਰ ਲਾਊਡ-ਸਪੀਕਰ ਵਾਲੀ ਗੱਡੀ ਗਸ਼ਤ ਕਰਨ ਲਗੀ। ਭਾਸ਼ਣਕਾਰ ਹਰ ਤਰ੍ਹਾਂ ਉਹਨਾਂ ਨੂੰ ਤਸੱਲੀਆਂ ਦੇ ਰਹੇ ਸਨ, ਅਫਸਰ ਪਰੇਸ਼ਾਨ ਸਨ ਕਿ ਐਡੀਆਂ ਮੁਸ਼ਕਲਾਂ ਨਾਲ ਤਾਂ ਉਹਨਾਂ ਨੇ ਦਿੱਲੀ ਸੂਬੇ ਨੂੰ ਸਲੰਟਾਂ ਤੋਂ ਸਾਫ਼ ਕਰਾਇਆ ਸੀ, ਤੇ ਹੁਣ ਸ਼ਹਿਰ ਦਾ ਕੇਵਲ ਇਕ ਹਿੱਸਾ ਸਾਫ ਕਰਨਾ ਬਾਕੀ ਰਹਿ ਗਿਆ ਸੀ, ਤਦ ਗਾਂਧੀ ਜੀ ਨੇ ਇਹ ਆਫਤ ਖੜ੍ਹੀ ਕਰ ਦਿਤੀ। ਪੁਰਾਣੇ ਮੁਸਲਮ ਲੀਗੀ ਜਿਹੜੇ ਕੈਂਪ ਵਿਚ ਸਨ, ਅਲੱਗ ਹੱਕੇ ਬੱਕੇ ਸਨ। ਉਹ ਤਾਂ ਸਾਬਤ ਕਰ ਦੇਣਾ ਚਾਹੁੰਦੇ ਸਨ ਕਿ ਹਿੰਦੋਸਤਾਨ ਨਸਲਕੁਸ਼ੀ ਕਰ ਰਿਹਾ ਹੈ, ਹਿੰਦੂ ਰਾਜ ਦਾ ਸੁਫਨਾ ਪੂਰਾ ਕਰਨਾ ਚਾਹੁੰਦਾ ਹੈ, ਇਹ ਜਮਹੂਰੀ ਹਕੂਮਤ ਢੋਂਗ ਹੈ। ਦੇਖ ਲਉ, ਦੇਸ਼ ਦੀ ਰਾਜਧਾਨੀ ਵਿਚ ਇਕ ਵੀ ਮੁਸਲਮਾਨ ਦਾ ਬੰਸ਼ ਬਾਕੀ ਨਹੀਂ ਛੱਡਿਆ। ਪਰ ਅਫਸੋਸ, ਉਹ ਇਹ ਨਾ ਕਹਿ ਸਕੇ।

ਤੇ ਦੂਜੇ ਦਿਨ ਸੁਭੱਦਰਾ ਨੇ ਤਾਂਗੇ, ਰੇੜ੍ਹੀਆਂ ਤੇ ਲਾਰੀਆਂ ਕੱਠੀਆਂ ਕੀਤੀਆਂ, ਮਹੱਲਿਆਂ ਦੇ ਸੈਂਕੜੇ ਬੱਚੇ ਇਹਨਾਂ ਵਿਚ ਸਵਾਰ ਕਰ ਦਿਤੇ। ਕੇਸਰ ਪਹਿਲਾਂ ਵਾਂਗ ਹੀ ਇਹਨਾਂ ਦਾ ਪਰਮੁੱਖ ਸੀ। ਬੱਚਿਆਂ ਦੇ ਮੂੰਹ ਤੇ ਇਹ ਨਾਅਰਾ ਸੀ —

ਬਾਪੂ ਨੂੰ ਬਚਾਓ।
ਹਿੰਦੂ ਮੁਸਲਮ ਭਾਈ ਭਾਈ।
ਹਿੰਦੂ ਮੁਸਲਮਾਨੋ ਇਕ ਹੋ ਜਾਓ।

ਬੱਚਿਆਂ ਨੇ ਬਾਪੂ ਦਾ ਪੈਗ਼ਾਮ ਸ਼ਹਿਰ ਦੇ ਇਕ ਇਕ ਕੋਨੇ ਵਿਚ ਪਹੁੰਚਾ ਦਿਤਾ। ਹਰ ਥਾਂ ਆਪਣੇ ਗੀਤਾਂ ਤੇ ਕਵਿਤਾਵਾਂ ਨਾਲ, ਸੌਣ ਵਾਲਿਆਂ ਨੂੰ ਝੰਜੋੜਿਆ, ਤੇ ਲੋਕ ਜਾਗ ਉੱਠੇ — ਚੌਂਕ ਪਏ।

ਬੱਚਿਆਂ ਦਾ ਇਹ ਕਾਰਨਾਮਾ ਚੇਤੇ ਰੱਖਣ ਯੋਗ ਹੈ। ਦਿੱਲੀ ਦੀ ਧਰਤੀ ਉਤੇ ਜਦੋਂ ਸ਼ਾਂਤੀ, ਮੁਹੱਬਤ, ਤੇ ਸੱਚਾਈ ਦਾ ਨਾਂ ਤਕ ਬਾਕੀ ਨਹੀਂ ਸੀ ਬਚਿਆ, ਤਾਂ ਬਾਪੂ ਨੇ ਜੀਵਨ ਸ਼ਤਰੰਜ ਤੇ ਜਾਨ ਦੀ ਬਾਜ਼ੀ ਲਾ ਦਿਤੀ, ਤੇ ਮਾਸੂਮ ਫਿਤਰਤ ਬੱਚਿਆਂ ਦੇ ਰੂਪ ਵਿਚ ਉਹਨਾਂ ਦੀ ਸਹਾਇਤਾ ਲਈ ਦੌੜੀ ਆਈ। ਉਸ ਦਿਨ ਤਾਂ

ਐਂਝ ਜਾਪਦਾ ਸੀ, ਅੰਬਰ ਤੇ ਧਰਤੀ ਵਿਚੋਂ ਬੱਚੇ ਉਤਪੰਨ ਹੋ ਕੇ ਆ ਗਏ ਹਨ। ਹਜ਼ਾਰਾਂ ਬੱਚੇ ਚੀਕਦੇ ਰੌਲਾ ਪਾਉਂਦੇ ਸੜਕਾਂ ਤੇ ਗਲੀਆਂ ਵਿਚ ਬਾਪੂ ਨੂੰ ਨਹੀਂ, ਇਨਸਾਨ ਤੇ ਇਨਸਾਨੀਅਤ ਨੂੰ ਸਥਿਰ ਰਖਣ ਲਈ ਸ਼ੈਤਾਨੀ ਸ਼ਕਤੀਆਂ ਨੂੰ ਚੈਲਿੰਜ ਕਰ ਰਹੇ ਸਨ। ਸਦੀਵੀ ਨਿਰਛਲਤਾ ਨੇਕੀ ਦਾ ਸੰਗਠਨ ਕਰ ਰਹੀ ਸੀ, ਸੱਚਾਈ ਨੂੰ ਟੋਲ ਰਹੀ ਸੀ, ਅਤੇ ਨੂਰ ਦੀਆਂ ਕਿਰਨਾਂ ਜ਼ੁਲਮ ਦਾ ਚੋਗਾ ਲੀਰਾਂ ਕਰਕੇ ਨਿਕਲ ਪਈਆਂ ਸਨ।

ਤੇ ਮੈਂ ਉਸ ਜਲੂਸ ਦੇ ਪਿੱਛੇ ਖੜ੍ਹੀ ਸੋਚ ਰਹੀ ਸੀ — ਇਸ ਨਿਰਛਲਤਾ ਨੂੰ ਵੀ ਤਾਂ ਨਫ਼ਰਤ ਨੇ ਢੇਰ ਕਰਨ ਦਾ ਜਤਨ ਕੀਤਾ ਸੀ। ਇਹ ਬਚੀ ਕਿਵੇਂ? ਇਹ ਆਈ ਕਿਥੋਂ?

ਤਿੰਨਾਂ ਦਿਨਾਂ ਵਿਚ ਦਿੱਲੀ ਦੇ ਜ਼ਮੀਨ ਆਸਮਾਨ ਬਦਲ ਗਏ। ਦੂਜੇ ਦਿਨ ਤੋਂ ਫੇਰ ਕੋਈ ਕਤਲ ਵੀ ਨਹੀਂ ਹੋਇਆ। ਕਿਸੇ ਨੂੰ ਕੋਈ ਛੁਰਾ ਵੀ ਨਹੀਂ ਵੱਜਿਆ। ਕੋਈ ਫੱਟੜ ਆਪਣਾ ਸਾਮਾਨ ਲੈ ਕੇ ਮਕਬਰੇ ਵਲ ਵੀ ਨਹੀਂ ਨਸਿਆ।

ਤੇ ਫੇਰ, ਚੌਥੇ ਦਿਨ ਔਰਤਾਂ ਦਾ ਜਲੂਸ, ਮਾਵਾਂ, ਭੈਣਾਂ, ਤੇ ਬੇਟੀਆਂ ਦਾ ਜਲੂਸ ਆਰੰਭ ਹੋਇਆ। ਮਾਂ ਦੀ ਮਮਤਾ, ਭੈਣਾਂ ਦੀ ਮੁਹੱਬਤ, ਤੇ ਪਤਨੀ ਦੀ ਇੱਜ਼ਤ ਅਮਨ ਸ਼ਾਂਤੀ ਦੀ ਭਿੱਛਿਆ ਮਾਨਵਤਾ ਦੇ ਨਾਮਨਿਹਾਦ ਦਾਵੇਦਾਰਾਂ ਕੋਲੋਂ ਮੰਗਣ ਨਿਕਲੀ। ਜਾਮਾ ਮਸਜਿਦ ਤੋਂ ਹੁੰਦਾ ਹੋਇਆ, ਚਾਂਦਨੀ ਚੌਕ, ਤੇ ਲਾਲ ਕੂਏਂ ਵਿਚੋਂ ਵੀ ਜਲੂਸ ਲੰਘਿਆ। ਇਸ ਵਿਚ ਬੁਰਕੇ ਵਾਲੀਆਂ ਵੀ ਸਨ, ਸਾੜ੍ਹੀਆਂ ਵਾਲੀਆਂ ਵੀ, ਤੇ ਪੰਜਾਬੀ ਸਲਵਾਰਾਂ ਵੀ। ਇਹ ਬੁਰਕੇ ਉਹਨਾਂ ਰਾਹਾਂ ਵਿਚੋਂ ਵੀ ਲੰਘੇ, ਜਿਥੇ ਦਿਨ ਦੀਹਵੀਂ ਮਨੁੱਖਤਾ ਦਾ ਖ਼ੂਨ ਡੁਲ੍ਹਿਆ ਸੀ, ਅਸਮਤਾਂ ਲੁਟੀਆਂ ਸਨ, ਮਾਸੂਮੀਅਤ ਦਾ ਗਲਾ ਘੁੱਟਿਆ ਗਿਆ ਸੀ — ਪਰ ਅੱਜ ਸ਼ਾਂਤੀ ਸੀ, ਦਿਲਾਂ ਵਿਚ ਠੰਡਕ ਸੀ। ਲੋਕਾਂ ਦੀਆਂ ਅੱਖਾਂ ਵਿਚ ਹਕਾਰਤ ਦੀ ਬਜਾਏ ਸ਼ਰਧਾ ਤੇ ਆਦਰ ਦੀ ਝਲਕ ਸੀ। ਲਫ਼ਜ਼ਾਂ ਵਿਚ ਸ਼ਰਾਫ਼ਤ ਤੇ ਖਲੂਸ ਦੀ ਮਹਿਕ ਸੀ। ਕਾਲਜਾਂ ਦੀਆਂ ਤਮਾਮ ਕੁੜੀਆਂ, ਸਕੂਲਾਂ ਦੀਆਂ ਛੋਟੀਆਂ ਬੱਚੀਆਂ ਦੀ ਟੋਲੀ, ਤੇ ਵਡੇਰੀ ਉਮਰ ਦੀਆਂ ਸੁਆਣੀਆਂ, ਸਭ ਮਿਲਾ ਕੇ ਦਸ ਹਜ਼ਾਰ ਔਰਤਾਂ ਦੀ ਬਹੁਤ ਲੰਮੀ ਕਤਾਰ ਲੰਘਦੀ ਰਹੀ।

ਭਾਵੇਂ ਹੁਣ ਵੀ ਤੇਜ਼ ਤੇਜ਼ ਦੌੜਦੀ ਹੋਈ ਇਕ ਲਾਰੀ ਬਿਰਲਾ ਹਾਊਸ ਤੀਕ ਜਾਂਦੀ ਹੁੰਦੀ ਸੀ, ਤੇ ਉਹਦਾ ਨਾਅਰਾ ਸੀ — "ਮੁੱਲਾਂ ਗਾਂਧੀ ਮੁਰਦਾਬਾਦ — ਮੁਹੰਮਦ ਗਾਂਧੀ ਮੁਰਦਾਬਾਦ।"

ਤੇ ਅੱਜ ਬਰਤ ਦੇ ਤੀਜੇ ਦਿਨ ਉਹ ਦਿੱਲੀ ਕਲਾਥ ਮਿੱਲ ਦੇ ਮਜ਼ਦੂਰਾਂ ਨੂੰ ਇਕ ਥਾਂ ਖੜ੍ਹੀ ਮਿਲ ਗਈ। ਉਹਨਾਂ ਨੇ ਸਾਰਿਆਂ ਨੂੰ ਫੜ ਕੇ ਕੁਟਾਪਾ ਚਾੜ੍ਹਿਆ। ਉਹਦੇ ਬਾਦ ਲਾਰੀ ਨਿਕਲਦੀ ਤਾਂ ਸੀ, ਪਰ ਰੁਕਦੀ ਕਿਤੇ ਨਹੀਂ ਸੀ। ਤੇਜ਼ ਤੇਜ਼ ਦੌੜਦੀ ਪ੍ਰਸਿੱਧ ਸੜਕਾਂ ਲੰਘ ਕੇ ਬਿਰਲਾ ਹਾਊਸ ਕੋਲ ਜਾ ਕੇ ਅਲੋਪ ਹੋ ਜਾਂਦੀ।

ਮੈਂ ਵੀ ਇਕ ਦਿਨ ਲਾਲ ਕੂਏਂ ਤੋਂ ਲੰਘ ਰਹੀ ਸੀ, ਤੇ ਚੁਰਾਹੇ ਉਤੇ ਉਹਨੂੰ ਖੜ੍ਹੀ ਦੇਖਿਆ। ਉਸ ਵੇਲੇ ਇਕ ਬੰਦਾ ਉਸ ਉੱਪਰ ਖੜ੍ਹਾ ਭਾਸ਼ਣ ਝਾੜ ਰਿਹਾ ਸੀ,

ਤੇ ਨਾਅਰੇ ਲੱਗ ਰਹੇ ਸਨ —

ਮੁਸਲਮਾਨਾਂ ਨੂੰ ਭਜਾਓ ।
ਖ਼ੂਨ ਦਾ ਬਦਲਾ ਖ਼ੂਨ ।
ਗਾਂਧੀ ਨੂੰ ਮਰਨ ਦਿਓ ।

ਪਰ ਵਰਤ ਦੇ ਪੰਜਵੇਂ ਦਿਨ ਕਿਸ ਦੀ ਹਿੰਮਤ ਸੀ ਕਿ ਅਜਿਹਾ ਵਾਕ ਵੀ ਕਹਿ ਸਕੇ । ਇਕ ਲੱਖ ਸਰਕਾਰੀ ਕਰਮਚਾਰੀਆਂ ਦੇ ਦਸਤਖ਼ਤਾਂ ਵਾਲਾ ਬੇਨਤੀ ਪੱਤਰ ਬਾਪੂ ਅੱਗੇ ਪੇਸ਼ ਹੋਇਆ । ਸਰਕਾਰੀ ਅਫ਼ਸਰਾਂ ਨੇ ਵਾਅਦੇ ਕੀਤੇ, ਪੁਲੀਸ ਨੇ ਸੌਂਹ ਚੁੱਕੀ । ਇਹ ਸਾਰੀਆਂ ਖ਼ਬਰਾਂ ਅਸੀਂ ਸ਼ਹਿਰ ਵਿਚ ਸੁਣਦੇ ਸੀ । ਬਿਰਲਾ ਹਾਊਸ ਜਾਣ ਦੀ ਹਿੰਮਤ ਨਹੀਂ ਸੀ ਪੈਂਦੀ । ਮੈਂ ਤਾਂ ਇਕ ਦਿਨ ਪ੍ਰਾਰਥਨਾ ਸਭਾ ਵਿਚ ਗਈ ਵੀ । ਬਾਪੂ ਦੀ ਕਮਜ਼ੋਰ ਆਵਾਜ਼ ਨੇ ਕੁਝ ਕਿਹਾ ਵੀ, ਪਰ ਕੁਝ ਯਾਦ ਨਹੀਂ । ਸਿਰਫ਼ ਇਕ ਧੁਨ ਸਵਾਰ ਸੀ, ਦਿਲ ਵਿਚ ਇਕ ਲਗਨ ਲੱਗੀ ਹੋਈ ਸੀ । ਸਾਰਿਆਂ ਦਾ ਇਹੋ ਈ ਹਾਲ ਸੀ, ਸਗੋਂ ਇਸ ਤੋਂ ਵੀ ਵੱਧ ।

ਇਕ ਦਿਨ ਬਾਪੂ ਨੂੰ ਮਿਲੀ ਵੀ । ਚਿਹਰਾ ਨੀਲਾ ਪੈ ਗਿਆ ਸੀ । ਕੀ ਪਤਾ ਬਰਤ ਦਾ ਅਸਰ ਸੀ ਜਾਂ ਅੰਦਰਲੇ ਦੁੱਖ ਦਾ । ਤੇ ਐਨ ਉਸ ਸਮੇਂ ਜਦੋਂ ਅਸੀਂ ਸਾਰੇ ਜੁਟੇ ਪਏ ਸੀ । ਪੰਜਾਂ ਦਿਨਾਂ ਦੀ ਭੱਜ ਦੌੜ ਨੇ ਕਾਂਗਰਸੀਆਂ ਨੂੰ ਲੱਗ ਭਗ ਅਧ ਮੋਏ ਕਰ ਦਿਤਾ, ਤੇ ਵਾਲੰਟੀਅਰਾਂ ਦੇ ਮੂੰਹ ਸੁੱਕ ਕੇ ਲਟਕ ਗਏ ਸਨ ਕਿ ਇਹ ਖ਼ੁਸ਼ੀ ਦੀ ਖ਼ਬਰ ਮਿਲੀ, ਕਿ ਬਾਪੂ ਵਰਤ ਤੋੜ ਰਹੇ ਹਨ । ਬੰਦਿਆਂ ਦਾ ਹੜ੍ਹ ਬਿਰਲਾ ਹਾਊਸ ਵਲ ਤੁਰ ਪਿਆ ।

ਦੂਜੇ ਦਿਨ ਤੋਂ ਕੰਮ ਹੋਰ ਵਧ ਗਿਆ । ਹੁਣ ਤਾਂ ਜੋ ਵਚਨ ਦਿਤਾ ਸੀ, ਉਹ ਪੂਰਾ ਕਰਨਾ ਸੀ । ਭਾਵੇਂ ਕੰਮ ਦਾ ਕੋਈ ਪ੍ਰੋਗਰਾਮ ਨੀਅਤ ਨਹੀਂ ਸੀ, ਜਿਹਦਾ ਜੀ ਕਰੇ, ਕਰਦਾ, ਪਰ ਬੁਨਿਆਦੀ ਮੰਤਵ ਅਮਨ ਸਥਾਪਤ ਕਰਨਾ ਹੀ ਸੀ — ਪਾਇਦਾਰ, ਮਜ਼ਬੂਤ ਅਮਨ । ਕਾਂਗਰਸੀ ਵੀ ਪਿਛਲੀਆਂ ਗ਼ਲਤੀਆਂ ਸੁਧਾਰਨ ਲਈ ਜਾਨ ਤੋੜ ਜਤਨਾਂ ਵਿਚ ਸਨ, ਸਿਰਤੋੜ ਜਤਨ ਅਮਨ ਵਾਸਤੇ ਆਰੰਭ ਕਰ ਚੁੱਕੇ ਸਨ, ਤੇ ਸੋਸ਼ਲਿਸਟ, ਉਹ ਤਾਂ ਸਿਤੰਬਰ ਤੋਂ ਹੁਣ ਤੀਕ ਕਰਦੇ ਆਏ ਸਨ । ਪੁਲੀਸ ਅਫ਼ਸਰ ਵੀ ਜ਼ਰਾ ਢਿੱਲੇ ਪੈ ਗਏ ਸੀ । ਪਹਿਲਾਂ ਤਾਂ ਸਾਡੇ ਮੁੰਡੇ ਰੀਪੋਰਟ ਲਿਖਾਉਣ ਜਾਂਦੇ ਤਾਂ ਕੋਈ ਸੁਣਦਾ ਨਹੀਂ ਸੀ । ਮਹੱਲੇ ਦੇ ਮੁਸਲਮਾਨ ਥਾਣੇ ਵਿਚੋਂ ਧਤਕਾਰ ਕੇ ਕੱਢ ਦਿਤੇ ਜਾਂਦੇ ਸਨ, ਪਰ ਹੁਣ ਇੰਝ ਨਹੀਂ ਹੁੰਦਾ ਸੀ ।

ਕੋਈ ਮੇਜ਼ ਤੇ ਬਹਿ ਕੇ, ਕੋਈ ਗਲੀਆਂ ਵਿਚ ਘੁੰਮ ਕੇ, ਕੋਈ ਸ਼ਹਿਰ ਵਿਚ ਫਿਰ ਕੇ ਦਿਨ ਬਿਤਾਉਂਦਾ, ਪਰ ਅਮਨਪਸੰਦਾਂ ਦਾ ਗਰੋਹ ਹੁਣ ਵੀ ਛੋਟਾ ਸੀ । ਕੁਝ ਅਜਿਹੇ ਵੀ ਸਨ ਜੋ ਵਰਤ ਟੁੱਟਦੇ ਹੀ ਉਹ ਆਪਣੇ ਆਪ ਨੂੰ ਸੁਰਖ਼ਰੂ ਮੰਨ ਬੈਠੇ । ਉਪਰੋਂ ਸਿੱਧੇ ਬਣੇ ਰਹੇ, ਪਰ ਗੁਪਤ ਤੌਰ ਤੇ ਉਹ ਆਪਣੀਆਂ ਹਰਕਤਾਂ ਨੂੰ ਦੁਹਰਾਉਣ ਦੀ ਗੋਂਦ ਗੁੰਦਣ ਲੱਗੇ ।

ਮੈਂ ਪਹਿਲਾਂ ਹੀ ਕਹਿ ਚੁੱਕੀ ਹਾਂ ਕਿ ਸੋਸ਼ਲ ਸਰਵਿਸ ਕਰਨ ਵਾਲੇ ਮੁੰਡੇ ਕੁੜੀਆਂ ਨੇ ਸ਼ਰਨਾਰਥੀਆਂ ਵਾਸਤੇ ਅੱਠ ਸਕੂਲ ਸ਼ਹਿਰ ਦੇ ਭਿੰਨ ਭਿੰਨ ਹਿੱਸਿਆਂ ਵਿਚ

ਖੋਲ੍ਹੇ ਹੋਏ ਸਨ। ਇਹ ਆਰਜ਼ੀ ਸਕੂਲ ਸਨ, ਤੇ ਇਹਨਾਂ ਦੀਆਂ ਕਲਾਸਾਂ ਖੁਲ੍ਹੇ ਅਸਮਾਨ ਹੇਠਾਂ ਵੀ ਲਗਦੀਆਂ ਸਨ। ਵਰਤ ਤੋਂ ਪਹਿਲਾਂ ਇਹ ਪ੍ਰੋਗਰਾਮ ਸੀ ਕਿ ਇਕ ਇਕ ਦਿਨ ਇਹਨਾਂ ਬੱਚਿਆਂ ਨੂੰ ਇਕੱਠੇ ਕੀਤਾ ਜਾਇਆ ਕਰੇ, ਪਰ ਵਰਤ ਆਰੰਭ ਹੋਣ ਤੋਂ ਬਾਅਦ ਇਸ ਦੀ ਹੋਰ ਵੀ ਜ਼ਰੂਰਤ ਅਨੁਭਵ ਹੋਈ, ਤੇ ਤੀਜੇ ਜਾਂ ਚੌਥੇ ਦਿਨ ਬੱਚਿਆਂ ਨੂੰ ਅਮੰਤ੍ਰਿਤ ਕਰ ਲਿਆ ਗਿਆ।

ਮਕਾਨ ਦੀ ਥੋੜ੍ਹੀ ਜਿਹੀ ਸਫ਼ਾਈ ਹੋਈ, ਜ਼ਮੀਨ ਦੇ ਖੱਡੇ ਪੂਰੇ ਗਏ, ਤੇ ਕਮਰੇ ਝਾੜੇ ਗਏ। ਨੀਅਤ ਸਮੇਂ ਉਤੇ ਚਾਰ ਸੌ ਤੋਂ ਵੱਧ ਬੱਚੇ "ਮਰਕਜ਼-ਇ-ਤਾਲੀਮ-ਓ-ਤਰੱਕੀ" ਬਾੜਾ ਹਿੰਦੂ ਰਾਓ ਦੇ ਅਧੀਨ ਰਹਿਮਾਨੀਆ ਸਕੂਲ ਵਿਚ ਜਮ੍ਹਾ ਹੋ ਗਏ। ਵਿਹੜੇ ਵਿਚ ਕਈ ਫੁੱਟ ਉੱਚਾ ਤਿਰੰਗਾ ਝੰਡਾ ਲਾਇਆ ਗਿਆ, ਤੇ ਇਸ ਦੇ ਲਹਿਰਾਉਣ ਲਈ ਡਾਕਟਰ ਜ਼ਾਕਿਰ ਹੁਸੈਨ ਨੂੰ ਵੀ ਬੁਲਾਇਆ ਗਿਆ। ਬੱਚੇ ਪ੍ਰਸੰਨ ਉੱਛਲਦੇ ਕੁੱਦਦੇ ਫਿਰ ਰਹੇ ਸਨ। ਉਹਨਾਂ ਦੀਆਂ ਤਸਵੀਰਾਂ ਲਈਆਂ ਗਈਆਂ, ਫੇਰ ਫਲ ਖਾਧੇ ਗਏ, ਗੀਤ ਹੋਏ। ਫੇਰ ਸਾਵਿੱਤ੍ਰੀ ਭੈਣ ਨੇ ਆਪਣੇ ਪਿਆਰੇ ਜਿਹੇ ਭਾਸ਼ਣ ਵਿਚ ਆਪਣੀ ਪ੍ਰਸੰਨਤਾ ਦਾ ਪ੍ਰਗਟਾਵਾ ਕੀਤਾ। ਅੰਤ ਵਿਚ ਡਾਕਟਰ ਜ਼ਾਕਿਰ ਹੁਸੈਨ ਨੇ ਬੱਚਿਆਂ ਦੀ ਅਕਲ ਤੇ ਸਮਝ ਦੀ ਪੱਧਰ ਤੇ ਮੌਜੂਦਾ ਹਾਲਾਤ ਤੇ ਉਹਨਾਂ ਤੋਂ ਉਤਪੰਨ ਹੋਣ ਵਾਲੇ ਸਿੱਟਿਆਂ ਦੀ ਚਰਚਾ ਕੀਤੀ। ਬੱਚਿਆਂ ਨੇ ਜੱਫੀਆਂ ਪਾ ਕੇ ਦੋਸਤੀ ਦੇ ਇਕਰਾਰ ਕੀਤੇ।

ਉਸ ਦਿਨ ਉਹ ਸਾਰੇ ਅਮਨ ਦੋਸਤ ਨੌਜਵਾਨ, ਪ੍ਰੇਮ ਦੀ ਪ੍ਰੇਰਨਾ ਦੇਣ ਵਾਲੀਆਂ ਕੁੜੀਆਂ, ਤੇ ਨਵੇਂ ਹਿੰਦੋਸਤਾਨ ਦੇ ਨਵੇਂ ਉਸਰੱਈਏ ਵੀ ਇਕੱਤਰ ਹੋਏ ਜਿਹੜੇ ਇਹਨਾਂ ਸਕੂਲਾਂ ਨੂੰ ਚਲਾ ਰਹੇ ਸਨ। ਇਕੱਠ ਬੜਾ ਸ਼ਾਨਦਾਰ ਸੀ। ਹਰ ਵਿਅਕਤੀ ਇਸ ਨਵੇਂ ਤਜਰਬੇ ਨਾਲ ਮੁਗਧ ਸੀ। ਤੇ ਮਰਕਜ਼ (ਕੇਂਦਰ) ਦੀ ਜ਼ਿੰਦਗੀ ਦਾ ਇਸੇ ਦਿਨ ਤੋਂ ਨਵਾਂ ਦੌਰ ਆਰੰਭ ਹੋ ਗਿਆ।

ਮੈਂ ਬਾਪੂ ਨੂੰ ਵੀ ਇਹ ਦਿਲ ਖ਼ੁਸ਼ ਕਰਨ ਵਾਲੀ ਖ਼ਬਰ ਸੁਣਾਈ, ਤੇ ਇਸ ਆਸ਼ਾ ਨਾਲ ਉਹਨਾਂ ਦਾ ਚਿਹਰਾ ਦੇਖਣ ਲੱਗੀ ਕਿ ਉਹ ਵੀ ਮੇਰੇ ਵਾਂਗ ਇਸ ਨੂੰ ਨੇਕ ਫਲ ਸਮਝਣਗੇ, ਪਰ ਕੌਮ ਦੀ ਨਬਜ਼ ਟੋਹਣ ਵਾਲਾ ਇਕ ਵਕਤੀ ਲਹਿਰ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਉਹਨਾਂ ਨੇ ਅੱਛਾ ਕਿਹਾ, ਨਾ ਬੁਰਾ, ਸਿਰਫ਼ "ਹੂੰ — ਹੂੰ", ਜਿਵੇਂ ਉਹਨਾਂ ਨੂੰ ਸੰਤੋਸ਼ ਨਹੀਂ ਸੀ। ਉਹ ਤਾਂ ਸਵੇਰੇ ਦੇ ਪੁਜਾਰੀ ਸਨ, ਅਜੇ ਤਾਂ ਗਹਿਰੀ ਕਾਲ਼ੀ ਰਾਤ ਸੀ।

ਉਹਨਾਂ ਦਿਨਾਂ ਵਿਚ ਵਾੜੇ ਦਾ ਕਾਂਗਰਸ ਦਫ਼ਤਰ ਵੀ ਲੋਕਾਂ ਦੇ ਧਿਆਨ ਦਾ ਕੇਂਦਰ ਸੀ, ਭਾਵੇਂ ਇਸ ਵਿਚ ਬਹੁਗਿਣਤੀ ਇਸ ਸਮੇਂ ਸੋਸ਼ਲਿਸਟਾਂ ਦੀ ਸੀ, ਤੇ ਅਣਥੱਕ ਮਿਹਨਤ ਕਰਨ ਵਾਲਿਆਂ ਦੀ ਟੋਲੀ ਵਿਚ ਵਿਚ ਕੰਮ ਕਰਦੀ ਸੀ, ਪਰ ਛੇਤੀ ਹੀ ਸੋਸ਼ਲਿਸਟ ਇਸ ਨਾਲੋਂ ਅਲਗ ਹੋ ਗਏ। ਉਸ ਤੋਂ ਬਾਅਦ ਜੋ ਇਨਚਾਰਜ ਬਣੇ, ਉਹ ਵਿਚਾਰੇ ਨੇਕ, ਤੇ ਜਿਉਂ ਦੀ ਤਿਉਂ ਪਾਲਿਸੀ ਦੇ ਕਾਇਲ ਸਨ। ਝਗੜੇ ਦੇ ਦਿਨਾਂ ਵਿਚ ਸੰਘ ਦੀ ਮੀਟਿੰਗ ਦੀ ਪ੍ਰਧਾਨਗੀ ਵੀ ਉਹਨਾਂ ਨੇ ਕਰ ਲਈ ਸੀ, ਤੇ ਹੁਣ ਅਮਨ ਦਾ ਪ੍ਰਾਪੇਗੰਡਾ ਵੀ ਕਰਦੇ ਹੁੰਦੇ ਸਨ। ਕਾਂਗਰਸ

ਇਹਨਾਂ ਦਿਨਾਂ ਵਿਚ ਅਜਿਹੇ ਸੁਲਾਹਪਸੰਦਾਂ ਨਾਲ ਭਰੀ ਪਈ ਸੀ। ਸੋਸ਼ਲਿਸਟ ਆਲਾ ਐਲਾਨ ਇਹੋ ਦੋਸ਼ ਲਗਾ ਰਹੇ ਸਨ। ਪਰ ਮੇਰਾ ਇਸ ਝਗੜੇ ਨਾਲ ਕੀ ਵਾਸਤਾ ? ਇਹਨਾਂ ਵਿਚਲੇ ਸੁਲਝੇ ਹੋਏ ਬੰਦੇ ਸਾਡੇ ਸਹਾਇਕ ਸਨ। ਸ਼ਾਇਦ ਜਨਵਰੀ ਵਿਚ ਮੈਨੂੰ ਇਕ ਸੱਜਣ ਨੇ ਕੁਝ ਨੌਜਵਾਨਾਂ ਨਾਲ ਮਿਲਾਇਆ ਸੀ, ਜਿਹੜੇ ਸ਼ਹਿਰ ਦੇ ਸਭ ਤੋਂ ਵੱਧ ਖ਼ਤਰਨਾਕ ਇਲਾਕਿਆਂ ਵਿਚ ਗਲੀਆਂ ਦੇ ਅੰਦਰ ਮਜ਼ਲੂਮਾਂ ਦੀ ਇਮਦਾਦ ਤੇ ਅਮਨ ਸਥਾਪਤੀ ਦਾ ਕੰਮ ਕਰ ਰਹੇ ਸਨ। ਇਹ ਛੋਟੀ ਜਿਹੀ ਪਾਰਟੀ ਸ਼ਹੀਦ ਭਗਤ ਸਿੰਘ ਦੇ ਬਚੇ ਖੁਚੇ ਸਾਥੀਆਂ, ਕਮਿਊਨਿਸਟ, ਸੋਸ਼ਲਿਸਟ, ਤੇ ਸੇਵਾ ਦਲ ਦੇ ਵਾਲੰਟੀਅਰਾਂ ਤੇ ਨਿਰਭਰ ਸੀ। ਇਹਨਾਂ ਦਾ ਹਰ ਮੈਂਬਰ ਸਿਤੰਬਰ ਤੋਂ ਹੁਣ ਤੀਕ ਜਾਨ ਬਿਆਲੀ ਤੇ ਰਖ ਕੇ ਮੁਸੀਬਤ ਦੇ ਮਾਰਿਆ ਦੀ ਮਦਦ ਕਰ ਰਿਹਾ ਸੀ। ਤੁਅੱਜਬ ਤਾਂ ਇਹ ਹੈ ਕਿ ਇਹਨਾਂ ਵਿਚੋਂ ਬਹੁਤੇ ਬੰਦੇ ਉਹ ਸਨ ਜਿਨ੍ਹਾਂ ਦੀਆਂ ਭੰਨ ਤੋੜ ਦੀਆਂ ਸਰਗਰਮੀਆਂ ਨੂੰ ਕਾਂਗਰਸ ਘਿਰਣਾ ਜਨਕ ਮੰਨ ਚੁੱਕੀ ਸੀ। ਇਹਨਾਂ ਵਿਚ ਅਜਿਹੇ ਬੰਦੇ ਸਨ, ਜਿਨ੍ਹਾਂ ਨੂੰ ਕਾਂਗਰਸੀ ਗੁੰਡੇ ਹੀ ਸਮਝਦੇ ਸਨ, ਤੇ ਜਦੋਂ ਮੁਲਕ ਉੱਪਰ ਮੁਸੀਬਤ ਪਈ, ਤਦ ਕਾਂਗਰਸੀਆਂ ਨਾਲੋਂ ਵੱਧ ਕੰਮ ਇਹਨਾਂ ਨੇ ਹੀ ਕੀਤਾ। ਇਹਨਾਂ ਵਿਚ ਚੰਗਾ ਲਿਖਣ ਵਾਲੇ ਤੇ ਨਵੇਂ ਲੇਖਕ ਵੀ ਸਨ। ਉਹਨਾਂ ਨੇ ਫ਼ਿਰਕਾਪ੍ਰਸਤਾਂ ਵਿਰੁਧ ਕਲਮੀ ਅੰਦੋਲਨ ਜਾਰੀ ਕਰ ਦਿਤਾ। ਭਾਵ ਇਹ ਕਿ ਹਰ ਹਾਲ ਵਿਚ ਇਸ ਗਰੋਹ ਨੇ ਭਾਰਤ ਤੇ ਪਾਕਿਸਤਾਨ ਅੰਦਰ ਆਪਣੀਆਂ ਸਰਗਰਮੀਆਂ ਜਾਰੀ ਕੀਤੀਆਂ ਹੋਈਆਂ ਸਨ। ਮੈਂ ਇਹਨਾਂ ਨੂੰ ਮਿਲੀ ਤਾਂ ਹੈਰਾਨੀ ਇਹ ਹੋਈ ਕਿ ਇਹ ਲੋਕ ਅੱਜ ਵੀ ਮਜ਼ਬੂਤੀ ਨਾਲ ਆਪਣੇ ਵਿਚਾਰਾਂ ਤੇ ਖਲੋਤੇ ਹੋਏ ਸਨ। ਇਹਨਾਂ ਦੇ ਦਿਲ ਤੇ ਦਿਮਾਗ਼ ਸਾਫ਼ ਸਨ, ਤੇ ਉਸ ਵੇਲੇ, ਜਦੋਂ ਸਾਡੀਆਂ ਅੱਖਾਂ ਹੇਠ ਹਨੇਰਾ ਸੀ, ਤੇ ਭਵਿਖ ਦੀ ਕੋਈ ਤਸਵੀਰ ਸਾਡੇ ਦਿਮਾਗ਼ ਵਿਚ ਬਾਕੀ ਨਹੀਂ ਸੀ ਬਚੀ, ਇਹਨਾਂ ਦੇ ਕੋਲ ਪੂਰੀ ਸਕੀਮ ਤੇ ਅਤੁੱਲ ਉਦੇਸ਼ ਤੇ ਇਰਾਦਾ ਸੀ।

ਜਨਵਰੀ ਵਿਚ ਇਕ ਦਿਨ ਸੁਭੱਦਰਾ ਨੂੰ ਮਿਲਣ ਗਈ ਤਾਂ ਪਤਾ ਲਗਾ ਕਿਸੇ ਲਾਇਬਰੇਰੀ ਦਾ ਉਦਘਾਟਨ ਕਰ ਰਹੀ ਹੈ। ਸੁਣ ਕੇ ਜੀ ਖੁਸ਼ ਹੋ ਗਿਆ ਕਿ ਸ਼ੁਕਰ ਹੈ ਕਿਸੇ ਪਾਸਿਉਂ ਵਿਦਿਆ ਤੇ ਅਕਲ ਦੀ ਆਵਾਜ਼ ਤਾਂ ਸੁਣੀ ਹੈ। ਬਿਨਾਂ ਬੁਲਾਏ ਮੈਂ ਵੀ ਪਹੁੰਚ ਗਈ। ਉਸ ਵੇਲੇ ਜਲਸੇ ਦੀ ਪ੍ਰਧਾਨਗੀ "ਸੱਯਦ ਮਤਲਬੀ" ਫਰੀਦਾਬਾਦੀ ਕਰ ਰਹੇ ਸਨ (ਦਿੱਲੀ ਦੇ ਇਰਦ ਗਿਰਦ ਬੋਲੀ ਜਾਣ ਵਾਲੀ ਖੜੀ ਬੋਲੀ ਦੇ ਉਹ ਪ੍ਰਸਿਧ ਸ਼ਾਇਰ ਸਨ। ਇਹ ਪੱਕੇ ਨੈਸ਼ਨਲਿਸਟ ਮੁਸਲਮਾਨ ਸਨ, ਬਾਦ ਵਿਚ ਨਿਰਾਸ਼ ਹੋ ਕੇ ਪਾਕਿਸਤਾਨ ਚਲੇ ਗਏ) ਉਹਨਾਂ ਨੇ ਮੈਨੂੰ ਵੀ ਜ਼ੋਰ ਪਾਇਆ ਕਿ ਮੈਂ ਵੀ ਕੁਝ ਬੋਲਾਂ। ਬਹੁਤ ਆਖਿਆ ਕਿ ਮੈਨੂੰ ਭਾਸ਼ਣ ਦੇਣਾ ਨਹੀਂ ਆਉਂਦਾ, ਪਰ ਨਾ ਮੰਨੇ। ਇੰਨੇ ਮਰਦਾਂ ਵਿਚ ਬੋਲਣ ਦਾ ਮੇਰਾ ਪਹਿਲਾ ਮੌਕਾ ਸੀ। ਦਿਲ ਇੰਨੇ ਜ਼ੋਰ ਨਾਲ ਧੜਕਣ ਲੱਗਾ ਕਿ ਮੈਂ ਆਪਣੀ ਆਵਾਜ਼ ਵੀ ਨਹੀਂ ਸੁਣ ਸਕਦੀ ਸੀ। ਲਸ਼ਟਮ ਪਸ਼ਟਮ ਕੁਝ ਟੁੱਟੇ ਫੁੱਟੇ ਸ਼ਬਦ ਕਹਿ ਕੇ ਬੈਠ ਗਈ। ਇਹ ਸਚਾਈ ਸੀ ਕਿ ਸਾਰੇ ਸ਼ਹਿਰ ਵਿਚ ਸ਼ਾਂਤੀ ਦਲ ਦੇ ਸਦਕਾ ਇਹ ਇਲਾਕਾ

ਅਜਿਹਾ ਸੀ ਜਿਥੇ ਸ਼ਰਨਾਰਥੀ ਤੇ ਸਥਾਨਕ ਹਿੰਦੂ ਮੁਸਲਮਾਨ ਇਕੱਠੇ ਬੈਠੇ ਹੋਏ ਸਨ।

ਜਲਸਾ ਸਮਾਪਤ ਹੋ ਗਿਆ, ਪਰ ਮੈਨੂੰ ਬੜੀ ਸ਼ਰਮ ਆਵੇ। ਸੁਭੱਦਰਾ ਦੇਖੋ ਕਿੰਨਾ ਚੰਗਾ ਬੋਲ ਲੈਂਦੀ ਹੈ, ਜਿਵੇਂ ਰੁਕ ਰੁਕ ਕੇ ਗੱਲ ਕਰਦੀ ਹੈ, ਉਵੇਂ ਹੀ ਤਕਰੀਰ, ਪਰ ਕਿੰਨੀ ਪਤੇ ਦੀ ਗੱਲ ਕਹਿ ਜਾਂਦੀ ਹੈ। ਇਕ ਮੈਂ ਹਾਂ, ਬੁੱਢੀ ਘੋੜੀ ਕੰਮ ਦੀ ਨਾ ਕਾਰ ਦੀ, ਦੋ ਸ਼ਬਦ ਵੀ ਢੰਗ ਦੇ ਨਾ ਕਹਿ ਸਕੀ। ਤੇ ਫੇਰ ਮੈਂ ਆਪਣੀ ਘਬਰਾਹਟ ਮਿਟਾਉਣੀ ਸ਼ੁਰੂ ਕਰ ਦਿਤੀ।

ਜਿਨ੍ਹਾਂ ਦਿਨਾਂ ਵਿਚ ਮੈਂ ਲੋਕਾਂ ਨੂੰ ਸ਼ਹਿਰਾਂ ਤੇ ਪਿੰਡਾਂ ਨੂੰ ਮੁੜ ਜਾਣ ਲਈ ਕਹਿ ਰਹੀ ਸੀ, ਜੀਤਪੁਰ ਦਾ ਨੰਬਰਦਾਰ ਮੈਨੂੰ ਮਿਲਣ ਆਇਆ। ਆਦਮੀ ਸੁਲਝਿਆ ਹੋਇਆ ਸੀ, ਗੰਭੀਰ ਤੇ ਸੁਘੜ ਸੀ। ਆਪਣੇ ਸੈਂਕੜੇ ਸਾਥੀਆਂ ਸਮੇਤ ਉਸ ਵੇਲੇ ਉਹ ਵੀ ਕੈਂਪ ਵਿਚ ਰਹਿ ਰਿਹਾ ਸੀ। ਸਾਡੇ ਨਾਲ ਗੱਲਬਾਤ ਕਰਦਿਆਂ ਉਸ ਨੇ ਕਿਹਾ — "ਜੇ ਸਾਡੇ ਵਲੋਂ ਕੋਈ ਗਲਤ ਗੱਲ ਹੋਈ ਹੋਵੇ, ਤਾਂ ਤੁਸੀਂ ਸਾਨੂੰ ਦੋਸ਼ ਦੇਵੋ। ਇਸ ਵੇਲੇ ਵੀ ਤੁਸੀਂ ਮਦਨਪੁਰ ਦੇ ਜ਼ੈਲਦਾਰ ਤ੍ਰਿਖਾ ਰਾਮ ਤੋਂ ਮੇਰੀ ਬਾਬਤ ਜਾ ਕੇ ਪੁੱਛ ਲਉ, ਅਸੀਂ ਤੇ ਉਹ, ਇਕ ਦੂਜੇ ਦੇ ਦੁੱਖ ਦਰਦ ਦੇ ਭਾਈਵਾਲ, ਤੇ ਸਦੀਆਂ ਦੇ ਪੜੋਸੀ ਹਾਂ। ਪਰ ਅਜਿਹੀ ਦੰਦ ਟੁਕਵੀਂ ਦੋਸਤੀ ਹੁੰਦੇ ਹੋਏ ਵੀ ਕਿਸੇ ਨੇ ਮੌਕੇ ਤੇ ਸਾਡਾ ਸਾਥ ਨਹੀਂ ਦਿਤਾ। ਜੇਕਰ ਕੋਈ ਇਹ ਕਹੇ ਕਿ ਸਾਡੇ ਖਿਆਲਾਤ ਮਾੜੇ ਸਨ, ਤਾਂ ਇਹ ਝੂਠ ਹੈ। ਸਾਡੇ ਇਲਾਕੇ ਵਿਚੋਂ ਕਾਂਗਰਸ ਤੋਂ ਸਿਵਾ ਕੋਈ ਹੋਰ ਪਾਰਟੀ ਕਦੀ ਵੋਟ ਨਹੀਂ ਲੈ ਸਕੀ। ਪਿਛਲੇ ਇਲੈਕਸ਼ਨ ਵਿਚ ਅਸੀਂ ਸਾਰਿਆਂ ਨੇ ਇਕ ਹੋ ਕੇ ਕਾਂਗਰਸ ਦਾ ਸਾਥ ਦਿਤਾ ਸੀ। ਉਹੀ ਨੇਤਾ, ਜੋ ਅੱਜ ਹਕੂਮਤ ਦੀ ਗੱਦੀ ਉੱਪਰ ਹੈ, ਅਸੀਂ ਉਹਦੇ ਵਾਸਤੇ ਜਾਨ ਨਿਛਾਵਰ ਕਰਨ ਲਈ ਤਿਆਰ ਰਹਿੰਦੇ ਸੀ, ਤੇ ਹੁਣ ਇਥੇ ਇੰਨੇ ਦਿਨਾਂ ਤੋਂ ਕੈਂਪ ਵਿਚ ਰੁਲਦੇ ਹਾਂ, ਤਾਂ ਕੋਈ ਪੁੱਛਣ ਵਾਲਾ ਨਹੀਂ। ਜਦੋਂ ਵੋਟ ਲੈਣੇ ਸੀ, ਤਾਂ ਸਾਡੀ ਪੁੱਛ ਸੀ।

ਜ਼ਰਾ ਮੌਕਾ ਮਿਲੇ, ਤਾਂ ਪੰਡਿਤ ਜਵਾਹਰ ਲਾਲ ਜੀ ਮਹਾਰਾਜ ਨੂੰ ਕਹਿਣਾ, ਕਿ ਹੋਰ ਕੁਝ ਨਹੀਂ, ਤਾਂ ਇਕ ਵਾਰੀ ਆਪਣੇ ਦਰਸ਼ਣ ਤਾਂ ਸਾਨੂੰ ਕਰਾ ਹੀ ਦੇਣ। ਉਹ ਇਕ ਵਾਰੀ ਬੁਲੰਦ ਸ਼ਹਿਰ ਹੋ ਆਇਆ ਸੀ, ਤੇ ਬਹੁਤ ਖੁਸ਼ ਸੀ ਕਿ ਯੂ. ਪੀ. ਵਿਚ ਅਮਨ ਅਮਾਨ ਹੈ। ਉਥੋਂ ਦੀ ਹਕੂਮਤ ਨੇ ਬੜਾ ਵਧੀਆ ਇੰਤਜ਼ਾਮ ਕੀਤਾ ਹੋਇਆ ਹੈ। ਸੁਸਰਾਲ ਵਾਲੇ ਕਹਿੰਦੇ ਹਨ, ਇਥੇ ਈ ਆਣ ਕੇ ਵਸ ਜਾਉ, ਪਰ ਜਦੋਂ ਜੀਤਪੁਰ ਖੁੱਸ ਗਿਆ, ਤਾਂ ਯੂ. ਪੀ. ਕਿਉਂ ਜਾਵਾਂ? ਹੁਣ ਤਾਂ ਪਾਕਿਸਤਾਨ ਹੀ ਜਾਣਾ ਪੈਣਾ।

ਦੂਜੇ ਦਿਨ ਮੈਂ ਆਪਣੇ ਦੋ ਸਾਥੀ ਲੈ ਕੇ ਮਦਨਪੁਰ ਗਈ। ਸਾਡੀ ਦੂਜੀ ਸਾਥਣ ਬਾਪੂ ਦੀ ਚੇਲੀ ਸੀ। ਤੀਜਾ ਇਕ ਵਰਕਰ, ਜੋ ਚਿਹਰੇ ਤੋਂ ਨਾ ਸ਼ੀਆ ਜਾਪੇ, ਨਾ ਸੁੰਨੀ। ਕੋਈ ਉਹਨੂੰ ਕਮਿਊਨਿਸਟ ਸਮਝਦਾ ਸੀ, ਤੇ ਕੋਈ ਵਿਗੜਿਆ ਹੋਇਆ ਮੁੱਲਾਂ। ਭਾਸ਼ਾ ਖ਼ਾਲਿਸ ਦਿੱਲੀ ਦੀ ਬੋਲਦਾ ਸੀ, ਤੇ ਹੁਲੀਆ ਮਦਰਾਸੀ

ਸੀ। ਬਹੁਤ ਘੱਟ ਗੱਲ ਕਰਦਾ ਸੀ, ਤੇ ਹਰ ਵੇਲੇ ਮੁਸਕਰਾਉਂਦਾ ਰਹਿੰਦਾ। ਇਸੇ ਮੁਸਕਰਾਹਟ ਨੇ ਦੋਸਤਾਂ ਨੂੰ ਭੁਲੇਖੇ ਵਿਚ ਪਾ ਦਿਤਾ ਸੀ ਕਿ ਬਹੁਤ ਹਸਮੁੱਖ ਹੈ। ਪਰ ਉਸ ਦੇ ਸਾਥੀਆਂ ਦਾ ਖਿਆਲ ਸੀ ਕਿ ਸੂਖਸ਼ਮਤਾ ਦੀ ਘਾਟ ਹੈ। ਆਮ ਤੌਰ ਤੇ ਗੁੱਸੇ ਹੋ ਜਾਂਦਾ, ਤੇ ਕਈ ਕਈ ਹਫਤੇ ਵਿੱਸ ਘੋਲਦਾ ਰਹਿੰਦਾ।

ਜ਼ੈਲਦਾਰ ਬੜੇ ਨਿੱਘ ਨਾਲ ਮਿਲਿਆ, ਦੁੱਧ ਪਾਣੀ ਨਾਲ ਖਾਤਰ ਕੀਤੀ, ਤੇ ਫੇਰ ਸਾਡੇ ਨਾਮ ਤੇ ਆਉਣ ਦਾ ਕਾਰਨ ਪੁੱਛਣ ਲੱਗਾ।

ਮੈਂ ਬੋਲਣਾ ਚਾਹੁੰਦੀ ਹੀ ਸੀ, ਇੰਨੇ ਵਿਚ ਸਾਡੇ ਸਾਥੀ ਨੇ ਉਤੇਜਿਤ ਹੋ ਕੇ ਬਿਲਕੁਲ ਇਸ ਢੰਗ ਨਾਲ ਇਕੋ ਸਾਹ ਵਿਚ ਤਿੰਨੇ ਹੀ ਨਾਂ ਲੈ ਦਿਤੇ, ਜਿਵੇਂ ਕਹਿ ਰਿਹਾ ਹੋਵੇ — "ਔਹ ਨਾਂ ਏ ! ਮੁਸਲਮਾਨ ਹਾਂ । ਕਰ ਲੈ ਜੋ ਤੇਰਾ ਜੀ ਕਰਦੈ।" ਤੇ ਫੇਰ ਜੇਤੂ ਨਜ਼ਰਾਂ ਨਾਲ ਮੇਰੀ ਵਲ ਦੇਖਿਆ। ਮੈਨੂੰ ਇਸ ਫੁਰਤੀ ਤੇ ਆਪ ਮੁਹਾਰੇ ਹਾਸਾ ਆ ਗਿਆ। ਜ਼ੈਲਦਾਰ ਵੀ ਕੁਝ ਸਮਝਿਆ, ਲਾਪਰਵਾਹੀ ਕਰਨ ਲੱਗਾ — ਖੈਰ, ਜੋ ਵੀ ਹੈ, ਸਾਨੂੰ ਤਾਂ ਖੁਸ਼ੀ ਹੈ ਤੁਸੀਂ ਆਏ ਹੋ — ਉਸ ਨੇ ਕਿਹਾ —

"ਸਾਹਿਬ, ਜੀਤਪੁਰ ਵਾਲੇ ਸਾਡੀ ਜ਼ਾਤ, ਸਾਡੇ ਗੋਤਰੀ, ਤੇ ਸਾਡੇ ਭਰਾ ਹਨ। ਤੁਸੀਂ ਜਾਣਦੇ ਹੋ ਕਿ ਪਿੰਡਾਂ ਦੇ ਲੋਕ ਅਨਪੜ੍ਹ ਮੂਰਖ ਤਾਂ ਹੁੰਦੇ ਈ ਹਨ। ਸਾਨੂੰ ਕੀ ਪਤਾ ਹਕੂਮਤ ਕੀ ਕਰਦੀ ਏ, ਕੀ ਚਾਹੁੰਦੀ ਏ। ਪਿਛੇ ਜਿਹੇ ਜਦੋਂ ਹਕੂਮਤ ਨੇ ਐਲਾਨ ਕਰ ਦਿਤਾ ਕਿ ਹੁਣ ਕੋਈ ਮੁਸਲਮਾਨ ਹਿੰਦੋਸਤਾਨ ਵਿਚ ਨਹੀਂ ਰਹੇਗਾ, ਤਾਂ ਅਸੀਂ ਜੀਤਪੁਰ ਵਾਲਿਆਂ ਨੂੰ ਕਿਹਾ ਕਿ — ਭਰਾਵੋ, ਸੁਣੋ, ਤੁਸੀਂ ਸਾਰੇ ਹਿੰਦੂ ਬਣ ਜਾਉ, ਸਾਡਾ ਤੁਹਾਡਾ ਸਾਥ ਨਾ ਟੁੱਟੇ, ਸਾਡਾ ਜੀ ਨਹੀਂ ਚਾਹੁੰਦਾ, ਕਿ ਤੁਸੀਂ ਦੇਸ ਛੱਡ ਕੇ ਜਾਵੋ। ਹੁਣ ਤਾਂ ਇਹ ਗੱਲ ਹੋ ਹੀ ਗਈ, ਕਿ ਪਾਕਿਸਤਾਨ ਵਿਚ ਮੁਸਲਮਾਨ ਰਹਿਣਗੇ, ਹਿੰਦੋਸਤਾਨ ਵਿਚ ਹਿੰਦੂ। ਇਸ ਲਈ ਮਜਬੂਰੀ ਹੈ। ਪਰ ਅਹਿਸਾਨ ਜੀਤਪੁਰੀਏ ਨੰਬਰਦਾਰ ਨੇ ਆਖਿਆ, ਨਹੀਂ, ਅਸੀਂ ਹਿੰਦੂ ਤਾਂ ਨਹੀਂ ਬਣਨਾ, ਚਾਹੇ ਜਾਨ ਰਹੇ ਜਾਂ ਨਾ। ਸਾਨੂੰ ਜਾਣ ਦਿਉ, ਜਿਵੇਂ ਲਿਖਿਆ ਹੈ ਭੁਗਤਾਂਗੇ। ਅਸੀਂ ਲੋਕ ਉਹਨਾਂ ਨੂੰ ਬਾਗ ਤਾਈਂ ਵਿਦਿਆ ਕਰਨ ਲਈ ਗਏ। ਤੇ ਜਦੋਂ ਵਿਛੋੜੇ, ਤਾਂ ਸਾਡੀਆਂ ਅੱਖਾਂ ਵਿਚ ਵੀ ਅੱਥਰੂ ਸਨ, ਤੇ ਅਹਿਸਾਨ ਦੇ ਵੀ। ਅੱਜ ਜੇ ਤੁਸੀਂ ਕਹਿੰਦੇ ਹੋ ਕਿ ਹਕੂਮਤ ਦਾ ਅਜਿਹਾ ਕੋਈ ਹੁਕਮ ਨਹੀਂ ਹੈ, ਤਾਂ ਜਿਸ ਤਰ੍ਹਾਂ ਮਹਾਤਮਾ ਜੀ ਆਖਣ, ਅਸੀਂ ਕਰਨ ਨੂੰ ਤਿਆਰ ਹਾਂ। ਅਸੀਂ ਆਪਣੇ ਗੱਡੇ ਗੱਡੀਆਂ ਲੈ ਚਲਦੇ ਹਾਂ, ਤੇ ਉਹਨਾਂ ਨੂੰ ਬਾਲ ਬੱਚਿਆਂ ਸਮੇਤ ਲੈ ਆਵਾਂਗਾ।

ਪਰ ਇਹੋ ਗੱਲ ਜਦੋਂ ਆਣ ਕੇ ਅਹਿਸਾਨ ਨੂੰ ਆਖੀ, ਤਾਂ ਉਹਨੂੰ ਇਤਬਾਰ ਨਾ ਆਇਆ। ਉਸ ਨੇ ਗੰਭੀਰ ਹੋ ਕੇ ਕਿਹਾ — "ਜੀ, ਸਾਡੇ ਨਾਲ ਜਿਹੜੀ ਬੀਤੀ ਏ, ਉਹ ਤੁਸੀਂ ਕੀ ਜਾਣੋ। ਹੁਣ ਅਸੀਂ ਪਰਤ ਕੇ ਜਾਂਦੇ ਹਾਂ ?"

ਮੈਂ ਤੱਕ ਰਹੀ ਸੀ ਉਹ ਜੱਕੋ ਤੱਕੋ ਵਿਚ ਹੈ। ਉਹਦਾ ਜੀ ਕਰਦਾ ਸੀ ਸਾਥੀਆਂ ਸਣੇ ਪਰਤ ਜਾਏ, ਪਰ ਕਿਹੜਾ ਭੈਅ ਸੀ ਜੋ ਉਹਨੂੰ ਪੈਰ ਪੁੱਟਣੋਂ ਰੋਕਦਾ ਸੀ ? ਉਸ ਵੇਲੇ ਤਾਂ ਸਾਡੀ ਸਮਝ ਵਿਚ ਨਾ ਆਇਆ, ਸ਼ਾਇਦ ਬੇਇਤਬਾਰੀ ਜਾਂ ਰੋਸਾ

ਹੋਵੇ, ਜਾਂ ਮਜ਼ਹਬੀ ਤਬਦੀਲੀ ਦਾ ਡਰ। ਕੁਝ ਹੀ ਦਿਨਾਂ ਪਿਛੋਂ ਮੈਂ ਉਸ ਪਤਵੰਤੇ ਜ਼ਿਮੀਂਦਾਰ ਨੂੰ ਕੈਂਪ ਕਮਾਂਡਰ ਦੀਆਂ ਖੁਸ਼ਾਮਦਾਂ ਕਰਦਾ ਦੇਖਿਆ ਕਿ ਉਹਦੀ ਪਤਨੀ ਨੂੰ ਦੋ ਘੰਟਿਆਂ ਲਈ ਨਿਜ਼ਾਮੁੱਦੀਨ ਤਕ ਜਾਣ ਦੀ ਆਗਿਆ ਮਿਲ ਜਾਵੇ, ਤਾਂ ਕਿ ਉਹ ਆਪਣਾ ਸਿਰ ਧੋ, ਤੇ ਨਹਾ ਸਕੇ, ਦੋ ਮਹੀਨੇ ਹੋ ਗਏ ਹਨ, ਉਹਦੀ ਗ਼ੈਰਤ ਨਹੀਂ ਮੰਨਦੀ ਕਿ ਉਹ ਖੁਲ੍ਹੇ ਨਲਕੇ ਤੇ ਨਹਾਵੇ ਧੋਵੇ। ਉਹਨੂੰ ਆਗਿਆ ਨਾ ਮਿਲੀ। ਹੁਣ ਉਹ ਕੈਂਪ ਦੀ ਜ਼ਿੰਦਗੀ ਤੋਂ ਤੰਗ ਪੈ ਚੁੱਕਾ ਸੀ। ਉਹਦੇ ਕਈ ਸਾਥੀ ਯੂ. ਪੀ. ਆਦਿ ਕਈ ਥਾਵਾਂ ਤੇ ਖਿੰਡ ਚੁੱਕੇ ਸਨ, ਤੇ ਉਹ ਆਪ ਵੀ ਸੋਚ ਰਿਹਾ ਸੀ। ਖੇਤੀ ਦੀਆਂ ਵਸਤਾਂ ਵੇਚ ਦੇਣ ਤੋਂ ਬਾਦ ਜੇ ਉਹ ਪਿੰਡ ਵਾਪਸ ਜਾਵੇਗਾ, ਤਾਂ ਛੇ ਮਹੀਨੇ ਉਹਨੂੰ ਮੁੜ ਕੇ ਪੈਰ ਜਮਾਉਣ ਵਿਚ ਲਗਣਗੇ — ਪਾਕਿਸਤਾਨ ਦਾ ਤਜਰਬਾ ਕਿਉਂ ਨਾ ਕਰ ਲਵੇ ?

ਇਹਨਾਂ ਲੋਕਾਂ ਦੀ ਵਾਪਸੀ ਇਕ ਬਹੁਤ ਵੱਡੀ ਸਮੱਸਿਆ ਬਣ ਚੁੱਕੀ ਸੀ। ਅਸੀਂ ਇਕ ਦਿਨ ਆਮ ਮੀਟਿੰਗ ਕੀਤੀ ਤੇ ਸਾਰੇ ਪਿੰਡ ਦੇ ਲੋਕਾਂ ਨੂੰ ਸੱਦ ਕੇ ਸਮਝਾਉਣ ਲਗੇ। ਮੀਟਿੰਗ ਵਿਚ ਇਕ ਤੁਰਕੀ ਟੋਪੀ ਵਾਲਾ ਥਾਂ ਥਾਂ ਕਨਵੈਸਿੰਗ ਕਰਦਾ ਫਿਰਦਾ ਸੀ, ਦੋ ਚਾਰ ਹੋਰ ਵੀ ਸਨ ਜੋ ਗੱਲ ਹੀ ਨਹੀਂ ਸੀ ਕਰਨ ਦਿੰਦੇ। ਬਿਨਾਂ ਕਾਰਨ ਵਿਦਵਤਾ ਝਾੜ ਰਹੇ ਸਨ। ਛਾਂਟ ਛਾਂਟ ਕੇ ਅਰਬੀ ਫਾਰਸੀ ਦੇ ਲਫਜ਼ ਬੋਲਣ ਤੇ ਲੋਕਾਂ ਨੂੰ ਦਬਾਉਣ। ਇਹ ਦੇਖ ਕੇ ਮੈਨੂੰ ਪਹਿਲੀ ਵਾਰੀ ਅੰਦਾਜ਼ਾ ਹੋਇਆ ਕਿ ਪਿੰਡ ਦਾ ਪਟਵਾਰੀ ਤੇ ਜ਼ੈਲਦਾਰ ਕਿੰਨੇ ਖਤਰਨਾਕ ਤੇ ਪ੍ਰਭਾਵਸ਼ਾਲੀ ਹੋ ਸਕਦੇ ਹਨ।

ਉਹ ਕਹਿ ਰਹੇ ਸਨ — ਸਾਨੂੰ ਤਾਂ ਹਕੂਮਤ ਨੇ ਕੱਢਿਆ ਹੈ, ਉਹਦੇ ਹੀ ਹੁਕਮ ਨਾਲ ਅਸੀਂ ਪਿੰਡ ਛੱਡਿਆ ਹੈ। ਅਸੀਂ ਤਰਦੀਦ ਕੀਤੀ — ਇਹ ਸਭ ਕੁਝ ਗਲਤ ਹੈ — ਝੂਠ ਹੈ, ਤਿਹਾੜ ਵਾਲੇ ਤਾਂ ਇਹੋ ਜਿਹੀ ਗੱਲ ਕਹਿ ਹੀ ਨਹੀਂ ਸਕਦੇ। ਇਹਨੂੰ ਰੋਕਣ ਲਈ ਗਾਂਧੀ ਜੀ ਤੇ ਖੁਦ ਪ੍ਰਧਾਨ ਮੰਤਰੀ ਤਕ ਨੇ ਜਤਨ ਕੀਤਾ ਹੈ।

ਕਹਿਣ ਲਗੇ "ਇਹ ਤਾਂ ਠੀਕ ਹੈ, ਭਾਵੇਂ ਸਾਡੀ ਸਹਾਇਤਾ ਵੀ ਕੀਤੀ ਗਈ, ਤੇ ਸਾਨੂੰ ਰੋਕਿਆ ਵੀ ਗਿਆ, ਤੇ ਭੈਣ ਸੁਭੱਦਰਾ ਦੇ ਤਾਂ ਅਸੀਂ ਬਹੁਤ ਅਹਿਸਾਨਮੰਦ ਹਾਂ, ਇਸ ਵਿਚਾਰੀ ਨੇ ਬੜੀ ਸਰਪ੍ਰਸਤੀ ਕੀਤੀ, ਪਰ ਉਹਦਾ ਕੀ ਕਰੀਏ — ਫਲਾਣੇ ਦਿਨ ਜ਼ਿਲ੍ਹਾ ਅਫਸਰ ਨੇ ਆ ਕੇ ਫਲਾਣੀ ਤਾਰੀਖ ਤਸੀਲ ਅਫਸਰ ਨੇ ਆਣ ਕੇ ਸਾਨੂੰ ਹੁਕਮ ਦਿਤਾ, ਤੇ ਉਸ ਤਾਰੀਖ ਨੂੰ ਪੁਲੀਸ ਦਾ ਵੱਡਾ ਅਫਸਰ ਆਇਆ ਤੇ ਕਹਿ ਦਿਤਾ ਕਿ ਪਿੰਡ ਖਾਲੀ ਕਰ ਦਿਉ (ਉਹਨਾਂ ਨੇ ਤਾਰੀਖਾਂ ਵੀ ਨੋਟ ਕਰਾਈਆਂ) ਸੁਭੱਦਰਾ ਭੈਣ ਦੇ ਰੋਕਿਆਂ ਤਾਂ ਅਸੀਂ ਦੋ ਤਿੰਨ ਮਹੀਨੇ ਡਟੇ ਰਹੇ। ਸਾਡੀਆਂ ਮੁਸ਼ਕਲਾਂ ਵਧਦੀਆਂ ਹੀ ਗਈਆਂ। ਸਾਡੇ ਪਿੰਡ ਵਿਚ ਚਾਲ੍ਹੀ ਪ੍ਰਤੀਸ਼ਤ ਸਰਕਾਰੀ ਕਰਮਚਾਰੀ ਸਨ। ਬਿਨਾਂ ਕਾਰਨ ਦੱਸੇ, ਉਹਨਾਂ ਨੂੰ ਮੁਲਾਜ਼ਮਤ ਵਿਚੋਂ ਖਾਰਜ ਕਰ ਦਿਤਾ ਗਿਆ। ਤਿੰਨਾਂ ਮਹੀਨਿਆਂ ਤੋਂ ਸਾਡੀਆਂ ਬੰਦੂਕਾਂ ਜ਼ਬਤ ਹਨ, ਸਿਰਫ਼ ਸਾਰੇ ਪਿੰਡ ਵਿਚ ਇਕ ਲਾਇਸੈਂਸ ਬਾਕੀ ਸੀ, 21 ਅਕਤੂਬਰ ਨੂੰ ਉਹ ਵੀ ਖੋਹ ਲਿਆ,

ਜਦ ਕਿ 20 ਪ੍ਰਤੀਸ਼ਤ ਹਿੰਦੂ ਆਬਾਦੀ ਕੋਲ ਇਸ ਵੇਲੇ 56 ਲਾਇਸੈਂਸ ਹਨ। ਫੇਰ ਪਿੰਡ ਦੀ ਪੰਚਾਇਤ ਕਰਕੇ ਆਲੇ ਦੁਆਲੇ ਵਾਲਿਆਂ ਨੇ ਸਾਡਾ ਸੋਸ਼ਲ ਬਾਈਕਾਟ ਕੀਤਾ। ਸਾਡੇ ਜਾਨਵਰ ਤੀਕ ਉਹ ਲੈ ਜਾਂਦੇ ਹਨ।

ਮੈਂ ਪੁਛਿਆ — "ਕਿੰਨੇ ਮੁਵੈਸ਼ੀ ਗੁਆਚੇ ?"

ਕਹਿਣ ਲਗੇ — ਸਾਡਾ ਇਕ ਬੈਲ ਖੋਲ੍ਹ ਕੇ ਲੈ ਗਏ।

ਸੁਭੱਦਰਾ ਨੇ ਖਿਝ ਕੇ ਕਿਹਾ — ਸੈਂਕੜੇ ਪਸ਼ੂ ਤੁਸੀਂ ਲੋਕਾਂ ਦੇ ਚੋਰੀ ਲਿਆਉਂਦੇ ਹੋ, ਇਕ ਆਪਣਾ ਚੋਰੀ ਹੋ ਗਿਆ, ਤਾਂ ਭੱਜ ਆਏ ?

ਤੇ ਇਹ ਸੱਚਾਈ ਸੀ ਕਿ ਦਿੱਲੀ ਸੂਬਾ ਅਜੀਬੋ ਗਰੀਬ ਲੋਕਾਂ ਨਾਲ ਭਰਿਆ ਪਿਆ ਸੀ। ਆਪਣੇ ਚੰਗੇ ਦਿਨਾਂ ਵਿਚ ਇਸ ਪਿੰਡ ਦੇ ਲੋਕ ਜ਼ਬਰਦਸਤ ਡਕੈਤ, ਤੇ ਲਾਕੇ ਹੁੰਦੇ ਸਨ। ਦੌਲਤ ਦੀ ਰੇਲ ਪੇਲ ਇਹਨਾਂ ਦੀਆਂ ਨਾਜਾਇਜ਼ ਹਰਕਤਾਂ ਕਾਰਨ ਹੀ ਸੀ। ਪਰ ਇਹਦੇ ਨਾਲ ਨਾਲ ਉਹ ਵਧੀਆ ਕਾਸ਼ਤਕਾਰ ਵੀ ਸਨ। ਪੋਲੀਸ ਤੇ ਫ਼ੌਜ ਵਾਸਤੇ ਤਕੜੇ ਗਭਰੂ ਇਹਨਾਂ ਹੀ ਪਿੰਡਾਂ ਦੇ ਵਿਚੋਂ ਹੁੰਦੇ ਸਨ।

ਉਹਨਾਂ ਨੇ ਸਾਨੂੰ ਇਹ ਵੀ ਦੱਸਿਆ ਕਿ ਸਿੰਧ, ਜਾਂ ਸ਼ਾਇਦ ਮੁਲਤਾਨ ਵਿਚ ਸਾਡੀਆਂ ਜ਼ਮੀਨਾਂ ਦਾ ਤਬਾਦਲਾ ਹੋ ਚੁਕਿਆ ਹੈ। ਇਕ ਜ਼ੁੰਮੇਦਾਰ ਲੋਕਲ ਅਫ਼ਸਰ ਡਿਪਟੀ ਕਮਿਸ਼ਨਰ ਐਮ. ਐਸ. ਰੰਧਾਵਾ ਨੇ ਸਾਡੇ ਤੇਰਾਂ ਹਜ਼ਾਰ ਵਿਘੇ ਜ਼ਮੀਨ ਨੂੰ ਆਪਣੇ ਖ਼ਾਨਦਾਨ ਜਾਂ ਦੋਸਤਾਂ ਦੀ ਚਾਲੀ ਹਜ਼ਾਰ ਵਿਘੇ ਪਾਕਿਸਤਾਨ ਵਿਚ ਛੱਡੀ ਹੋਈ ਭੋਇੰ ਨਾਲ ਬਦਲਵਾ ਦਿਤੀ ਹੈ। ਮਾਮਲਾ ਤੈਅ, ਤੇ ਪੱਕਾ ਹੋ ਚੁੱਕਾ ਹੈ, ਇਸ ਲਈ ਵਾਪਸੀ ਦਾ ਬਾਕੀ ਸਵਾਲ ਹੀ ਨਹੀਂ ਰਹਿ ਗਿਆ।

ਜਦੋਂ ਕਦੀ ਅਜਿਹਾ ਮੌਕਾ ਬਣਦਾ ਕਿ ਇਹ ਹਜ਼ਾਰਾਂ ਆਦਮੀ ਆਪਣੇ ਘਰਾਂ ਨੂੰ ਪਰਤ ਜਾਣ, ਕੋਈ ਨਾ ਕੋਈ ਢੁੱਚਰ ਖੜੀ ਹੋ ਜਾਂਦੀ। ਦੋ ਵਾਰੀ ਗਾਂਧੀ ਜੀ ਨਾਲ ਮੁਲਾਕਾਤ ਦਾ ਸਮਾਂ ਨੀਅਤ ਹੋਇਆ, ਤੇ ਇਹਨਾਂ ਦੇ ਜ਼ੁੰਮੇਵਾਰ ਆਦਮੀਆਂ ਨੇ ਵਾਇਦਾ ਕੀਤਾ ਕਿ ਜੇ ਮਹਾਤਮਾ ਜੀ ਆਪਣੇ ਮੂੰਹੋਂ ਕਹਿ ਦੇਣਗੇ, ਤਾਂ ਇਹ ਲੋਕ ਵਾਪਸ ਘਰਾਂ ਨੂੰ ਪਰਤ ਜਾਣਗੇ।

ਉਹਨਾਂ ਨੇ ਇਹ ਵੀ ਦਸਿਆ ਕਿ ਇਥੇ ਆਉਣ ਤੋਂ ਪਹਿਲਾਂ ਉਹਨਾਂ ਨੇ ਇਕ ਰੀਟਾਇਰਡ ਲੈਫ਼ਟੀਨੈਂਟ ਨੂੰ ਆਪਣਾ ਪ੍ਰਤੀਨਿਧ ਬਣਾ ਕੇ ਬਾਪੂ ਤੇ ਇਕ ਵੱਡੇ ਅਫ਼ਸਰ ਕੋਲ ਭੇਜਿਆ ਸੀ, ਪਰ ਉਹ ਇਥੋਂ ਇਹ ਜਵਾਬ ਲੈ ਕੇ ਮੁੜਿਆ ਕਿ ਵੱਡੇ ਅਫ਼ਸਰ ਨੇ ਤਾਂ ਇਹੋ ਸਲਾਹ ਦਿਤੀ ਹੈ, ਕਿ ਇਥੋਂ ਚਲੇ ਆਉ। ਤੇ ਬਾਪੂ ਨੇ ਨਿਰਾਸ ਹੋ ਕੇ ਕਿਹਾ — "ਮੈਂ ਕੀ ਕਰ ਸਕਦਾ ਹਾਂ ?"

ਪਰ ਹੁਣ ਉਹ ਤਿਆਰ ਸਨ, ਤੇ ਦੂਜੇ ਦਿਨ ਮਿਲਣ ਜਾਣ ਵਾਲੇ ਸਨ, ਪਰ ਅਫ਼ਸਰ ਚੁੱਕਦੇ ਸਨ। ਇਕ ਵਡੇ ਅਫ਼ਸਰ (ਡਿਪਟੀ ਕਮਿਸ਼ਨਰ ਰੰਧਾਵਾ) ਨੇ ਕੈਂਪ ਦਾ ਦੌਰਾ ਕੀਤਾ ਤੇ ਇਹ ਸਾਰੇ ਉਸ ਕੋਲੋਂ ਸਲਾਹ ਲੈਣ ਲਈ ਦੌੜੇ। ਅਫ਼ਸਰ ਨੇ ਕਿਹਾ — "ਇਕ ਅਫ਼ਸਰ ਦੀ ਹੈਸੀਅਤ ਵਿਚ ਤਾਂ ਮੈਂ ਇਹੋ ਕਹਾਂਗਾ ਕਿ ਕੋਈ ਡਰ ਨਹੀਂ, ਤੁਹਾਨੂੰ ਵਾਪਸ ਜਾਣਾ ਚਾਹੀਦਾ ਹੈ, ਕਿਉਂਕਿ ਇਸ ਵੇਲੇ ਸਰਕਾਰ ਦੀ ਮਰਜ਼ੀ ਇਹੋ ਈ ਹੈ। ਪਰ ਜੇ ਇਕ ਦੋਸਤ ਵਾਂਗ ਪੁੱਛੋ, ਤਾਂ ਮੈਂ ਅਜਿਹੀ ਸਲਾਹ

ਨਹੀਂ ਦੇ ਸਕਦਾ। ਅਜੇ ਹਾਲਾਤ ਠੀਕ ਨਹੀਂ।

ਲਓ ਜੀ, ਕਿੱਸਾ ਖ਼ਤਮ ! ਦੂਜੇ ਦਿਨ ਉਨ੍ਹਾਂ ਬਿਰਲਾ ਹਾਊਸ ਜਾਣਾ ਸੀ, ਸ਼ਾਮੀਂ ਇਹ ਗੱਲ ਹੋ ਗਈ। ਹੁਣ ਉਹ ਨਾ ਗਾਂਧੀ ਜੀ ਨੂੰ ਮਿਲਣਾ ਚਾਹੁੰਦੇ ਸੀ, ਨਾ ਘਰ ਵਾਪਸ ਪਰਤਣ ਦੀ ਖ਼ਾਹਸ਼ ਸੀ। ਉਹ ਹੀ ਨਹੀਂ ਉਖੜੇ, ਉਨ੍ਹਾਂ ਦੇ ਨਾਲ ਪੰਜ ਸੱਤ ਪਿੰਡ ਹੋਰ ਵੀ ਰਲ ਗਏ, ਤੇ ਅਸੀਂ ਖ਼ਾਲੀ ਮੁੜ ਆਏ। ਉਹ ਉਸੇ ਤਰ੍ਹਾਂ ਕੈਂਪ ਵਿਚ ਰਹੇ। "ਸਾਡਾ ਤਾਂ ਫ਼ੈਸਲਾ ਹੋ ਚੁਕਿਆ ਹੈ, ਸਾਨੂੰ ਤਾਂ ਪਾਕਿਸਤਾਨ ਜਾਣਾ ਹੀ ਪੈਣਾ।"

ਸਾਨੂੰ ਸਾਰਿਆਂ ਨੂੰ ਇਕ ਦਿਨ ਹੈਰਾਨੀ ਹੋਈ ਜਦੋਂ ਦਿੱਲੀ ਕਲਾਥ ਮਿੱਲ ਦੇ ਕਰਮਚਾਰੀਆਂ ਦਾ ਭਰਿਆ ਹੋਇਆ ਟਰੱਕ ਆਣ ਕੇ ਫਾਟਕ ਤੇ ਰੁਕਿਆ। ਉਹ ਵੀ ਪਾਕਿਸਤਾਨ ਜਾਣ ਵਾਸਤੇ ਆਏ ਸਨ, ਪਰ ਆਪਣੇ ਅਫ਼ਸਰਾਂ ਤੋਂ ਬਹੁਤ ਪ੍ਰਸੰਨ ਸਨ। ਪਤਾ ਲੱਗਾ ਕਿ ਮਿੱਲ ਦੇ ਬਾਹਰ ਉਨ੍ਹਾਂ ਦੇ ਦੋ ਬੰਦੇ ਮਾਰੇ ਗਏ ਸੀ। ਇਸ ਲਈ ਪ੍ਰਬੰਧਕਾਂ ਨੇ ਫ਼ੈਸਲਾ ਕੀਤਾ ਕਿ ਇਨ੍ਹਾਂ ਸਭਨਾਂ ਨੂੰ ਬਾਲ ਬੱਚੇ ਸਮੇਤ ਕੈਂਪ ਵਿਚ ਪਹੁੰਚਾ ਦਿਤਾ ਜਾਏ, ਤੇ ਉਥੋਂ ਆਪਣੀ ਲਾਇਲਪੁਰ ਵਾਲੀ ਮਿੱਲ ਵਿਚ ਭੇਜ ਦਿਤਾ ਜਾਵੇ। ਲਾਇਲਪੁਰ ਦੇ ਹਿੰਦੂ ਕਰਮਚਾਰੀਆਂ ਨੂੰ ਹਿੰਦੋਸਤਾਨ ਸੱਦ ਲਿਆ ਜਾਏ। ਤਜਵੀਜ਼ ਮਾਕੂਲ ਸੀ। ਮੈਨੇਜਰ ਨਾਲ ਸੀ, ਚੂੰਕਿ ਕੈਂਪ ਵਿਚ ਦਾਖ਼ਲੇ ਦੀ ਆਗਿਆ ਨਹੀਂ ਸੀ, ਤੇ ਨਾ ਅੰਦਰ ਹੁਣ ਥਾਂ ਹੀ ਸੀ, ਇਸ ਲਈ ਬਾਹਰ ਦੇ ਵਿਹੜੇ ਵਿਚ ਹੀ ਉਹਨਾਂ ਦਾ ਪ੍ਰਬੰਧ ਹੋਇਆ। ਮੈਨੇਜਰ ਦਾ ਵਤੀਰਾ ਵਧੀਆ ਸੀ, ਤੇ ਸੱਚੀ ਗੱਲ ਇਹ ਹੈ ਕਿ ਮੈਨੂੰ ਇਤਬਾਰ ਨਾ ਬੱਝਿਆ। ਅੱਜ ਤੀਕ ਅਫ਼ਸੋਸ ਹੈ ਕਿ ਬਿਨਾ ਕਾਰਨ ਮੈਂ ਉਹਨਾਂ ਦੀ ਨੀਅਤ ਉਪਰ ਸ਼ੱਕ ਕੀਤੀ। ਪਰ ਹਾਲਾਤ ਹੀ ਕੁਝ ਅਜਿਹੇ ਸੀ ਕਿ ਸਾਨੂੰ ਕਿਸੇ ਭਲੇ ਬੰਦੇ ਦਾ ਮੁਸ਼ਕਲ ਨਾਲ ਹੀ ਯਕੀਨ ਹੁੰਦਾ।

ਪੰਦਰਾਂ ਦਿਨ ਬੀਤ ਗਏ ਤੇ ਮਜ਼ਦੂਰ ਕਾਰੀਗਰ ਸਾਰੇ ਜਾਨ ਤੋਂ ਔਾਤਰ ਹੋ ਗਏ। ਇਤਫ਼ਾਕ ਇਹ ਹੋਇਆ ਕਿ ਕਈ ਦਿਨਾਂ ਤੋਂ ਮੈਨੇਜਰ ਆਦਿ ਵੀ ਨਾ ਆ ਸਕੇ, ਤੇ ਉਹ ਸਭ ਲੋਕ ਪ੍ਰੇਸ਼ਾਨ ਸਨ ! ਉਨ੍ਹਾਂ ਦੇ ਕੋਲ ਤੰਬੂ ਵੀ ਨਹੀਂ ਸੀ, ਤੇ ਨਾ ਹੀ ਅਸੀਂ ਦੇ ਸਕੇ। ਚਾਦਰਾਂ ਹੇਠਾਂ ਸਾਰਿਆਂ ਦੇ ਬੱਚੇ ਬੀਮਾਰ ਹੋ ਗਏ। ਔਰਤਾਂ ਬਿਲਬਿਲਾ ਉਠੀਆਂ, ਤੇ ਮਜ਼ਦੂਰ ਵੀ ਮੇਰੇ ਵਾਂਗ ਰੋਸ ਪ੍ਰਗਟਾਉਣ ਲਗੇ।

ਇਕ ਦਿਨ ਬਾਪੂ ਅਗੇ ਗੱਲ ਹੋਈ। ਮੈਂ ਉਹਨਾਂ ਸਾਰਿਆਂ ਦਾ ਹਾਲ ਸੁਣਾਇਆ, ਤਾਂ ਉਨ੍ਹਾਂ ਨੇ ਆਪਣੇ ਸਕੱਤਰ ਨੂੰ ਕਿਹਾ ਕਿ ਜ਼ਰਾ ਟੈਲੀਫ਼ੋਨ ਕਰਕੇ ਦਿੱਲੀ ਕਲਾਥ ਮਿੱਲ ਵਾਲਿਆਂ ਤੋਂ ਪੁੱਛੋ। ਉਹ ਤਾਂ ਭਲੇ ਲੋਕ ਹਨ। ਇਹ ਕਿਉਂ ਹੋ ਰਿਹਾ ਹੈ ?

ਤੇ ਦੂਜੇ ਹੀ ਦਿਨ ਮੈਂ ਦੇਖਿਆ ਕਿ ਮਜ਼ਦੂਰ ਖ਼ੁਸ਼ ਖ਼ੁਸ਼ ਘੁੰਮ ਰਹੇ ਸਨ ਕਿ ਬੱਸ ਹੁਣ ਇਕ ਦੋ ਦਿਨਾਂ ਵਿਚ ਸਾਡੀ ਟ੍ਰੇਨ ਲੱਗ ਜਾਵੇਗੀ। ਸਾਡੇ ਮੈਨੇਜਰ ਸਾਹਿਬ ਆਏ ਸਨ, ਸਾਰਾ ਬੰਦੋਬਸਤ ਹੋ ਗਿਆ ਹੈ।

ਬੱਸ ਇਹੋ ਈ ਇਕ ਕਾਫ਼ਲਾ ਸੀ, ਜਿਹੜਾ ਖ਼ੁਸ਼, ਤੇ ਭਵਿੱਸ਼ ਵਲੋਂ ਨਿਸਚਿੰਤ,

ਬਿਨਾਂ ਗ਼ਮ ਤੇ ਗ਼ੁੱਸੇ ਦੇ ਹਿੰਦੋਸਤਾਨ ਤੋਂ ਵਿਦਿਆ ਹੋਇਆ। ਸਭ ਦੇ ਮੂੰਹਾਂ ਤੇ ਮਾਲਕ ਦੇ ਲਈ ਅਸੀਸਾਂ ਸਨ, ਤੇ ਪ੍ਰਸੰਸਾ ਤੇ ਸ਼ਰਧਾ, ਜਦ ਕਿ ਬਿਰਲਾ ਮਿੱਲ ਦੇ ਕਰਮਚਾਰੀਆਂ ਦਾ ਜਿਹੜਾ ਅੰਤ ਹੋਇਆ, ਤੇ ਬਿਰਲਾ ਮੰਦਰ ਜਿਵੇਂ ਕਤਲਗਾਹ, ਤੇ ਕਾਤਲਾਂ ਦੀ ਪਨਾਹਗਾਹ ਬਣਿਆ ਰਿਹਾ, ਉਹ ਸਾਰੇ ਦਿੱਲੀ ਵਾਲੇ ਜਾਣਦੇ ਹਨ। ਇਸ ਲਈ ਦਿੱਲੀ ਕਲਾਥ ਮਿੱਲ ਵਾਲਿਆਂ ਦੀ ਇਹ ਭਲਮਣਸਾਈ ਦੇਖ ਕੇ ਸਾਰੇ ਕਹਿਣ ਲਗ ਪਏ, ਕਿ ਸੱਚ ਮੁੱਚ ਦੁਨੀਆ ਅਜੇ ਇਨਸਾਫ਼ ਪਸੰਦ ਕਰਨ ਵਾਲਿਆਂ ਤੋਂ ਖ਼ਾਲੀ ਨਹੀਂ ਹੋਈ।

ਪਰ ਇਹਦੇ ਮੁਕ਼ਾਬਲੇ ਵਿਚ ਦਿੱਲੀ ਦੇ ਹਰ ਮਹਿਕਮੇ ਦੇ ਮੁਸਲਮ ਕਰਮਚਾਰੀ ਕੱਢ ਦਿਤੇ ਗਏ ਸਨ। ਇਨ੍ਹਾਂ ਵਿਚੋਂ ਬਹੁਤੇ ਅਜਿਹੇ ਸੀ, ਜੋ ਮੁੜ ਕੇ ਮੁਲਾਜ਼ਮਤ ਤੇ ਵਾਪਸ ਆਉਣਾ ਚਾਹੁੰਦੇ ਸਨ। ਪਾਕਿਸਤਾਨ ਜਾਣ ਦਾ ਇਨ੍ਹਾਂ ਦਾ ਕੋਈ ਇਰਾਦਾ ਨਹੀਂ ਸੀ, ਨਾ ਆਪਣੇ ਆਪ ਨੂੰ ਵਤਨ ਛੱਡਣ ਲਈ ਤਿਆਰ ਕਰ ਸਕੇ ਸਨ।

ਖ਼ਾਸ ਤੌਰ ਤੇ ਦਿੱਲੀ ਦੇ ਹਸਪਤਾਲਾਂ ਦੇ ਕਰਮਚਾਰੀ ਕਰੀਬ ਕਰੀਬ ਕੈਂਪ ਵਿਚ ਹੀ ਸਨ, ਜਾਂ ਪਾਕਿਸਤਾਨ ਜਾ ਚੁੱਕੇ ਸਨ, ਤੇ ਇਹਨਾਂ ਵਿਚੋਂ ਬਹੁਤੇ ਹੁਣ ਵੀ ਵਾਪਸ ਆਉਣ ਨੂੰ ਬੇਤਾਬ ਸਨ, ਜ਼ਨਾਨਾ ਮੈਡੀਕਲ ਕਾਲਜ ਡਿਸਪੈਂਸਰੀ ਦਾ ਇਕ ਕਰਮਚਾਰੀ ਜਿਸ ਦੀ ਪੰਦਰਾਂ ਸੋਲ੍ਹਾਂ ਸਾਲਾਂ ਦੀ ਨੌਕਰੀ ਹੋ ਚੁੱਕੀ ਸੀ, ਜਦੋਂ ਕੈਂਪ ਵਿਚ ਆਇਆ ਤਾਂ ਉਹਨੂੰ ਖ਼ਿਆਲ ਸੀ ਕਿ ਆਪਣੇ ਪੁਰਾਣੇ ਕਰਮਚਾਰੀਆਂ ਦੀ ਜਾਨ ਬਚਾਉਣ ਲਈ ਸਾਡੀ ਮੈਟਰਨ ਨੇ ਕੁਝ ਦਿਨਾਂ ਲਈ ਕੈਂਪ ਭੇਜ ਦਿਤਾ ਹੋਣਾ ਹੈ, ਪਰ ਜਦੋਂ ਚਾਰ ਮਹੀਨੇ ਪਏ ਰਹਿਣ, ਤੇ ਦਰਜਨਾਂ ਚਿੱਠੀਆਂ ਲਿਖਣ ਤੋਂ ਬਾਅਦ ਵੀ ਸੁਣਾਈ ਨਾ ਹੋਈ, ਤਾਂ ਉਸ ਨੇ ਮੈਨੂੰ ਕਿਹਾ — ਤੁਸੀਂ ਜਾ ਕੇ ਕਹੋ। ਮੈਂ ਤੰਗ ਆ ਗਿਆ ਹਾਂ। ਕਿਸੇ ਤਰ੍ਹਾਂ ਇਥੋਂ ਛੁਟਕਾਰਾ ਨਹੀਂ ਮਿਲਦਾ। ਸੁਣਿਆ ਹੈ ਗੌਰਮਿੰਟ ਨੇ ਕੋਈ ਆਰਡਰ ਵੀ ਨਹੀਂ ਕਢਿਆ ਕਿ ਹਸਪਤਾਲਾਂ ਵਿਚ ਮੁਸਲਮਾਨ ਨੌਕਰ ਨਾ ਰੱਖੇ ਜਾਣ, ਪਰ ਮੇਰੇ ਨਾਲ ਇਨਸਾਫ਼ ਕਿਉਂ ਨਹੀਂ ਹੁੰਦਾ? ਇਹ ਸਾਰੇ ਲੋਕ ਦੁਬਾਰਾ ਕਿਉਂ ਨਹੀਂ ਉਨ੍ਹਾਂ ਦੀਆਂ ਨੌਕਰੀਆਂ ਉਤੇ ਬੁਲਾਏ ਜਾਂਦੇ? ਮੇਰਾ ਪਾਕਿਸਤਾਨ ਵਿਚ ਕੀ ਰਖਿਆ ਹੈ? ਮੈਂ ਕਾਹਦੇ ਲਈ ਜਾਵਾਂ?"

ਮੈਂ ਹਸਪਤਾਲ ਗਈ। ਉਥੇ ਉਹਨੂੰ ਸਾਰੇ ਜਾਣਦੇ ਸੀ। ਉਨ੍ਹਾਂ ਕਿਹਾ — ਉਹ ਤਾਂ ਬਹੁਤ ਚੰਗਾ ਆਦਮੀ ਏ। ਇਥੋਂ ਦਾ ਸਭ ਤੋਂ ਪੁਰਾਣਾ ਬੰਦਾ ਹੈ, ਪਰ ਕਿਸੇ ਨੇ ਇਹ ਹਾਮੀ ਨਾ ਭਰੀ ਕਿ ਉਹਨੂੰ ਵਾਪਸ ਬੁਲਾਉਣ ਦਾ ਜਤਨ ਕਰੇ।

ਮੈਟਰਨ ਨੂੰ ਵੀ ਮਿਲੀ, ਤੇ ਉਹਦਾ ਸਲਾਮ ਪਹੁੰਚਾਇਆ। ਬਹੁਤ ਖ਼ੁਸ਼ ਹੋ ਕੇ ਉਹਨੇ ਪੁੱਛਿਆ — "ਅੱਛਾ! ਉਹ ਅਲੀ ਮੁਹੰਮਦ ਅਜੇ ਤੀਕ ਹੈਗਾ? ਉਹ ਖ਼ੁਸ਼ ਤਾਂ ਹੈਨ? ਪਾਕਿਸਤਾਨ ਨਹੀਂ ਗਿਆ?"

ਮੈਂ ਕਿਹਾ — "ਉਹ ਬਹੁਤ ਪਰੇਸ਼ਾਨ ਹੈ, ਇਥੇ ਵਾਪਸ ਆਉਣਾ ਚਾਹੁੰਦਾ ਹੈ। ਉਹਦਾ ਸਾਮਾਨ ਵੀ ਇਥੇ ਈ ਪਿਆ। ਕੀ ਉਹ ਵਾਪਸ ਆ ਜਾਵੇ? ਤੁਸੀਂ ਆਗਿਆ ਦਿੰਦੇ ਹੋ?"

ਘਬਰਾ ਕੇ ਬੋਲੀ — ਨਹੀਂ, ਬੱਸ ਉਹਨੂੰ ਸਲਾਮ ਕਹਿ ਦੇਣਾ। ਸਾਮਾਨ ਅਸੀਂ ਸਾਰਾ ਕਢਵਾ ਦਿੰਦੇ ਹਾਂ। ਲੈ ਜਾਓ।

ਗੌਰਮਿੰਟ ਡਿਸਪੈਂਸਰੀ ਦਾ ਮੁਲਾਜ਼ਮ ਆਪਣੇ ਪ੍ਰਾਵੀਡੈਂਟ ਫ਼ੰਡ ਲਈ ਰੋ ਰਿਹਾ ਸੀ। ਕੈਂਪ ਕਮਾਂਡਰ ਤੇ ਡਾਕਟਰਾਂ ਰਾਹੀਂ ਬਥੇਰੀਆਂ ਚਿੱਠੀਆਂ ਲਿਖੀਆਂ, ਪਰ ਉੱਤਰ ਨਾ ਮਿਲਿਆ। ਭਾਵੇਂ ਮਾਮਲਾ ਹੈਲਥ ਮਨਿਸਟਰ ਅੱਗੇ ਰਖਿਆ ਗਿਆ, ਤੇ ਉਹ ਮਾਰਚ ਦੇ ਅੰਤ ਤਕ ਦਿੱਲੀ ਵਿਚ ਹੀ ਰਿਹਾ, ਪਰ ਕੋਈ ਕੋਸ਼ਸ਼ ਕਾਮਯਾਬ ਨਾ ਹੋਈ। ਸ਼ਾਇਦ ਬਾਅਦ ਵਿਚ ਮਿਲ ਗਿਆ ਹੋਵੇ।

ਪ੍ਰੰਤੂ ਸਾਮਾਨ ਸਾਰਾ ਮੰਗਵਾ ਦਿਤਾ ਗਿਆ। ਇੰਨਾ ਹੀ ਅਸੀਂ ਕਰ ਸਕਦੇ ਸੀ। ਕਿਸੇ ਦਾ ਪੂਸਾ ਕਾਲਜ ਦੀ ਕੋਠੜੀ ਵਿਚੋਂ ਕਢਿਆ ਗਿਆ, ਤੇ ਕਿਸੇ ਦਾ ਟੀ. ਬੀ. ਕੁਆਟਰਾਂ ਵਿਚੋਂ ਮਿਲਿਆ। ਪਰ ਪਾਕਿਸਤਾਨ ਇਹਨਾਂ ਨੂੰ ਜ਼ਬਰਦਸਤੀ ਧੱਕ ਕੇ ਤੋਰਿਆ ਗਿਆ।

ਇਹੋ ਈ ਹਾਲ ਹਰ ਮਹਿਕਮੇ ਦੇ ਮੁਲਾਜ਼ਮਾਂ ਦਾ ਹੋਇਆ। ਜਿਨ੍ਹਾਂ ਦਾ ਪਾਕਿਸਤਾਨ ਲਿਖਿਆ ਸੀ, ਉਹ ਵੀ ਗਏ, ਜਿਨ੍ਹਾਂ ਨੇ ਹਿੰਦੋਸਤਾਨ ਲਿਖਿਆ, ਉਹ ਵੀ ਨਸਾ ਦਿਤੇ ਗਏ।

ਇਕ ਬੰਦਾ ਓਖਲੇ ਰਹਿੰਦਾ ਸੀ। ਡਾਕ ਤੇ ਤਾਰ ਵਿਭਾਗ ਵਿਚ ਕਿਸੇ ਚੰਗੀ ਨੌਕਰੀ ਤੇ ਸੀ। ਉਹ ਬਹੁਤ ਦਿਨਾਂ ਤੀਕ ਜੰਮਿਆ ਰਿਹਾ; ਉਂਝ ਵੀ ਸ਼ਾਇਦ ਨੈਸ਼ਨਲਿਸਟ ਵਿਚਾਰਾਂ ਦਾ ਸੀ। ਓਖਲੇ ਵਿਚ ਆਪਣੀ ਦਾੜ੍ਹੀ ਸਮੇਤ ਜਦ ਟਹਿਲਣ ਨਿਕਲੇ, ਤਾਂ ਰਾਹ ਜਾਂਦੇ ਨੂੰ ਟੋਕਣ — "ਅੱਛਾ, ਤੂੰ ਅਜੇ ਪਾਕਿਸਤਾਨ ਨਹੀਂ ਗਿਆ ? ਹੁਣ ਅਸੀਂ ਤੈਨੂੰ ਭੇਜਾਂਗੇ।"

ਆਖ਼ਰਕਾਰ ਦਿਲ ਮਜ਼ਬੂਤ ਕਰਕੇ ਉਹ ਇਕ ਦਿਨ ਦਫ਼ਤਰ ਪਹੁੰਚ ਗਿਆ, ਤਾਂ ਉਹਦੇ ਅਫ਼ਸਰ ਨੇ ਸਾਫ਼ ਕਹਿ ਦਿਤਾ — ਫ਼ਜ਼ਾ ਬੜੀ ਖ਼ਰਾਬ ਹੈ। ਤੂੰ ਅਜੇ ਦਫ਼ਤਰ ਨਾ ਆਇਆ ਕਰ। ਹੋਰ ਛੁੱਟੀ ਲੈ ਲਾ —। ਸ਼ਾਇਦ ਦੋਵੇਂ ਭਰਾ ਇਸੇ ਦਫ਼ਤਰ ਵਿਚ ਸਨ। ਦੂਜਾ ਭਰਾ ਵੀ ਪਹੁੰਚਿਆ, ਤੇ ਘੇਰ ਲਏ ਗਏ। ਬੜੀ ਮੁਸ਼ਕਲ ਨਾਲ ਕੁਝ ਦੋਸਤਾਂ ਨੇ ਪਿਛਲੇ ਦਰਵਾਜ਼ਿਓਂ ਉਨ੍ਹਾਂ ਨੂੰ ਬਚਾ ਕੇ ਕਢਿਆ।

ਕਈ ਸਕੂਲ ਮਾਸਟਰ ਸੀ, ਪੇਂਡੂ ਸਕੂਲਾਂ ਦੇ ਅਧਿਆਪਕ ਸੀ, ਪੋਲੀਸਮੈਨ ਸਨ, ਤੇ ਖ਼ਾਸੇ ਵਡੇ ਔਹਦੇਦਾਰ ਸਨ, ਸਾਰੇ ਹੀ ਚਿੰਤਤ ਸਨ ਕਿ ਕੀ ਕਰੀਏ।

ਉਨ੍ਹਾਂ ਦਿਨਾਂ ਵਿਚ ਹਿੰਦੋਸਤਾਨ ਦੇ ਅੰਦਰ ਮਜ਼ਹਬ ਰਹਿਤ ਰਿਆਸਤ ਹੋਣ ਬਾਰੇ ਵਿਚ ਖ਼ੁਦ ਮੰਤ੍ਰੀ ਮੰਡਲ ਵਿਚ ਵੀ ਉਹ ਸਹਿਮਤੀ ਨਹੀਂ ਸੀ, ਜੋ ਅੱਜ ਹੈ। ਖੁਲ੍ਹ ਕੇ ਐਲਾਨ ਹੁੰਦੇ ਈ ਨਹੀਂ ਸਨ। ਐਲਾਨ ਧੁੰਦਲੇ, ਹਾਕਮਾਂ ਦਾ ਰਵੱਈਆ ਵਿਰੋਧੀ, ਤੇ ਸਰਕਾਰ ਦਾ ਵਤੀਰਾ ਸਮਝ ਤੋਂ ਬਾਹਰ ਸੀ। ਕੇਵਲ ਇਕ ਬਾਪੂ ਜੀ ਸਨ, ਜੋ ਉੱਚਾ ਕਹਿ ਰਹੇ ਸਨ — "ਹਿੰਦੋਸਤਾਨ ਸਾਰਿਆਂ ਦਾ ਹੈ, ਇਸ ਰਿਆਸਤ ਵਿਚ ਸਭ ਲਈ ਥਾਂ ਹੈ। ਸਾਰੇ ਮਨੁੱਖ ਭਰਾ ਭਰਾ ਹਨ। ਇਹ ਮੰਨੇ ਬਿਨਾਂ ਦੇਸ਼ ਦਾ ਭਲਾ ਨਹੀਂ ਹੋਣਾ।"

ਉਨ੍ਹਾਂ ਦਿਨਾਂ ਵਿਚ ਅਜਮੇਰ ਤੋਂ ਇਕ ਬੰਦਾ ਬਾਪੂ ਨੂੰ ਮਿਲਣ ਆਇਆ, ਤੇ

ਅਜਮੇਰ ਸ਼ਰੀਫ਼ ਦੀ ਖ਼ੂਨੀ ਕਹਾਣੀ ਉਨ੍ਹਾਂ ਨੂੰ ਸੁਣਾਈ । ਇਸ ਤੋਂ ਪਹਿਲਾਂ 5 ਦਸੰਬਰ ਨੂੰ ਉਥੇ ਫ਼ਸਾਦ ਹੋ ਚੁੱਕਾ ਸੀ, ਤੇ ਫੇਰ 14 ਤੋਂ ਲੈ ਕੇ 16 ਜਾਂ 18 ਦਸੰਬਰ 1947 ਤੀਕ ਜਾਰੀ ਰਿਹਾ । ਵਿਚ ਕੁਝ ਦਿਨ ਮਾਮਲਾ ਠੰਡਾ ਰਿਹਾ, ਪਰ 11 ਜਨਵਰੀ 1948 ਨੂੰ ਫੇਰ ਸ਼ੁਰੂ ਹੋ ਗਿਆ । ਸਰਕਾਰੀ ਰੀਪੋਰਟ ਤਾਂ ਕੁੱਲ 45 ਬੰਦਿਆਂ ਦੀ ਛਪੀ, ਪਰ ਸੱਚਾਈ ਇਹ ਹੈ ਕਿ ਕਈ ਹਜ਼ਾਰ ਬੰਦੇ ਕਤਲ ਹੋਏ ਸਨ, ਤੇ ਮੁਸਲਮਾਨਾਂ ਦੀ 80 ਹਜ਼ਾਰ ਆਬਾਦੀ ਸਿਮਟ ਕੇ 8 ਹਜ਼ਾਰ ਰਹਿ ਗਈ । ਜਿਹੜੇ ਹੈ ਸਨ, ਉਹ ਦਰਗਾਹ ਵਿਚ ਕੱਠੇ ਹੋ ਗਏ ਸਨ । ਹਰ ਛਿਣ ਅੰਦੇਸ਼ਾ ਸੀ ਕਿ ਕਦੋਂ ਦਰਗਾਹ ਉਪਰ ਹਮਲਾ ਹੋ ਜਾਵੇ । ਬਾਪੂ ਦੇ ਬਰਤ ਦਾ ਇਕ ਕਾਰਨ ਇਹ ਵੀ ਸੀ ।

ਅਜਮੇਰ ਦੇ ਲੋਕਾਂ ਨਾਲ ਭਰੀ ਹੋਈ ਇਕ ਸਪੈਸ਼ਲ ਗੱਡੀ ਹੈਦਰਾਬਾਦ ਪੁੱਜੀ, ਤੇ ਲੁੱਟੇ ਪੁੱਟੇ ਤਬਾਹ ਹੋਏ ਲੋਕ ਜਦੋਂ ਪਾਕਿਸਤਾਨ ਗਏ, ਤਾਂ ਕਰਾਚੀ ਵਿਚ ਵੀ ਬਲਵਾ ਹੋ ਗਿਆ, ਤੇ ਬੇਸ਼ੁਮਾਰ ਸਿੱਖ ਮਾਰੇ ਗਏ ।

ਬਦਲਾ ਲੈਣ ਦਾ ਇਹ ਚੱਕਰ ਸਾਲ ਡੇਢ ਸਾਲ ਤੋਂ ਚਲ ਰਿਹਾ ਸੀ । ਅਜਮੇਰ ਦੇ ਵੇਰਵੇ ਸਹਿਤ ਹਾਲਾਤ, ਜੇ ਮੌਕਾ ਲਗਿਆ, ਤਾਂ ਅੱਗੇ ਚਲ ਕੇ ਲਿਖਾਂਗੀ ਤੇ ਪਾਠਕ ਦੇਖਣਗੇ ਕਿ ਹਿੰਦੋਸਤਾਨ ਦੇ ਹਰ ਹਿੱਸੇ ਵਿਚ ਇਕੋ ਈ ਸਕੀਮ ਅਧੀਨ ਸਾਰਾ ਕੰਮ ਹੋਇਆ ਸੀ ।

ਇਧਰ ਤਾਂ ਇਹ ਸਾਰੀਆਂ ਖ਼ਬਰਾਂ ਸੁਣ ਸੁਣ ਕੇ ਲੋਕ ਕੈਂਪ ਤਿਆਗਣ ਦਾ ਨਾਮ ਨਹੀਂ ਸੀ ਲੈਂਦੇ, ਤੇ ਉਧਰ ਉੱਪਰੋਂ ਮਾਮਲਾ ਠੰਢਾ ਹੋ ਜਾਣ ਦੇ ਬਾਵਜੂਦ ਹਾਲਤ ਇਹ ਸੀ ਕਿ ਇਕ ਰਾਤ ਜਦੋਂ ਨੌਂ ਦਸ ਵਜੇ ਮੈਨੂੰ ਕੇਸਰ ਨੇ ਫ਼ੋਨ ਕੀਤਾ ਕਿ ਸਾਡੇ ਦੋ ਸਾਥੀਆਂ ਨੂੰ ਇਕ ਟਾਂਗੇ ਵਾਲਾ ਸਿੱਖ ਕਰੋਲ ਬਾਗ ਵਲ ਨਸਾ ਕੇ ਲੈ ਗਿਆ ਹੈ, ਤੇ ਕਰੋਲ ਬਾਗ ਹੁਣ ਤੀਕ ਉਹ ਖ਼ਤਰਨਾਕ ਮਹੱਲਾ ਸੀ, ਜਿਥੋਂ ਕਿਸੇ ਮੁਸਲਮਾਨ ਦਾ ਜੀਉਂਦੇ ਬਚ ਕੇ ਆਉਣਾ ਅਸੰਭਵ ਸੀ । ਮੈਂ ਤਾਂ ਘਬਰਾ ਗਈ, ਤੇ ਇਹ ਡਰ ਪੈਦਾ ਹੋ ਗਿਆ, ਕਿ ਸ਼ਾਇਦ ਬਾਪੂ ਦੇ ਬਰਤ ਦਾ ਅਸਰ ਘਟ ਰਿਹਾ ਹੈ, ਤੇ ਪਹਿਲ ਸਾਡੇ ਹੀ ਸਾਥੀਆਂ ਤੋਂ ਹੋਵੇਗੀ ।

ਮੈਂ ਪੁਛਿਆ — ਫੇਰ ਤੂੰ ਰੀਪੋਰਟ ਕੀਤੀ ?

ਉਸ ਨੇ ਉੱਤਰ ਦਿਤਾ — ਮੈਂ ਇਥੋਂ ਸਦਰ ਬਾਜ਼ਾਰ ਤੋਂ ਹੀ ਬੋਲ ਰਿਹਾ ਹਾਂ । ਥਾਣੇਦਾਰ ਸਾਹਿਬ ਕਿਸੇ ਤਰ੍ਹਾਂ ਧਿਆਨ ਨਹੀਂ ਦਿੰਦੇ । ਦੋ ਪੋਲੀਸਮੈਨ ਨਾਲ ਲੈ ਜਾਣ ਲਈ ਮੰਗਦਾ ਹਾਂ, ਉਹ ਵੀ ਨਹੀਂ ਦਿੰਦੇ, ਤੇ ਨਾ ਰੀਪੋਰਟ ਲਿਖਦੇ ਹਨ ।

ਸੋ, ਮੈਨੂੰ ਜਾਣਾ ਪੈਣਾ ਸੀ, ਤੇ ਬਿਨਾਂ ਇਹ ਸੋਚੇ ਚਲੀ ਗਈ ਕਿ ਭਲਾ ਮੈਂ ਕੀ ਕਰ ਸਕਾਂਗੀ ? ਹਾਲਾਤ ਪੁੱਛੇ, ਤਾਂ ਪਤਾ ਲਗਾ ਕਿ ਕਿਸੇ ਟਾਂਗੇ ਦੀ ਸਾਈਕਲ ਨਾਲ ਟੱਕਰ ਹੋ ਗਈ ਸੀ, ਤੇ ਉਨ੍ਹਾਂ ਦਿਨਾਂ ਵਿਚ ਇਹ ਕੋਈ ਨਵੀਂ ਗੱਲ ਨਹੀਂ ਸੀ । ਅਨਾੜੀ ਟਾਂਗਿਆਂ ਵਾਲੇ ਰੋਜ਼ ਹੀ ਐਕਸੀਡੈਂਟ ਕਰਦੇ ਰਹਿੰਦੇ ਸਨ । ਕਿਸੇ ਨਾ ਕਿਸੇ ਮਾਲਕ ਨੂੰ ਮਾਰ ਕੇ ਉਹ ਟਾਂਗਾ ਖੋਹ ਲੈਂਦੇ, ਤੇ ਪੁੱਠੇ ਸਿੱਧੇ ਹੱਥ ਮਾਰ ਕੇ ਘੋੜੇ ਨੂੰ ਹੱਕਣਾ ਸ਼ੁਰੂ ਕਰ ਦਿੰਦੇ, ਤੋਰਦੇ ਕਿੱਧਰ, ਜਾਂਦਾ ਕਿੱਧਰ । ਪਰ ਹੁਣ ਉਹ ਕਈ ਮਹੀਨਿਆਂ ਤੋਂ ਟਾਂਗਿਆਂ ਦੇ ਮਾਲਕ ਸਨ । ਉਹਨਾਂ ਨੂੰ ਕੌਣ ਟੋਕ ਸਕਦਾ ਸੀ ?

ਦੇਵਨੇਤ ਨਾਲ ਇਹ ਦੋਵੇਂ ਮੁੰਡੇ ਉਥੇ ਹਾਜ਼ਰ ਸਨ। ਉਹਨਾਂ ਨੇ ਦੂਜਿਆਂ ਦੀ ਸਹਾਇਤਾ ਨਾਲ ਉਸ ਟਾਂਗੇ ਵਾਲੇ ਨੂੰ ਫੜਿਆ, ਤੇ ਉਸ ਨੂੰ ਮਜਬੂਰ ਕਰਨ ਲੱਗੇ ਕਿ ਜ਼ਖਮੀ ਨੂੰ ਹਸਪਤਾਲ ਲੈ ਕੇ ਚੱਲ। ਉਸ ਨੇ ਜਾਣ ਤੋਂ ਨਾਂਹ ਕੀਤੀ ਤਾਂ ਕੁਝ ਲੋਕਾਂ ਨੇ ਰੌਲਾ ਪਾਇਆ ਕਿ ਨਹੀਂ ਲੈ ਜਾਂਦਾ ਤਾਂ ਇਹਨੂੰ ਥਾਣੇ ਲੈ ਚਲੋ। ਦੋਵੇਂ ਮੁੰਡੇ ਜ਼ਬਰਦਸਤੀ ਟਾਂਗੇ ਤੇ ਇਸ ਇਰਾਦੇ ਨਾਲ ਚੜ੍ਹੇ ਕਿ ਮਰੀਜ਼ ਨੂੰ ਨਾਲ ਲੈ ਕੇ ਹਸਪਤਾਲ ਪਹੁੰਚਾ ਦੇਈਏ, ਤਦ ਟਾਂਗੇ ਵਾਲੇ ਨੇ ਘੋੜੇ ਨੂੰ ਚਾਬਕ ਮਾਰ ਦਿਤਾ।

ਕੁਝ ਸਿੱਖ ਵੀ ਸਾਈਕਲਾਂ ਤੇ ਚੜ੍ਹ ਤਾਂਗੇ ਨਾਲ ਹੋ ਗਏ। ਘੋੜਾ ਸਰਪਟ ਕਰੋਲ ਬਾਗ ਵਲ ਭੱਜਿਆ ਜਾ ਰਿਹਾ ਸੀ, ਤੇ ਇੰਨਾ ਤੇਜ਼ ਸੀ ਕਿ ਉਸ ਤੋਂ ਛਾਲ ਮਾਰ ਕੇ ਉਤਰਨਾ ਵੀ ਅਸੰਭਵ ਸੀ।

ਮੈਂ ਥਾਣੇਦਾਰ ਸਾਹਿਬ ਨੂੰ ਆਖਿਆ — ਕਈ ਘੰਟੇ ਇਸ ਘਟਨਾ ਨੂੰ ਹੋ ਚੁੱਕੇ ਹਨ, ਤੇ ਤੁਸੀਂ ਨਾ ਹੁਣ ਤਾਈਂ ਰੀਪੋਰਟ ਲਿਖੀ ਹੈ ਨਾ ਪੋਲੀਸ ਭੇਜੀ। ਜੇ ਇਸ ਵਿਚ ਮੁੰਡੇ ਮਾਰ ਦਿਤੇ ਗਏ, ਤਾਂ ਕੌਣ ਜ਼ੁੰਮੇਦਾਰ ਹੋਵੇਗਾ ?

ਥਾਣੇਦਾਰ ਸਾਹਿਬ ਨੇ ਸ਼ਾਇਦ ਰੱਜ ਕੇ ਪੀਤੀ ਹੋਈ ਸੀ। ਮੈਨੂੰ ਦੇਖਿਆ, ਉਸ ਸਿਪਾਹੀ ਨੂੰ ਤੱਕਿਆ, ਜੋ ਮੇਰੇ ਘਰ ਵਾਲਿਆਂ ਨੇ ਅਬੀ ਨਬੀ ਲਈ ਮੇਰੇ ਨਾਲ ਤੋਰ ਦਿਤਾ ਸੀ, ਬੋਲਿਆ — ਨਹੀਂ, ਮਾਰਨ ਮੂਰਨ ਦਾ ਕੋਈ ਡਰ ਨਹੀਂ।

ਮੈਂ ਸਖਤੀ ਨਾਲ ਕਿਹਾ — ਇਹ ਤਾਂ ਤੁਹਾਡਾ ਖਿਆਲ ਹੈ, ਪਰ ਸਾਨੂੰ ਇਹੋ ਅੰਦੇਸ਼ਾ ਹੈ ਕਿ ਇਸੇ ਤਰ੍ਹਾਂ ਹੋਵੇਗਾ। ਇਸ ਲਈ ਤੁਸੀਂ ਦੋ ਬੰਦੇ ਮੇਰੇ ਨਾਲ ਭੇਜ ਦਿਓ, ਅਸੀਂ ਆਪੇ ਤਲਾਸ਼ ਕਰ ਲਵਾਂਗੇ।

ਉਨ੍ਹਾਂ ਨੇ ਨਸ਼ੇ ਦੀ ਲੋਰ ਵਿਚ ਕਿਹਾ — ਆਓ ਉਏ...ਫਲਾਣੇ ਫਲਾਣੇ। ਤੁਸੀਂ ਬੈਠੋ। ਆਵਾਜ਼ ਵੀ ਨਸ਼ਈ ਸੀ। ਸਿਪਾਹੀ ਨੇੜੇ ਆਏ, ਤਾਂ ਹੱਥਾਂ ਵਿਚ ਬੰਦੂਕਾਂ ਦੀ ਥਾਂ ਲਾਠੀਆਂ। ਤਬੀਅਤ ਸੜ ਗਈ।

ਮੈਂ ਕਿਹਾ — ਰੱਖੋ ਆਪਣੇ ਪੁਲਸੀਆਂ ਨੂੰ। ਆਓ ਭਈ ਅਸੀਂ ਚਲੀਏ। ਅਸੀਂ ਤਿੰਨੇ ਈ ਕਾਫੀ ਆਂ। ਸਾਨੂੰ ਅਜਿਹੀ ਪੋਲੀਸ ਦੀ ਲੋੜ ਨਹੀਂ।

ਸਿਪਾਹੀ ਦੀ ਨਾਲਾਇਕੀ। ਉਸ ਨੇ ਪਤਾ ਨਹੀਂ ਹੌਲੀ ਦੇ ਕੇ ਕੀ ਕਹਿ ਦਿਤਾ, ਕਿ ਥਾਣੇਦਾਰ ਸਾਹਿਬ ਚੌਂਕ ਪਏ। ਰੰਗ ਹੀ ਬਦਲ ਗਿਆ। ਸ਼ਾਇਦ ਉਸ ਨੇ ਭਾਈ ਰਫੀ ਅਹਿਮਦ ਕਿਦਵਾਈ ਸਾਹਿਬ ਦੀ ਕੋਠੀ ਦਾ ਪਤਾ ਦੇ ਦਿਤਾ, ਜਾਂ ਕੀ ਹੋਇਆ, ਹੁਸ਼ਿਆਰ ਹੋ ਕੇ ਕਹਿਣ ਲੱਗਾ, ਚਲੋ, ਮੈਂ ਪੂਰੀ ਗਾਰਦ ਲੈ ਕੇ ਆਪ ਚਲਦਾ ਹਾਂ। ਸਿਪਾਹੀਆਂ ਨੂੰ ਤਿਆਰੀ ਦਾ ਹੁਕਮ ਦੇ ਦਿਤਾ। ਬੰਦੂਕਾਂ ਸੰਗੀਨਾਂ ਸਭ ਨਿਕਲ ਆਈਆਂ, ਤੇ ਮੈਨੂੰ ਕਿਹਾ ਕਿ ਤੁਸੀਂ ਤਸ਼ਰੀਫ ਲੈ ਚਲੋ, ਮੈਂ ਪਿੱਛੇ ਪਿੱਛੇ ਆਇਆ। ਕਰੋਲ ਬਾਗ, ਸ਼ੈਦੀਪੁਰਾ ਆਦਿ ਵਿਚ ਤਲਾਸ਼ ਕਰਨ ਉਪ੍ਰੰਤ ਜਦ ਮੈਂ ਫੇਰ ਥਾਣੇ ਕੋਲੋਂ ਲੰਘੀ, ਤਾਂ ਇਕੱਠ ਜਮ੍ਹਾਂ ਸੀ। ਦੇਖਿਆ, ਮੁੰਡੇ ਆ ਗਏ ਸਨ। ਚੁਰਾਹੇ ਦੇ ਕਿਸੇ ਕਾਂਸਟੇਬਲ ਨੇ ਦੂਜੇ ਕਾਂਸਟੇਬਲ ਦੀ ਸਹਾਇਤਾ ਨਾਲ ਟਾਂਗੇ ਵਾਲੇ ਨੂੰ ਫੜ ਲਿਆ ਸੀ। ਹਾਲਾਂਕਿ ਉਸ ਨੂੰ ਪੰਜਾਹ ਰੁਪਏ ਰਿਸ਼ਵਤ ਵੀ ਪੇਸ਼ ਕੀਤੀ ਗਈ, ਪਰ ਉਹਨੇ ਮੁਲਜ਼ਮ ਨੂੰ ਗ੍ਰਿਫਤਾਰ ਕੀਤੇ ਬਿਨਾਂ ਨਾ ਛੱਡਿਆ, ਤੇ ਅੱਗੇ ਨਾ ਲੰਘਣ

ਦਿਤਾ। ਮੁੰਡੇ ਪਛਤਾ ਰਹੇ ਸਨ ਕਿ ਉਨ੍ਹਾਂ ਦੇ ਕਾਰਨ ਟਾਂਗੇ ਵਾਲੇ ਨੂੰ ਜੇਲ੍ਹ ਹੋ ਜਾਵੇਗੀ। ਥਾਣੇਦਾਰ ਕੜਕ ਰਿਹਾ ਸੀ — "ਹਵਾਲਾਟ ਵਿਚ ਬੰਦ ਕਰ ਦਿਉ ਬਦਮਾਸ਼ ਨੂੰ।"

ਹਾਲਾਕਿ ਮੈਨੂੰ ਯਕੀਨ ਹੈ, ਸਾਡੇ ਤੁਰ ਆਉਣ ਮਗਰੋਂ ਛੇਤੀ ਹੀ "ਬਦਮਾਸ਼" ਖੁਸ਼ੀ ਖੁਸ਼ੀ ਘਰ ਤੁਰ ਗਿਆ ਹੋਵੇਗਾ। ਇਹ ਹਾਲ ਸੀ ਪੋਲੀਸ ਦਾ। ਬਦਮਾਸ਼ ਆਕੜੇ ਹੋਏ ਘੁੰਮਦੇ ਸਨ, ਤੇ ਗਰੀਬ ਹਿੰਦੂ ਮੁਸਲਮਾਨ ਦੋਵੇਂ ਮਾਰ ਖਾਂਦੇ ਸਨ। ਬਰਤ ਤੋਂ ਪਿਛੋਂ ਇਹ ਸੁਣ ਕੇ ਜੀ ਖੁਸ਼ ਹੋਇਆ ਸੀ ਕਿ ਪੋਲੀਸਮੈਨਾਂ ਨੇ ਵੀ ਵਚਨ ਦਿਤੇ ਹਨ। ਨੇਕਚਲਣੀ ਦਾ ਇਕਰਾਰ ਕੀਤਾ ਹੈ, ਤੇ ਉਸ ਬੇਨਤੀ ਪੱਤਰ ਉਪਰ ਦਸਤਖ਼ਤ ਕੀਤੇ ਹਨ, ਜਿਹੜੀ ਬਾਪੂ ਦੇ ਸਾਹਮਣੇ ਪੇਸ਼ ਹੋਈ ਸੀ। ਪਰ ਇਸ ਤਰ੍ਹਾਂ ਦੀਆਂ ਇਕ ਦੋ ਘਟਨਾਵਾਂ ਨੇ ਦੱਸ ਦਿਤਾ ਕਿ ਇਹ ਸਭ ਵਕਤੀ ਗੱਲ ਸੀ। ਦਿਲ ਬਦਲਣ ਤੇ ਇਖਲਾਕ ਸੁਧਰਨ ਵਿਚ ਅਜੇ ਬਹੁਤ ਸਮਾਂ ਲਗੇਗਾ।

ਤੇ ਇਹੋ ਈ ਸਾਰਾ ਕੁਝ ਦੇਖ ਕੇ ਮੈਂ ਸੋਚਿਆ, ਕਿ ਭਾਵੇਂ ਜ਼ਮੀਰ ਦੇ ਵਿਰੁੱਧ ਹੈ ਪਰ ਦੂਜਿਆਂ ਦੀ ਮੁਸ਼ਕਲ ਆਸਾਨ ਕਰਨ ਲਈ, ਜੇ ਥੋੜ੍ਹੀ ਜਿਹੀ ਧੌਂਸ ਜਮਾ ਲਵਾਂ, ਤਾਂ ਯਕੀਨ ਹੈ ਅੱਲਾ ਤਾਲਾ ਮੈਨੂੰ ਖਿਮਾ ਕਰ ਦੇਵੇਗਾ। ਇਸ ਲਈ ਭਾਈ ਸਾਹਿਬ ਰਫੀ ਅਹਿਮਦ ਕਿਦਵਈ ਦੇ ਔਹਦੇ ਤੇ ਅਸਰ ਤੋਂ ਮੈਂ ਨਾਜਾਇਜ਼ ਫਾਇਦਾ ਲਿਆ, ਤੇ ਘਰ ਤੇ ਇਕ ਮੁਕੱਦਮੇ ਦੇ ਸਿਲਸਿਲੇ ਵਿਚ ਪੋਲੀਸ ਕਪਤਾਨ, ਤੇ ਆਈ. ਜੀ. ਪੋਲੀਸ, ਦੋਹਾਂ ਨਾਲ ਮੁਲਾਕਾਤ ਕਰ ਲਈ।

ਗੱਲ ਇਹ ਸੀ ਕਿ ਪਾਲਮ ਦੇ ਇਕ ਪਾਦਰੀ ਸਾਹਿਬ ਦੋ ਜਵਾਨ ਕੁੜੀਆਂ ਤੇ ਚਾਰ ਬੱਚਿਆਂ ਨੂੰ ਲਿਆ ਕੇ ਮੇਰੇ ਕੋਲ ਛੱਡ ਗਏ, ਕਿਉਂਕਿ ਹੁਣ ਹੋਰ ਬਹੁਤੇ ਦਿਨ ਰਖਸ਼ਾ ਕਰਨ ਦੀ ਉਹਨਾਂ ਵਿਚ ਤਾਕਤ ਨਹੀਂ ਸੀ, ਤੇ ਉਨ੍ਹਾਂ ਵਾਸਤੇ ਵੀ ਜਾਨ ਦਾ ਖਤਰਾ ਸੀ, ਸਗੋਂ ਇਸੇ ਰਖਸ਼ਾ ਦੇ ਦੌਰਾਨ ਇਕ ਔਰਤ ਜਾਣੀ ਇਨ੍ਹਾਂ ਸਾਰਿਆਂ ਦੀ ਮਾਂ ਲਾਪਤਾ ਹੋ ਗਈ ਸੀ। ਇਸ ਲਈ ਉਹ ਪਰੇਸ਼ਾਨ ਹੋ ਕੇ ਇਹਨਾਂ ਨੂੰ ਮੇਰੇ ਕੋਲ ਛੱਡ ਗਏ।

ਇਕ ਟੱਬਰ ਵਿਚ ਕੁਲ ਬਾਰਾਂ ਜੀਅ ਸਨ। ਮਾਂ ਤੇ ਦੋ ਬੱਚੇ ਮਾਰੇ ਗਏ। ਇਕ ਭਤੀਜਾ ਤੇ ਚਾਚਾ ਜੇਲ੍ਹ ਵਿਚ ਸਨ, ਤੇ ਨੌਜਵਾਨ ਨੌਂਹ ਇਹਨਾਂ ਬੱਚਿਆਂ ਦੇ ਨਾਲ ਆਈ ਸੀ। ਪਹਿਲਾਂ ਇਕ ਬੇਟਾ ਗੁੰਮ ਹੋਇਆ, ਦੂਜਾ ਉਹਨੂੰ ਸਾਈਕਲ ਲੈ ਕੇ ਲੱਭਣ ਨਿਕਲਿਆ, ਉਹ ਵੀ ਗੁਆਚ ਗਿਆ। ਫੇਰ ਪੋਲੀਸ ਆ ਕੇ ਬਾਪ ਨੂੰ ਫੜ ਕੇ ਲੈ ਗਈ, ਤੇ ਭਤੀਜੇ ਨੂੰ ਸਾਜ਼ਸ਼ ਦੇ ਦੋਸ਼ ਵਿਚ ਜੇਲ੍ਹ ਭੇਜ ਦਿਤਾ। ਪਾਦਰੀ ਸਾਹਿਬ ਨੇ ਇਹ ਵੇਖ ਕੇ ਸਭ ਨੂੰ ਆਪਣੀ ਸੰਭਾਲ ਵਿਚ ਲੈ ਲਿਆ। ਉਹਨਾਂ ਦੀ ਗੈਰ ਮੌਜੂਦਗੀ ਵਿਚ ਇਕ ਫੌਜੀ ਨੇ ਆ ਕੇ ਮਾਂ ਨੂੰ ਕਿਹਾ ਕਿ ਰੁਪਏ ਲੈ ਕੇ ਚਲ, ਤੇ ਆਪਣੇ ਪਤੀ ਨੂੰ ਛੁਡਾ ਲਿਆ, ਮੈਂ ਮਦਦ ਕਰਾਂਗਾ। ਗ਼ਰਜ਼ਮੰਦ ਤੀਵੀਂ ਸਾਰੀ ਜਮ੍ਹਾਂ ਪੂੰਜੀ ਛਾਤੀ ਨਾਲ ਬੰਨ੍ਹ ਕੇ ਉਹਦੇ ਨਾਲ ਤੁਰ ਪਈ, ਤੇ ਇਦਾਂ ਟੱਬਰ ਦੇ ਗਿਆਰਾਂ ਜੀ ਖਤਮ ਹੋ ਗਏ।

ਮਿਸਟਰ ਮਹਿਰਾ ਆਈ. ਜੀ. ਪੋਲੀਸ ਫਸਾਦਾਂ ਤੋਂ ਬਾਦ ਦਿੱਲੀ ਆਏ ਸਨ।

ਉਹ ਆਪ ਵੀ ਫਰੰਟੀਅਰ ਦੇ ਮੁਸੀਬਤ ਮਾਰੇ ਸਨ, ਨਿਰਪੱਖ, ਸ਼ਰੀਫ਼, ਤੇ ਦਲੇਰ ਵਿਅਕਤੀ ਸਨ। ਪਹਿਲੀ ਵਾਰੀ ਤਾਂ ਗੱਲਬਾਤ ਤੋਂ ਮੇਰੀ ਬੇਵਸਾਹੀ ਦੂਰ ਨਾ ਹੋ ਸਕੀ, ਪਰ ਛੇਤੀਂ ਹੀ ਮੈਨੂੰ ਤੇ ਮੇਰੇ ਸਾਥੀਆਂ ਨੂੰ ਅੰਦਾਜ਼ਾ ਹੋ ਗਿਆ ਕਿ ਉਹ ਭਰੋਸੇ ਦੇ ਯੋਗ ਹਨ, ਤੇ ਜਿਥੋਂ ਤਕ ਹੋ ਸਕਦਾ ਹੈ ਆਪਣੀ ਡਿਊਟੀ ਦਿਆਨਤਦਾਰੀ ਨਾਲ ਨਿਭਾਂਦੇ ਹਨ। ਬਹਰਹਾਲ, ਉਨ੍ਹਾਂ ਦੇ ਜਤਨਾਂ ਨਾਲ ਕਤਲ ਹੋ ਚੁਕੀ ਮਾਂ ਦੇ ਕਪੜੇ ਤੇ ਕੁਝ ਗਹਿਣੇ ਵੀ ਮਿਲ ਗਏ, ਤੇ ਦੋਵੇਂ ਵਿਚਾਰੇ ਮਜ਼ਲੂਮ ਜੇਲ੍ਹੋਂ ਵੀ ਛੁੱਟ ਆਏ। ਇਹ ਟੱਬਰ ਕਈ ਮਹੀਨੇ ਸਾਡੇ ਕੋਲ ਰਿਹਾ, ਫੇਰ ਸ਼ਾਇਦ ਪਾਕਿਸਤਾਨ ਚਲਾ ਗਿਆ।

ਪਰੰਤੂ ਇਸ ਮੁਲਾਕਾਤ ਦਾ ਖੁਸ਼ਗਵਾਰ ਅਸਰ ਇਹ ਹੋਇਆ, ਕਿ ਹੁਣ ਮੇਰਾ ਲਿਖ ਭੇਜਿਆ ਵੀ ਕੰਮ ਕਰ ਜਾਂਦਾ ਸੀ, ਤੇ ਪੋਲੀਸ ਸਟੇਸ਼ਨ ਦੇ ਲੋਕ ਮਜਬੂਰ ਹੋ ਜਾਂਦੇ ਸਨ ਕਿ ਸਾਡੇ ਵਾਲੰਟੀਅਰਾਂ ਦੀ ਗੱਲ ਸੁਣਨ।

ਤੇ ਫੇਰ ਇਕ ਦਿਨ ਖਬਰ ਮਿਲੀ ਕਿ ਪ੍ਰਾਰਥਨਾ ਸਭਾ ਵਿਚ ਬੰਬ ਫਟ ਗਿਆ। ਸੁੱਟਣ ਵਾਲਾ ਮੌਕੇ ਤੇ ਫੜਿਆ ਗਿਆ। ਉਸ ਦਾ ਨਾਮ ਸੀ ਮਦਨ ਲਾਲ। ਅੱਜ ਸਾਰੇ ਹਾਲਾਤ ਬਾਹਰ ਆ ਚੁੱਕੇ ਹਨ, ਤੇ ਸਾਰਿਆਂ ਨੂੰ ਪਤਾ ਹੈ ਕਿ ਬੰਬ ਸੁੱਟਣ ਵਾਲਾ ਕੱਲਾ ਨਹੀਂ ਸੀ। ਬਾਪੂ ਦੇ ਸੱਜੇ ਖੱਬੇ ਹਥਿਆਰਬੰਦ ਲੋਕ ਵੀ ਸਨ ਜੋ ਇਸ ਰੱਬੀ ਵਡਿਆਈ ਨਾਲ ਭਰਪੂਰ ਸੀਨੇ ਨੂੰ ਗੋਲੀ ਨਾਲ ਵਿਨ੍ਹਣਾ ਚਾਹੁੰਦੇ ਸਨ, ਪਰ ਉਹਨਾਂ ਦੇ ਦਿਲ ਦਹਿਲ ਗਏ, ਹੱਥ ਕੰਬ ਗਏ। ਸੱਜੇ ਖੱਬੇ ਦੁਸ਼ਮਣ। ਬੰਬ ਦਾ ਧੂਆਂ ਭਰਿਆ ਹੋਇਆ, ਲੋਕ ਸਹਿਮੇ ਹੋਏ ਪਰੇਸ਼ਾਨ। ਤੇ ਉਹ ਰੌਸ਼ਨੀ ਦਾ ਮੀਨਾਰ ਆਪਣੀ ਥਾਂ ਸ਼ਾਂਤ, ਸੰਤੋਖ ਨਾਲ ਕਹਿ ਰਿਹਾ ਸੀ — "ਸ਼ਾਂਤੀ ਸ਼ਾਂਤੀ"। ਰੱਬਾ! ਇਸ ਬੁੱਢੇ, ਕਮਜ਼ੋਰ ਸਰੀਰ ਦੇ ਅੰਦਰ ਕਿਹੜਾ ਚਰਾਗ ਜਗਮਗਾ ਰਿਹਾ ਸੀ, ਕਿ ਇੰਨੇ ਹਨੇਰੇ ਵਿਚ ਵੀ ਚਾਨਣ ਹੀ ਰਿਹਾ।

ਤੇ ਫੇਰ ਕੁਤਬ ਸਾਹਿਬ ਦੇ ਉਰਸ ਦੇ ਦਿਨ ਅਸੀਂ ਸਾਰੇ ਮਹਿਰੌਲੀ ਗਏ। ਮੁੰਡੇ ਭਲਾ ਕਿਉਂ ਥੱਲੇ ਬੈਠਦੇ ਉਹ ਟੁੱਟੀਆਂ ਕਬਰਾਂ ਵਿਚ ਵੀ ਘੁੰਮੇ। ਇਕ ਇਨਸਾਨੀ ਹੱਥ ਦੇਖ ਕੇ ਉਹਨਾਂ ਨੂੰ ਖਿਆਲ ਆਇਆ ਕਿ ਬਾਕੀ ਅੰਗ ਵੀ ਇਥੇ ਕਿਤੇ ਹੋਣਗੇ। ਉਨ੍ਹਾਂ ਨੇ ਸਾਰੇ ਲਭ ਕੇ ਕੱਠੇ ਕੀਤੇ। ਇਹਨਾਂ ਨੂੰ ਕੱਠੇ ਕਰਕੇ ਇਨਸਾਨੀ ਢਾਂਚਾ ਬਣਾਇਆ, ਤੇ ਇਕ ਖ਼ਾਲੀ ਕਬਰ ਵਿਚ ਉਤਾਰ ਦਿਤਾ। ਇਹ ਸੁਣ ਕੇ ਤਾਂ ਮੇਰੇ ਰੌਂਗਟੇ ਖੜੇ ਹੋ ਗਏ। — "ਐਡਾ ਖ਼ਤਰਨਾਕ ਕੰਮ ਤੁਸੀਂ ਕੀਤਾ? ਤੇ ਕਿਵੇਂ ਕੀਤਾ?" ਮੈਂ ਪੁੱਛ ਬੈਠੀ। ਪਰ ਉਹ ਹੱਸ ਰਹੇ ਸਨ। ਉਨ੍ਹਾਂ ਦੇ ਦਿਲ ਮਜ਼ਬੂਤ ਸਨ। ਸੈਂਕੜੇ ਲਾਸ਼ਾਂ ਕਬਰਾਂ ਵਿਚ ਉਤਾਰਨ ਤੋਂ ਬਾਅਦ ਇਕ ਹੱਡੀਆਂ ਦੇ ਢਾਂਚੇ ਦੀ ਉਨ੍ਹਾਂ ਦੀਆਂ ਨਜ਼ਰਾਂ ਵਿਚ ਵਿਸ਼ੇਸ਼ਤਾ ਹੀ ਕੀ ਬਾਕੀ ਰਹਿ ਗਈ ਸੀ?

ਤੇ ਫੇਰ 30 ਜਨਵਰੀ ਨੂੰ ਤਾਂ ਅੱਬਾ ਜਾਨ ਇਮਤਿਆਜ਼ ਅਲੀ ਸਾਹਿਬ ਕਿਦਵਾਈ (ਰਫ਼ੀ ਅਹਿਮਦ ਕਿਦਵਾਈ ਦੇ ਪਿਤਾ, ਮੇਰੇ ਤਾਇਆ ਜੀ) ਦੀ ਹਾਲਤ ਸਵੇਰਸਾਰ ਹੀ ਖ਼ਰਾਬ ਸੁਣ ਕੇ ਮੈਂ ਤਾਂ ਲਖਨਊ ਚਲੀ ਗਈ। ਘਰੋਂ ਨਿਕਲਦੇ ਸਮੇਂ, ਗੱਡੀ

ਚੜ੍ਹਦੇ ਸਮੇਂ, ਤੇ ਰਾਹ ਵਿਚ ਕਈ ਵਾਰੀ ਖ਼ਿਆਲ ਆਇਆ ਕਿ ਜ਼ਿੰਦਗੀ ਤੇ ਮੌਤ ਦਾ ਕੋਈ ਭਰੋਸਾ ਨਹੀਂ, ਦੇਖ, ਤੂੰ ਬਾਪੂ ਨੂੰ ਮਿਲੇ ਬਿਨਾਂ ਆ ਗਈ ਏਂ। ਕੀ ਪਤਾ ਕੀ ਹੋ ਜਾਵੇ। ਤੂੰ ਕਲ੍ਹ ਕਿਉਂ ਨਹੀਂ ਗਈ ? ਪਰ ਉਸ ਵੇਲੇ ਮਿਲ ਸਕਣ ਦਾ ਸਵਾਲ ਹੀ ਨਹੀਂ ਸੀ। ਪੰਜ ਤਾਂ ਵਜੇ ਸਨ ਤੜਕੇ ਦੇ।

ਤੇ ਸ਼ਾਮ ਨੂੰ ਉਹ ਸੱਚਾਈ, ਮੁਹੱਬਤ, ਤੇ ਸ਼ਾਂਤੀ ਦਾ ਸੂਰਜ ਡੁੱਬ ਗਿਆ ! ਅੱਬਾ ਜਾਨ ਨਾ ਦੰਮ ਤੋੜ ਰਹੇ ਸਨ, ਤੇ ਬਾਪੂ ਦੇ ਤੁਰ ਜਾਣ ਦੀ ਖ਼ਬਰ ਪੁੱਜੀ। ਕੁਝ ਦੇਰ ਤਾਂ ਯਕੀਨ ਹੀ ਨਹੀਂ ਆਇਆ, ਕਿ ਅਜਿਹਾ ਵੀ ਹੋ ਸਕਦਾ ਹੈ। ਪਰ ਫੇਰ ਪਾਗਲਪਨ ਦੇਖੋ, ਮੈਂ ਫ਼ੋਨ ਤੇ ਭਾਈ ਸਾਹਿਬ ਨੂੰ ਕਿਹਾ — ਮੈਂ ਵੀ ਦਿੱਲੀ ਆਵਾਂਗੀ —। ਉਨ੍ਹਾਂ ਨੇ ਮੇਰੀ ਬੇਵਕੂਫ਼ੀ ਤੇ ਹੈਰਾਨ ਹੋ ਕੇ ਪੁੱਛਿਆ — "ਅਰੇ ਮੀਆਂ ਜਾਨ ਨੂੰ ਇਸ ਹਾਲਤ ਵਿਚ ਛੱਡ ਕੇ ?"

ਤੇ ਮੈਂ ਸ਼ਰਮਿੰਦੀ ਹੋ ਕੇ ਰਹਿ ਗਈ। ਕਿਹਨੂੰ ਮਿਲਣ ਜਾਵਾਂਗੀ ? ਕਿਹਨੂੰ ਵੇਖਣ ਜਾਵਾਂਗੀ ? ਸ਼ਾਂਤੀ ਦਾ ਦਰਿਆ ਤਾਂ ਆਪਣੀ ਧਾਰਾ ਬਦਲ ਚੁੱਕਾ ਹੈ। ਹੁਣ ਤਸਕੀਨ ਕਿਥੋਂ ਮਿਲੇਗੀ ? ਉਹ ਅਣਗਿਣਤ ਆਹਵਾਂ, ਹੰਝੂ, ਉਹ ਚੀਕਾਂ, ਉਹ ਸਾਰੇ ਦਰਦ ਭਰੇ ਦਿਲਾਂ ਦੀਆਂ ਫ਼ਰਿਆਦਾਂ ਅਸਮਾਨ ਨਾਲ ਟਕਰਾਉਂਦੀਆਂ ਰਹੀਆਂ, ਤੇ ਪਵਿੱਤਰ ਆਤਮਾ ਨਿਰਮਾਣ ਅਸਥਾਨ ਵਲ ਉਡ ਗਈ।

ਅੱਬਾ ਜਾਨ ਅੰਤਮ ਹਿਚਕੀਆਂ ਲੈ ਰਹੇ ਸਨ, ਤੇ ਮੈਂ ਰੇਡੀਓ ਵਿਚ ਲੀਨ ਖ਼ਬਰ ਦਾ ਵੇਰਵਾ ਸੁਣ ਰਹੀ ਸੀ। ਜਵਾਹਰ ਲਾਲ ਜੀ ਦੀ ਕੰਬਦੀ ਆਵਾਜ਼ ਨੇ ਸਭ ਕੁਝ ਦੱਸ ਦਿਤਾ। ਉਧਰੋਂ ਹਟੀ ਤਾਂ ਅੱਬਾ ਜਾਨ ਦੇ ਕੋਲ "ਸੂਰਹਿ-ਇ-ਯਾਸੀਨ" (ਸੌਖੀ ਮੌਤ ਲਈ ਪ੍ਰਾਰਥਨਾ) ਸੁਣੀ। ਧਰਤੀ ਨਿਰਮੋਹੀ, ਅੰਬਰ ਦੂਰ। ਮੈਂ ਤਾਂ ਆਪਣਾ ਫੱਟੜ ਦਿਲ ਲੈ ਕੇ ਜ਼ਮਾਨੇ ਦੇ ਸਭ ਤੋਂ ਵਡੇ ਮਸੀਹਾ ਕੋਲ ਗਈ ਸੀ, ਤੇ ਤੁਰੰਤ ਫੱਟ ਮਿਲ ਵੀ ਗਿਆ ਸੀ, ਪਰ ਹੁਣ ਇਹ ਨਵਾਂ ਘਾ, ਨਵਾਂ ਫੱਟ, ਕਿਵੇਂ ਠੀਕ ਹੋਵੇਗਾ ? ਇਸ ਦਰਦ ਦਾ ਦਾਰੂ ਕਿਥੋਂ ਮਿਲੇਗਾ ?

ਅੱਬਾ ਜਾਨ ਨੂੰ ਦੇਖਦੀ ਸੀ, ਤਾਂ ਬੀਤੇ ਦੀ ਸਾਰੀ ਦਾਸਤਾਨ ਚੇਤੇ ਆ ਜਾਂਦੀ ਸੀ। ਉਹਨਾਂ ਦੀਆਂ ਸ਼ਫ਼ਕਤਾਂ, ਉਹਨਾਂ ਦੀ ਬੇਜੋੜ ਮੁਹੱਬਤ, ਉਹਨਾਂ ਦੀ ਬੇਮਿਸਾਲ ਕੁਰਬਾਨੀ, ਸਭ ਅੱਖੀਆਂ ਵਿਚ ਸਮਾਇਆ ਹੋਇਆ ਸੀ, ਦਿਲ ਤੇ ਉੱਕਰਿਆ ਹੋਇਆ ਸੀ। ਪਰ ਸੋਚਦੇ ਹੀ ਸੋਚਦੇ ਉਨ੍ਹਾਂ ਨੇ ਵੀ ਵਿਦਿਆ ਲਈ। ਦੇਸ਼ ਦੇ ਪਿਤਾ, ਤੇ ਆਪਣੇ ਪਿਤਾ, ਦੋਹਾਂ ਤੋਂ ਕੁਝ ਘੰਟਿਆਂ ਵਿਚ ਹੀ ਮਹਿਰੂਮ ਹੋਣਾ ਪਿਆ।

ਮੇਰੇ ਲਈ ਇਹ ਹਾਦਸਾ ਦੋਹਰਾ ਸੀ। ਮਿਲੇ ਹੋਏ ਜ਼ਖ਼ਮ ਫੇਰ ਖੁਲ੍ਹ ਗਏ। ਭੁੱਲੀ ਹੋਈ ਕਹਾਣੀ ਫੇਰ ਯਾਦ ਆ ਗਈ। ਬੀਤੇ ਹੋਏ ਹਾਦਸੇ ਦਾ ਅਸਰ ਅਜੇ ਤੀਕ ਮਨ ਉਪਰ ਸੀ। ਹੁਣ ਵੀ ਕਈ ਵਾਰੀ ਦਿਲ ਚਾਹੁੰਦਾ ਸੀ, ਸਭ ਕੁਝ ਭੁੱਲ ਜਾਵਾਂ, ਪਰ ਕਦੀ ਅਜਿਹਾ ਵਕਤ ਵੀ ਆ ਜਾਂਦਾ ਸੀ ਕਿ ਸਾਰਾ ਭੁਲਿਆ ਸਮੇਟ ਲੈਣ ਨੂੰ ਜੀਅ ਕਰਦਾ ਸੀ।

ਪਰੰਤੂ ਹੁਣ ਤਾ ਜੀਵਨ ਇਕ ਵਾਰੀ ਫੇਰ ਮੁਸੀਬਤ ਬਣ ਕੇ ਸਾਹਮਣੇ ਆ ਖਲੋਤਾ ਸੀ। ਐਂਝ ਲਗਦਾ ਸੀ ਕਿਆਮਤ ਆ ਜਾਵੇਗੀ। ਅੰਬਰ ਟੁੱਟ ਕੇ ਟੁਕੜੇ ਹੋ ਡਿਗ

ਪਵੇਗਾ। ਜ਼ਮੀਨ ਫਟੇਗੀ, ਤੇ ਇਸ ਵਿਚੋਂ ਲਾਵੇ ਉੱਬਲ ਕੇ ਇਸ ਪਾਪੀ ਦੇਸ਼ ਨੂੰ ਗ਼ਰਕ ਕਰ ਦੇਣਗੇ। ਇਹ ਆਸਮਾਨੀ ਛੱਤ ਆਖ਼ਰ ਰੁਕੀ ਹੋਈ ਕਿਉਂ ਹੈ? ਇਹ ਲੋਕ ਤੁਰ ਫਿਰ ਕਿਉਂ ਰਹੇ ਹਨ। ਸਾਰੀ ਦੁਨੀਆ ਚੀਕਦੀ ਕਿਉਂ ਨਹੀਂ?

ਲੋਕ ਕਹਿੰਦੇ ਹਨ ਅੰਦਰ ਗਾਂਧੀ ਜੀ ਦੀ ਲਾਸ਼ ਪਈ ਸੀ, ਤੇ ਸ਼ਹਿਰ ਵਿਚ ਅਫ਼ਵਾਹ ਸੀ ਕਿ ਮੁਸਲਮਾਨ ਨੇ ਕਤਲ ਕੀਤਾ ਹੈ। ਮੇਰੇ ਭਰਾ ਮੁਸਤਫ਼ਾ ਕਾਮਿਲ ਕਿਦਵਾਈ ਨੇ ਆਪ ਇਸ ਮਜ਼ਮੇ ਵਿਚ ਇਕ ਬੰਦੇ ਨੂੰ ਦੇਖਿਆ। ਜੋ ਇਹ ਕਹਿੰਦਾ ਘੁੰਮ ਰਿਹਾ ਸੀ — ਕਾਤਲ ਮੁਸਲਮਾਨ ਹੈ। ਜਵਾਹਰ ਲਾਲ ਜੀ, ਤੇ ਪਟੇਲ ਜੀ ਜੇ ਦਿਲ ਨੂੰ ਸੰਭਾਲ ਕੇ ਰੇਡੀਓ ਤੋਂ ਇਹ ਐਲਾਨ ਕਰ ਦਿੰਦੇ, ਤਾਂ ਸਵੇਰ ਤਕ ਪਤਾ ਨਹੀਂ ਕਿੰਨੇ ਮੁਸਲਮਾਨਾਂ ਦੀਆਂ ਲੋਥਾਂ ਤੜਫ ਕੇ ਠੰਡੀਆਂ ਹੋ ਜਾਂਦੀਆਂ।

ਫੇਰ ਵੀ ਤਿੰਨਾਂ ਤੇ ਛੁਰੇ ਚੱਲ ਗਏ, ਪਰ ਹੁਣ ਵੀ ਕੁਝ ਲੋਕ ਅਜਿਹੇ ਹੈ ਸਨ ਜੋ ਬਿੱਫਰੇ ਹੋਏ ਸਨ। ਮੁਸਲਮਾਨਾਂ ਦੇ ਕਾਰਨ ਹੀ ਇਹ ਕੁਝ ਹੋਇਆ। ਇਹਨਾਂ ਕਾਰਨ ਹੀ ਗਾਂਧੀ ਜੀ ਦੀ ਜਾਨ ਗਈ। ਇਨ੍ਹਾਂ ਦੀ ਮੁਹੱਬਤ ਤੇ ਹਮਦਰਦੀ ਵਿਚ ਆਪਣੇ ਆਪ ਨੂੰ ਕੁਰਬਾਨ ਕਰ ਦਿਤਾ। ਉਨ੍ਹਾਂ ਨੂੰ ਕਾਤਲ ਤੇ ਗ਼ੁੱਸਾ ਘਟ ਸੀ, ਮੁਸਲਮਾਨਾਂ ਉਪਰ ਬਹੁਤਾ। ਮੌਲਾਣਿਆਂ ਦੀ ਖੁਸਰ ਫੁਸਰ ਨੂੰ ਉਹ ਕਤਲ ਦੇ ਜ਼ੁੰਮੇਵਾਰ ਮੰਨਦੇ ਸਨ ਕਿ ਜੇ ਇਹ ਲੋਕ ਜ਼ਰਾ ਜ਼ਰਾ ਜਿੰਨੀ ਗੱਲ ਨਾ ਜੜਦੇ ਰਹਿੰਦੇ, ਤਾਂ ਗਾਂਧੀ ਜੀ ਦੇ ਹਿੰਦੂ ਦੁਸ਼ਮਣ ਨਹੀਂ ਸੀ ਹੋਣੇ।

ਤੇ ਮੁਸਲਮਾਨਾਂ ਨੇ ਕਲੇਜਾ ਪਕੜ ਲਿਆ — "ਰੱਬਾ! ਉਹ ਜ਼ਾਲਮ ਮੁਸਲਮਾਨ ਨਾ ਹੋਵੇ! ਇਹ ਗੁਨਾਹ ਕਿਸੇ ਮੁਸਲਮਾਨ ਹਥੋਂ ਨਾ ਹੋਇਆ ਹੋਵੇ, ਨਹੀਂ ਤਾਂ ਕਿਆਮਤ ਤੀਕ ਇਹ ਲਾਹਣਤ ਸਾਡੇ ਸਿਰ ਮੜ੍ਹੀ ਰਹੇਗੀ, ਇਹ ਭਲੇ ਨਾਲ ਬੁਰਾਈ ਸਾਡਾ ਨਾਮ ਨਿਸ਼ਾਨ ਮਿਟਾ ਦੇਵੇਗੀ।"

ਤੇ ਜਦੋਂ ਨਾਂ ਸੁਣਿਆ, ਤਾਂ ਚਕ੍ਰਿੱਤ ਰਹਿ ਗਏ। ਸਿੱਖਾਂ ਨੇ ਕਾਤਲ ਦਾ ਨਾਂ ਸੁਣ ਕੇ ਸੁਖ ਦਾ ਸਾਹ ਲਿਆ। ਵਾਹਿਗੁਰੂ ਨੇ ਮਿਹਰ ਕੀਤੀ ਕਿ ਕਾਤਲ ਸਿੱਖ ਨਹੀਂ, ਨਹੀਂ ਤਾਂ ਅੱਜ ਅਸੀਂ ਨਹੀਂ ਸੀ ਹੋਣਾ।

ਲਖਨਊ ਦੇ ਇਕ ਨਵਾਬ ਸਾਹਿਬ ਨੇ ਜਦੋਂ ਇਹ ਸੁਣਿਆ, ਤਾਂ ਰੋਂਦੇ ਹੀ ਰਹੇ। ਸਵੇਰੇ ਅਰਥੀ ਦਾ ਜਲੂਸ ਤੁਰਿਆ, ਤਾਂ ਨੰਗੇ ਸਿਰ ਪੈਰ ਨਾਲ ਤੁਰੇ, ਤੇ ਕਿਹਾ — "ਮੈਂ ਵੀ ਉਥੇ ਈ ਜਾ ਰਿਹਾ ਹਾਂ, ਜਿਥੇ ਗਾਂਧੀ ਜੀ ਗਏ ਹਨ। ਰਾਹ ਵਿਚ ਹੀ ਡਿਗੇ, ਤੇ ਜਾਨ, ਜਾਨ ਦੇਣ ਵਾਲੇ ਦੇ ਸਪੁਰਦ ਕਰ ਦਿਤੀ।

ਇਕ ਹਫ਼ਤੇ ਪਿਛੋਂ ਦਿੱਲੀ ਵਾਪਸ ਆ ਗਈ, ਪਰ ਹੁਣ ਨਾ ਵਰਤਮਾਨ ਦਿਸਦਾ ਸੀ ਨਾ ਭਵਿੱਖ। ਤੂਫ਼ਾਨ ਤੋਂ ਬਾਅਦ ਸ਼ਾਂਤੀ, ਹਨੇਰੀ ਪਿਛੋਂ ਸਨਾਟਾ। ਜਿਥੇ ਬੈਠੋ ਬਾਪੂ ਦੀ ਚਰਚਾ, ਉਨ੍ਹਾਂ ਦੇ ਹੀ ਕਿੱਸੇ! — "ਉਮਰ ਦਾ ਘੋੜਾ ਦੌੜਿਆ ਜਾ ਰਿਹਾ ਹੈ, ਦੇਖੋ ਕਿਥੇ ਰੁਕਦਾ ਹੈ। ਨਾ ਹੱਥ ਵਿਚ ਵਾਗਾਂ ਹਨ, ਨਾ ਪੈਰ ਰਕਾਬਾਂ ਵਿਚ —।"

ਤੇਰ੍ਹਵੀਂ ਤਕ ਤਾਂ ਰੋਣ ਤੋਂ ਬਿਨਾਂ ਕੋਈ ਕੰਮ ਹੀ ਨਾ ਕਰ ਸਕੀ। ਰੋਂਦੀ ਸਿਰਫ਼ ਗਾਂਧੀ ਜੀ ਨੂੰ ਸੀ। ਉਹਨਾਂ ਬਗ਼ੈਰ ਕਿਹਨੂੰ ਰੋਂਦੀ? ਮੈਂ ਤਾਂ ਬਾਕੀ ਜੀਵਨ ਉਹਨਾਂ ਦੇ

ਕਦਮਾਂ ਵਿਚ ਬਿਤਾਉਣ ਆਈ ਸੀ ।

ਹੁਣ ਵੀ ਰਾਜ ਘਾਟ ਜਾਂਦੀ ਹਾਂ । ਆਪਣੇ ਗੁਰੂ, ਆਪਣੇ ਮੁਰਸ਼ਦ ਦੀ ਚਿਤਾ ਤੇ ਅੱਥਰੂ ਕੇਰ ਆਉਂਦੀ ਹਾਂ, ਪਰ ਉਨ੍ਹਾਂ ਦੀ ਜ਼ਿੰਦਗੀ ਵਿਚ ਜੋ ਕੁਝ ਮਿਲਦਾ ਸੀ, ਉਸ ਤੋਂ ਸੱਖਣੀ ਹਾਂ । ਬਿਰਲਾ ਹਾਊਸ ਵੀ ਕਈ ਵਾਰ ਗਈ, ਤੇ ਉਥੇ ਵੀ ਜਿਥੇ ਸੱਚਾਈ ਦੀ ਡਗਰ ਤੇ ਤੁਰਦੇ ਮੁਸਾਫ਼ਰ ਨੂੰ ਨੀਂਦ ਆਈ ਸੀ, ਉਥੇ ਹੁਣ ਵੀ ਫੁੱਲ ਪਏ ਰਹਿੰਦੇ ਹਨ । ਉਸ ਤਖ਼ਤੇ, ਅਤੇ ਉਸ ਚਾਦਰ ਨੂੰ ਵੀ ਅੱਖੀਆਂ ਨਾਲ ਲਾਇਆ, ਜਿਸ ਉਪਰ ਬਾਪੂ ਬੈਠਦੇ ਹੁੰਦੇ ਸਨ, ਪਰ ਤਸਕੀਨ ਨਾ ਮਿਲੀ । ਕਦੋਂ ਤਕ ਨਹੀਂ ਮਿਲੇਗੀ ? ਅੱਲਾ ਹੀ ਜਾਣੇ । ਤਖ਼ਤੇ ਉਪਰ ਲੱਗੀ ਉਹਨਾਂ ਦੀ ਥਾਂ ਉਹਨਾਂ ਦੀ ਵੱਡੀ ਸਾਰੀ ਤਸਵੀਰ ਸੀ, ਪਰ ਮੇਰੀ ਹਿੰਮਤ ਨਾ ਪਈ ਕਿ ਇਹਦੇ ਵਲ ਦੇਖਾਂ ।

ਓਹੀ ਕਮਰਾ, ਓਹੀ ਸਾਮਾਨ, ਓਹੀ ਤਖ਼ਤ, ਓਹੀ ਤਕੀਆ ਤੇ ਆਲੇ ਦੁਆਲੇ ਓਹੀ ਪੁਸਤਕਾਂ, ਕੇਵਲ ਉਹੀ ਨਹੀਂ ਸਨ । ਪਰ ਉਨ੍ਹਾਂ ਦੀ ਮੁਸਕਰਾਉਂਦੀ ਤਸਵੀਰ । ਹਜ਼ੂਰੀ ਦਾ ਸਾਰਾ ਸੁਆਦ ਆ ਸਕਦਾ ਸੀ, ਪਰ ਮੈਂ ਡਰ ਗਈ — ਕਿਤੇ ਮੈਂ ਪੂਜਣ ਨਾ ਡਹਿ ਪਵਾਂ । ਉੱਧਰ ਅੱਖ ਚੁੱਕ ਕੇ ਨਾ ਤੱਕਿਆ । ਹਜ਼ਾਰ ਮੌਕੇ ਸਨ । ਉਨ੍ਹਾਂ ਦੀ ਤਸਵੀਰ ਨੂੰ ਹੀ ਤੱਕ ਸਕਦੀ ਹਾਂ, ਪਰ ਇਸ ਵਾਤਾਵਰਣ ਵਿਚ ਉਹਨੂੰ ਦੇਖ ਕੇ ਜਿਹੜੇ ਜਜ਼ਬਾਤ ਉਤਪੰਨ ਹੁੰਦੇ ਹਨ, ਉਹ ਤਾਂ ਹੋਰ ਹੀ ਹੁੰਦੇ ਹਨ । ਇਸ ਲਈ ਇਕ ਸੱਚੇ ਸੇਵਕ ਵਾਂਗ ਉੱਧਰ ਪਿੱਠ ਕਰਕੇ ਰੋਈ । ਜੋ ਚਲਾ ਗਿਆ, ਉਹ ਕਲਪਣਾ ਵਿਚ ਵੀ ਆ ਸਕਦਾ ਹੈ — ਇਹਨਾਂ ਜ਼ਾਹਰਾ ਅੱਖਾਂ ਅੱਗੇ ਕਿਉਂ ਬੁਲਾਵਾਂ ?

ਤੇਰ੍ਹਵੀਂ ਤੋਂ ਇਕ ਦਿਨ ਪਹਿਲਾਂ ਜਾਮੀਆ ਦੇ ਇਕ ਆਰਟਿਸਟ ਨੇ ਥਿਰੀ ਪਲਾਈ ਦਾ ਬਾਪੂ ਦਾ ਆਦਮ ਕੱਦ ਮਜੱਸਮਾ ਬਣਾ ਕੇ ਸੁਭੱਦਰਾ ਨੂੰ ਭੇਜਿਆ । ਮਜੱਸਮਾ ਕਾਂਗਰਸ ਦੇ ਦਫ਼ਤਰ ਰਖ ਦਿਤਾ ਗਿਆ । ਓਨਾਂ ਹੀ ਕੱਦ, ਓਹੀ ਸਰੀਰ, ਐਂਝ ਜਾਪਦਾ ਸੀ ਬਾਪੂ ਅਖ਼ਬਾਰ ਹੱਥ ਫੜੀ ਤੁਰੇ ਆ ਰਹੇ ਹਨ । ਇਨ ਬਿਨ ਉਹੀ ਚਿਹਰਾ, ਓਹੀ ਮੁਸਰਰਾਹਟ ।

ਮਹੱਲੇ ਵਿਚ ਖ਼ਬਰ ਉਡੀ ਤਾਂ ਦੋ ਬੁਰਕਾ ਪੋਸ਼ ਤੀਵੀਆਂ ਆਈਆਂ, ਤੇ ਤਸਵੀਰ ਦੇ ਕਦਮਾਂ ਵਿਚ ਬਹਿ ਗਈਆਂ । ਕਈ ਦੇਰ ਤਕ ਡੁਬਡੁਬਾਈਆਂ ਅੱਖਾਂ ਨਾਲ ਉਹਨੂੰ ਦੇਖਦੀਆਂ ਰਹੀਆਂ । ਫੇਰ ਠੰਢਾ ਸਾਹ ਭਰ ਕੇ ਬੋਲੀਆਂ — "ਹਾਏ ! ਕਿੰਨਾ ਚੰਗਾ ਬੰਦਾ ਸੀ ! ਪਟੇਲ ਨੇ ਮਰਵਾ ਦਿੱਤਾ ।"

ਸੁਭੱਦਰਾ ਨੇ ਕਿਹਾ, ਲਓ ਦੇਖੋ ਲੋਕਾਂ ਦੀ ਹਾਲਤ ।

ਤੇਰ੍ਹਵੀਂ ਦੇ ਦਿਨ ਕਾਂਗਰਸ ਪਾਰਟੀ ਦੇ ਇਕ ਬੰਦੇ ਨੇ ਜ਼ਿਦ ਕਰਕੇ ਮੈਨੂੰ ਉਸ ਰੱਥ ਉਪਰ ਬਿਠਾਲ ਦਿਤਾ, ਜਿਸ ਤੇ ਫੁੱਲਾਂ ਨਾਲ ਲੱਦਿਆ ਮਜੱਸਮਾ ਜਾ ਰਿਹਾ ਸੀ । ਇਹ ਸੀਨ ਸਹਿਨ ਕਰਨ ਤੋਂ ਬਾਹਰ ਸੀ । ਅੱਗੇ ਅੱਗੇ ਅਸਥੀਆਂ ਸਨ, ਪਿਛੇ ਤਸਵੀਰ । ਅੱਜ ਮੌਤ ਅੱਗੇ ਸੀ ਤੇ ਜ਼ਿੰਦਗੀ ਪਿੱਛੇ । ਵੈਣਾਂ ਤੇ ਰੁਦਨਾਂ ਦਾ ਇਹ ਸੀਨ ਸ਼ਾਇਦ ਅੰਬਰ ਦੀ ਅੱਖ ਨੇ ਕਦੀ ਨਹੀਂ ਦੇਖਿਆ ਹੋਣਾ । ਸਾਰਾ ਹਿੰਦੋਸਤਾਨ ਬਾਪੂ ਦਾ ਸੋਗ ਮਨਾ ਰਿਹਾ ਸੀ, ਤੇ ਦਿੱਲੀ ਦੀ ਧਰਤੀ ਇਕ ਪੂਰੇ ਇਨਸਾਨ ਦਾ ਖ਼ੂਨ ਪੀ ਕੇ ਅਹਿੱਲ ਸੀ । ਹੁਣ ਇਸ ਨੇ ਇਕ ਬੇਗੁਨਾਹ ਦੀ ਪਵਿੱਤਰ ਮਿੱਟੀ ਨੂੰ

ਆਪਣੇ ਵਿਚ ਮਿਲਾ ਲਿਆ ਸੀ। ਇਹੋ ਈ ਸ਼ਾਇਦ ਉਹ ਮੰਗਦੀ ਸੀ, ਇਸੇ ਕੁਰਬਾਨੀ ਦੀ ਸ਼ਾਇਦ ਜ਼ਰੂਰਤ ਸੀ।

ਦੁਨੀਆਂ ਵਿਚ ਜਦੋਂ ਕਦੀ ਫਿਤਨਾ ਤੇ ਫਸਾਦ ਸਿਖਰ ਤੇ ਪੁੱਜਿਆ, ਕਿਸੇ ਨਾ ਕਿਸੇ ਉੱਚਤਮ ਸ਼ਖ਼ਸੀਅਤ ਨੇ ਗੁਨਾਹਾਂ ਦੀ ਦਹਿਕਦੀ ਭੱਠੀ ਨੂੰ ਠੰਢੀ ਕਰਨ ਲਈ ਆਪਣੇ ਖ਼ੂਨ ਦੇ ਛਿੱਟੇ ਮਾਰੇ ਹਨ।

ਕੁਝ ਨਹੀਂ ਪਤਾ ਕੌਣ ਆਇਆ ਤੇ ਕਿੰਨੇ ਅਜੇ ਆਉਣਗੇ। ਲੋਕ ਆਖਦੇ ਹਨ ਈਸਾ ਫੇਰ ਆਵੇਗਾ, ਅੰਤਮ ਨਬੀ ਮਹਿਦੀ ਆਉਣਗੇ, ਸ੍ਰੀ ਕ੍ਰਿਸ਼ਨ ਆਉਣਗੇ। ਰੱਬ ਦੀਆਂ ਗੱਲਾਂ ਰੱਬ ਹੀ ਜਾਣੇ, ਪਰ ਮੈਨੂੰ ਯਕੀਨ ਹੈ ਜਿਹੜਾ ਆਵੇਗਾ, ਇਹੋ ਈ ਕਰੇਗਾ। ਜੋ ਆ ਚੁੱਕੇ, ਇਹੋ ਈ ਕਰਦੇ ਰਹੇ।

ਹੁਸੈਨ ਨੇ ਕਰਬਲਾ ਵਿਚ ਬਾਲ ਬੱਚਿਆਂ ਨੂੰ ਕੁਰਬਾਨ ਕਰਕੇ, ਆਪਣਾ ਸਿਰ ਦੇ ਕੇ, ਇਬਰਾਹੀਮ ਨੇ ਅੱਗ ਵਿਚ ਛਾਲ ਮਾਰ ਕੇ, ਈਸਾ ਨੇ ਸੂਲੀ ਚੜ੍ਹ ਕੇ, ਤੇ ਕਈਆਂ ਨੇ ਜਾਨ ਦੇ ਕੇ, ਜੀਉਂਦੇ ਅੱਗ ਵਿਚ ਸੜ ਕੇ, ਇਹਨਾਂ ਤੋਂ ਪਹਿਲਾਂ ਸੱਚਾਈ ਨੂੰ ਜੀਉਂਦੀ ਰਖਿਆ ਸੀ। ਕੀ ਸਾਡੀਆਂ ਅੱਖੀਆਂ ਦੇ ਸਾਹਮਣੇ ਜੋ ਕੁਝ ਹੋਇਆ, ਇਹ ਉਸ ਨਾਲੋਂ ਕੋਈ ਅਲਗ ਗੱਲ ਸੀ ?

ਮੈਂ ਆਮ ਤੌਰ ਤੇ ਸੋਚਦੀ ਸੀ, ਉਹ ਕਿਹੋ ਜਿਹੇ ਹੱਥ ਹੋਣਗੇ ਜਿਨ੍ਹਾਂ ਨੇ ਈਸਾ ਨੂੰ ਸੂਲੀ ਤੇ ਚੜ੍ਹਾਇਆ। ਉਹ ਕਿਹੋ ਜਿਹੇ ਦਿਲ ਹੋਣਗੇ ਜੋ ਰਸੂਲ ਦੇ ਨਵਾਸੇ ਨੂੰ ਪਾਣੀ ਧਾਣੀ ਤੋਂ ਬਿਨਾਂ ਸ਼ਹੀਦ ਹੁੰਦਾ ਵੇਖਦੇ ਰਹੇ। ਪਰ ਉਹ ਹੱਥ ਅਸੀਂ ਵੇਖ ਲਿਆ। ਉਹ ਸ਼ੈਤਾਨੀ ਹੱਥ ਜੋ ਸਦਾ ਕੰਮ ਕਰਦਾ ਰਿਹਾ ਹੈ, ਇਸ ਸਦੀ ਵਿਚ ਵੀ ਦਿਸਿਆ, ਤੇ ਨੇਕੀ ਦਾ ਗਲਾ ਘੁੱਟ ਗਿਆ। ਪਰ ਨੇਕੀ ਮਰਦੀ ਨਹੀਂ, ਸੱਚਾਈ ਫ਼ਨਾ ਨਹੀਂ ਹੋ ਸਕਦੀ। ਉਹ ਤਾਂ ਅਮਰ ਹੈ।

ਅਸਥੀਆਂ ਦੇ ਜਲੂਸ ਦੇ ਪਿੱਛੇ ਗਾਂਧੀ ਜੀ ਦੇ ਹਤਿਆਰੇ ਦੀ ਤਸਵੀਰ ਹੱਸ ਹੱਸ ਕੇ ਵੇਚੀ ਜਾ ਰਹੀ ਸੀ, ਤੇ ਇਸ ਤੋਂ ਪਹਿਲਾਂ ਅਰਥੀ ਪਿੱਛੇ ਲੋਕ ਹੱਸਦੇ, ਤੇ ਤਾੜੀਆਂ ਵਜਾਂਦੇ ਵੀ ਤੁਰੇ ਆ ਰਹੇ ਸਨ। ਧਰਤੀ ਉਪਰ ਸ਼ਾਇਦ ਹੀ ਕਿਸੇ ਇਨਸਾਨ ਦਾ ਜਨਾਜ਼ਾ ਇਸ ਸ਼ਾਨ ਨਾਲ ਨਿਕਲਿਆ ਹੋਵੇ। ਹਰ ਅੱਖ ਅੱਥਰੂਆਂ ਨਾਲ ਭਰੀ ਹੋਈ ਸੀ, ਤੇ ਦਿਲ ਸੋਗ ਨਾਲ ਚੂਰ ਚੂਰ। ਪਰ ਕੁਝ ਮਨੁੱਖਤਾ ਦੇ ਵੈਰੀ ਇਸ ਵੇਲੇ ਵੀ ਮਠਿਆਈਆਂ ਵੰਡ ਰਹੇ ਸਨ।

ਉਹ ਸ਼ੈਤਾਨੀ ਹੱਥ, ਜਿਹੜਾ ਕਈਆਂ ਨੂੰ ਸੂਲੀ ਤੇ ਚੜ੍ਹਾ ਚੁਕਿਆ ਸੀ, ਜਿਹੜਾ ਰੱਬ ਦੇ ਪਿਆਰੇ ਨੂੰ ਸ਼ਹੀਦ ਕਰ ਚੁੱਕਾ ਸੀ, ਜਿਹੜਾ ਅੱਲਾ ਦੇ ਔਲੀਆਂ ਨੂੰ ਮਿੱਟੀ ਤੇ ਰੱਤ ਵਿਚ ਰੋਲ ਚੁੱਕਾ ਸੀ, ਜੋ ਗਾਂਧੀ ਜੀ ਨੂੰ ਗੋਲੀ ਮਾਰ ਚੁੱਕਾ ਸੀ, ਅਜੇ ਕੁਝ ਹੋਰ ਵੀ ਕਰਨਾ ਚਾਹੁੰਦਾ ਸੀ। ਉਹਦੇ ਹੌਸਲੇ ਉੱਚੇ ਸਨ, ਇਰਾਦੇ ਜ਼ੋਰਦਾਰ ਸਨ। ਪਰ ਰੱਬੀ ਗ਼ੈਰਤ ਆਖ਼ਰ ਕਿਥੋਂ ਤਕ ਸਹਿਨ ਕਰਦੀ ?

ਸਾਰਾ ਹਿੰਦੋਸਤਾਨ ਜਾਗ ਪਿਆ। ਦਿਲ ਬਦਲੇ, ਦਿਮਾਗ ਬਦਲੇ, ਤੇ ਫੇਰ ਅਸੀਂ ਸਾਰੇ ਹੀ ਬਦਲ ਗਏ।

ਕੀ ਪਤਾ ਸੀ, ਉਹ ਅੱਖ, ਜਿਹੜੀ ਬੀਤੇ ਤੇ ਵਰਤਮਾਨ ਵਿਚੋਂ ਲੰਘ ਕੇ ਭਵਿੱਖ ਦੀ ਝਲਕ ਵੀ ਦੇਖ ਲੈਂਦੀ ਸੀ, ਕੇਵਲ ਕੁਝ ਦਿਨਾਂ ਦੀ ਮਹਿਮਾਨ ਹੈ। ਤੇ ਮੈਨੂੰ ਇਹਨਾਂ ਲਈ ਰੋਣਾ ਪਵੇਗਾ, ਜਿਹੜੇ ਦੁਨੀਆ ਦੇ ਅੱਥਰੂ ਪੂੰਝਦੇ ਸਨ :

ਗ਼ਮ ਨਸੀਬ "ਇਕਬਾਲ" ਕੋ ਬਖ਼ਸ਼ਾ ਗਿਆ ਮਾਤਮ ਤਿਰਾ;
ਚੁਨ ਲੀਆ ਤਕਦੀਰ ਨੇ ਵੁਹ ਦਿਲ, ਕਿ ਜੋ ਥਾ ਗ਼ਮ ਭਰਾ।

# 8. ਉਧਾਲੀਆਂ ਹੋਈਆਂ ਕੁੜੀਆਂ

ਇਨ੍ਹਾਂ ਦਿਨਾਂ ਵਿਚ ਇਕ ਬਹੁਤ ਵਡੀ ਸਮੱਸਿਆ ਸਾਡੇ ਸਾਹਮਣੇ ਹੋਰ ਵੀ ਆ ਗਈ ਸੀ, ਜਿਸ ਦੀ ਮੈਂ ਅਜੇ ਤਕ ਚਰਚਾ ਨਹੀਂ ਕੀਤੀ, ਤੇ ਉਹ ਸਨ ਉਧਾਲੀਆਂ ਹੋਈਆਂ ਕੁੜੀਆਂ। ਪੁਰਾਣੇ ਕਿਲ੍ਹੇ, ਅਤੇ ਹਮਾਯੂੰ ਦੇ ਮਕਬਰੇ, ਤੇ ਜਾਮਾ ਮਸਜਿਦ ਦੇ ਸਾਹਮਣੇ ਵਾਲੇ ਅਲਵਰ ਤੇ ਪਟਿਆਲੇ ਦੇ ਪਨਾਹਗੀਰਾਂ ਨੇ ਮੈਨੂੰ ਅਜਿਹੀਆਂ ਕਈ ਕੁੜੀਆਂ ਦੇ ਨਾਂ ਲਿਖਾਏ ਸਨ, ਜੋ ਹੰਗਾਮੇ ਵਿਚ ਉਹਨਾਂ ਤੋਂ ਖੋਹ ਲਈਆਂ ਗਈਆਂ ਜਾਂ ਨੱਸਣ ਵੇਲੇ ਵਿੱਛੜ ਗਈਆਂ। ਨਾਂ ਮੈਂ ਲਿਖਦੀ ਜਾ ਰਹੀ ਸੀ, ਪਰ ਅਜੇ ਤਕ ਇਕ ਦੋ ਤੋਂ ਬਿਨਾਂ ਕਿਸੇ ਨੂੰ ਪ੍ਰਾਪਤ ਜਾਂ ਬਰਾਮਦ ਨਹੀਂ ਕਰ ਸਕੀ ਸੀ।

ਬਾਪੂ ਦੇ ਸਾਹਮਣੇ ਹੀ ਇਹ ਪ੍ਰਸ਼ਨ ਉਠ ਖਲੋਤਾ ਸੀ ਕਿ ਉਧਾਲੀਆਂ ਹੋਈਆਂ ਕੁੜੀਆਂ ਜੇ ਵਾਪਸ ਲਿਆਂਦੀਆਂ ਜਾਣ, ਤਾਂ ਉਨ੍ਹਾਂ ਦੇ ਭਾਈਬੰਦ ਉਨ੍ਹਾਂ ਨੂੰ ਕਬੂਲ ਵੀ ਕਰ ਲੈਣਗੇ? ਕਿਉਂਕਿ ਹਿੰਦੂ ਕੁੜੀਆਂ ਲਿਆਂਦੀਆਂ ਜਾਣ, ਤਾਂ ਉਨ੍ਹਾਂ ਦੇ ਭਾਈਬੰਦ ਉਨ੍ਹਾਂ ਨੂੰ ਕਬੂਲ ਵੀ ਕਰ ਲੈਣਗੇ? ਕਿਉਂਕਿ ਹਿੰਦੂ ਕੁੜੀਆਂ ਜਦੋਂ ਪਾਕਿਸਤਾਨੀਆਂ ਕੋਲੋਂ ਲਿਆਂਦੀਆਂ ਗਈਆਂ, ਤਾਂ ਉਨ੍ਹਾਂ ਦੇ ਭਾਈਬੰਦਾਂ ਨੇ ਉਨ੍ਹਾਂ ਨੂੰ ਰੱਖਣ ਤੋਂ ਇਨਕਾਰ ਕਰ ਦਿਤਾ। ਮਹਾਤਮਾ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੂੰ ਅਤਿਅੰਤ ਦੁਖ ਹੋਇਆ। ਸਾਰਿਆਂ ਦੇ ਸਾਹਮਣੇ ਵੀ ਆਖਿਆ, ਤੇ ਸ਼ਾਮ ਦੇ ਭਾਸ਼ਣ ਵਿਚ ਵੀ ਕਿਹਾ ਕਿ ਜਿਹੜੇ ਇਹਨਾਂ ਮੁਸੀਬਤ ਮਾਰੀਆਂ ਔਰਤਾਂ ਨੂੰ ਲੈਣ ਤੋਂ ਇਨਕਾਰ ਕਰਦੇ ਹਨ, ਉਹ ਸਭ ਤੋਂ ਵੱਡੇ ਪਾਪੀ ਹਨ। ਉਹ ਕੁੜੀਆਂ ਤਾਂ ਪਵਿੱਤਰ ਹਨ, ਮੈਥੋਂ ਜ਼ਿਆਦਾ ਪਵਿੱਤਰ। ਉਹ ਗੁਨਾਹ ਤੇ ਬੁਰਾਈ ਕੋਲੋਂ ਨੱਸ ਕੇ ਆਈਆਂ ਹਨ, ਤੇ ਦੂਜੇ ਦੇ ਗੁਨਾਹ ਦਾ ਉਨ੍ਹਾਂ ਉਪਰ ਦੋਸ਼ ਕਿਉਂ?

ਪਰ ਮਕਬਰੇ ਵਿਚ ਅਜਿਹੇ ਦੋ ਤਿੰਨ ਕੇਸ ਮੇਰੇ ਸਾਹਮਣੇ ਆਏ, ਤੇ ਇਹ ਵੇਖ ਕੇ ਬਹੁਤ ਹੀ ਸੰਤੋਖ ਤੇ ਖ਼ੁਸ਼ੀ ਹੋਈ ਕਿ ਆਮ ਤੌਰ ਤੇ ਮੁਸਲਮਾਨਾਂ ਦੀ ਇਹ ਜ਼ਹਿਨੀਅਤ ਨਹੀਂ ਸੀ। ਉਹ ਆਪ ਤਲਾਸ਼ ਕਰਾਉਂਦੇ, ਤੇ ਜਦੋਂ ਮਿਲ ਜਾਂਦੀ, ਤਾਂ ਉਹਨੂੰ ਖਿੜੇ ਮੱਥੇ ਅਪਨਾ ਲੈਂਦੇ।

ਨਵੰਬਰ ਵਿਚ ਇਕ ਦਿਨ ਭੁੱਬੀਂ ਰੋਂਦਾ ਹੋਇਆ ਇਕ ਗਭਰੂ ਮੇਵਾਤੀ ਮੇਰੇ ਕੋਲ ਆਇਆ। ਹਿਚਕੀ ਬੱਝੀ ਹੋਈ ਸੀ, ਤੇ ਉੱਚੀ ਉੱਚੀ ਰੋ ਰਿਹਾ ਸੀ। ਬਹੁਤ ਪੁੱਛਣ ਤੇ ਦਿਲਾਸਾ ਦੇਣ ਨਾਲ ਮਸਾਂ ਉਸ ਨੇ ਦੱਸਿਆ — ਹਜ਼ੂਰ ਮੇਰੀ ਔਰਤ ਨੂੰ

ਦੋ ਮਹੀਨਿਆਂ ਤੋਂ ਸਿੱਖ ਚੁੱਕ ਕੇ ਲੈ ਗਏ ਹਨ, ਉਹਨੂੰ ਹੀ ਲੱਭਦਾ ਫਿਰਦਾ ਹਾਂ। ਅੱਜ ਜਦੋਂ ਅਲੀਗੰਜ ਵਲੋਂ ਲੰਘਿਆ, ਤਾਂ ਕੁਆਟਰ ਵਿਚ ਉਹ ਖਲੋਤੀ ਦਿਸੀ। ਮੈਨੂੰ ਦੇਖ ਕੇ ਰੋ ਪਈ। ਮੈਂ ਦੌੜ ਕੇ ਉਹਨੂੰ ਕੁਲਾਵਾ ਮਾਰਨ ਲੱਗਾ, ਪਰ ਤਲਵਾਰਾਂ ਲੈ ਕੇ ਕਈ ਲੋਕ ਮੇਰੇ ਮਗਰ ਦੌੜੇ, ਤੇ ਮੈਂ ਨਿਹੱਥਾ ਸੀ, ਜਾਨ ਬਚਾ ਕੇ ਨੱਸਿਆ। ਉਹਨੇ ਦਸਿਆ ਕਿ ਇਸ ਘਟਨਾ ਨੂੰ ਮਸਾਂ ਅੱਧਾ ਘੰਟਾ ਬੀਤਿਆ ਹੈ, ਸਿੱਧਾ ਉਥੋਂ ਈ ਆ ਰਿਹਾ ਹਾਂ। ਮੇਰੀ ਮਦਦ ਕਰੋ — "ਮੇਰੀ ਵਹੁਟੀ" ਕਹਿ ਕੇ ਉਹ ਫੇਰ ਰੋਣ ਲੱਗਾ।

ਕੁਝ ਸਮਝ ਵਿਚ ਨਾ ਆਇਆ ਕਿ ਕੀ ਕਰਾਂ। ਅਜੇ ਤੀਕ ਮੈਂ ਬਹੁਤੇ ਲੋਕਾਂ ਦੀ ਵਾਕਿਫ਼ ਨਹੀਂ ਸੀ। ਇਹੋ ਤਦਬੀਰ ਸੁੱਝੀ, ਕਿ ਬਿਰਲਾ ਹਾਊਸ ਲੈ ਚਲਾਂ, ਉਥੇ ਈ ਕੋਈ ਹੱਲ ਨਿਕਲੇਗਾ। ਬ੍ਰਿਜ ਕਿਸ਼ਨ ਜੀ ਚਾਂਦੀ ਵਾਲੇ ਨੇ ਕਿਹਾ ਕਿ ਇਹ ਪੋਲੀਸ ਦਾ ਕੰਮ ਹੈ। ਪਰ ਮੈਂ ਦਿੱਲੀ ਦੀ ਪੋਲੀਸ ਤੋਂ ਵਾਕਿਫ਼ ਵੀ ਨਹੀਂ ਸੀ। ਉਨ੍ਹਾਂ ਨੇ ਸਲਾਹ ਦਿਤੀ ਕਿ ਇੰਦਰਾ ਗਾਂਧੀ ਨੂੰ ਕਹੋ, ਉਹ ਇਹ ਕੰਮ ਕਰਾ ਦੇਵੇਗੀ। ਮੈਵਾਤੀ ਦੇ ਚੰਗੇ ਭਾਗ ਕਿ ਇਹ ਗੱਲਾਂ ਅਜੇ ਮੁੱਕੀਆਂ ਹੀ ਸਨ ਕਿ ਇੰਦਰਾ ਬਾਪੂ ਨੂੰ ਮਿਲਣ ਆ ਗਈ। ਉਨ੍ਹਾਂ ਨੇ ਕਿਹਾ — ਕੁਝ ਮਿੰਟ ਉਡੀਕ ਕਰੋ, ਬਾਪੂ ਨੂੰ ਮਿਲ ਕੇ ਹੁਣੇ ਆਉਂਦੀ ਹਾਂ। ਥੋੜੇ ਚਿਰ ਬਾਅਦ ਮੈਵਾਤੀ ਨੂੰ ਲੈ ਕੇ ਇੰਦਰਾ ਦੇ ਨਾਲ ਪੰਡਿਤ ਜੀ ਦੀ ਕੋਠੀ ਗਈ। ਇੰਦਰਾ ਨੇ ਐਸ. ਪੀ. ਨੂੰ ਫ਼ੋਨ ਕਰ ਦਿਤਾ। ਮੈਂ ਮਹਿਸੂਸ ਕੀਤਾ ਕਿ ਹੁਣ ਰੁਕਣਾ ਬੇਕਾਰ ਹੈ। ਇਸ ਲਈ ਮੈਵਾਤੀ ਨੂੰ ਉਨ੍ਹਾਂ ਦੇ ਸਪੁਰਦ ਕਰਕੇ ਉਥੋਂ ਮੈਂ ਆ ਗਈ। ਪਰ ਫ਼ਿਕਰ ਉਹੀ ਕਿ ਦੇਖਾਂ ਕੀ ਹੁੰਦਾ ਹੈ। ਕੁਝ ਘੰਟਿਆਂ ਬਾਅਦ ਦੇਖਿਆ ਮੈਵਾਤੀ ਖ਼ੁਸ਼ ਖ਼ੁਸ਼ ਤੁਰਿਆ ਆ ਰਿਹਾ ਹੈ। ਔਰਤ ਫ਼ੌਰਨ ਐਸ. ਪੀ. ਨੇ ਬਰਾਮਦ ਕਰਾ ਦਿਤੀ। ਉਸ ਕੁਆਟਰ ਵਿਚ ਤਾਂ ਨਹੀਂ ਮਿਲੀ, ਪਰ ਉਹਨਾਂ ਨੇ ਲਾਗਲੇ ਤਿੰਨਾਂ ਚੌਂਹ ਕੁਆਟਰਾਂ ਦੀ ਤਲਾਸ਼ੀ ਲਈ ਤੇ ਉਸ ਨੂੰ ਲੱਭ ਹੀ ਲਿਆ।

ਇਕ ਹੋਰ ਘਟਨਾ ਹੋਈ। ਪਨਾਹਗੀਰਾਂ ਵਿਚ ਇਕ ਗਭਰੂ ਮੁੰਡਾ ਸੀ ਜਿਹਦੇ ਵਿਆਹ ਨੂੰ ਕੇਵਲ ਸਵਾ ਸਾਲ ਹੋਇਆ ਸੀ, ਤੇ ਪਤਨੀ ਦੇ ਕੁੱਛੜ ਦੋ ਮਹੀਨਿਆਂ ਦਾ ਬਾਲ ਵੀ ਸੀ, ਉਹ ਆਪਣੀ ਪਤਨੀ ਨੂੰ ਲੱਭਦਾ ਰਹਿੰਦਾ ਸੀ। ਇਕ ਦਿਨ ਉਹਨੂੰ ਕਿਸੇ ਨੇ ਦੱਸਿਆ ਕਿ ਭੋਗਲ ਦੇ ਕਿਸੇ ਜੱਟ ਕੋਲ ਉਹ ਕੁੜੀ ਹੈ। ਇਹ ਸੂਚਨਾ ਇਕ ਬੁੱਢੀ ਚਮਾਰੀ ਨੇ ਉਹਨੂੰ ਦਿਤੀ ਸੀ। ਚਮਾਰੀ ਦਾ ਦਿਲ ਕੁੜੀ ਦੇ ਰੋਣ ਧੋਣ ਨਾਲ ਤੜਫਿਆ, ਤੇ ਉਹਨੇ ਸੁਨੇਹਾ ਪਹੁੰਚਾਉਣ ਦਾ ਇਕਰਾਰ ਕਰ ਲਿਆ। ਮੁੰਡੇ ਨੇ ਦਸਿਆ ਕਿ ਉਸ ਨੇ ਮੇਰਾ ਫ਼ੋਟੋ ਵੀ ਮੰਗਾਇਆ ਸੀ, ਤੇ ਕਲ੍ਹ ਮੈਂ ਆਪਣੀ ਤਸਵੀਰ ਖਿਚਾ ਕੇ ਭੇਜ ਦਿਤੀ, ਤਾਂ ਉਹ ਇਹਨੂੰ ਦੇਖ ਕੇ ਫੁੱਟ ਫੁੱਟ ਕੇ ਰੋਈ। ਚਮਾਰੀ ਕਹਿੰਦੀ ਹੈ — ਤੇਰੀ ਯਾਦ ਵਿਚ ਦੀਵਾਨੀ ਹੈ, ਬਿਲਕ ਰਹੀ ਹੈ। ਉਹ ਸਾਲਾ ਮਿੱਠਨ ਜੱਟ ਉਹਨੂੰ ਖੇਤਾਂ ਵਿਚ ਕੰਮ ਕਰਾਉਣ ਲੈ ਜਾਂਦਾ ਹੈ। ਉਥੇ ਉਹ ਤਰਕਾਲਾਂ ਤਕ ਰਹਿੰਦੀ ਹੈ। ਮੈਂ ਵੀ ਦੂਰੋਂ, ਲੁਕ ਕੇ ਉਹਨੂੰ ਦੇਖ ਆਉਂਦਾ ਹਾਂ, ਪਰ ਲਿਆਉਣ ਦਾ ਢੰਗ ਨਹੀਂ ਬਣਦਾ।

ਇਹ ਵੀ ਦੱਸਿਆ ਕਿ ਮਿੱਠਣ ਜੱਟ ਕਹਿੰਦਾ ਹੈ — ਇਹ ਤੀਵੀਂ ਮਿਹਨਤੀ ਨਹੀਂ, ਮੈਂ ਇਹਨੂੰ ਵੇਚ ਦੇਣਾ, ਦੋ ਸੌ ਰੁਪਏ ਮੰਗਦੈ। ਅਜੇ ਉਹ ਖੇਤਾਂ ਵਿਚ ਹੀ ਹੋਣੀ ਏਂ। ਮੇਰੇ ਤੇ ਰੱਬ ਦੇ ਲਈ ਰਹਿਮ ਕਰੋ। ਪੋਲੀਸ ਭੇਜ ਕੇ ਉਹਨੂੰ ਲਿਆ ਦਿਉ।

ਉਦੋਂ ਡਾਕਟਰ ਸੁਸ਼ੀਲਾ ਨਈਅਰ ਦੋਬਾਰਾ ਕੈਂਪ ਵਿਚ ਆ ਚੁੱਕੀ ਸੀ। ਉਹਨੇ ਕਿਹਾ — ਚੱਲ, ਮੈਂ ਆਪ ਚਲਦੀ ਹਾਂ। ਕਿੱਧਰ ਹਨ ਉਹ ਖੇਤ ? ਪਤਾ ਲੱਗਾ — ਓਖਲੇ ਵਲ। ਪਰ ਦਿਨ ਬਿਲਕੁਲ ਥੋੜ੍ਹਾ ਰਹਿ ਗਿਆ ਸੀ, ਪਹੁੰਚਦੇ ਪਹੁੰਚਦੇ ਸ਼ਾਮ ਹੋ ਜਾਣੀ ਸੀ। ਮੈਂ ਕੱਲੀ ਹੁੰਦੀ ਤਾਂ ਸ਼ਾਇਦ ਸਵੇਰੇ ਤਕ ਪਿੱਛੇ ਪਾ ਦਿੰਦੀ। ਮੈਂ ਕਿਹਾ ਵੀ — ਸੁਸ਼ੀਲਾ ਇਹ ਨਹੀਂ ਚੰਗਾ ਕਿ ਅਸੀਂ ਇਕ ਪੋਲੀਸਮੈਨ ਨੂੰ ਨਾਲ ਲੈ ਲਈਏ ? ਪਰ ਉਹਨੇ ਲਾਪਰਵਾਹੀ ਨਾਲ ਕਿਹਾ — ਪੋਲੀਸ ਦੀ ਕੀ ਲੋੜ ਏ ? ਅਸੀਂ ਦੋਵੇਂ ਚਲਾਂਗੀਆਂ, ਤੂੰ ਡਰਦੀ ਏਂ ? ਤੇ ਮੈਨੂੰ ਇਹ ਮੰਨਦਿਆਂ ਸ਼ਰਮ ਆਈ ਕਿ ਹਾਂ, ਕੁਝ ਕੁਝ ਡਰ ਤਾਂ ਜਾਪਦਾ ਹੈ। ਇਹ ਪਤਲੀ ਪਤੰਗ ਮਾੜਕੋ ਪਵਿੱਤਰ ਹਸਮੁਖ ਚਿਹਰੇ ਵਾਲੀ ਕੁੜੀ ਕਹਿਰਾਂ ਦੀ ਸੰਜੀਦਾ ਤੇ ਬਹਾਦਰ ਸੀ। ਇਕ ਸੁਘੜ ਖ਼ਾਮੋਸ਼ੀ, ਤੇ ਅੱਤ ਦੀ ਨਰਮੀ ਨੇ ਸੁਸ਼ੀਲਾ ਨੂੰ ਦੇਖਣ ਵਾਲਿਆਂ ਵਿਚ ਬਹੁਤ ਹੀ ਉੱਘੀ ਤੇ ਉੱਚੀ ਕਰ ਦਿਤਾ ਸੀ।

ਓਖਲੇ ਪੁਜੇ ਤਾਂ ਹਨੇਰਾ ਪੱਸਰਨ ਲੱਗਾ। ਪਰ ਸੁਸ਼ੀਲਾ ਨਿਡਰ, ਬੇਝਿਜਕ, ਮੈਥੋਂ ਵੀਹ ਕਦਮ ਅੱਗੇ। ਝਾੜੀਆਂ ਵਿਚ ਵੜਦੀ, ਤੇ ਖੇਤਾਂ ਨੂੰ ਮਿੱਧਦੀ ਅੱਗੇ ਵਧੀ ਜਾ ਰਹੀ ਸੀ। ਹੋਰ ਕਈ ਔਰਤਾਂ ਮਿਲੀਆਂ, ਪਰ ਉਸ ਮੇਵਾਤੀ ਓਸਾਫ਼ ਦੀ ਮਹਿਬੂਬਾ ਇਨ੍ਹਾਂ ਵਿਚ ਨਹੀਂ ਸੀ। ਓਸਾਫ਼ ਰੋਈ ਜਾਂਦਾ ਸੀ। ਅਸੀਂ ਉਹਨੂੰ ਤਸੱਲੀ ਦਿੰਦੀਆਂ। ਪਰ ਉਹ ਇਕ ਇਕ ਨੂੰ ਪੁੱਛਦਾ। ਇੰਨਾ ਤਾਂ ਪਤਾ ਲੱਗ ਗਿਆ ਕਿ ਆਉਂਦੀ ਰੋਜ਼ ਹੈ, ਪਰ ਅੱਜ ਨਹੀਂ ਆਈ, ਤਰਕਾਲਾਂ ਤਾਈਂ ਹੈਗੀ ਸੀ, ਹੁਣ ਪਿੰਡ ਵਿਚ ਮਿਲੇਗੀ। ਇਸ ਲਈ ਭੋਗਲ ਜਾਣਾ ਪਿਆ।

ਤੇ ਭੋਗਲ ਉਹ ਥਾਂ ਸੀ, ਜਿਥੇ ਸ਼ਰਨਾਰਥੀਆਂ ਦਾ ਪੂਰਾ ਕਬਜ਼ਾ ਸੀ। ਇਸ ਇਲਾਕੇ ਵਿਚ ਵੀ ਰਾਸ਼ਟਰੀ ਸੰਘ ਦਾ ਬੜਾ ਜ਼ੋਰ ਰਹਿ ਚੁੱਕਾ ਸੀ। ਤੇ ਥੋੜੇ ਜਿਹੇ ਮੁਸਲਮਾਨ ਹੀ ਬੜੀ ਭਾਰੀ ਮਾਰਵੱਢ ਤੋਂ ਬਾਅਦ ਇਥੋਂ ਬਚ ਕੇ ਨਿਕਲ ਸਕੇ ਸੀ। ਸੁਸ਼ੀਲਾ ਨਿਝਕ ਘਰ ਅੰਦਰ ਜਾ ਵੜੀ, ਤੇ ਉਹਦੇ ਪਿੱਛੇ ਪਿੱਛੇ ਮੈਂ ਵੀ। ਉਹ ਇਸ ਵੇਲੇ ਮੇਰੇ ਸਾਹਮਣੇ ਨਹੀਂ, ਤੇ ਮੈਂ ਇਸ ਗੱਲ ਦਾ ਇਕਰਾਰ ਕਰਦੀ ਹਾਂ ਕਿ ਕਿੰਨੀ ਸ਼ਰਮ ਦੀ ਗੱਲ ਸੀ ਕਿ ਮੇਰੇ ਕਦਮ ਘਰ ਅੰਦਰ ਵੜਦਿਆਂ ਡਗਮਗਾ ਰਹੇ ਸਨ। ਮੈਂ ਸੋਚ ਰਹੀ ਸੀ ਕਿਹੜੀ ਰੂਹ ਸੁਸ਼ੀਲਾ ਦੇ ਅੰਦਰ ਬਾਪੂ ਨੇ ਭਰ ਦਿਤੀ ਹੈ, ਕਿ ਮੌਤ, ਤਕਲੀਫ਼, ਨੁਕਸਾਨ, ਕਿਸੇ ਚੀਜ਼ ਦਾ ਡਰ ਭੈਅ ਹੀ ਉਹਨੂੰ ਨਹੀਂ, ਤੇ ਮੈਂ, ਜੋ ਆਪਣੇ ਆਪ ਨੂੰ ਮੁਸਲਮਾਨ ਕਹਿੰਦੀ ਹਾਂ, ਐਡੀ ਬੁਜ਼ਦਿਲ ? ਆਪਣੇ ਆਪ ਤੇ ਫਿਟਕਾਰਾਂ ਪਾਉਂਦੀ ਦੋਹਾਂ ਮਕਾਨਾਂ ਵਿਚ ਉਹਦੇ ਨਾਲ ਨਾਲ ਗਈ। ਓਸਾਫ਼ ਉੱਚੀ ਉੱਚੀ ਵਾਜਾਂ ਮਾਰ ਰਿਹਾ ਸੀ — "ਜਾਨ ਬੀਬੀ, ਜਾਨ ਬੀਬੀ।" ਪਰ ਉੱਤਰ ਕੋਈ ਨਾ ਮਿਲਿਆ। ਸੁਸ਼ੀਲਾ ਘਰ ਵਾਲਿਆਂ ਨੂੰ ਡਾਂਟ ਰਹੀ ਸੀ — ਜੇ

ਕੁੜੀ ਤੁਹਾਡੇ ਕੋਲ ਹੈ, ਤਾਂ ਫੌਰਨ ਸਾਡੇ ਨਾਲ ਤੋਰ ਦਿਉ। ਸਾਨੂੰ ਦੱਸੋ ਕਿਥੇ ਹੈ? ਅਜੇ ਤਾਂ ਮੈਂ ਆਈ ਹਾਂ, ਤੇ ਕੁੜੀ ਨੂੰ ਲੈ ਕੇ ਚਲੀ ਜਾਊਂਗੀ, ਤੁਹਾਨੂੰ ਕੋਈ ਕੁਝ ਨਹੀਂ ਕਹੇਗਾ। ਨਹੀਂ ਤਾਂ ਪੋਲੀਸ ਆਵੇਗੀ, ਤੇ ਤੁਹਾਡੇ ਨਾਲ ਉਹ ਸਾਰਾ ਕੁਝ ਹੋਵੇਗਾ, ਜੋ ਮੁਜਰਮਾਂ ਨਾਲ ਹੁੰਦਾ ਹੈ। ਪਰ ਕੁੜੀ ਕਿਤੇ ਨਾ ਦਿਸੀ। ਸ਼ਾਇਦ ਰਾਤ ਦੇ ਨੌਂ ਵਜੇ ਅਸੀਂ ਖ਼ਾਲੀ ਹੱਥ ਵਾਪਸ ਆ ਗਏ।

ਤਕਰੀਬਨ ਇਕ ਹਫ਼ਤੇ ਪਿਛੋਂ ਓਸਾਫ਼ ਮੈਨੂੰ ਮਿਲਿਆ। ਬੜਾ ਹੀ ਖ਼ੁਸ਼। ਕਹਿਣ ਲੱਗਾ — "ਆਪਾ ਜੀ, ਚਲੋ, ਮੈਂ ਜਾਨ ਬੀਬੀ ਨੂੰ ਲੈ ਆਇਆ ਹਾਂ। ਮੈਂ ਪੁਛਿਆ, ਕਿਥੋਂ ਮਿਲੀ? ਕਿਦਾਂ ਮਿਲੀ? ਜਵਾਬ ਮਿਲਿਆ — "ਬੜੀ ਦੂਰੋਂ ਲਿਆਇਆਂ। ਜਦੋਂ ਤੁਹਾਡੇ ਨਾਲ ਭੋਗਲ ਗਿਆ ਸਾਂ, ਜਾਨ ਬੀਬੀ ਦਸਦੀ ਹੈ, ਉਹ ਇਕ ਤੂੜੀ ਵਾਲੀ ਕੋਠੜੀ ਵਿਚ ਬੰਦ ਸੀ। ਮੂੰਹ ਵਿਚ ਕਪੜਾ ਤੁੰਨਿਆ ਹੋਇਆ ਸੀ, ਇਸ ਲਈ ਬੋਲ ਨਾ ਸਕੀ। ਮਿੱਠਣ ਨੂੰ ਕਿਸੇ ਨੇ ਖਬਰ ਘੱਲ ਦਿਤੀ ਸੀ, ਬੱਸ ਪਹਿਲਾਂ ਈ ਪ੍ਰਬੰਧ ਕਰ ਲਿਆ ਉਹਨੇ।"

ਮਿੱਠਣ ਰਾਤੋ ਰਾਤ ਜਾਨ ਬੀਬੀ ਨੂੰ ਨਾਲ ਲੈ ਕੇ ਯੂ. ਪੀ. ਵਲ ਨੱਸਿਆ। ਕਿਸੇ ਪਿੰਡ ਲੈ ਜਾਣੀ ਚਾਹੁੰਦਾ ਸੀ। ਰਾਹ ਵਿਚ ਇਕ ਥਾਂ ਮੁਸਲਮਾਨ ਨਿਮਾਜ਼ ਪੜ੍ਹ ਰਹੇ ਸੀ। ਜਾਨ ਬੀਬੀ ਨੇ ਜਦ ਉਨ੍ਹਾਂ ਨੂੰ ਤੱਕਿਆ, ਤਾਂ ਹੱਥੋਂ ਛੁਡਾ ਕੇ ਨੱਸੀ ਤੇ ਉਹਨਾਂ ਵਿਚ ਜਾ ਰਲੀ। ਮੁਸਲਮਾਨ ਬਹੁਤੇ ਸਨ। ਮਿੱਠਣ ਡਰਦਾ ਮਾਰਾ ਦੌੜ ਗਿਆ। ਮੈਂ ਵੀ ਪਿੱਛਾ ਕਰ ਰਿਹਾ ਸੀ, ਕਈ ਦਿਨਾਂ ਤੋਂ ਮਗਰੇ ਮਗਰ ਸੀ। ਮੈਂ ਮੁਸਲਮਾਨਾਂ ਨੂੰ ਸਾਰੀ ਕਹਾਣੀ ਦੱਸੀ, ਤਾਂ ਉਹਨਾਂ ਨੇ ਮੇਰੇ ਨਾਲ ਤੋਰ ਦਿਤੀ। ਔਹ, ਖੇਮੇ ਵਿਚ ਲੰਮੀ ਪਈ ਹੋਈ ਏ, ਜ਼ਰਾ ਚਲ ਕੇ ਦੇਖੋ, ਬੜੀ ਕਮਜ਼ੋਰ ਹੋ ਗਈ ਹੈ। ਉਹ ਦਸਦਾ ਦਸਦਾ ਨਾਲ ਤੁਰਿਆ ਗਿਆ।

ਜਾਨ ਬੀਬੀ ਤੰਬੂ ਵਿਚ ਲੇਟੀ ਹੋਈ ਸੀ। ਰਜਾਈ ਨੂੰ ਦੋਹਰੀ ਕਰਕੇ ਉਸ ਉਪਰ ਚਾਦਰ ਵਿਛਾਈ ਹੋਈ ਸੀ, ਤੇ ਕੰਬਲ ਉਤੇ ਲੈ ਕੇ ਦੁਬਲੀ ਪਤਲੀ ਪੰਦਰਾਂ ਸੋਲ੍ਹਾਂ ਵਰ੍ਹਿਆਂ ਦੀ ਨਿੱਖਰੇ ਹੋਏ ਰੰਗ ਵਾਲੀ ਕੁੜੀ ਅੱਧਮੋਈ ਜਹੀ ਪਈ ਸੀ। ਓਸਾਫ਼ ਨੇ ਉਤਸ਼ਾਹ ਨਾਲ ਉਹਦਾ ਦੁਬਲਾ ਪਤਲਾ ਹੱਥ ਚੁੱਕ ਕੇ ਮੈਨੂੰ ਵਿਖਾਇਆ — ਦੇਖੋ, ਕੀ ਹਾਲ ਹੋ ਗਿਆ ਏ, ਵੀਣੀ ਕਿੰਨੀ ਪਤਲੀ ਹੋ ਗਈ ਏ। ਹਰਾਮਜ਼ਾਦੇ ਨੇ ਮੇਰਾ ਬੱਚਾ ਵੀ ਮਾਰ ਸੁਟਿਆ। ਇਹ ਕਹਿੰਦਿਆਂ ਦੋਹਾਂ ਦੀਆਂ ਅੱਖੀਆਂ ਛਲਕ ਪਈਆਂ।

ਉਹਨੂੰ ਨਰਮ ਤੇ ਨਿੱਘੇ ਬਿਸਤਰੇ ਵਿਚ ਲਿਟਾ ਕੇ ਓਸਾਫ਼ ਠੰਢੀ ਜ਼ਮੀਨ ਉਪਰ ਓਕੜੂ ਬੈਠ ਗਿਆ। ਖੇਮੇ ਵਿਚ ਹੋਰ ਕੁਝ ਨਹੀਂ ਸੀ। ਸ਼ਾਇਦ ਇਕ ਗਲਾਸ ਹੋਰ ਹੋਵੇਗਾ — ਬੱਸ! ਆਪਣੀ ਕੁੱਲ ਪੂੰਜੀ ਉਸ ਨੇ ਜਾਨ ਬੀਬੀ ਦੇ ਸੌਖ ਵਾਸਤੇ ਲਾ ਦਿਤੀ, ਇਥੋਂ ਤੀਕ, ਕਿ ਉਹ ਸਦਰੀ, (ਵਾਸਕਟ) ਵੀ, ਜਿਹੜੀ ਉਪਰੋਂ ਉਹ ਪਾਈ ਰਖਦਾ ਸੀ। ਕੁੜੀ ਨੇ ਦੱਸਿਆ, ਕਿ ਤਿੰਨ ਦਿਨ ਉਹ ਆਪਣੇ ਬੱਚੇ ਦੀ ਚਿੰਤਾ ਵਿਚ ਬਿਲਕੁਲ ਨਹੀਂ ਸੁੱਤੀ। ਹਰ ਵੇਲੇ ਉਹਨੂੰ ਆਪਣੀ ਛਾਤੀ ਨਾਲ ਚੁਮੋੜੀ ਰਖਦੀ ਸੀ। ਪਰ ਚੌਥੀ ਰਾਤ ਉਹ ਥੱਕ ਕੇ ਸੌਂ ਗਈ, ਤੇ ਜਦੋਂ ਅੱਖ ਖੁਲ੍ਹੀ, ਤਾਂ

ਬੱਚਾ ਗ਼ਾਇਬ ਸੀ। ਉਹਦੇ ਰੋਣ ਚੀਕਣ ਤੇ ਉਹਨਾਂ ਨੇ ਕਿਹਾ — "ਬੱਚਾ ਤਾਂ ਬਿੱਲੀ ਖਾ ਗਈ।" ਫੇਰ ਉਹ ਨਾ ਲਭਿਆ।

ਮੇਰੇ ਪੁੱਛਣ ਤੇ ਉਹਨੇ ਦੱਸਿਆ, ਕਿ ਉਸ ਦਿਨ ਜਿਸ ਦਿਨ ਅਸੀਂ ਉਹਨੂੰ ਖੇਤਾਂ ਵਿਚ ਤਲਾਸ਼ ਕਰ ਰਹੇ ਸੀ, ਤਾਂ ਕਿਸੇ ਨੇ ਜਾ ਕੇ ਉਹਨੂੰ ਖਬਰ ਕਰ ਦਿਤੀ, ਤੇ ਇਹ ਸੁਣਦਿਆਂ ਹੀ ਹੱਥ ਪੈਰ ਬੰਨ੍ਹ ਕੇ ਉਹਨੂੰ ਕੋਠੜੀ ਵਿਚ ਸੁੱਟ ਦਿਤਾ ਗਿਆ।

ਮੈਂ ਕੁਝ ਦੇਰ ਚੁੱਪ ਖੜ੍ਹੀ ਉਹਨਾਂ ਦੋਹਾਂ ਨੂੰ ਵੇਖਦੀ ਰਹੀ। ਉਹਨਾਂ ਦੀ ਪਹਿਲੀ ਮੁਹੱਬਤ, ਉਨ੍ਹਾਂ ਦਾ ਪਹਿਲਾ ਬੱਚਾ, ਤੇ ਬੇਰਹਿਮ ਬੰਦਿਆਂ ਦੇ ਹਥੋਂ ਉਹਦਾ ਇਹ ਅੰਤ ? ਰੱਬਾ, ਇਨਸਾਨ ਕਦੋਂ ਤੀਕ ਬਘਿਆੜ ਬ੍ਰਿਤੀ ਵਿਚ ਰਹੇਗਾ ?

ਕਿਉਂਕਿ ਪੋਲੀਸ ਦੇ ਅਫ਼ਸਰਾਂ ਨਾਲ ਵੀ ਥੋੜ੍ਹੀ ਬਹੁਤੀ ਵਾਕਫ਼ੀ ਹੋ ਚੁੱਕੀ ਸੀ। ਇਸ ਲਈ ਮੈਂ ਉਹ ਬਹੁਤ ਸਾਰੇ ਨਾਂ, ਜਿਹੜੇ ਨੋਟ ਬੁੱਕ ਤੇ ਲਿਖੇ ਹੋਏ ਸੀ, ਉਨ੍ਹਾਂ ਨੂੰ ਭੇਜ ਦਿਤੇ, ਤੇ ਇਸ ਤਰ੍ਹਾਂ ਕਈ ਹੋਰ ਕੁੜੀਆਂ ਵੀ ਬਰਾਮਦ ਹੋਈਆਂ। ਪਰ ਇਹ ਸਾਰੇ ਜਤਨ ਨਿੱਜੀ ਤੇ ਇੰਨੇ ਤੁੱਛ ਸਨ, ਕਿ ਇੰਨੀ ਵੱਡੀ ਤੇ ਵਿਸ਼ੇਸ਼ ਸਮੱਸਿਆ ਵਿਚ ਕੋਈ ਥਾਂ ਨਹੀਂ ਸਨ ਰੱਖਦੇ।

ਮਿਸ ਮਰਦੂਲਾ ਸਾਰਾ ਭਾਈ ਨੇ ਇਸ ਮਸਲੇ ਦੀ ਅਹਿਮੀਅਤ ਦਾ ਜ਼ਰਾ ਪਹਿਲਾਂ ਹੀ ਅਨੁਭਵ ਕਰ ਲਿਆ ਸੀ, ਤੇ ਉਹ ਹਿੰਦੋਸਤਾਨ ਤੇ ਪਾਕਿਸਤਾਨ, ਦੋਹਾਂ ਥਾਵਾਂ ਤੇ ਬਾਕਾਇਦਾ ਕੰਮ ਸ਼ੁਰੂ ਕਰਾਉਣਾ ਚਾਹੁੰਦੀ ਸੀ। ਇੱਧਰ ਸਾਨੂੰ ਇਹ ਅੰਦੇਸ਼ਾ ਵੀ ਪੈਦਾ ਹੋ ਗਿਆ ਸੀ ਕਿ ਜਿਸ ਪਿੰਡੋਂ ਅਸੀਂ ਇਕ ਕੁੜੀ ਬਰਾਮਦ ਕਰਦੇ ਹਾਂ, ਉਥੋਂ ਦੀਆਂ ਬਾਕੀ ਕੁੜੀਆਂ ਕਿਤੇ ਕਤਲ ਨਾ ਕਰ ਦਿਤੀਆਂ ਜਾਣ। ਸਜ਼ਾ ਦੇ ਡਰ ਤੋਂ ਲੋਕ ਜਾਂ ਉਨ੍ਹਾਂ ਨੂੰ ਵੇਚ ਦਿੰਦੇ, ਜਾਂ ਖਤਮ ਕਰ ਦਿੰਦੇ ਸਨ।

ਜਾਮਾ ਮਸਜਿਦ ਦੇ ਸਾਹਮਣੇ ਪਟਿਆਲੇ ਤੇ ਨਾਭੇ ਦੇ ਪਨਾਹਗੀਰਾਂ ਦਾ ਵਸੇਬਾ ਸੀ, ਤੇ ਮਸਜਿਦ ਦੇ ਸਾਰੇ ਵਰਾਂਡੇ ਇਨ੍ਹਾਂ ਨਾਲ ਭਰੇ ਰਹਿੰਦੇ ਸਨ। ਇਹਨਾਂ ਵਿਚੋਂ ਕਿਸੇ ਨਾਲ ਜਵਾਨ ਤੀਵੀਂ ਜਾਂ ਕੁੜੀ ਨਹੀਂ ਆਉਂਦੀ ਸੀ, ਤੇ ਇਹੀ ਹਾਲ ਦਿੱਲੀ ਸੂਬੇ ਦੇ ਪਿੰਡਾਂ ਦਾ ਹੋਇਆ ਸੀ। ਗੁੱਜਰ ਤੇ ਜੱਟ, ਬਹਾਦਰ ਕੌਮਾਂ ਸਦਾ ਦਿੱਲੀ ਨੂੰ ਲੁੱਟਦੀਆਂ ਰਹੀਆਂ ਸਨ, ਪਰ ਕੁੜੀਆਂ ਦੀ ਲੁੱਟ ਤਾਂ ਇਹਨਾਂ ਨੂੰ ਪਹਿਲੀ ਵਾਰ ਨਸੀਬ ਹੋਈ ਸੀ। ਦਿਲ ਖੋਲ੍ਹ ਕੇ ਉਨ੍ਹਾਂ ਨੂੰ ਲੁੱਟਿਆ ਸੀ, ਅਤੇ ਧੜੱਲੇ ਨਾਲ ਤਿਜਾਰਤ ਕਰ ਰਹੇ ਸਨ। ਪਰ ਸਰਕਾਰ ਦੇ ਕੰਨਾਂ ਤਕ ਖਬਰ ਨਹੀਂ ਸੀ ਪੁੱਜੀ। ਕਾਰਕੁਨ ਪਾਕਿਸਤਾਨ ਤੇ ਰਿਆਸਤਾਂ ਵਿਚ ਆਪਣੀਆਂ ਅਮਲੀ ਮੁਸ਼ਕਲਾਂ ਦਾ ਜ਼ਿਕਰ ਕਰਦੇ ਸਨ। ਇਸ ਲਈ ਮਰਦੂਲਾ, ਜਿਹੜੀ ਕੰਮ ਜੰਗ ਤੇ ਪੱਕੇ ਇਰਾਦੇ ਦੀ ਮਾਲਕ ਵਜੋਂ ਤੇ ਜੁਰੱਤਮੰਦੀ ਵਿਚ ਉੱਤਮ ਹੈ, ਬਾਪੂ ਦੇ ਜੀਉਂਦਿਆਂ ਹੀ ਪਾਕਿਸਤਾਨ ਗਈ। ਲਾਹੌਰ ਤੇ ਕਰਾਚੀ ਆਦਿ ਦੇ ਅਫ਼ਸਰਾਂ ਨੂੰ ਮਿਲੀ। ਤੇ ਫੇਰ ਛੇਤੀ ਹੀ ਦੋਹਾਂ ਹਕੂਮਤਾਂ ਨੇ ਇਸ ਤੇ ਰਜ਼ਾਮੰਦੀ ਪ੍ਰਗਟ ਕਰ ਦਿਤੀ ਕਿ ਇਸ ਜ਼ੁਲਮ ਨੂੰ ਰੋਕਿਆ ਜਾਵੇ, ਤੇ ਅਜਿਹੀਆਂ ਸਾਰੀਆਂ ਤ੍ਰੀਮਤਾਂ ਉਹਨਾਂ ਦੇ ਰਿਸ਼ਤੇਦਾਰਾਂ ਨੂੰ ਵਾਪਸ ਦੁਆਈਆਂ ਜਾਣ। ਇਸ ਰਾਜਨੀਤਕ ਉਧਾਲੇ ਨੂੰ ਕਿਸੇ ਤਰ੍ਹਾਂ ਵੀ ਜਾਇਜ਼ ਨਾ ਮੰਨਿਆ ਜਾਵੇ।

ਬਾਪੂ ਨੇ ਸੁਸ਼ੀਲਾ ਨੂੰ ਰਿਆਸਤਾਂ ਵਿਚ ਭੇਜਿਆ ਸੀ। ਦਿੱਲੀ ਵਿਚ "ਵਿਮਨ ਸੈਕਸ਼ਨ" ਨੇ ਇਹਨੂੰ ਸੰਭਾਲਿਆ। ਹੋਰ ਦੂਜੇ ਸੂਬਿਆਂ ਦੀ ਹਾਲਤ ਦਾ ਗਿਆਨ ਨਹੀਂ। ਇਥੇ ਵਿਮਨ ਸੈਕਸ਼ਨ ਦੀ ਇਨਚਾਰਜ ਮਿਸਿਜ਼ ਨਹਿਰੂ ਸੀ (ਰਾਮੇਸ਼ਵਰੀ ਨਹਿਰੂ) ਮਰਦੂਲਾ ਪਹਿਲਾਂ ਹੀ ਪਾਕਿਸਤਾਨ ਆ ਜਾ ਰਹੀ ਸੀ, ਤੇ ਬਾਪੂ ਦੇ ਜਾਂਦਿਆਂ ਹੀ ਸੁਸ਼ੀਲਾ ਨੇ ਰਿਆਸਤਾਂ ਦੀ ਰਾਹ ਲੀਤੀ। ਪਹਿਲਾ ਨੰਬਰ ਪਟਿਆਲੇ ਦਾ ਸੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਕੰਮ ਦੇਰ ਨਾਲ ਸ਼ੁਰੂ ਹੋਇਆ, ਤੇ ਜਦੋਂ ਹੋਣ ਲੱਗਾ ਤਾਂ ਕਦੀ ਪੋਲੀਸ ਨੇ ਰੋੜੇ ਅਟਕਾਏ, ਕਦੀ ਅਫ਼ਸਰਾਂ ਨੇ, ਕਦੀ ਸਿਰ ਫਿਰੀ ਜਨਤਾ ਨੇ। ਕੰਮ ਕਰਨ ਵਾਲਿਆਂ ਦੀ ਆਪਣੀ ਕਮਜ਼ੋਰੀ ਤੇ ਜਨਤਾ ਦੇ ਨਾਮਿਲਵਰਤਣ ਨੇ ਵੀ ਬਹੁਤ ਪਰੇਸ਼ਾਨ ਕੀਤਾ।

ਮੁਸ਼ਕਲ ਇਹ ਸੀ ਕਿ ਸਾਰੇ "ਚੋਰ ਚੋਰ ਮੁਸੇਰੇ ਭਰਾ" ਸਨ। ਦਿੱਲੀ ਦੀ ਸਾਰੀ ਐਡਮਨਿਸਟ੍ਰੇਸ਼ਨ ਵਿਚ ਕੋਈ ਜ਼ੁੰਮੇਦਾਰੀ ਲੈਣ ਵਾਲਾ ਨਹੀਂ ਸੀ। ਕਿਸ ਨੂੰ ਫੜਦੇ, ਤੇ ਕੌਣ ਫੜਦਾ। ਉਪਰੋਂ ਹੇਠਾਂ ਤੀਕ ਸਾਰੇ ਇਸ ਹਮਾਮ ਵਿਚ ਨੰਗੇ ਹੀ ਸਨ। ਨਾ ਕੇਵਲ ਦਿੱਲੀ, ਬਲਕਿ ਰਿਆਸਤਾਂ ਤੇ ਪਾਕਿਸਤਾਨ, ਸਭ ਥਾਈਂ ਇਹੋ ਹਾਲ ਸੀ, ਤੇ ਇਸ ਪਾਪ ਦਾ ਆਰੰਭ ਹੋਇਆ ਸੀ ਨਵਾਖਲੀ ਤੋਂ।

ਫੇਰ ਵੀ ਮਰਦੂਲਾ ਦੀ ਹਿੰਮਤ, ਸੁਸ਼ੀਲਾ ਨਾਇਰ ਦੀ ਅਣਥੱਕ ਮਿਹਨਤ ਅਤੇ ਪੂਰਬੀ ਤੇ ਪੱਛਮੀ ਪੰਜਾਬ ਦੀ ਬਹੁਤ ਸਾਰੀਆਂ ਭੈਣਾਂ ਦੀਆਂ ਕੋਸ਼ਸ਼ਾਂ ਨੇ ਹਜ਼ਾਰਾਂ ਲੜਕੀਆਂ ਬਰਾਮਦ ਕਰਾਈਆਂ।

ਕਈ ਕਈ ਸੌ ਔਰਤਾਂ ਦੇ ਟੋਲੇ ਪਾਕਿਸਤਾਨੋਂ ਆਏ, ਤੇ ਹਜ਼ਾਰਾਂ ਦੇ "ਇੱਜੜ" ਹਿੰਦੋਸਤਾਨੀ ਰਿਆਸਤਾਂ ਤੋਂ (1954 ਤਕ ਰੀਕਵਰੀ ਆਰਗੇਨਾਈਜ਼ੇਸ਼ਨ ਨੇ ਸਤਾਰਾਂ ਹਜ਼ਾਰ ਦੇ ਕਰੀਬ ਹਿੰਦੂ ਕੁੜੀਆਂ ਪਾਕਿਸਤਾਨੋਂ, ਤੇ ਵੀਹ ਹਜ਼ਾਰ ਹਿੰਦੁਸਤਾਨ ਤੋਂ ਬਰਾਮਦ ਕਰਕੇ ਪਾਕਿਸਤਾਨ ਭੇਜੀਆਂ ਸਨ) ਪਰ ਦਿੱਲੀ ਤੋਂ ਮੇਰਾ ਵਿਚਾਰ ਹੈ ਸੌ ਦੋ ਸੌ ਦੇ ਵਿਚ ਵਿਚ ਹੀ ਕੁੜੀਆਂ ਬਰਾਮਦ ਹੋਈਆਂ। ਇਹਨਾਂ ਵਿਚੋਂ ਕੁਝ ਨੂੰ ਤਾਂ ਇਕ ਹਿੰਮਤ ਵਾਲੇ ਚਮਾਰ ਨੇ ਇਕੱਲਿਆਂ ਬਰਾਮਦ ਕਰਕੇ ਉਹਨਾਂ ਦੇ ਰਿਸ਼ਤੇਦਾਰਾਂ ਕੋਲ ਛੱਡ ਆਇਆ। ਕਾਸ਼, ਮੈਨੂੰ ਉਸ ਸ਼ਰੀਫ਼ ਬੰਦੇ ਦੇ ਨਾਂ ਦਾ ਪਤਾ ਲੱਗ ਸਕਦਾ, ਪਰ ਉਹ ਤਾਂ ਐਨਾ ਮਲਕੜੇ ਜਿਹੇ ਕੁੜੀ ਨੂੰ ਰਿਸ਼ਤੇਦਾਰਾਂ ਕੋਲ ਪਹੁੰਚਾ ਆਉਂਦਾ ਕਿ ਕਿਸੇ ਨੂੰ ਵੀ ਪਤਾ ਨਾ ਲੱਗਾ ਕਿ ਉਹ ਕੌਣ ਹੈ। ਕੁੜੀ ਸਿਰਫ਼ ਇੰਨਾ ਦੱਸਦੀ ਸੀ — "ਬੁੱਢਾ ਹਰੀਜਨ ਮੈਨੂੰ ਛੱਡ ਕੇ ਗਿਆ ਹੈ।" ਬਾਪੂ ਦਾ ਸੱਚਾ ਭਗਤ — "ਨੇਕੀ ਕਰ ਤੇ ਦਰਿਆ ਵਿਚ ਸੁੱਟ" ਉਤੇ ਅਮਲ ਕਰ ਰਿਹਾ ਸੀ। ਕੁਝ ਕੁੜੀਆਂ ਸੋਸ਼ਲ ਵਰਕਰਾਂ ਤੇ ਜਮੀਅਤ ਦੇ ਕਰਮਚਾਰੀਆਂ ਨੇ ਬਰਾਮਦ ਕਰਾਈਆਂ, ਤੇ ਕੁਝ ਪੋਲੀਸ ਦੇ ਮਹਿਕਮੇ ਦੀ ਕਾਰਗੁਜ਼ਾਰੀ ਕਾਰਨ ਮਿਲੀਆਂ। ਹਾਲਾਂਕਿ ਕੈਂਪ ਦੇ ਮੁਸਲਮਾਨਾਂ ਦੀ ਜ਼ਬਾਨੀ ਜੋ ਕੁਝ ਸੁਣਿਆ ਸੀ, ਤੇ ਜਿਹੜਾ ਹਾਲ ਤੱਕਿਆ ਸੀ, ਉਸ ਹਿਸਾਬ ਨਾਲ ਘੱਟੋ ਘੱਟ ਪੰਦਰਾਂ ਸੌ ਲੜਕੀਆਂ ਸੂਬਾ ਦਿੱਲੀ ਵਿਚ ਗ਼ਾਇਬ ਸਨ। ਉਹ ਸਾਰੀਆਂ ਕੀ ਹੋਈਆਂ? ਕਿੱਥੇ ਗਈਆਂ? ਮੈਂ ਜਤਨਾਂ ਦੇ ਬਾਵਜੂਦ

ਥੋਹ ਪਤਾ ਨਾ ਕੱਢ ਸਕੀ। ਪਰ ਇਕ ਦੋ ਤੋਂ ਸਿਵਾ ਬਾਕੀ ਦਿੱਲੀ ਦੇ ਇਲਾਕੇ ਵਿਚ ਨਹੀਂ ਰਹੀਆਂ। ਇਹ ਮੈਨੂੰ ਯਕੀਨ ਹੈ। ਮੈਂ ਆਪ ਪਿੰਡਾਂ ਦਾ ਦੌਰਾ ਕਰ ਚੁੱਕੀ ਹਾਂ। ਅਜੇ ਵੀ ਕੁਝ ਨਾਂ ਬਾਕੀ ਹਨ, ਉਨ੍ਹਾਂ ਦੇ ਪਤੇ ਵੀ ਮਿਲੇ, ਪਰ ਉਹਨਾਂ ਦੀ ਗਿਣਤੀ ਇੰਨੀ ਘੱਟ ਹੈ ਕਿ ਕੋਈ ਅਹਿਮੀਅਤ ਹੀ ਨਹੀਂ ਬਣਦੀ।

ਕੁਝ ਅੱਤਕਥਨੀ ਵੀ ਕੀਤੀ ਗਈ। ਜਾਣੀ ਨਿੱਜੀ ਤੌਰ ਤੇ ਮੇਰੇ ਜਤਨਾਂ ਨਾਲ ਮਾਰਚ 1948 ਤਕ ਕੇਵਲ ਪੰਦਰਾਂ ਵੀਹ ਕੁੜੀਆਂ ਲੱਭੀਆਂ, ਤੇ ਯੂਨਾਇਟਿਡ ਰਿਲੀਫ਼ ਐਂਡ ਵੈਲਫੇਅਰ ਤੋਂ ਇਕ ਸੱਜਣ ਮੇਰੇ ਕੋਲ ਆਏ, ਕਿ ਮੈਨੂੰ ਵਿਮਨ ਸੈਕਸ਼ਨ ਤੋਂ ਪਤਾ ਲਗਾ ਹੈ ਕਿ 125 ਕੁੜੀਆਂ ਤੁਸੀਂ ਬਰਾਮਦ ਕੀਤੀਆਂ। ਮੈਂ ਕਿਹਾ ਰੱਬ ਦੇ ਵਾਸਤੇ ਮੈਨੂੰ ਮੁਸ਼ਕਲ ਵਿਚ ਨਾ ਫਸਾਓ, ਮੈਂ ਅੱਜ ਤਾਂ ਆਪਣੀ ਵਾਹ ਵਾਹ ਕਰਵਾ ਲਵਾਂਗੀ, ਪਰ ਜਦੋਂ ਤੁਸੀਂ ਮੈਥੋਂ ਉਨ੍ਹਾਂ ਦੇ ਰਿਸ਼ਤੇਦਾਰਾਂ ਦੇ ਪਤੇ ਮੰਗੋਗੇ, ਤਾਂ ਮੈਂ ਕਿਥੋਂ ਦਿਆਂਗੀ ? ਮੇਰਾ ਤਾਂ ਖ਼ਿਆਲ ਹੈ ਕਿ ਇਹ ਗਿਣਤੀ ਪੰਦਰਾਂ ਤੋਂ ਨਹੀਂ ਟੱਪੀ। ਬਾਕੀ ਪੋਲੀਸ ਆਪ ਚਾਰ ਲੜਕੀਆਂ ਮੇਰੇ ਕੋਲ ਲਿਆਈ ਸੀ।

ਪੰਜਾਬ ਦੀਆਂ ਮੁਸੀਬਤ ਦੀਆਂ ਮਾਰੀਆਂ ਕੁੜੀਆਂ, ਤੇ ਇਥੋਂ ਦੀਆਂ ਤਬਾਹ ਹੋਈਆਂ ਤੀਵੀਆਂ ਸਾਰੀਆਂ ਦੀ ਕਹਾਣੀ ਇਕ ਸੀ। ਛੋਟੇ ਪਿੰਡਾਂ ਨੂੰ ਖਾਲੀ ਕਰਾ ਕੇ ਕਿਸੇ ਵਡੇ ਪਿੰਡ ਵਿਚ ਕੈਂਪ ਕਾਇਮ ਕਰਨਾ, ਫੇਰ ਰਾਹ ਵਿਚ ਹਮਲਾ, ਤੇ ਹਮਲੇ ਦੇ ਦੌਰਾਨ ਸਾਰੀਆਂ ਜੁਆਨ ਕੁੜੀਆਂ ਚੁੱਕ ਲੈਣੀਆਂ, ਤੇ ਇਹਨਾਂ ਦਾ ਲੁੱਟ ਦੇ ਮਾਲ ਵਜੋਂ, ਹਮਲਾਆਵਰਾਂ, ਫ਼ੌਜੀਆਂ ਤੇ ਪੋਲੀਸ ਦੇ ਆਦਮੀਆਂ ਵਿਚਕਾਰ ਵੰਡੀਆਂ ਜਾਣਾ। ਇਹ ਸਨ ਉਹ ਹੱਥ ਕੰਡੇ, ਜਿਨ੍ਹਾਂ ਉਪਰ ਹਿੰਦੋਸਤਾਨ ਤੇ ਪਾਕਿਸਤਾਨ, ਦੋਹਾਂ ਥਾਵਾਂ ਤੇ ਅਮਲ ਹੋਇਆ ਸੀ।

ਇਸ ਸਾਰੀ ਘਟਨਾ ਵਿਚ ਮੁਸ਼ਕਲ ਨਾਲ ਹੀ ਕੋਈ ਕੁੜੀ ਮਾਰੀ ਜਾਂਦੀ, ਹਾਂ, ਜ਼ਖ਼ਮੀ ਹੋ ਜਾਂਦੀਆਂ। ਚੰਗਾ ਮਾਲ ਪੋਲੀਸ ਤੇ ਫ਼ੌਜ ਵੰਡ ਲੈਂਦੀ, ਕਾਣੀ ਲੂਲੀ ਬਾਕੀਆਂ ਨੂੰ ਲੱਭਦੀ, ਫੇਰ ਇਹ ਕੁੜੀਆਂ ਇਕ ਦੇ ਹਥੋਂ ਦੂਜੇ, ਤੇ ਦੂਜੇ ਕੋਲੋਂ ਤੀਜੇ ਤਕ ਪਹੁੰਚਦੀਆਂ ਹੋਈਆਂ ਚੌਂਹ ਪੰਜੀਂ ਥਾਈਂ ਵਿਕ ਕੇ ਅੰਤ ਵਿਚ ਹੋਟਲਾਂ ਦਾ ਸ਼ਿੰਗਾਰ ਵੀ ਬਣਦੀਆਂ, ਜਾਂ ਕਿਸੇ ਮਕਾਨ ਵਿਚ ਪੋਲੀਸ ਦੇ ਅਫ਼ਸਰਾਂ ਦੇ ਮੌਜ ਮੇਲੇ ਵਾਸਤੇ ਬਿਠਾਲ ਦਿਤੀਆਂ ਜਾਂਦੀਆਂ।

ਇਹਨਾਂ ਵਿਚ ਚੂੰਕਿ ਹਰ ਕੁੜੀ ਸਾਜ਼ਸ਼ ਤੋਂ ਬੇਖਬਰ ਹੁੰਦੀ ਸੀ, ਇਸ ਲਈ ਉਹ ਉਸ ਬੰਦੇ ਨੂੰ ਰਹਿਮਤ ਦਾ ਫ਼ਰਿਸ਼ਤਾ ਸਮਝਣ ਲਈ ਮਜਬੂਰ ਹੁੰਦੀ ਸੀ ਜਿਹੜਾ ਐਨ ਮਾਰ ਧਾੜ ਵਿਚ ਉਹਨੂੰ ਆਪਣੀਆਂ ਮਜ਼ਬੂਤ ਬਾਹਾਂ ਵਿਚ ਲੈ ਕੇ ਉਸ ਦੀ ਜਾਨ ਬਚਾ ਲੈਂਦਾ। ਤੇ ਜਦੋਂ ਉਹ ਭਲਾ ਬੰਦਾ ਉਸ ਦੇ ਨੰਗੇ ਸਰੀਰ ਨੂੰ (ਜਿਹਦੇ ਕੱਪੜੇ ਲੁਟੇਰਿਆਂ ਨੇ ਲਾਹ ਲਏ ਸਨ) ਸਰੀਰ ਢੱਕਣ ਵਾਸਤੇ ਆਪਣਾ ਚਾਦਰਾ, ਜਾਂ ਬਨੈਣ ਪਹਿਨਾ ਦਿੰਦਾ ਤਾਂ ਉਹ ਮਾਂ ਦੀ ਵੱਢੀ ਹੋਈ ਗਰਦਣ ਤੇ ਬਾਪ ਦੇ ਖ਼ੂਨ ਵਿਚ ਲੱਥ ਪੱਥ ਸਰੀਰ, ਜਾਂ ਪਤੀ ਦੀ ਤੜਫਦੀ ਹੋਈ ਲਾਸ਼, ਸਾਰਾ ਕੁਝ ਭੁੱਲ ਕੇ ਉਸ ਬੰਦੇ ਦਾ ਧਨਵਾਦ ਕਰਨ ਲੱਗ ਜਾਂਦੀ। ਉਹ ਇੱਦਾਂ ਕਿਉਂ ਨਾ ਕਰਦੀ ? ਦਰਿੰਦਿਆਂ ਤੋਂ ਛੁੜਾ ਕੇ ਤਾਂ ਇਕ ਸ਼ਰੀਫ਼ ਆਦਮੀ ਉਹਨੂੰ ਆਪਣੇ ਘਰ ਲਿਆਇਆ

ਸੀ। ਤਸਕੀਨ ਤੇ ਦਿਲਾਸਾ ਦੇ ਰਿਹਾ ਸੀ। ਉਮਰ ਭਰ ਦਾ ਸਾਥੀ ਬਣਨ ਨੂੰ ਕਹਿੰਦਾ ਸੀ। ਦੱਸੋ, ਉਹ ਕਿਉਂ ਨਾ ਇਸ ਦੇਵਤੇ ਦੀ ਪੁਜਾਰਨ ਬਣੇ ?

ਬਹੁਤ ਦਿਨਾਂ ਬਾਅਦ ਕਿਤੇ ਇਹ ਭੇਤ ਖੁਲ੍ਹਦਾ ਕਿ ਲੁਟੇਰਿਆਂ ਵਿਚ ਇਹੋ ਈ ਭਲਾਮਾਣਸ ਨਹੀਂ ਸੀ, ਤੇ ਪੋਲੀਸ ਵਾਲਿਆਂ ਵਿਚ ਇਹੋ ਈ ਕੱਲਾ ਸ਼ਰੀਫ਼ ਆਦਮੀ ਨਹੀਂ ਸੀ, ਤਕਰੀਬਨ ਸਾਰੇ ਹੀ ਇਹੋ ਜਹੇ ਦਲੇਰ ਸੂਰਮੇ ਤੇ ਭਗਤ ਸਨ। ਸਾਰੇ ਹੀ ਕਿਸੇ ਨਾ ਕਿਸੇ ਔਰਤ ਦੀ ਇੱਜ਼ਤ ਬਚਾਉਣ ਲਈ ਜਾਨ ਤੇ ਖੇਲ੍ਹੇ ਸਨ, ਤੇ ਇਸ ਜਹੀਆਂ ਸੈਂਕੜੇ ਕੁੜੀਆਂ ਬਹਾਦਰਾਂ ਦੀਆਂ ਮਾਵਾਂ ਭੈਣਾ ਪੁਣ ਰਹੀਆਂ ਸਨ।

ਪਰ ਉਸ ਸਮੇਂ ਜਦੋਂ ਇਹ ਰਾਜ਼ ਖੁਲ੍ਹਦਾ ਸੀ, ਪਾਣੀ ਸਿਰ ਤੋਂ ਲੰਘ ਚੁੱਕਾ ਹੁੰਦਾ ਸੀ। ਹੁਣ ਤਾਂ ਉਹ ਭੱਜ ਵੀ ਨਹੀਂ ਸਕਦੀ — ਮਾਂ ਬਣਨ ਵਾਲੀ ਹੈ, ਜਾਂ ਦੋ ਤਿੰਨ ਬੰਦਿਆਂ ਦੇ ਹੱਥ ਵਿਕ ਚੁੱਕੀ ਹੈ। ਐਨੇ ਮਰਦਾਂ ਦਾ ਮੂੰਹ ਦੇਖ ਕੇ ਹਿੰਦੋਸਤਾਨ ਦੀ ਬੇਟੀ ਹੁਣ ਕਿਵੇਂ ਆਪਣੇ ਮਾਪਿਆਂ ਜਾਂ ਖਸਮ ਨੂੰ ਮੂੰਹ ਵਿਖਾਏਗੀ ?

ਮੈਂ ਉਨ੍ਹਾਂ ਤਿੰਨ ਘੱਟ ਉਮਰ ਦੀਆਂ ਕੁੜੀਆਂ ਨੂੰ ਨਹੀਂ ਭੁੱਲ ਸਕਦੀ, ਜਿਹੜੀਆਂ ਨਜਫਗੜ੍ਹ ਇਲਾਕੇ ਦੀਆਂ ਰਹਿਣ ਵਾਲੀਆਂ ਸਨ। ਇਹਨਾਂ ਵਿਚੋਂ ਇਕ ਨੂੰ ਗਾਂਧੀ ਜੀ ਦੇ ਸੱਚੇ ਭਗਤ ਸੁਆਮੀ ਜੀ, ਤੇ ਨਾਇਰ ਜੀ ਨੇ ਕੱਢ ਕੇ ਮੇਰੇ ਕੋਲ ਭੇਜਿਆ। ਪਠਾਣ ਦੀ ਖੁਦਦਾਰ ਬੇਟੀ ਨੇ ਹਸਰਤ ਨਾਲ ਮੈਨੂੰ ਕਿਹਾ — ਮੇਰੀਆਂ ਦੋ ਸਹੇਲੀਆਂ ਦਾ ਮੌਕਾ ਲੱਗ ਗਿਆ, ਤੇ ਉਨ੍ਹਾਂ ਦਾ ਕੰਮ ਬਣ ਗਿਆ, ਮੇਰਾ ਨਹੀਂ ਲੱਗਾ, ਨਹੀਂ ਤਾਂ ਮੈਂ ਵੀ ਓਹੀ ਕਰਦੀ।

ਉਹਨੇ ਦੱਸਿਆ ਕਿ ਸਾਨੂੰ ਤੇਹਾਂ ਨੂੰ ਇਕੋ ਈ ਪਿੰਡ ਲਿਆਂਦਾ ਗਿਆ। ਉਹ ਦੋਵੇਂ ਇਕ ਈ ਆਦਮੀ ਦੇ ਕੋਲ ਸਨ, ਮੈਂ ਦੂਜੇ ਕੋਲ। ਬੜੀ ਸਖਤ ਨਿਗਰਾਨੀ ਉਹਨਾਂ ਦੋਹਾਂ ਦੀ ਸੀ। ਪਰ ਅਸੀਂ ਜਦ ਵੀ ਤਿੰਨੇ ਕੱਠੀਆਂ ਹੁੰਦੀਆਂ ਤਾਂ ਸਲਾਹਵਾਂ ਕਰਦੀਆਂ ਕਿ ਕੀ ਕਰਨਾ ਚਾਹੀਦਾ ਹੈ। ਇਕ ਦਿਨ ਉਨ੍ਹਾਂ ਦੋਹਾਂ ਨੇ ਤਰਕਾਲੀਂ ਹੀ ਗੰਡਾਸਾ ਲੁਕਾ ਕੇ ਰੱਖ ਲਿਆ, ਤੇ ਰਾਤ ਨੂੰ ਜਦੋਂ ਜੱਟ ਖਰੱਾਟੇ ਲੈਣ ਲਗ ਪਿਆ, ਤਾਂ ਕਮਸਿਨ ਕੁੜੀਆਂ ਨੇ ਗੰਡਾਸਾ ਉਹਦੀ ਧੌਣ ਤੇ ਰੱਖ ਕੇ ਆਪਣੇ ਪੂਰੇ ਜ਼ੋਰ ਨਾਲ ਦਬਾ ਦਿਤਾ।

ਭਲਾ ਖਿਆਲ ਤਾਂ ਕਰੋ। ਚੌਦਾਂ ਪੰਦਰਾਂ ਵਰ੍ਹਿਆਂ ਦੀਆਂ ਕੁੜੀਆਂ, ਤੇ ਖ਼ੂਨੀ ਖੇਡ ! ਕਤਲ ਦੀ ਸਾਜ਼ਸ਼ ਕਰਦੀਆਂ ਹਨ ਤਾਂ ਮਹੀਨੇ ਹੌਸਲਾ ਕਰਨ ਤੇ ਲੱਗ ਜਾਂਦੇ ਹਨ। ਹੱਥਾਂ ਵਿਚ ਐਨੀ ਤਾਕਤ ਕਿਥੋਂ ਆਵੇ ? ਇਸ ਲਈ ਦੋਵੇਂ ਮਿਲ ਕੇ ਆਪਣੀ ਤਾਕਤ ਵਰਤਦੀਆਂ ਹਨ, ਪਰ ਤੁਰਤ ਹੀ ਜਿਹੜੀ ਭਿਆਨਕ ਆਵਾਜ਼ ਸੰਘ ਵਿਚੋਂ ਨਿਕਲਦੀ ਹੈ, ਉਹ ਉਨ੍ਹਾਂ ਦੇ ਹੱਥ ਪੈਰ ਢਿੱਲੇ ਕਰ ਦਿੰਦੀ ਹੈ। ਡਰ ਕੇ ਉਹ ਨੱਸ ਪੈਂਦੀਆਂ ਹਨ।

ਪਰ ਆਵਾਜ਼ ਨੇ ਘਰ ਵਾਲਿਆਂ ਨੂੰ ਅਸਲੀਅਤ ਦੱਸ ਦਿਤੀ ਹੈ। ਇਹ ਨਿਰਬਲ ਪੈਰ ਕਿਥੋਂ ਤੀਕ ਭੱਜ ਸਕਦੇ ਸਨ ? ਥੋੜ੍ਹੀ ਹੀ ਦੂਰੋਂ ਫੜੀਆਂ ਗਈਆਂ, ਤੇ ਗੁੱਸੇ ਵਿਚ ਭਰੇ ਲੋਕਾਂ ਦਾ ਸ਼ਿਕਾਰ ਬਣ ਗਈਆਂ। ਤਾਂ ਵੀ ਤੀਜੀ ਸਹੇਲੀ ਨੂੰ ਸੱਧਰ ਹੈ ਕਿ ਕਾਸ਼, ਮੈਂ ਵੀ ਉਹ ਕਰ ਸਕਦੀ। ਤੇ ਮੈਂ ਇਕ ਔਰਤ ਹੋਣ ਦੇ ਨਾਂ ਤੇ ਬੋਲ

ਪਈ — ਕਾਸ਼, ਹਿੰਦੋਸਤਾਨ ਤੇ ਪਾਕਿਸਤਾਨ ਦੀਆਂ ਸੱਭੇ ਬੇਟੀਆਂ ਐਸੀਆਂ ਹੀ ਹੁੰਦੀਆਂ ?

ਸ਼ਾਇਦ ਦਸੰਬਰ ਵਿਚ ਬਾਪੂ ਨੇ ਐਲਾਨ ਕੀਤਾ ਸੀ ਕਿ ਪਾਪ ਦਾ ਪਛਤਾਵਾ ਇਸੇ ਰੂਪ ਵਿਚ ਹੋ ਸਕਦਾ ਹੈ ਕਿ ਲੋਕ ਕੁੜੀਆਂ ਤੇ ਲੁੱਟ ਦਾ ਮਾਲ ਸਵੈ ਇੱਛਾ ਸਹਿਤ ਆਪ ਵਾਪਸ ਕਰਨ। ਕੁਝ ਰੱਬ ਦੇ ਬੰਦਿਆਂ ਨੇ ਇਸ ਉਤੇ ਦਿਲੋਂ ਅਮਲ ਵੀ ਕੀਤਾ। ਵਾੜਾ ਹਿੰਦੂ ਰਾਓ ਵਿਚ ਤਾਂ ਇਕ ਮਕਾਨ ਦਾ ਵਿਹੜਾ ਅਜਿਹੇ ਵਾਪਸ ਕੀਤੇ ਸਾਮਾਨ ਨਾਲ ਭਰ ਗਿਆ ਸੀ, ਤੇ ਜਦੋਂ ਮੁਸਲਮਾਨ ਦੁਬਾਰਾ ਪਿੰਡ ਵਿਚ ਆਬਾਦ ਹੋਣ ਲਗੇ, ਤਾਂ ਸੁਭੱਦਰਾ ਨੇ ਗੱਡਿਆਂ ਉਤੇ ਲਦਵਾ ਕੇ ਉਹ ਭਿੰਨ ਭਿੰਨ ਵਸਤਾਂ ਲੈ ਜਾ ਕੇ ਉਹਨਾਂ ਵਿਚ ਵੰਡਾ ਦਿਤੀਆਂ। ਸੁਣਿਆ ਹੈ ਕੁੜੀਆਂ ਵੀ ਕੁਝ ਕੁ ਬਾਪੂ ਦੇ ਕੋਲ ਲਿਆਂਦੀਆਂ ਗਈਆਂ। ਉਧਰ ਗੌਰਮਿੰਟ ਵੀ ਬਾਪੂ ਦੇ ਵਾਰ ਵਾਰ ਕਹਿਣ ਤੇ ਚੌਂਕੀ, ਗੁਨਾਹ ਨੂੰ ਗੁਨਾਹ ਸਮਝਣ ਦਾ ਹੀਆ ਉਸ ਵਿਚ ਉਤਪੰਨ ਹੋਇਆ, ਤੇ ਇਸ ਸਿਲਸਿਲੇ ਵਿਚ ਜੋ ਸਹਾਇਤਾ ਅਸੀਂ ਮੰਗਦੇ ਸਾਂ, ਸਾਨੂੰ ਮਿਲਣ ਲਗ ਪਈ ਸੀ।

ਪਰ ਹੁਣ ਇਕ ਔਕੜ ਹੋਰ ਆਣ ਪਈ। ਆਮ ਤੌਰ ਤੇ ਕੁੜੀਆਂ ਵਾਪਸ ਆਉਣਾ ਨਹੀਂ ਚਾਹੁੰਦੀਆਂ ਸਨ। ਮੁਸਲਮਾਨ ਦੰਦ ਪੀਂਹਦੇ, ਤੇ ਇਹ ਸੁਣ ਕੇ ਨੌਜਵਾਨਾਂ ਦੇ ਚਿਹਰੇ ਕੌਮੀ ਗ਼ੈਰਤ ਨਾਲ ਲਾਲ ਹੋ ਜਾਂਦੇ ਸਨ। ਉਹ ਆਖਦੇ ਸਨ, ਲਾਹਨਤ ਹੈ ਅਜਿਹੀਆਂ ਬੰਦੀਆਂ ਉਪਰ। ਇਸੇ ਦਿਨ ਲਈ ਲੋਕ ਪੁੱਤਾਂ ਦੀ ਸੁਖ ਸੁੱਖਦੇ ਹਨ, ਕਿਉਂਕਿ ਉਹ ਜ਼ਿੰਦਗੀ ਵਿਚ ਬਾਂਹ ਬਣਦਾ ਹੈ, ਤੇ ਪਿਤਾ ਦੇ ਮਰਨ ਉਤੇ ਖਾਨਦਾਨ ਦਾ ਰਖਵਾਲਾ। ਬੇਟੇ ਦੇ ਦਿਲ ਵਿਚ ਉਸ ਵੇਲੇ ਕੇਵਲ ਬਦਲੇ ਦੀ ਭਾਵਨਾ ਹੁੰਦੀ ਹੈ, ਤੇ ਇਹ ਬੇਗ਼ੈਰਤ ਕਾਮੀ ਲੜਕੀਆਂ ਆਪਣੇ ਰਿਸ਼ਤੇਦਾਰਾਂ ਦੇ ਕਾਤਲਾਂ ਕੋਲ ਰਹਿਣਾ ਚਾਹੁੰਦੀਆਂ ਹਨ !

ਪਾਠਕ ਅਨੁਮਾਨ ਨਹੀਂ ਲਾ ਸਕਦੇ ਕਿ ਇਹ ਸੁਣ ਕੇ ਇਕ ਔਰਤ ਹੋਣ ਨਾਤੇ ਮੇਰੀ ਕੀ ਹਾਲਤ ਹੋ ਜਾਂਦੀ ਸੀ। ਮੈਂ ਉਨ੍ਹਾਂ ਨੂੰ ਕਹਿੰਦੀ — "ਰੱਬ ਦੇ ਵਾਸਤੇ ਜ਼ਰਾ ਉਹਨਾਂ ਦੀ ਮਾਨਸਿਕ ਦਸ਼ਾ ਨੂੰ ਸਮਝਣ ਦਾ ਜਤਨ ਕਰੋ। ਜ਼ਰਾ ਠੰਢੇ ਦਿਲ ਦਿਮਾਗ਼ ਨਾਲ ਸੋਚੋ, ਉਹ ਇੰਝ ਕਿਉਂ ਕਰ ਰਹੀਆਂ ਹਨ। ਪਰ ਉਹਨਾਂ ਵਿਚੋਂ ਕੋਈ ਮੇਰੀ ਗੱਲ ਨਾ ਸੁਣਦਾ, ਸਾਰੇ ਆਪੋ ਆਪਣੀ ਕਹਿੰਦੇ ਰਹਿੰਦੇ।

ਤੇ ਫੇਰ ਮੈਨੂੰ ਆਪ ਹੀ ਪੜਤਾਲ ਕਰਨੀ ਪਈ। ਉਹਨਾਂ ਆਮ ਭਲੀਆਂ ਮਾਣਸਾਂ, ਤੇ ਅਨੁਭਵੀ ਕੁੜੀਆਂ ਨੂੰ ਛੱਡੋ, ਜਿਹੜੀਆਂ ਆਪ ਨਿਕਲਣ ਲਈ ਬੇਪਤੇ ਟਿਕਾਣੇ ਦੀਆਂ ਚਿੱਠੀਆਂ ਭੇਜ ਰਹੀਆਂ ਸਨ, ਜੋ ਹਰ ਛਿਣ ਇਸ ਫ਼ਿਕਰ ਵਿਚ ਸਨ ਕਿ ਕਦੋਂ ਮੌਕਾ ਮਿਲੇ, ਤੇ ਇਸ ਚਿੱਕੜ ਵਿਚੋਂ ਭਜੀਏ, ਜਿਨ੍ਹਾਂ ਦੇ ਦਿਲਾਂ ਵਿਚ ਮਜ਼ਹਬ, ਰਿਸ਼ਤੇਦਾਰ, ਤੇ ਇੱਜ਼ਤ ਸਭ ਦੀ ਮੁਹੱਬਤ ਸੀ, ਜਿਹੜੀਆਂ ਹਾਲਾਤ ਤੋਂ ਪੂਰੀ ਤਰ੍ਹਾਂ ਜਾਣੂੰ ਸਨ।

ਸਿਰਫ਼ ਅਜਿਹੀਆਂ ਪਰਦਾ ਨਸ਼ੀਨ ਕੁੜੀਆਂ ਨੂੰ ਦੇਖੋ ਜਿਨ੍ਹਾਂ ਨੇ ਅੱਜ ਤੋਂ ਪਹਿਲਾਂ ਪਿਤਾ, ਭਰਾ ਤੋਂ ਸਿਵਾ ਕਿਸੇ ਦੀ ਸ਼ਕਲ ਵੀ ਨਹੀਂ ਦੇਖੀ ਸੀ, ਤੇ ਹੁਣ ਉਹ ਆਪਣੀ

ਹੋਂਦ ਇਕ ਬਦਮਾਸ਼ ਅਵਾਰਾ ਕੁੜੀ ਦੀ ਸਮਝ ਰਹੀਆਂ ਸਨ, ਜੋ ਗ਼ੈਰ ਮਰਦਾਂ ਦੇ ਨਾਲ ਮਹੀਨਿਆਂ ਤਕ ਰਹਿ ਕੇ, ਇਜ਼ਤ ਲੁਟਾ ਕੇ ਫੇਰ ਵਾਪਸ ਮੰਗਾਈਆਂ ਜਾ ਰਹੀਆਂ ਹਨ। ਹਿੰਦੋਸਤਾਨ ਦੀ ਪ੍ਰੰਪਰਾਗਤ ਸ਼ਰਮ ਤੇ ਗ਼ੈਰਤ ਉਹਦੇ ਪੈਰ ਰੋਕਦੀ ਹੈ, ਤੇ ਉਹ ਸੋਚਦੀ ਹੈ ਕਿ ਕੀ ਉਹਦੇ ਮਾਪੇ ਤੇ ਪਤੀ ਤੇ ਸਮਾਜ ਉਸ ਨੂੰ ਦੁਬਾਰਾ ਕਬੂਲਣਗੇ ? ਇਸ ਵਿਚ ਉਹਨੂੰ ਸੰਦੇਹ ਹੈ ਤੇ ਇਸੇ ਲਈ ਉਹ ਆਉਣ ਤੋਂ ਇਨਕਾਰ ਕਰਦੀ ਹੈ।

ਇਸ ਗਰੋਹ ਵਿਚ ਕੁਝ ਅਜਿਹੀਆਂ ਵੀ ਔਰਤਾਂ ਸਨ ਜਿਨ੍ਹਾਂ ਦੀ ਮਾਨਸਿਕ ਰੁਚੀ ਇਹੋ ਈ ਸੀ। ਇਸ ਅਫਰਾ ਤਫਰੀ ਕਾਰਨ ਉਨ੍ਹਾਂ ਨੂੰ ਮਨਮਾਨੀ ਕਰਨ ਤੇ ਮੌਜ ਮੇਲਾ ਉਡਾਉਣ ਦਾ ਅਵਸਰ ਮਿਲ ਗਿਆ। ਤੇ ਜਦੋਂ ਇਕ ਵਾਰੀ ਉਹ ਖੁਲ੍ਹ ਕੇ ਗੁਨਾਹ ਦਾ ਸੁਆਦ ਚੱਖ ਚੁਕੀਆਂ, ਤਾਂ ਫੇਰ ਪੁਰਾਣੀ ਸੰਕੋਚ ਤੇ ਸ਼ਰਾਫ਼ਤ ਦੀ ਜ਼ਿੰਦਗੀ ਵਲ ਪਰਤ ਜਾਣ ਨੂੰ ਉਨ੍ਹਾਂ ਦਾ ਦਿਲ ਨਹੀਂ ਚਾਹੁੰਦਾ ਸੀ। ਉਹ ਵਾਤਾਵਰਣ ਭਾਵੇਂ ਕਿੰਨਾ ਗੰਦਾ ਹੋਵੇ, ਪਰ ਸੀ ਤਾਂ ਉਹਨਾਂ ਦੇ ਸੁਭਾ ਅਨੁਸਾਰ।

ਇਨ੍ਹਾਂ ਵਿਚ ਅਜਿਹੀਆਂ ਵਿਆਹੁਤਾ ਔਰਤਾਂ ਵੀ ਸਨ ਜੋ ਆਪਣੇ ਗ਼ੈਰਤਮੰਦ ਪਤੀਆਂ ਨੂੰ ਜੀਵਨ ਮਰਨ ਦਾ ਸਾਥੀ ਮੰਨਦੀਆਂ ਸਨ, ਤੇ ਸੋਚਦੀਆਂ ਸਨ — ਇਹ ਕਾਲਾ ਮੂੰਹ ਲੈ ਕੇ ਉਹਦੇ ਸਾਹਮਣੇ ਕਿਵੇਂ ਜਾਵਾਂਗੀ ? ਇੰਨੀ ਵਡੀ ਬੇਵਫ਼ਾਈ ਨੂੰ ਕੀ ਉਹਦਾ ਪਤੀ ਮਾਫ਼ ਕਰ ਸਕੇਗਾ ? ਕੀ ਉਹਦੀ ਨਜ਼ਰ ਵਿਚ ਹੁਣ ਇਹਦੀ ਕੋਈ ਇੱਜ਼ਤ ਬਾਕੀ ਬਚੀ ਹੋਵੇਗੀ। ਇਹ ਅਹਿਸਾਸ ਉਹਨਾਂ ਦੇ ਪੈਰਾਂ ਨੂੰ ਅੱਗੇ ਵਧਣੋਂ ਰੋਕਦਾ ਸੀ, ਤੇ ਉਹ ਆਖਦੀਆਂ ਸਨ — ਤਕਦੀਰ ਦਾ ਜੋ ਲਿਖਿਆ ਸੀ, ਉਹ ਪੂਰਾ ਹੋ ਗਿਆ, ਸਾਨੂੰ ਇਥੇ ਈ ਜ਼ਿੰਦਗੀ ਦੇ ਦਿਨ ਪੂਰੇ ਕਰਨ ਦਿਉ।

ਇਹਨਾਂ ਸਾਰੀਆਂ ਤੋਂ ਛੁੱਟ ਕੁਝ ਅਜਿਹੀਆਂ ਲੜਕੀਆਂ ਵੀ ਸਨ, ਜਿਨ੍ਹਾਂ ਨੇ ਗਰੀਬ ਘਰਾਂ ਵਿਚ ਅੱਖਾਂ ਖੋਹਲੀਆਂ, ਅੱਧਾ ਢਿਡ ਭਰਿਆ, ਤੇ ਲੰਗਰ ਗੰਢ ਕੇ ਸਰੀਰ ਢੱਕਿਆ। ਹੁਣ ਉਹ ਐਸੇ ਦਿਆਲੂ ਬੰਦਿਆਂ ਦੇ ਹੱਥੇ ਚੜ੍ਹੀਆਂ ਸਨ ਜੋ ਉਹਨਾਂ ਵਾਸਤੇ ਰੇਸ਼ਮੀ ਸਲਵਾਰਾਂ ਤੇ ਜਾਲ਼ੀ ਦੇ ਦੁਪੱਟੇ ਲਿਆਉਂਦੇ ਸਨ। ਜਿਨ੍ਹਾਂ ਨੇ ਠੰਢੀ ਆਈਸ ਕਰੀਮ ਤੇ ਗਰਮ ਕਾਫ਼ੀ ਦਾ ਸੁਆਦ ਇਹਨਾਂ ਨੂੰ ਚਖਾਇਆ। ਦਿਨ ਵਿਚ ਸਿਨਮੇ ਦੇ ਦੋ ਦੋ ਸ਼ੋ ਵਿਖਾਲੇ। ਅਜਿਹੇ ਭਲੇ ਬੰਦਿਆਂ ਨੂੰ ਛੱਡ ਕੇ ਉਹ ਫੇਰ ਚੀਥੜਿਆਂ ਵਿਚ ਜਵਾਨੀ ਢੱਕਣ ਤੇ ਖੇਤਾਂ ਵਿਚ ਧੁੱਪ ਦੇ ਸੇਕ ਨਾਲ ਖੱਪਰੀ ਪਿਘਾਲਣ ਮਾਂ ਬਾਪ ਦੇ ਘਰ ਕਿਉਂ ਪਰਤਣ ? ਇਹ ਵਰਦੀਪੋਸ਼ ਸ਼ਾਨਦਾਰ ਬੰਦਾ ਜੇ ਉਹ ਤਿਆਗ ਦੇਵੇ, ਤਾਂ ਉਥੇ ਚਿੱਕੜ ਵਿਚ ਲਿਬੜਿਆ, ਮੋਢੇ ਤੇ ਡਾਂਗ ਰੱਖੀ ਕੋਈ ਗਵਾਰ ਪਤੀ ਹੀ ਤਾਂ ਮਿਲੇਗਾ। ਇਸ ਲਈ ਉਹ ਭਿਆਨਕ ਭੂਤ ਤੇ ਡਰਾਉਣੇ ਭਵਿੱਖ ਨੂੰ ਭੁੱਲ ਕੇ ਵਰਤਮਾਨ ਵਿਚ ਖ਼ੁਸ਼ ਰਹਿਣਾ ਚਾਹੁੰਦੀਆਂ ਸਨ।

ਉਨ੍ਹਾਂ ਨੂੰ ਇਕ ਭੈਅ ਹੋਰ ਵੀ ਸੀ। ਕੁਝ ਲੈ ਜਾਣ ਵਾਲੇ ਦੋਸਤ ਹੋਣ, ਜਾਂ ਦੁਸ਼ਮਣ, ਕੀ ਪਤਾ ਕਿਤੇ ਇਹ ਵੀ ਕੁੜੀਆਂ ਦੇ ਸੁਦਾਗਰ ਹੀ ਨਾ ਹੋਣ ! ਅਜੇ ਤਾਈਂ ਜਿਹੜਾ ਵੀ ਉਹਨਾਂ ਨੂੰ ਲੈ ਗਿਆ ਹੈ ਕਿਸੇ ਨਾ ਕਿਸੇ ਦੇ ਹੱਥ ਵੇਚਿਆ ਹੀ ਹੈ। ਆਖਰ ਕਦੋਂ ਤਕ ਉਹ ਵਿਕਦੀਆਂ ਰਹਿਣਗੀਆਂ। ਅਜਿਹੀਆਂ ਹੀ ਪੋਲੀਸ

ਦੀਆਂ ਵਰਦੀਆਂ ਕਿੰਨੀ ਹੀ ਵਾਰੀ ਇਧਰੋਂ ਓਧਰ ਲੈ ਜਾ ਚੁੱਕੀਆਂ ਹਨ। ਉਹ ਇਸ ਤੁੱਰੇ ਵਾਲੀ ਪਗੜੀ ਦਾ ਕਿੱਦਾਂ ਇਤਬਾਰ ਕਰਨ ਕਿ ਇਹ ਉਹਨਾਂ ਦੇ ਰਿਸ਼ਤੇਦਾਰਾਂ ਵਲੋਂ ਆਈਆਂ ਹਨ, ਜਾਂ ਮੁਸਲਮਾਨ ਦੇ ਭੇਸ ਵਿਚ ਕੋਈ ਦਲਾਲ ਨਹੀਂ ਹੈ। ਭੁਲੇਖਾ ਉਦੋਂ ਤਕ ਰਫਾ ਨਾ ਹੁੰਦਾ, ਜਦ ਤਕ ਕਿ ਉਹ ਘਸੀਟ ਕੇ ਨਾ ਲਿਆਂਦੀਆਂ ਜਾਂਦੀਆਂ, ਤੇ ਇਕ ਦੋ ਦਿਨ ਇਥੇ ਨਾ ਰਹਿੰਦੀਆਂ।

ਰਿਹਾ ਮਜ਼ਹਬ ! ਤਾਂ ਇਹਦੇ ਬਾਰੇ ਉਹ ਜਾਣਦੀਆਂ ਹੀ ਕੀ ਸਨ। ਮਰਦ ਤਾਂ ਜੁਮਾ ਪੜ੍ਹਨ, ਅਲਵਿਦਾਅ ਪੜ੍ਹਨ, ਈਦ ਦਾ ਦੁਗੱਾਨਾ ਪੜ੍ਹਨ ਮਸਜਿਦ ਜਾਂਦੇ ਵੀ ਸਨ, ਤੇ ਮੁੱਲਾਂ ਜੀ ਦਾ ਵਾਅਜ਼ ਵੀ ਸੁਣਦੇ ਸਨ, ਪਰ ਔਰਤਾਂ ਨੂੰ ਤਾਂ ਕਦੀ ਮੁੱਲਾਂ ਜੀ ਨੇ ਖਲੋਣ ਹੀ ਨਾ ਦਿਤਾ। ਜੁਆਨ ਕੁੜੀਆਂ ਨੂੰ ਦੇਖਦੇ ਹੀ ਪਤਾ ਨਹੀਂ ਉਨ੍ਹਾਂ ਦੀਆਂ ਅੱਖਾਂ ਵਿਚ ਕਿਉਂ ਖੂਨ ਉੱਤਰ ਆਉਂਦਾ ਸੀ। "ਦੌੜੋ, ਭੱਜ ਜਾਓ। ਤੁਹਾਡਾ ਇਥੇ ਕੀ ਕੰਮ ?" ਜਿਵੇਂ ਉਹ ਕੁੱਤੀਆਂ ਹੋਣ, ਕਿ ਹਰ ਥਾਂ ਤੋਂ ਧਿਤਕਾਰੀਆਂ ਜਾਂਦੀਆਂ। ਚੋਰ ਹੁੰਦਾ ਆਪਣੇ ਦਿਲ ਵਿਚ, ਤੇ ਭਜਾਈਆਂ ਜਾਂਦੀਆਂ ਉਹ। ਮਸਜਿਦ ਵਿਚ ਆ ਜਾਣ, ਤਾਂ ਸਾਰਿਆਂ ਦੀ ਨਿਮਾਜ਼ ਖਰਾਬ ਹੋ ਜਾਂਦੀ। ਵਾਅਜ਼ ਸੁਣਨ ਆਉਣਗੀਆਂ ਤਾਂ ਸਾਰਿਆਂ ਦਾ ਧਿਆਨ ਵੰਡਿਆ ਜਾਵੇਗਾ। ਦਰਗਾਹ ਵਿਚ ਜਾਣਗੀਆਂ, ਤਾਂ ਮਰਦਾਂ ਨਾਲ ਮੋਢੇ ਖਹਿਣਗੇ, ਕੱਵਾਲੀ ਦੀ ਮਹਿਫਲ ਵਿਚ ਸ਼ਰੀਕ ਹੋਣਗੀਆਂ, ਤਾਂ ਸੂਫੀਆਂ ਦੇ ਦਿਲ ਹਕੀਕਤ ਦੀ ਥਾਂ ਮਜਾਜ਼ ਵਲ ਮੁੜ ਜਾਣਗੇ, ਵਜਦ ਨਹੀਂ ਚੜ੍ਹੇਗਾ।

ਉਨ੍ਹਾਂ ਨੂੰ ਕੀ ਪਤਾ ਮਜ਼ਹਬ ਕੀ ਹੁੰਦੈ। ਥੋੜੀ ਜਹੀ ਨਿਮਾਜ਼, ਤੇ ਕਲਮੇ ਤੋਂ ਸਿਵਾ ਉਨ੍ਹਾਂ ਨੂੰ ਸਿਖਾਲਿਆ ਵੀ ਤਾਂ ਕੁਝ ਨਹੀਂ ਸੀ ਗਿਆ। ਪਤਾ ਨਹੀਂ ਇਸ ਦੇ ਕੀ ਅਰਥ ਹਨ ? ਕੀ ਮਤਲਬ ਹੈ ? ਉਨ੍ਹਾਂ ਨੇ ਰਟ ਕੇ ਚੇਤੇ ਤਾਂ ਕਰ ਲਈ, ਪਰ ਦਿਲ ਨਾਲ ਇਹਦਾ ਕੀ ਸੰਬੰਧ ? ਉਹਦਾ ਆਪਣਾ ਨਾਮ ਰਹੀਮਨ ਹੈ, ਪਿਤਾ ਦਾ ਰਮਜ਼ਾਨੀ, ਤੇ ਪਤੀ ਦਾ ਨਵਾਬ ਅਦਰੀਸ। ਇਸਲਾਮੀ ਨਾਵਾਂ ਤੋਂ ਸਿਵਾ ਹੋਰ ਉਹਦੇ ਕੋਲ ਕੀ ਹੈ ? ਜਿਹਦੀ ਰਖਿਆ ਵਾਸਤੇ ਉਹ ਜਾਨ ਦੇ ਦੇਵੇ।

ਤੇ ਹਾਂ ਭਈ, ਇਸ ਮਜ਼ਹਬ ਦੇ ਖ਼ੁਦਾ ਨੇ ਤਾਂ ਇਸ ਨੂੰ ਇੰਨੇ ਆਰਾਮ ਨਾਲ ਕਦੀ ਵੀ ਰੱਖਿਆ ਹੀ ਨਹੀਂ ਸੀ, ਇਸ ਲਈ ਆਦਮੀ ਦਾ ਈਸ਼ਵਰ ਤਾਂ ਬੜਾ ਅੰਨਦਾਤਾ ਹੈ। ਵਿੱਕ ਜਾਣ ਦਿਉ ਸਾਰੀਆਂ ਨੂੰ। ਉਹ ਕਦਾਚਿੱਤ ਇਸ ਨਵੇਂ ਬੰਦੇ ਨੂੰ ਨਹੀਂ ਤਿਆਗੇਗੀ, ਜਿਸ ਨੇ ਇਹਦੀ ਜ਼ਿੰਦਗੀ ਇੰਨੀ ਰੰਗੀਨ ਬਣਾ ਦਿਤੀ ਹੈ।

ਕੁਝ ਨਵੇਂ ਜ਼ਮਾਨੇ ਦੀਆਂ ਪੜ੍ਹੀਆਂ ਲਿਖੀਆਂ ਕੁੜੀਆਂ ਵੀ ਸਨ, ਜਿਨ੍ਹਾਂ ਲਈ ਇੰਟਰਨੈਸ਼ਨਲ ਸ਼ਾਦੀਆਂ ਤੋਂ ਬਿਨਾਂ ਦੁਨੀਆਂ ਦੀਆਂ ਸਮੱਸਿਆਵਾਂ ਹੱਲ ਨਹੀਂ ਸੀ ਹੋ ਸਕਦੀਆਂ। ਜੋ ਫਸਾਦਾਂ ਤੋਂ ਪਹਿਲਾਂ ਹੀ ਮਜ਼ਹਬ ਤੇ ਸਮਾਜ ਦੇ ਬੰਧਨ ਤੋੜ ਕੇ ਆਪਣੇ ਆਜ਼ਾਦ ਵਿਚਾਰਾਂ ਦਾ ਸਬੂਤ ਦੇਣਾ ਲੋਚਦੀਆਂ ਸਨ, ਤੇ ਹੁਣ ਮੌਕਾ ਮਿਲਣ ਤੇ ਉਨ੍ਹਾਂ ਨੇ ਵੀ ਵਗਦੀ ਗੰਗਾ ਵਿਚ ਹੱਥ ਧੋ ਲਏ ਸਨ। ਉਨ੍ਹਾਂ ਪੜ੍ਹੇ ਲਿਖੇ ਸ਼ੈਤਾਨਾਂ ਨੂੰ ਵੱਸ ਵਿਚ ਕਰਨਾ ਭਲਾ ਸੋਸ਼ਲ ਵਰਕਰਾਂ ਦੇ ਵੱਸ ਦੀ ਗੱਲ ਹੈ ਸੀ ?

ਮੈਨੂੰ ਕੁਝ ਨੌਜਵਾਨ ਔਰਤਾਂ ਅਜਿਹੀਆਂ ਵੀ ਮਿਲੀਆਂ, ਜਿਨ੍ਹਾਂ ਨੇ ਹਕਾਰਤ ਤੇ

ਗੁੱਸੇ ਨਾਲ ਉਨ੍ਹਾਂ ਪਤੀਆਂ ਦੇ ਕੋਲ ਜਾਣ ਦੀ ਤਜਵੀਜ਼ ਰੱਦ ਕਰ ਦਿਤੀ, ਜਿਹੜੇ ਇੰਨੇ ਬੁਜ਼ਦਿਲ ਸਾਬਤ ਹੋ ਚੁੱਕੇ ਹਨ, ਕਿ ਆਪਣੀ ਇੱਜ਼ਤ, ਖ਼ਾਨਦਾਨ ਦੀ ਲਾਜ ਤੇ ਆਪਣੇ ਬੱਚਿਆਂ ਦੀ ਮਾਂ ਗ਼ੈਰਾਂ ਦੇ ਹੱਥਾਂ ਵਿਚ ਦੇ ਕੇ ਭੱਜ ਗਏ। ਉਹ ਪਿਛਲੀਆਂ ਘਟਨਾਵਾਂ ਚੇਤੇ ਕਰਕੇ ਪਾਗਲ ਹੋ ਜਾਂਦੀਆਂ, ਤੇ ਕਹਿੰਦੀਆਂ — "ਅਸੀਂ ਉਨ੍ਹਾਂ ਨਾਮਰਦਾਂ ਕੋਲ ਵਾਪਸ ਜਾਈਏ ? ਅਸੀਂ ਉਨ੍ਹਾਂ ਨੂੰ ਹਾਕਾਂ ਮਾਰਦੇ ਰਹੇ — ਬਚਾਓ, ਅੱਲਾ ਦੇ ਲਈ ਬਚਾਓ। ਤੁਸੀਂ ਸਾਨੂੰ ਛੱਡ ਕੇ ਭੱਜੇ ਜਾ ਰਹੇ ਹੋ ! ਇਨ੍ਹਾਂ ਬਦਮਾਸ਼ਾਂ ਨੂੰ ਮਾਰਦੇ ਕਿਉਂ ਨਹੀਂ। ਰੁਕੋ, ਸਾਨੂੰ ਵੀ ਨਾਲ ਲੈ ਚਲੋ। ਪਰ ਉਨ੍ਹਾਂ ਨੂੰ ਆਪਣੀ ਜਾਨ ਪਿਆਰੀ ਸੀ, ਸਾਡੇ ਨਾਲ ਨਾ ਮੁਹੱਬਤ ਸੀ, ਨਾ ਸਾਡਾ ਖ਼ਿਆਲ। ਅਸੀਂ ਤਾਂ ਹੁਣ ਉਨ੍ਹਾਂ ਦਾ ਮੂੰਹ ਵੀ ਦੇਖਣਾ ਨਹੀਂ ਚਾਹੁੰਦੀਆਂ। ਉਹ ਸਾਨੂੰ ਆਪਣੇ ਹੱਥੀਂ ਮਾਰ ਕਿਉਂ ਨਾ ਗਏ ?" ਔਰਤ ਆਦਿ ਤੋਂ ਹੁਣ ਤਕ ਹਿੰਮਤ ਤੇ ਬਹਾਦਰੀ ਦੀ ਕਦਰਦਾਨ ਹੈ। ਉਹ ਉਸ ਪਤੀ ਨੂੰ ਚੇਤੇ ਕਰਕੇ ਤੜਫਦੀ ਹੈ, ਤੇ ਇਸ ਚੇਤੇ ਉਪਰ ਦੀਨ ਦੁਨੀਆ ਨਿਛਾਵਰ ਕਰ ਦਿੰਦੀ ਹੈ, ਜਿਹੜਾ ਉਸ ਨੂੰ ਬਚਾਉਣ ਲਈ ਆਪਣੀ ਜਾਨ ਦੇ ਦਿੰਦਾ ਹੈ। ਉਹ ਉਹਦੀ ਵੀ ਪੂਜਾ ਕਰਦੀ ਹੈ, ਜੋ ਆਪਣੇ ਹੱਥੀਂ ਉਹਨੂੰ ਗੋਲੀ ਮਾਰ ਦਿੰਦਾ ਹੈ, ਪਰ ਇਸ ਬੁਜ਼ਦਿਲੀ ਨੂੰ ਖਿਮਾ ਕਰਨਾ ਉਹਦਾ ਦਿਲ ਸਹਿਨ ਨਹੀਂ ਕਰਦਾ, ਜਿਹੜਾ ਉਸ ਨੂੰ ਕੱਲੀ ਛੱਡ ਕੇ ਨੱਸ ਜਾਵੇ। ਕੁਦਰਤ ਤਾਂ ਅਜੀਬ ਅਜੀਬ ਖੇਲ੍ਹ ਖੇਡਦੀ ਹੈ। ਕਿਊਪਡ ਦੇ ਤੀਰ ਵੀ ਉਨ੍ਹਾਂ ਦਿਨਾਂ ਵਿਚ ਹੀ ਫੱਟੜ ਦਿਲਾਂ ਨੂੰ ਵੱਜਣੇ ਸਨ, ਤੇ ਸੱਚ ਮੁੱਚ ਦੋਂਹ ਚੌਂਹ ਦੇ ਤੀਰ ਲਗ ਵੀ ਗਿਆ। ਹੱਠ-ਧਰਮੀ ਦੀ ਗੱਲ ਦੂਜੀ ਹੈ, ਪਰ ਇਨ੍ਹਾਂ ਸੱਚੀਆਂ ਘਟਨਾਵਾਂ ਦੀ ਸੱਚਾਈ ਨੂੰ ਝੁਠਲਾਉਣਾ ਮੇਰੇ ਲਈ ਅਸੰਭਵ ਹੈ।

ਖ਼ੈਰ ! ਇਹ ਹਾਲਾਤ ਸਾਨੂੰ ਦਸਦੇ ਸਨ, ਕਿ ਮਾਮਲਾ ਐਨਾ ਸੌਖਾ ਨਹੀਂ, ਜਿੰਨਾ ਸਮਝ ਛਡਿਆ ਸੀ। ਹੁਣ ਇਹ ਕਰਮਚਾਰੀਆਂ ਦਾ ਕੰਮ ਸੀ ਕਿ ਉਹਨਾਂ ਨੂੰ ਤਸੱਲੀ ਦੇਣ, ਸੰਤੋਖ ਦੇਣ, ਭਰੋਸਾ ਪੈਦਾ ਕਰਨ, ਤੇ ਨਰਮੀ ਨਾਲ ਉਨ੍ਹਾਂ ਦਾ ਮਨ ਬਦਲਣ। ਪਰ ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਸੀਂ ਸਾਰੇ ਅਯੋਗ ਸੀ। ਸਾਡੇ ਵਿਚ ਉਹ ਸਪਿਰਟ ਨਹੀਂ ਸੀ ਜੋ ਈਸਾਈ ਮਿਸ਼ਨਰੀਆਂ ਦਾ ਗੁਣ ਹੈ ਤੇ ਜਿਹਦੀ ਇਸ ਵੇਲੇ ਲੋੜ ਸੀ। ਮਾਨਸਿਕਤਾ ਨੂੰ ਸਮਝਣ ਦੀ ਪਾਇਆਂ ਸਾਡੇ ਵਿਚੋਂ ਕਿਸੇ ਦੀ ਨਹੀਂ ਸੀ, ਨਾ ਅਸੀਂ ਜਤਨ ਕੀਤਾ। ਉਹ ਕੁਝ ਕੁ ਰਟੇ ਹੋਏ ਵਾਕ, ਜਿਹੜੇ ਅਜਿਹੇ ਮੌਕਿਆਂ ਸਮੇਂ ਕਹੇ ਜਾਂਦੇ ਸਨ, ਆਮ ਤੌਰ ਤੇ ਬੇਅਸਰ ਸਾਬਤ ਹੁੰਦੇ, ਤੇ ਅਸੀਂ ਅਸਫ਼ਲ ਹੋ ਕੇ ਉਲਟੇ ਉਨ੍ਹਾਂ ਕੁੜੀਆਂ ਨੂੰ ਬੁਰਾ ਭਲਾ ਆਖਣ ਲਗ ਪੈਂਦੇ।

ਓਧਰ ਪੋਲੀਸ ਬਹੁਤੀਆਂ ਕੁੜੀਆਂ ਦੀ ਅਕਾਰਣ ਹੱਠਧਰਮੀ, ਤੇ ਉਧਾਲਣ ਵਾਲਿਆਂ ਦੀ ਅਕਾਰਣ ਹਮਾਇਤੀ ਬਣ ਜਾਂਦੀ। ਅਫ਼ਸਰ ਸਨ, ਜਿਨ੍ਹਾਂ ਦੀ ਕੋਸ਼ਿਸ਼ ਇਹ ਹੁੰਦੀ ਸੀ ਕਿ ਜੇ ਹੋ ਸਕੇ ਤਾਂ ਕਿਸੇ ਕਰਮਚਾਰੀ ਨੂੰ ਹੀ ਕਿਸੇ ਕੇਸ ਵਿਚ ਫਸਾ ਕੇ ਜੇਲ੍ਹ ਦੀ ਹਵਾ ਖੁਆ ਦਿਤੀ ਜਾਵੇ। ਹੋਰ ਨਹੀਂ ਤਾਂ ਗੌਰਮਿੰਟ ਤੇ ਜਨਤਾ ਦੀਆਂ ਅੱਖਾਂ ਵਿਚ ਤਾਂ ਉਸ ਨੂੰ ਜ਼ਰੂਰ ਹੀ ਮੁਜਰਮ ਗਿਣਾ ਦਿਤਾ ਜਾਵੇ। ਤੇ ਅੰਨ੍ਹੀ

ਪਬਲਿਕ ਜੋ ਇਹ ਭੁੱਲ ਜਾਂਦੀ ਸੀ, ਕਿ ਜਿਹੜੀ ਕੁੜੀ ਨੂੰ ਰੋਕਣ ਲਈ ਉਹ ਅੱਡੀ ਚੋਟੀ ਦਾ ਜ਼ੋਰ ਲਾ ਰਹੇ ਹਨ, ਉਨ੍ਹਾਂ ਦੀ ਆਪਣੀ ਕਿਸੇ ਭੈਣ ਦੀ ਮਿਸਾਲ ਹੈ ਜਿਹੜੀ ਪਾਕਿਸਤਾਨ ਵਿਚ ਆਪਣੇ ਭਰਾਵਾਂ ਦੇ ਜਨਮ ਤੇ ਕਰਮ ਨੂੰ ਰੋ ਰਹੀ ਹੈ। ਹਜ਼ਾਰਾਂ ਟੋਲੇ ਹਿੰਦੋਸਤਾਨ ਤੇ ਪਾਕਿਸਤਾਨ ਤੋਂ ਆਏ, ਤੇ ਗਏ, ਪਰ ਇਨ੍ਹਾਂ ਵਿਚ ਪੜ੍ਹੀਆਂ ਲਿਖੀਆਂ ਕੁੜੀਆਂ ਬਹੁਤ ਘੱਟ ਆਈਆਂ। ਕਿਸਾਨ ਮਜ਼ਦੂਰ ਪੇਸ਼ੇ ਤੇ ਮਿਡਲ ਕਲਾਸ ਦੀਆਂ ਅਨਪੜ੍ਹ ਕੁੜੀਆਂ, ਪਿੰਡਾਂ ਦੇ ਰਹਿਣ ਵਾਲੀਆਂ ਆਉਂਦੀਆਂ ਸਨ। ਮੈਂ ਜਿਥੋਂ ਤੀਕ ਪੜਤਾਲ ਕੀਤੀ ਇਹ ਪਤਾ ਲੱਗਿਆ ਕਿ ਬਹੁਤੀਆਂ ਪੜ੍ਹੀਆਂ ਲਿਖੀਆਂ ਕੁੜੀਆਂ ਮਾਰ ਦਿਤੀਆਂ ਗਈਆਂ। ਜਿਹੜੀਆਂ ਬਚ ਰਹੀਆਂ, ਉਹ ਵੱਡੇ ਅਫ਼ਸਰਾਂ, ਹਾਕਮਾਂ, ਜਾਂ ਪੜ੍ਹੇ ਲਿਖੇ ਲੋਕਾਂ ਦੇ ਕੋਲ ਹਨ। ਤੇ ਕਾਬਲ ਮਜਸਟ੍ਰੇਟ ਦੀਆਂ ਅਦਾਲਤਾਂ, ਗੁੰਡਿਆਂ, ਲੁਟੇਰਿਆਂ ਤੇ ਡਾਕੂਆਂ ਚੋਰਾਂ ਨੂੰ ਸਜ਼ਾ ਦੇਣ ਦੀ ਥਾਂ ਇਹ ਕੰਮ ਜ਼ਰੂਰੀ ਸਮਝਦੀਆਂ ਹਨ, ਕਿ ਉਨ੍ਹਾਂ ਨੂੰ ਦੋ ਤਿੰਨ ਸਾਲ ਪਹਿਲਾਂ ਦਾ ਸਿਵਲ ਮੈਰਜ ਐਕਟ ਦਾ ਸਰਟੀਫਿਕੇਟ ਬਖ਼ਸ਼ ਦੇਣ। ਹਰ ਥਾਂ ਅਦਾਲਤਾਂ ਨੇ ਇਸ ਕੰਮ ਨੂੰ ਬੜੀ ਨਿਪੁੰਨਤਾ ਨਾਲ ਨਿਭਾਇਆ। ਖ਼ੁਦ ਦਿੱਲੀ ਦੇ ਇਕ ਵੱਡੇ ਲੋਕ ਅਫ਼ਸਰ ਦੇ ਕੋਲ ਅਜਿਹੀਆਂ ਕੁੜੀਆਂ ਮੌਜੂਦ ਹਨ। ਪਰ ਉਸ ਨੂੰ ਕੌਣ ਹੱਥ ਪਾ ਸਕਦਾ ਹੈ। ਜ਼ਬੇਦਾ ਨਾਂ ਦੀ ਇਕ ਕੁੜੀ ਤਾਂ ਕੰਟੋਨਮੈਂਟ ਦੇ ਹਸਪਤਾਲ ਵਿਚ ਵੀ ਕਈ ਦਿਨ ਰਹੀ, ਪਰ ਮੈਂ ਉਹਨੂੰ ਕਢਾ ਨਹੀਂ ਸਕੀ।

ਪੜ੍ਹੀਆਂ ਲਿਖੀਆਂ ਕੁੜੀਆਂ ਨੇ ਸ਼ਰਮ ਆਦਿ ਕਾਰਨ ਆਪਣੇ ਨਾਂ ਆਮ ਤੌਰ ਤੇ ਬਦਲ ਲੀਤੇ, ਤੇ ਕੁਝ ਆਪਣੇ ਨਿੱਜੀ ਜਤਨਾਂ ਨਾਲ ਨਿਕਲ ਵੀ ਆਈਆਂ। ਇਸੇ ਤਰ੍ਹਾਂ ਦੀ ਇਕ ਕੁੜੀ ਨੇ ਮੈਨੂੰ ਇਕ ਦਿਨ ਟੈਲੀਫ਼ੂਨ ਕੀਤਾ। ਉਹ ਗੱਲ ਕਰ ਹੀ ਰਹੀ ਸੀ ਕਿ ਕੋਈ ਆ ਗਿਆ, ਤੇ ਉਹਨੇ ਖੱਟ ਕਰਕੇ ਰਸੀਵਰ ਰੱਖ ਦਿਤਾ। ਗੱਲ ਪੂਰੀ ਨਹੀਂ ਹੋਈ ਸੀ, ਪਰ ਪਤਾ ਉਹ ਦੱਸ ਚੁੱਕੀ ਸੀ, ਤੇ ਪੋਲੀਸ ਭੇਜ ਕੇ ਉਸ ਨੂੰ ਮੰਗਵਾ ਲੈਣਾ ਸੌਖਾ ਹੋ ਗਿਆ।

ਬਹੁਤ ਕਰਕੇ ਅਸਰ ਰਸੂਖ ਵਾਲੇ ਲੋਕਾਂ ਨੇ ਪੜ੍ਹੀਆਂ ਲਿਖੀਆਂ ਕੁੜੀਆਂ ਨੂੰ ਅਪਨਾਇਆ। ਕੁਝ ਨੇ ਬਾਕਾਇਦਾ ਸਿਵਲ ਮੈਰਜ ਵੀ ਕਰ ਲਈ, ਤੇ ਉਹ ਥਾਲੀ ਦਾ ਬੈਂਗਣ ਨਾ ਬਣੀਆਂ, ਤੇ ਜਿਥੇ ਅਜਿਹਾ ਹੋਇਆ, ਉਨ੍ਹਾਂ ਨੇ ਸਖਤ ਵਿਰੋਧਤਾ ਕੀਤੀ, ਜਿਸ ਦਾ ਸਿੱਟਾ ਇਹ ਹੋਇਆ ਕਿ ਉਨ੍ਹਾਂ ਨੂੰ ਕਤਲ ਕਰ ਦਿਤਾ ਗਿਆ।

ਮੈਨੂੰ ਡਾਕਟਰ ਸੱਯਦ ਮੁਸਤਫਾ ਪਾਨੀਪਤੀ ਦੀਆਂ ਲੜਕੀਆਂ ਬਾਰੇ ਸੁਰਾਗ ਕਢਣਾ ਪਿਆ, ਇਕ ਵਿਦਿਆਰਥੀ ਬਨਾਰਸੀ ਸ਼ਰਮਾ ਛੁੱਟੀਆਂ ਵਿਚ ਪੂਰਬੀ ਪੰਜਾਬ ਜਾ ਰਿਹਾ ਸੀ, ਉਹਨੂੰ ਕਹਿ ਦਿਤਾ ਕਿ ਜ਼ਰਾ ਹਾਲਾਤ ਦੀ ਘੋਖ ਕਰਦਾ ਆਵੀਂ। ਉਥੋਂ ਜਿਹੜਾ ਖ਼ਤ ਉਸ ਨੇ ਲਿਖਿਆ ਉਸ ਦੇ ਕੁਝ ਅੰਸ਼ ਇਸ ਤਰ੍ਹਾਂ ਹਨ :

> "ਡਾਕਟਰ ਸੱਯਦ ਮੁਸਤਫਾ ਗੌਰਮਿੰਟ ਡਿਸਪੈਂਸਰੀ ਵਿਚ ਡਾਕਟਰ ਸਨ। ਜਦੋਂ ਫਸਾਦ ਸ਼ੁਰੂ ਹੋਇਆ ਤਾਂ ਉਨ੍ਹਾਂ ਨੇ ਇਕ ਵੈਸ਼ ਦੋਸਤ ਦੇ ਘਰ ਪਨਾਹ ਲੀਤੀ। ਬਲਕਿ ਉਹ ਆਪ ਜ਼ੋਰ ਪਾ ਕੇ ਉਨ੍ਹਾਂ ਨੂੰ ਲੈ ਗਿਆ, ਤੇ ਦਰਪਰਦਾ ਫਸਾਦੀਆਂ ਨੂੰ ਖਬਰ ਕਰ ਦਿਤੀ। ਡਾਕਟਰ, ਉਹਦੀ ਪਤਨੀ ਤੇ ਘਰ ਵਾਲਿਆਂ

ਨੂੰ ਕਤਲ ਕਰ ਦਿਤਾ ਗਿਆ। ਡਾਕਟਰ ਨੂੰ ਇਕ ਤਖਤੇ ਉੱਪਰ ਪਾ ਕੇ ਹੱਥਾਂ ਪੈਰਾਂ ਵਿਚ ਕਿੱਲਾਂ ਠੋਕ ਕੇ ਮਸੀਹ ਵਾਂਗ ਸਲੀਬ ਦਿਤੀ ਗਈ, ਤੇ ਦੋ ਨੌਜਵਾਨ ਲੜਕੀਆਂ ਨੂੰ ਲੈ ਕੇ ਬਲਵਈ ਤੁਰੇ। ਬਲਵਾਈਆਂ ਵਿਚੋਂ ਇਕ ਦੋਂਹ ਨੇ ਕਿਹਾ — "ਕੀ ਕਰਦੇ ਹੋ? ਇਹ ਪੜ੍ਹੀਆਂ ਲਿਖੀਆਂ ਕੁੜੀਆਂ ਬੁੱਕਲ ਦੀਆਂ ਸੱਪਣੀਆਂ ਨਾ ਬਣ ਜਾਣ। ਹਟਾਓ, ਇਨ੍ਹਾਂ ਨੂੰ ਵੀ ਮਾਰੋ। ਪੱਕਾ ਯਕੀਨ ਹੈ ਕਿ ਉਹ ਦੋਵੇਂ ਵੀ ਬਾਹਰ ਹੀ ਕਤਲ ਕਰ ਦਿਤੀਆਂ ਗਈਆਂ।"

ਬਨਾਰਸੀ ਨੇ ਮੌਲਾਨਾ "ਲਕਾਆਉੱਲਾ" ਨੂੰ ਮਿਲ ਕੇ ਵੀ ਇਸ ਦੀ ਤਸਦੀਕ ਕੀਤੀ। ਉਨ੍ਹਾਂ ਨੂੰ ਵੀ ਸ਼ੁਬ੍ਹਾ ਸੀ ਕਿ ਜੀਉਂਦੀਆਂ ਨਹੀਂ ਹਨ, ਤੇ ਬਰਾਹਮਣ ਦੋਸਤ ਨੇ ਵੀ ਰੋ ਰੋ ਕੇ ਇਹੋ ਦੱਸਿਆ, ਕਿ ਉਹਨਾ ਕੋਲੋਂ ਅੱਗੋਂ ਮੁਕਾਬਲੇ ਤੇ ਭੇਤ ਖੋਹਲ ਦੇਣ ਦਾ ਅੰਦੇਸ਼ਾ ਸੀ, ਇਸ ਲਈ ਜੀਉਂਦੀਆਂ ਨਾ ਛੱਡੀਆਂ। ਸੁਣਿਆ ਹੈ ਗੌਰਮਿੰਟ ਵੀ ਇਨਕੁਆਇਰੀ ਕਰ ਚੁੱਕੀ ਹੈ।

ਜਾਹਲ ਤੇ ਪੜ੍ਹੀਆਂ ਲਿਖੀਆਂ ਦੋਵੇਂ ਪਰਕਾਰ ਦੀਆਂ ਕੁੜੀਆਂ ਇਕ ਹੋਰ ਮੁਸੀਬਤ ਵਿਚ ਵੀ ਫਸੀਆਂ ਹੋਈਆਂ ਸਨ, ਜਦੋਂ ਉਹਨਾਂ ਨੂੰ ਲੈਣ ਪੋਲੀਸ ਜਾਂ ਕਰਮਚਾਰੀ ਪੁੱਜੇ ਤਾਂ ਉਹ ਇਸ ਸੋਚ ਵਿਚ ਪੈ ਜਾਂਦੀਆਂ ਕਿ ਆਇਆ ਇਸ ਹੋਣ ਵਾਲੇ ਬੱਚੇ ਨੂੰ ਵੀ ਮਾਪੇ ਜਾਂ ਪਤੀ ਬਰਦਾਸ਼ਤ ਕਰ ਲੈਣਗੇ? ਕਿਤੇ ਅਜਿਹਾ ਨਾ ਹੋਵੇ ਕੌਮੀ ਗ਼ੈਰਤ ਉਹਨਾਂ ਨੂੰ ਇਹਦੀ ਹੱਤਿਆ ਲਈ ਮਜਬੂਰ ਕਰ ਦੇਵੇ। ਸੋ, ਇਹ ਸੀ ਪ੍ਰਿਸ਼ਟ ਭੂਮੀ ਇਸ ਇਨਕਾਰ ਦੀ, ਜੋ ਸਾਡੇ ਸਾਰਿਆਂ ਲਈ ਹੈਰਾਨੀ ਦਾ ਸਬੱਬ ਬਣਿਆ ਹੋਇਆ ਸੀ।

ਜਨਵਰੀ 1948 ਤੋਂ ਲੇਡੀ ਮਾਊਂਟ ਬੇਟਨ ਦੀ ਅਗਵਾਈ ਵਿਚ ਬਾਕਾਇਦਾ ਇਕ ਮਹਿਕਮਾ ਖੁਲ੍ਹ ਗਿਆ ਸੀ। ਜਿਸ ਦੀ ਅਧੀਨਗੀ ਵਿਚ ਸਾਰੇ ਹਿੰਦੋਸਤਾਨ ਤੇ ਕੁੱਲ ਪਾਕਿਸਤਾਨ ਵਿਚ ਲੇਡੀ ਵਰਕਰ ਕੰਮ ਕਰ ਰਹੀਆਂ ਸਨ, ਤੇ ਇਸ ਮਹਿਕਮੇ ਦਾ ਸੰਬੰਧ ਸੈਂਟਰਲ ਰੀਕਵਰੀ ਨਾਲ ਸੀ। ਬਾਅਦ ਵਿਚ ਗਵਰਨਰ ਜਲਰਲ ਦਾ ਆਰਡੀਨੈਂਸ ਵੀ ਨਿਕਲਿਆ।

ਪਹਿਲਾਂ ਦੋਹਾਂ ਹਕੂਮਤਾਂ ਨੇ ਫੈਸਲਾ ਕਰ ਲਿਆ ਸੀ ਕਿ ਜਿਹੜੀ ਲੜਕੀ ਕਿਸੇ ਫ਼ਿਰਕੇ ਦੇ ਕੋਲ ਹੋਵੇ ਬਰਾਮਦ ਕਰ ਲਈ ਜਾਵੇ। ਪਰ ਨੌਕਰਸ਼ਾਹੀ ਨੇ ਇਸ ਫੈਸਲੇ ਦੀ ਪੂਰਤੀ ਇਸ ਤਰ੍ਹਾਂ ਕੀਤੀ ਕਿ ਹਰ ਕੁੜੀ ਦਾ ਬਿਆਨ ਮਜਸਟ੍ਰੇਟ ਦੇ ਸਾਹਮਣੇ ਹੋਵੇ। ਜੇ ਉਹ ਜਾਣਾ ਚਾਹੇ ਤਾਂ ਰਿਸ਼ਤੇਦਾਰਾਂ ਕੋਲ ਭੇਜ ਦਿਤੀ ਜਾਵੇ, ਨਾ ਜਾਣਾ ਚਾਹੇ ਤਾਂ ਉਸੇ ਬੰਦੇ ਕੋਲ ਰਹਿਣ ਦਿਤੀ ਜਾਏ।

ਇਸ ਨੇਮ ਉਪਰ ਕਾਫੀ ਚਿਰ ਅਮਲ ਹੁੰਦਾ ਰਿਹਾ, ਤੇ ਬਹੁਤ ਸਾਰੀਆਂ ਲੜਕੀਆਂ ਉਹਨਾਂ ਹੀ ਬਦਮਾਸ਼ਾਂ ਨੂੰ ਦੇ ਦਿਤੀਆਂ ਗਈਆਂ, ਪਰ ਜਦੋਂ ਨਿਯਮਬੱਧ ਪੜਤਾਲ ਆਰੰਭ ਹੋਈ, ਤਾਂ ਇਹ ਮੁਸੀਬਤ ਵੀ ਘਟੀ। ਇਸ ਤੋਂ ਪਹਿਲਾਂ ਇਕ ਇਨਸਪੈਕਟਰ ਸਾਹਿਬ ਨੇ ਦੋ ਕੁੜੀਆਂ ਕਿਸੇ ਪਿੰਡੋਂ ਬਰਾਮਦ ਕੀਤੀਆਂ, ਪਰ ਨਾ ਉਹ ਸਾਡੇ ਕੋਲ ਪੁੱਜੀਆਂ, ਨਾ ਪਤਾ ਲੱਗਾ ਕਿ ਕਿਥੇ ਭੇਜੀਆਂ ਗਈਆਂ ਹਨ। ਇਨਸਪੈਕਟਰ ਜੀ

ਇਕ ਦਿਨ ਅਚਾਨਕ ਮਿਲ ਗਏ ਤਾਂ ਆਪਣੀਆਂ ਕਾਰਗੁਜ਼ਾਰੀਆਂ ਦੀਆਂ ਫੂੰਡਾਂ ਮਾਰਨ ਲੱਗੇ, ਕਿ ਮੇਰਾ ਇਲਾਕਾ ਸਾਫ ਹੈ, ਜਿੰਨੀਆਂ ਮਿਲੀਆਂ, ਮੈਂ ਭੇਜ ਦਿਤੀਆਂ। ਮੈਂ ਪੁਛਿਆ — ਪਰ ਉਹ ਦੋ ਕੁੜੀਆਂ ਜੋ ਤੁਸੀਂ ਫਲਾਣੇ ਮਹੀਨੇ ਬਰਾਮਦ ਕੀਤੀਆਂ ਸੀ, ਉਹਨਾਂ ਨੂੰ ਕਿਥੇ ਭੇਜਿਆ ਹੈ ? ਸਾਨੂੰ ਪਤਾ ਨਹੀਂ ਲਗਿਆ। ਕਹਿਣ ਲੱਗੇ — ਉਹਨਾਂ ਨੂੰ ਅਸੀਂ ਜਾਮਾ ਮਸਜਿਦ ਛਡ ਆਏ ਕਿ ਆਪਣੇ ਰਿਸ਼ਤੇਦਾਰਾਂ ਨੂੰ ਲੱਭ ਕੇ ਚਲੀਆਂ ਜਾਣ। ਉਹ ਕੌਣ ਸੀਆਂ ? ਕਿਥੋਂ ਆਈਆਂ ? ਕਿਥੇ ਗਈਆਂ ? ਇਹ ਦੱਸਣ ਦੀ ਨਾ ਉਹਨੂੰ ਵਿਹਲ ਸੀ, ਨਾ ਲੋੜ। ਇੰਨਾ ਕਾਫੀ ਸੀ ਕਿ ਗਿਣਤੀ ਰਜਿਸਟਰ ਤੇ ਚੜ੍ਹ ਗਈ।

ਇਹੋ ਇਨਸਪੈਕਟਰ ਸਾਹਿਬ ਇਕ ਲੜਕੀ ਹੋਰ ਲੈ ਆਏ, ਤੇ ਕਹਾ ਭੇਜਿਆ ਕਿ ਕੁੜੀ ਉਸੇ ਬੰਦੇ ਦੇ ਘਰ ਵਾਪਸ ਜਾਣਾ ਚਾਹੁੰਦੀ ਹੈ। ਐਹ ਦੇਖੋ ਇਹਦਾ ਬਿਆਨ ਹੈ ਜੋ ਇਹਨੇ ਮਜਸਟ੍ਰੇਟ ਦੇ ਸਾਹਮਣੇ ਦਿਤਾ ਹੈ। ਕੁੜੀ ਇਨਸਪੈਕਟਰ ਸਾਹਿਬ ਨਾਲ ਚਿੰਬੜੀ ਖਲੋਤੀ ਸੀ, ਤੇ ਚੀਕ ਚੀਕ ਕੇ ਰੋ ਰਹੀ ਸੀ। ਸੱਦਣ ਤੇ ਕਿਸੇ ਤਰ੍ਹਾਂ ਨਾ ਆਈ, ਤਾਂ ਮੈਂ ਹੱਥ ਫੜ ਕੇ ਥਾਣੇਦਾਰ ਤੋਂ ਉਸ ਨੂੰ ਅਲਗ ਕੀਤਾ, ਤੇ ਪਤਿਆਉਂਦੀ ਅੰਦਰ ਲੈ ਗਈ। ਕਮਰੇ ਵਿਚ ਵੜਦਿਆਂ ਉਸ ਨੇ ਹੰਝੂ ਰੋਕ ਕੇ ਪੁਛਿਆ — "ਤੁਸੀਂ ਹਿੰਦੂ ਹੋ ਕਿ ਮੁਸਲਮਾਨ ?" ਮੈਂ ਕਿਹਾ ਕੀ ਤੂੰ ਹਿੰਦੂ ਸਮਝ ਰਹੀ ਏਂ ? ਕਹਿਣ ਲੱਗੀ — ਤੋਬਾ ! ਮੈਂ ਸਮਝੀ ਮੈਨੂੰ ਸਿੱਖਾਂ ਹਵਾਲੇ ਕਰਨ ਲੈ ਜਾ ਰਹੇ ਹਨ। ਅੱਲਾ, ਤੇਰਾ ਸ਼ੁਕਰ ਹੈ, ਆਪਣੇ ਮੁਸਲਮਾਨਾਂ ਵਿਚ ਆ ਗਈ। ਕਹਿਰ ਹੈ, ਇਸ ਨੂੰ ਇਹ ਵੀ ਦੱਸਿਆ ਨਹੀਂ ਸੀ ਗਿਆ ਕਿ ਕਿਉਂ ਲੈ ਜਾ ਰਹੇ ਹਨ, ਕਿਥੇ ਲੈ ਜਾ ਰਹੇ ਹਨ !

ਫੇਰ ਤਾਂ ਉਹ ਪੈਰ ਪਸਾਰ ਕੇ ਫ਼ਰਸ਼ ਤੇ ਬਹਿ ਗਈ। ਕਹਿਣ ਲਗੀ, ਜੇ ਮੇਰੇ ਸੋਹਰੇ ਜੀਉਂਦੇ ਹੋਏ, ਤਾਂ ਉਨ੍ਹਾਂ ਕੋਲ ਭੇਜ ਦਿਉਗੇ ? ਮੈਂ ਭਰੋਸਾ ਦੁਆਇਆ, ਕਿ ਜ਼ਰੂਰ, ਤੈਨੂੰ ਲੈ ਕੇ ਮੈਂ ਕੀ ਕਰਨੈਂ ? ਇਸੇ ਲਈ ਤਾਂ ਬੁਲਾਇਆ ਹੈ। ਬਸ ! ਖ਼ੁਸ਼ ਹੋ ਗਈ। ਆਪਣੇ ਸਾਰੇ ਗਹਿਣੇ ਉਤਾਰ ਕੇ ਉਸ ਇਨਸਪੈਕਟਰ ਨੂੰ ਭੇਜ ਦਿਤੇ ਤੇ ਕਹਿ ਦਿਤਾ ਕਿ ਹੁਣ ਕਿਤੇ ਨਹੀਂ ਜਾਂਦੀ, ਇਥੇ ਈ ਰਹਾਂਗੀ। ਜ਼ੇਵਰ ਉਸੇ ਆਦਮੀ ਦੇ ਸਨ, ਇਸ ਲਈ ਵਾਪਸ ਕਰ ਦਿਤੇ।

ਇਹ ਸਾਰਾ ਕੁਝ ਮਸਾਂ 45 ਮਿੰਟਾਂ ਵਿਚ ਹੋਇਆ ਹੋਵੇਗਾ। ਮਜਸਟ੍ਰੇਟ ਅੱਗੇ ਜਿਹੜਾ ਬਿਆਨ ਉਸ ਨੇ ਦਿਤਾ ਸੀ ਉਹ ਇਸ ਲਈ ਦਿਤਾ ਸੀ, ਕਿ ਇਕ ਥਾਂ ਜਿਹੋ ਜਹੀ ਰਹਿੰਦੀ ਹੈ, ਠੀਕ ਹੈ, ਦਸ ਘਰ ਕਿਉਂ ਦੇਖੇ। ਬਿਆਨ ਇਨਸਪੈਕਟਰ ਨੂੰ ਵਾਪਸ ਕਰ ਦਿਤਾ। ਤੇ ਕੁੜੀ ਦੂਜੇ ਦਿਨ ਕੈਂਪ ਵਿਚ ਆਪਣੇ ਸੌਹਰਿਆਂ ਕੋਲ ਪੁੱਜ ਗਈ। ਉਹਦਾ ਪਤੀ ਵੀ ਜੀਉਂਦਾ ਸੀ।

ਇਨਸਪੈਕਟਰ ਉਸ ਇਲਾਕੇ ਵਿਚ ਲੱਗਾ ਹੋਇਆ ਸੀ ਜਿਥੇ ਕਈ ਸੌ ਕੁੜੀਆਂ ਉਸ ਸਮੇਂ ਮੌਜੂਦ ਸਨ, ਤੇ ਉਨ੍ਹਾਂ ਵਿਚੋਂ ਦੋ ਕੁੜੀਆਂ ਇਨਸਪੈਕਟਰ ਦੇ ਆਪਣੇ ਵਾਸਤੇ ਰੀਜ਼ਰਵ ਦੱਸੀਆਂ ਜਾਂਦੀਆਂ ਸਨ ਜੋ ਕਿਸੇ ਜ਼ੈਲਦਾਰ ਦੀ ਅਮਾਨਤ ਵਿਚ ਸਨ। ਗੌਰਮਿੰਟ ਦਾ ਹੁਕਮ ਸੀ, ਤੇ ਇਕ ਵੱਡੇ ਲੋਕਲ ਅਫ਼ਸਰ ਤੋਂ ਇਹਨੇ ਆਪਣੀਆਂ

ਪਹਿਲੀਆਂ ਬਦਮਾਸ਼ੀਆਂ ਉਪਰ ਪਰਦਾ ਪਾਉਣ ਲਈ ਆਪਣੀ ਵਧੀਆ ਕਾਰਗੁਜ਼ਾਰੀ ਦਾ ਸਰਟੀਫਿਕੇਟ ਵੀ ਲੈਣਾ ਸੀ। ਇਸ ਲਈ ਉਹਨੇ ਇਕ ਵਾਰੀ ਦੋ ਕੁੜੀਆਂ ਹੋਰ ਭੇਜੀਆਂ। ਕੁੜੀਆਂ ਐਂਗਲੋ ਇੰਡੀਅਨ ਸਨ, ਐਸ. ਪੀ. ਅਗੇ ਪੇਸ਼ ਕੀਤੀਆਂ, ਪਰ ਨਾਲ ਹੀ ਇਹ ਵੀ ਕਹਿ ਦਿਤਾ ਕਿ ਆਪਣੇ ਮਾਪਿਆਂ ਕੋਲ ਨਹੀਂ ਜਾਣਾ ਚਾਹੁੰਦੀਆਂ। ਮਜਸਟ੍ਰੇਟ ਦਾ ਦਸਤਖਤੀ ਬਿਆਨ ਨਾਲ ਨੱਥੀ ਹੈ। ਦਿੱਲੀ ਦਾ ਇਕ ਮਜਸਟ੍ਰੇਟ ਪੱਕੇ ਤੌਰ ਤੇ ਸ਼ਾਇਦ ਇਹੋ ਈ ਕੰਮ ਕਰਦਾ ਸੀ, ਕਿ ਉਹ ਬਿਆਨ ਲਿਖਾਉਣ, ਤੇ ਇਹ ਆਪਣੇ ਦਸਤਖਤ ਦਾ ਠੱਪਾ ਲਾਵੇ।

ਦੇਵਨੇਤ ਨਾਲ ਸੁਭੱਦਰਾ ਉਥੇ ਮੌਜੂਦ ਸੀ। ਉਹਨੇ ਮੇਰੇ ਕੋਲ ਭੇਜਣ ਦੀ ਸਿਫ਼ਾਰਸ਼ ਕੀਤੀ। ਥਾਣੇਦਾਰ ਘਬਰਾ ਕੇ ਬੋਲ ਪਿਆ — ਉਥੇ ਨਾ ਭੇਜੀਆਂ ਜਾਣ, ਉਹ ਨਹੀਂ ਆਉਣ ਦਿੰਦੀ, ਰੋਕ ਲੈਂਦੀ ਹੈ।

ਐਸ. ਪੀ. ਨੇ ਡਾਂਟਿਆ — "ਨਹੀਂ ਨਹੀਂ। ਉਥੇ ਈ ਲੈ ਜਾਉ। ਉਹਦਾ ਫੈਸਲਾ ਠੀਕ ਹੋਵੇਗਾ, ਉਹ ਸਮਝਾ ਲੈਣਗੇ।"

ਮਜਬੂਰਨ ਕੁੜੀਆਂ ਲੈ ਆਂਦੀਆਂ ਗਈਆਂ, ਤੇ ਸੱਚ ਮੁੱਚ ਉਹੀ ਹੋਇਆ। ਮੈਂ ਇਕ ਰਾਤ ਦੀ ਮੁਹਲਤ ਲੀਤੀ, ਤੇ ਉਸੇ ਵੇਲੇ ਉਨ੍ਹਾਂ ਨੂੰ ਲੈ ਕੇ ਪੁਰਾਣੀ ਤਸੀਲ ਗਈ ਜਿਥੇ ਉਨ੍ਹਾਂ ਦੇ ਰਿਸ਼ਤੇਦਾਰ ਮੌਜੂਦ ਸਨ। ਇਕ ਨੇ ਉਰਦੂ ਬਾਜ਼ਾਰ ਵਿਚ ਹੀ ਆਪਣੇ ਭਰਾ ਨੂੰ ਦੇਖ ਕੇ ਚੀਕਣਾ ਸ਼ੁਰੂ ਕਰ ਦਿਤਾ, ਤੇ ਮਜੂਮੇ ਤੋਂ ਘਬਰਾਉਂਦੀ ਮਸਾਂ ਤਸੀਲ ਤਕ ਪੁੱਜ ਸਕੀ। ਰਿਸ਼ਤੇਦਾਰਾਂ ਨੂੰ ਮਿਲ ਕੇ, ਉਹਨਾਂ ਦੇ ਗਲੇ ਲੱਗ ਕੇ ਉਨ੍ਹਾਂ ਨੇ ਸਾਫ ਮਨ੍ਹਾ ਕਰ ਦਿਤਾ ਕਿ ਹੁਣ ਅਸੀਂ ਵਾਪਸ ਨਹੀਂ ਜਾਵਾਂਗੀਆਂ।

ਇਸੇ ਤਰ੍ਹਾਂ ਇਕ ਹੋਰ ਇਲਾਕੇ ਦੇ ਥਾਣੇਦਾਰ ਸਾਹਿਬ ਚਾਰ ਕੁੜੀਆਂ ਲੈ ਕੇ ਆਏ। ਆਦਮੀ ਮਾਕੂਲ ਸੀ। ਨਾ ਬਿਆਨ ਦਾ ਜ਼ਿਕਰ ਕੀਤਾ, ਨਾ ਵਾਪਸੀ ਦਾ। ਸਿਰਫ ਮੇਰੇ ਸਪੁਰਦ ਕਰਕੇ ਤੁਰ ਗਏ, ਤਾਂ ਮੈਂ ਖ਼ੁਸ਼ ਹੋਈ ਕਿ ਚਲੋ ਇਕ ਤਾਂ ਭਲਾ ਆਦਮੀ ਦੇਖਿਆ।

ਪਰ ਹੈਰਾਨੀ ਹੋਈ ਜਦ ਦੂਜੇ ਦਿਨ ਅਖਬਾਰ ਦੇਖਦੀ ਹਾਂ — ਕਿ, ਇਨਸਪੈਕਟਰ ਸਾਹਿਬ ਨੇ ਚਾਰ ਸੌ ਲੜਕੀਆਂ...ਇਲਾਕੇ 'ਚੋਂ ਬਰਾਮਦ ਕਰਾਈਆਂ। ਪਰ ਇਹ ਉਦੋਂ ਦੀ ਗੱਲ ਹੈ ਜਦ ਅਜੇ ਗੌਰਮਿੰਟ ਨੇ ਬਾਕਾਇਦਾ ਕੈਂਪ ਨਹੀਂ ਖੋਲ੍ਹਿਆ ਸੀ ਤੇ ਦਿੱਲੀ ਵਿਚ ਕਿਤੇ ਰੱਖਣ ਦਾ ਟਿਕਾਣਾ ਨਹੀਂ ਸੀ। ਕੁੜੀਆਂ ਕਿਸ ਦੇ ਕੋਲ ਹਨ ? ਕਿੱਥੇ ਹਨ ? ਜਾਣਦੇ ਸਾਰੇ ਸਨ, ਪਰ ਫੜਨ ਦੀ ਹਿੰਮਤ ਕਿਸੇ ਵਿਚ ਨਹੀਂ ਸੀ। ਉਧਰ ਗਾਂਧੀ ਜੀ ਦਾ ਹੋਰ ਕੋਈ ਆਖਾ ਤਾਂ ਅਫਸਰਾਂ ਨੇ ਮੰਨਿਆ ਨਹੀਂ, ਇਹ ਮੰਨ ਲਿਆ ਕਿ ਜਿਹਦੇ ਕੋਲੋਂ ਕੁੜੀ ਬਰਾਮਦ ਹੋਵੇ, ਉਹਨੂੰ ਕੁਝ ਨਾ ਆਖੋ। ਹਾਲਾਂਕਿ ਮੇਰੇ ਸਾਹਮਣੇ ਦੀ ਗੱਲ ਸੀ, ਬਲਕਿ ਅਸੀਂ ਸਾਰਿਆਂ ਨੇ ਬਾਪੂ ਨੂੰ ਕਿਹਾ ਸੀ ਕਿ ਜੇ ਤੁਸੀਂ ਇਹ ਐਲਾਨ ਕਰਾ ਦਿਉ ਕਿ ਜਿਹੜਾ ਆਪਣੇ ਪਾਪ ਤੇ ਪਛਤਾ ਕੇ ਲੜਕੀ ਵਾਪਸ ਕਰ ਦੇਵੇ, ਉਸ ਨੂੰ ਸਜ਼ਾ ਨਾ ਦਿਤੀ ਜਾਵੇ, ਤਾਂ ਇਸ ਲਾਲਚ ਵਿਚ ਸ਼ਾਇਦ ਕਈ ਲੜਕੀਆਂ ਮਿਲ ਜਾਣਗੀਆਂ, ਕਿ ਸਜ਼ਾ ਤੋਂ ਬਚ ਜਾਵਾਂਗੇ। ਸਾਨੂੰ ਅੰਦੇਸ਼ਾ ਹੈ ਕਿ ਜਿਸ ਮਹੱਲੇ ਜਾਂ ਪਿੰਡੋਂ ਪੋਲੀਸ ਇਕ ਲੜਕੀ ਕੱਢ ਲਿਆਵੇਗੀ,

ਉਥੇ ਦੂਜੀਆਂ ਉਧਾਲੀਆਂ ਹੋਈਆਂ ਕੁੜੀਆਂ ਕਤਲ ਕਰ ਦਿਤੀਆਂ ਜਾਣਗੀਆਂ ।

ਇਸ ਐਲਾਨ ਨੂੰ ਕਈ ਮਹੀਨੇ ਗੁਜ਼ਰ ਗਏ । ਜਿਹੜੇ ਮਾਪੇ ਛੱਡ ਗਏ ਉਨ੍ਹਾਂ ਦੀ ਗੱਲ ਦੂਜੀ ਸੀ । ਪਰ ਹੋਰ ਕਿਸੇ ਦੇ ਕੰਨ ਤੇ ਜੂੰ ਨਾ ਸਰਕੀ । ਪਰ ਹੁਣ ਉਨ੍ਹਾਂ ਨੂੰ ਬਾਪੂ ਦਾ ਕਹਿਣਾ ਚੇਤੇ ਆ ਰਿਹਾ ਸੀ, ਤੇ ਗੌਰਮਿੰਟ ਦੇ ਮੁਲਾਜ਼ਮਾਂ ਤੀਕ, ਜੋ ਮਾਮੂਲੀ ਤੋਂ ਮਾਮੂਲੀ ਜੁਰਮ ਤੇ ਵੀ ਕਾਨੂੰਨੀ ਤੌਰ ਤੇ ਸਜ਼ਾ ਦੇ ਅਧਿਕਾਰੀ ਹੁੰਦੇ ਹਨ, ਇੰਨੇ ਵਡੇ ਜੁਰਮ ਦੇ ਲਈ ਕੁਝ ਦਿਨਾਂ ਲਈ ਮੁਅੱਤਲ ਤੱਕ ਵੀ ਨਾ ਕੀਤੇ ਗਏ ।

ਕੁਝ ਸਮਝ ਵਿਚ ਨਹੀਂ ਆਉਂਦਾ ਸੀ ਕਿ ਆਖਰ ਹਕੂਮਤ ਇੰਨੇ ਵਡੇ ਪਾਪੀਆਂ ਦੇ ਬਲ ਬੂਤੇ ਉਤੇ ਕਿਵੇਂ ਆਪਣਾ ਪਰਬੰਧ ਚਲਾਵੇਗੀ ? ਆਪ ਕਾਨੂੰਨ ਦੇ ਵਿਰੁਧ ਹਰਕਤਾਂ ਕਰਨ ਵਾਲੇ ਕਿਵੇਂ ਦੂਜਿਆਂ ਤੋਂ ਕਾਨੂੰਨ ਦੀ ਪਾਬੰਦੀ ਕਰਵਾ ਸਕਣਗੇ ? ਆਮ ਲੋਕਾਂ ਨੂੰ ਛੱਡ ਦਿਤਾ ਜਾਏ, ਚੰਗੀ ਗੱਲ ਹੈ, ਉਹਨਾਂ ਵਿਚ ਕਈ ਬਹਿਕੇ ਹੋਏ ਹਨ, ਜਾਹਲ ਹਨ । ਉਹ ਤਾਂ ਹਵਾ ਨਾਲ ਉਡਣ ਵਾਲੇ ਕੱਖ ਹਨ । ਆਪਣੇ ਨਿੱਜੀ ਕਰਮਾਂ ਦੇ ਜ਼ੁੰਮੇਵਾਰ ਵੀ ਉਹ ਆਪ ਹਨ, ਪਰ ਇਹ ਅਦਾਲਤਾਂ, ਇਹ ਮਜਸਟ੍ਰੇਟ, ਇਹ ਪੋਲੀਸ ਅਫਸਰ, ਇਹ ਜਿਹੜੇ ਦੇਸ਼ ਦੇ ਰਖਵਾਲੇ, ਰਖਿਅਕ, ਤੇ ਕਰਤਾ ਧਰਤਾ ਹਨ, ਇਹੋ ਈ ਸਾਰੇ ਪਾਪੀਆਂ ਦੀ ਪਿੱਠ ਤੇ ਹੱਥ ਰੱਖਣਗੇ, ਉਨ੍ਹਾਂ ਦੇ ਸਾਥੀ ਤੇ ਸਹਾਇਕ ਬਣਨਗੇ, ਤਾਂ ਆਖਰ ਇਨਸਾਫ ਕਰਨ ਵਾਲੇ ਕਿਥੋਂ ਆਉਣਗੇ, ਤੇ ਮੁਜਰਮ ਜਾਂ ਦੋਸ਼ੀ ਕਿਹਦਾ ਨਾਂ ਰੱਖਿਆ ਜਾਵੇਗਾ ?

ਤੇ ਉਦੋਂ ਸਾਡਾ ਮਨ ਬੀਤੇ ਵਿਚ ਭਟਕਣ ਲਗਦਾ । ਸਾਨੂੰ ਚੇਤੇ ਆਉਂਦਾ ਕਿ ਉਸ ਬਦਨਾਮ ਅੰਗਰੇਜ਼ ਗੌਰਮਿੰਟ ਦੇ ਸਮੇਂ ਵਿਚ ਜੇ ਕੋਈ ਉਧਾਲੇ ਦੀ ਘਟਨਾ ਹੁੰਦੀ ਸੀ, ਤਾਂ ਉਧਾਲਣ ਵਾਲਾ, ਉੱਧਲਣ ਵਾਲਾ, ਤੇ ਸਹਾਇਤਾ ਕਰਨ ਵਾਲਾ, ਸਾਰੇ ਹੀ ਕਾਨੂੰਨ ਦੀ ਦਾੜ੍ਹ ਹੇਠਾਂ ਆ ਜਾਂਦੇ ਸਨ । ਅਜੇ ਤਾਂ ਸ਼ਾਇਦ ਪੁਰਾਣਾ ਕਾਨੂੰਨ ਹੀ ਲਾਗੂ ਹੈ, ਨਵਾਂ ਤਾਂ ਅਜੇ ਬਣਿਆ ਵੀ ਨਹੀਂ ਹੈ । ਫੇਰ ਇਹ ਹਨੇਰ ਨਗਰੀ ਕਿਉਂ ਕਿ ਚੌਦਾਂ ਵਰ੍ਹਿਆਂ ਦੀ ਨਾਬਾਲਗ ਲੜਕੀ ਕੋਲੋਂ ਅਦਾਲਤ ਵਿਚ ਬਿਆਨ ਦੁਆਇਆ ਜਾਵੇ, ਤੇ ਉਹਦਾ ਬਿਆਨ ਦੋਹਾਂ ਹਕੂਮਤਾਂ (ਭਾਰਤ ਪਾਕਿ) ਦੀ ਸੰਧੀ ਤੇ ਦੇਸ ਤੇ ਸਮਾਜ ਦੇ ਕਾਨੂੰਨ, ਸਭ ਤੇ ਹਾਵੀ ਸਮਝਿਆ ਜਾਵੇ । ਇਸ ਵਿਚ ਕੋਈ ਸ਼ੱਕ ਨਹੀਂ ਇਹ ਐਕੜਾਂ ਦੋਹੀਂ ਪਾਸੀਂ ਸਨ । ਦੋਹਾਂ ਪਾਸਿਆਂ ਦੀ ਨੌਕਰਸ਼ਾਹੀ ਇਕੋ ਈ ਫੈਕਟਰੀ ਵਿਚ ਤਿਆਰ ਹੋਈ ਸੀ, ਤੇ ਦੋਹੀਂ ਥਾਈਂ ਆਪਣੇ ਕਰਮਚਾਰੀਆਂ ਦੇ ਇਖਲਾਕੀ ਜੁਰਮਾਂ ਤੋਂ ਅੱਖਾਂ ਮੀਟੀਆਂ ਜਾ ਰਹੀਆਂ ਸਨ ।

ਜਿਥੋਂ ਤਕ ਸੋਚਿਆ ਸਮਝਿਆ, ਇਹੋ ਅੰਦਾਜ਼ਾ ਹੋਇਆ ਕਿ ਗਾਂਧੀ ਜੀ ਚਾਹੁੰਦੇ ਸਨ ਅਸੀਂ ਕਾਨੂੰਨ ਨੂੰ ਆਪਣੇ ਹੱਥਾਂ ਵਿਚ ਨਾ ਲਈਏ, ਨਿੱਜੀ ਤੌਰ ਤੇ ਬਦਲਾ ਲੈਣ ਦੀ ਭਾਵਨਾ ਦਿਲ ਵਿਚ ਨਾ ਲਿਆਈਏ, ਜੇ ਕਿਸੇ ਨੂੰ ਨੁਕਸਾਨ ਪੁੱਜਿਆ ਹੈ ਤਾਂ ਉਸ ਨੂੰ ਮਾਫ਼ ਕਰ ਦੇਈਏ । ਕਾਰਨ ਸਪਸ਼ਟ ਸੀ ਕਿ ਫੇਰ ਬਦਲੇ ਦਾ ਚੱਕਰ, ਤੇ ਬਦਲੇ ਦਾ ਬਦਲਾ, ਦਾ ਸਿਲਸਿਲਾ ਤੁਰ ਪਵੇਗਾ, ਤੇ ਫਿਤਨਿਆਂ ਦਾ ਬੂਹਾ ਖੁਲ੍ਹ ਜਾਵੇਗਾ । ਇਸ ਲਈ ਉਹ ਸਜ਼ਾ ਦਾ ਹੱਕ ਕਾਨੂੰਨ ਨੂੰ ਸੌਂਪ ਦੇਣ ਦੇ ਹੱਕ ਵਿਚ

ਸਨ। ਪਰ ਉਹ ਗੌਰਮਿੰਟ ਦੇ ਔਹਦੇਦਾਰਾਂ ਨੂੰ ਇਖਲਾਕੀ ਮੁਜਰਮਾਂ ਦੀ ਪਾਲ ਵਿਚ ਖੜੇ ਦੇਖਣਾ ਕਦਾਚਿੱਤ ਪਸੰਦ ਨਾ ਕਰਦੇ। ਉਹ ਤਾਂ ਆਜ਼ਾਦੀ ਦੀ ਲੜਾਈ ਦੇ ਸਿਆਸੀ ਮੁਖਬਰਾਂ ਤਕ ਨੂੰ ਸਲਾਹ ਦਿੰਦੇ ਸੀ ਕਿ ਸਜ਼ਾ ਤੋਂ ਬਚਣ ਦਾ ਜਤਨ ਨਾ ਕਰੋ। ਤੇ ਇਕ ਪ੍ਰਸਿੱਧ ਹਸਤੀ ਮਿਸਟਰ ਕਾਮਥ ਨੂੰ ਉਨ੍ਹਾਂ ਨੇ ਮਜਬੂਰ ਕਰ ਦਿਤਾ ਸੀ, ਕਿ ਉਹ ਆਪਣੇ ਆਪ ਨੂੰ ਪੋਲੀਸ ਦੇ ਹਵਾਲੇ ਕਰ ਦੇਣ। ਉਹ ਤਾਂ ਇਨਸਾਫ ਨੂੰ ਸਚਾਈ ਦੀ ਤੱਕੜੀ ਵਿਚ ਤੋਲਣ ਦੇ ਸ਼ੈਦਾਈ ਸਨ। ਉਹਨਾਂ ਦਾ ਰਾਮ ਰਾਜ ਤਾਂ ਅੱਖਾਂ ਵਾਲਾ, ਦਲੇਰ ਤੇ ਨਿਆਈਂ ਰਾਜ ਸੀ। ਇਹ ਹਨੇਰ ਨਗਰੀ ਚੌਪਟ ਰਾਜ ਤਾਂ ਬਾਪੂ ਦਾ ਸੁਫਨਾ ਹੋ ਨਹੀਂ ਸਕਦਾ।

ਪਰ ਹੁਣ ਇਹਨਾਂ ਦਿਨਾਂ ਵਿਚ ਤਾਂ ਬਾਪੂ ਦੇ ਅਨੁਆਈ ਤਾਂ ਭੁੱਲ ਹੀ ਗਏ ਸਨ ਕਿ ਕਾਂਗਰਸ ਗੌਰਮਿੰਟ ਦੀ ਬੁਨਿਆਦ ਸੱਚਾਈ ਤੇ ਅਹਿੰਸਾ ਤੇ ਹੋਣੀ ਚਾਹੀਦੀ ਹੈ, ਤੇ ਦੇਸ਼ ਨੂੰ ਚੇਤੇ ਵੀ ਨਹੀਂ ਸੀ ਕਿ ਇਸ ਹਕੂਮਤ ਤੇ ਆਜ਼ਾਦੀ ਦਾ ਜਨਮ ਦਾਤਾ ਬਾਪੂ ਹੈ, ਇਸੇ ਲਈ ਤਾਂ ਉਹ ਅੰਤਮ ਦਿਨਾਂ ਵਿਚ ਕਹਿੰਦੇ ਸਨ :

> "ਕੀ ਇਹਨਾਂ ਲੋਕਾਂ ਨੇ, ਜੋ ਅੱਜ ਸਾਡੇ ਵਿਚਕਾਰ ਨਹੀਂ ਹਨ, ਮੁਸੀਬਤਾਂ ਇਸ ਲਈ ਭੋਗੀਆਂ ਸਨ, ਤੇ ਜੀਵਨ ਦੇ ਸਾਰੇ ਐਸ਼ ਆਰਾਮ ਛੱਡ ਕੇ ਇਸੇ ਲਈ ਬਲੀਦਾਨ ਦਿੱਤਾ ਸੀ ਕਿ ਗੋਰਿਆਂ ਦੇ ਬਦਲੇ ਕਾਲਿਆਂ ਦੇ ਲੁਟੇਰੇਪਨ ਦਾ ਦੌਰ ਦੌਰਾ ਹੋ ਜਾਏ ?"

(11 ਜਨਵਰੀ 1948 — ਪ੍ਰਾਰਥਨਾ ਸਭਾ)

ਇਕ ਵਾਰ ਉਹਨਾਂ ਨੇ ਬਰਤ ਤੋਂ ਬਾਅਦ ਇਸ ਤਰ੍ਹਾਂ ਆਪਣੇ ਦੁੱਖ ਦਾ ਪ੍ਰਗਟਾਵਾ ਕੀਤਾ :—

> "ਆਜ਼ਾਦੀ ਦੀ ਜੰਗ ਵਿਚ ਲੜਨ ਵਾਲਿਆਂ ਨੇ ਆਪਣੇ ਆਪ ਨੂੰ ਸਾਰੀਆਂ ਇਖ਼ਲਾਕੀ ਪਾਬੰਦੀਆਂ ਤੋਂ ਸੁਤੰਤਰ ਕਰ ਲਿਆ ਹੈ, ਤੇ ਉਨ੍ਹਾਂ ਲੋਕਾਂ ਦੇ ਸਾਥੀ ਬਣ ਗਏ ਹਨ, ਜੋ ਅੰਦੋਲਨ ਦੇ ਖੁਲ੍ਹੇ ਵਿਰੋਧੀ ਸਨ।"

(12 ਜਨਵਰੀ 1948)

ਸੋ, ਨਾ ਮੈਂ ਕੋਈ ਕਾਂਗਰਸੀ ਲੀਡਰ ਸੀ, ਨਾ ਸਰਕਾਰੀ ਅਫਸਰ ਇਕ ਆਮ ਸ਼ਹਿਰੀ ਦੀ ਹੈਸੀਅਤ ਵਿਚ ਜੋ ਦੇਖਿਆ ਤੇ ਅਨੁਭਵ ਕੀਤਾ, ਲਿਖ ਰਹੀ ਹਾਂ। ਅਸੀਂ ਵੀ ਇਹ ਸੋਚਦੇ ਸੀ ਕਿ ਜਿਹੜੀ ਬੁਰਾਈ ਸਾਡੇ ਨਾਲ ਹੋਵੇ ਉਹਦਾ ਬਦਲਾ ਲਈਏ, ਤੇ ਸਾਡੀ ਸਰਕਾਰ ਵੀ ਇਹੋ ਸੋਚਦੀ ਸੀ, ਕਿ ਜਿਨੀ ਤੱਦੀ ਵਿਰੋਧੀ ਧਿਰ ਕਰੇ, ਅਸੀਂ ਵੀ ਕਰੀਏ। ਸਾਰੀ ਭਲਾਈ ਦੇ ਠੇਕੇਦਾਰ ਅਸੀਂ ਹੀ ਥੋੜੀ ਹਾਂ, ਜਦ ਉਹ ਨਹੀਂ ਕਰਦੇ, ਤਾਂ ਅਸੀਂ ਕਿਉਂ ਕਰੀਏ। ਦੋਵੇਂ ਹਕੂਮਤਾਂ (ਹਿੰਦ-ਪਾਕ) ਆਪਣੇ ਅਫਸਰਾਂ ਦੀਆਂ ਬਦਮਾਸ਼ੀਆਂ ਨੂੰ ਸਰਾਹੁੰਦੀਆਂ ਹਨ। ਜੇ ਇਹੋ ਹਾਲਤ ਰਹਿੰਦੀ, ਤਾਂ ਪਤਾ ਨਹੀਂ ਕੀ ਹੁੰਦਾ। ਉਹ ਤਾਂ ਸਮਝੋ ਭਲਾ ਹੋ ਗਿਆ ਕਿ ਛੇਤੀਂ ਹੀ ਕਾਂਗਰਸ ਗੌਰਮਿੰਟ ਨੂੰ ਭੁਲਿਆ ਸਬਕ ਚੇਤੇ ਆਉਣ ਲਗ ਪਿਆ।

ਮਾਰਚ ਵਿਚ ਹਸਨ ਬੀਬੀ ਨਾਂ ਦੀ ਵੀਹਾਂ ਵਰ੍ਹਿਆਂ ਦੀ ਇਕ ਕੁੜੀ ਮੇਰੇ ਕੋਲ ਕਿਸੇ ਪੋਲੀਸ ਅਫਸਰ ਦੇ ਘਰੋਂ ਲਿਆਂਦੀ ਗਈ। ਹਮੇਸ਼ਾਂ ਵਾਂਗ ਅਹਿਸਾਨਾਂ ਭਰੀ

ਰਟੀ ਹੋਈ ਕਹਾਣੀ ਉਸਨੇ ਵੀ ਸੁਣਾਈ, ਪਰ ਉਹਦੇ ਪਤੀ ਦਾ ਨਾਂ ਮੈਂ ਲੀਤਾ ਤਾਂ ਅੱਖਾਂ ਛਲਕ ਪਈਆਂ। ਜ਼ਬਤ ਕਰਕੇ ਬੋਲੀ — ਮੈਨੂੰ ਯਕੀਨ ਹੈ ਉਹ ਕਤਲ ਹੋ ਗਿਆ ਹੈ, ਜੇ ਉਹ ਜੀਉਂਦਾ ਹੋਵੇ, ਜਾਂ ਮੇਰਾ ਚਾਚਾ ਜੋ ਮੇਰੀ ਦੇਵਰਾਣੀ ਦਾ ਪਿਤਾ ਹੈ, ਮਿਲ ਜਾਵੇ, ਤਾਂ ਮੈਂ ਉਹਨਾਂ ਦੇ ਕੋਲ ਜਾ ਸਕਦੀ ਹਾਂ, ਹੋਰ ਕਿਤੇ ਨਹੀਂ ਜਾਵਾਂਗੀ।

ਜਿਹੜੀ ਫੰਰਿਸਤ ਸਾਡੇ ਕੋਲ ਸੀ ਉਸ ਵਿਚ ਹਸਨ ਬੀਬੀ ਦੇ ਕੁਛੱੜ ਦੋ ਸਾਲਾਂ ਦੀ ਬੱਚੀ ਵੀ ਲਿਖੀ ਹੋਈ ਸੀ, ਪਰ ਬੱਚੀ ਨਾਲ ਨਹੀਂ ਸੀ। ਉਹ ਪੋਲੀਸਮੈਨ ਨੇ ਅਪਣੇ ਕੋਲ ਰੱਖ ਲਈ ਸੀ ਤੇ ਮਜਸਟ੍ਰੇਟ ਦੇ ਸਾਹਮਣੇ ਵੀ ਉਹਦਾ ਜ਼ਿਕਰ ਨਹੀਂ ਸੀ ਕੀਤਾ। ਸਾਰਾ ਦਿਨ ਤੜਫਦੀ ਤੇ ਰੋਂਦੀ ਰਹੀ। ਤਰਕਾਲਾਂ ਪੈਣ ਤੇ ਤਾਂ ਬੱਚੀ ਦੀ ਯਾਦ ਨੇ ਉਸਨੂੰ ਬਹੁਤ ਹੀ ਬੇਕਰਾਰ ਕਰ ਦਿਤਾ — ਪਤਾ ਨਹੀਂ ਬੱਚੀ ਉਥੇ ਕਿਸ ਹਾਲ ਵਿਚ ਹੋਵੇਗੀ। ਮੁਸ਼ਕਲ ਇਹ ਸੀ ਮੈਨੂੰ ਉਸ ਘਰ ਦਾ ਪਤਾ ਵੀ ਮਾਲੂਮ ਨਹੀਂ ਸੀ। ਇਕ ਦਿਨ ਤੇ ਇਕ ਰਾਤ ਤੋਂ ਬਾਦ ਉਹਨੇ ਪੋਲੀਸ ਦੇ ਇਕ ਬਹੁਤ ਵੱਡੇ ਅਫਸਰ ਦੇ ਸਾਹਮਣੇ ਪੇਸ਼ ਹੋਣਾ ਸੀ, ਤੇ ਮੈਂ ਦੂਜੇ ਦਿਨ ਇਲਾਹਾਬਾਦ ਵੀ ਪੁੱਜਣਾ ਸੀ। ਸਵੇਰੇ ਮੈਂ ਇਲਾਹਾਬਾਦ ਚਲੀ ਗਈ। ਜਮੀਅਤ ਦੇ ਦਫਤਰ ਦੇ ਇਨਚਾਰਜ ਮੌਲਾਨਾ ਮੁਹੰਮਦ ਮੀਆਂ ਨੂੰ ਫੋਨ ਕਰ ਦਿਤਾ, ਤੇ ਬਾਕੀ ਸਾਰਿਆਂ ਨੂੰ ਵੀ ਕਹਿ ਗਈ ਕਿ ਕਲ੍ਹ ਜਦੋਂ ਪੋਲੀਸ ਅਫਸਰ ਦੇ ਅੱਗੇ ਪੇਸ਼ ਹੋਵੇ, ਤਾਂ ਬੱਚੀ ਇਹਦੀ ਗੱਦੀ ਵਿਚ ਦੇ ਕੇ ਬਿਆਨ ਲਿਆ ਜਾਵੇ।

ਪਰ ਇਦਾਂ ਨਾ ਹੋਇਆ ਔਲਾਦ ਦੀ ਮਮਤਾ ਵਿਚ ਤੜਫਦੀ ਹੋਈ ਮਾਂ ਨੇ ਕਹਿ ਦਿਤਾ ਕਿ ਮੈਂ ਫੇਰ ਉਥੇ ਈ ਵਾਪਸ ਜਾਵਾਂਗੀ। ਤੇ ਇਹ ਬਿਆਨ ਰਜਿਸਟਰ ਵਿਚ ਦਰਜ ਹੋ ਗਿਆ। ਹਸਨ ਬੀਬੀ ਹੁਣ ਤੀਕ ਪੁਲਸੀਏ ਦੇ ਕਬਜ਼ੇ ਵਿਚ ਹੈ। ਮੈਂ ਬਥੇਰੀ ਕੋਸ਼ਸ਼ ਕੀਤੀ, ਪਰ ਬਰਾਮਦ ਨਾ ਕਰਾ ਸਕੀ।

ਹੋਰ ਸੁਣੋ, ਦੋ ਸਿੱਖ ਪੁਲਸੀਆਂ ਕੋਲੋਂ ਦੋ ਕੁੜੀਆਂ ਆਈਆਂ ਸਨ। ਕੈਂਪ ਕਾਇਮ ਹੋ ਚੁਕਿਆ ਹੈ, ਪਰ ਕਿਉਂਕਿ ਇਹ ਕੁੜੀਆਂ ਪੋਲੀਸਮੈਨਾਂ ਦੀਆਂ ਅਖੀਂ ਚੜ੍ਹੀਆਂ ਹੋਈਆਂ ਹਨ, ਇਸ ਲਈ ਉਹ ਕੈਂਪ ਵਿਚ ਨਹੀਂ ਬਲਕਿ ਨਰਸਿੰਗ ਹੋਮ ਵਿਚ ਰੱਖੀਆਂ ਹੋਈਆਂ ਹਨ, ਜਿਥੇ ਇਨ੍ਹਾਂ ਦੋਹਾਂ ਸਿਖਾਂ ਨੂੰ ਮਿਲਣ ਤੇ ਖਾਣਾ ਪਹੁੰਚਾਉਣ ਦੀ ਵੀ ਆਗਿਆ ਮਿਲੀ ਹੋਈ ਹੈ। ਇਕ ਕੁੜੀ ਵੀਹ ਬਾਈ ਵਰ੍ਹਿਆਂ ਦੀ ਪੇਂਡੂ ਬਦਮਾਸ਼ ਹੈ, ਦੂਜੀ ਇਕ ਬਹੁਤ ਹੀ ਇੱਜ਼ਤਦਾਰ ਘਰਾਣੇ ਦੀ ਹੱਦੋਂ ਵੱਸ ਸੋਹਣੀ ਤੇ ਘੱਟ ਉਮਰ ਦੀ ਕੁੜੀ ਹੈ। ਪੰਦਰਾਂ ਦਿਨ ਨਰਸਿੰਗ ਹੋਮ ਵਿਚ ਕੱਠੀਆਂ ਰਹਿ ਕੇ ਦੋਵੇਂ ਗਹਿਰੀਆਂ ਸਹੇਲੀਆਂ ਬਣ ਗਈਆਂ ਹਨ। ਵਡੀ ਕੁੜੀ ਛੋਟੀ ਨੂੰ ਸਿਖਾਂਦੀ ਹੈ ਕਿ ਅਸੀਂ ਦੋਵੇਂ ਭੁੱਖ ਹੜਤਾਲ ਕਰਕੇ ਆਪਣੀ ਮੰਗ ਮਨਵਾ ਲਵਾਂਗੀਆਂ। ਜੇ ਇਸ ਤੇ ਵੀ ਨਾ ਮੰਨਿਆ, ਤਾਂ ਭੱਜ ਜਾਣ ਦਾ ਬੰਦੋਬਸਤ ਮੁਕੰਮਲ ਹੈ, ਨਿਕਲ ਜਾਵਾਂਗੀਆਂ, ਪਰ ਹਾਂ ਨਹੀਂ ਕਰਨੀ।

ਮੈਂ ਇਲਾਹਾਬਾਦੋਂ ਆਈ ਤਾਂ ਦੋਵੇਂ ਕੁੜੀਆਂ ਮੇਰੇ ਕੋਲ ਲਿਆਂਦੀਆਂ ਗਈਆਂ। ਵੱਡੀ ਦੀ ਬਦਤਮੀਜ਼ੀ, ਬੇਹਿਯਾਈ, ਤੇ ਸੁਧਰਨ ਦੀ ਉਮੀਦ ਨਾ ਵੇਖਕੇ ਮੈਂ ਉਸਨੂੰ

ਦੂਜੇ ਹੀ ਦਿਨ, ਲਿਆਉਣ ਵਾਲਿਆਂ ਦੀ ਮਨਸ਼ਾ ਤੇ ਆਸ ਦੇ ਉਲਟ, ਕੈਂਪ ਵਿਚ ਛੱਡ ਆਈ। ਛੋਟੀ ਲੜਕੀ ਦੇ ਰਿਸ਼ਤੇਦਾਰ, ਬਲਕਿ ਬਾਪੂ ਦਾ ਮੈਨੂੰ ਪਤਾ ਸੀ ਕਿ ਜੀਊਂਦਾ ਹੈ। ਇਸ ਲਈ ਜਮੀਅਤ ਦੁਆਰਾ ਉਸਨੂੰ ਖਬਰ ਭੇਜੀ ਤੇ ਇਕ ਦੋ ਦਿਨ ਇਸ ਲਈ ਆਪਣੇ ਕੋਲ ਰੋਕ ਲਿਆ ਕਿ ਸਮਝਾ ਬੁਝਾ ਕੇ ਇਸਨੂੰ ਸਿੱਧੇ ਰਾਹ ਤੇ ਲੈ ਆਵਾਂ। ਪੜ੍ਹੀ ਲਿਖੀ ਲੜਕੀ ਹੈ, ਬੁਰੀ ਸੁਹਬਤ ਦਾ ਅਸਰ ਮਿਟਦਿਆਂ ਹੀ ਟਿਕਾਣੇ ਆ ਜਾਵੇਗੀ।

ਘਰ ਵਿਚ ਦੋਹੀਂ ਪਾਸੀਂ ਪੋਲੀਸ ਦਾ ਪਹਿਰਾ ਸੀ। ਸਾਹਮਣੇ ਫਾਟਕ ਉਤੇ ਹਥਿਆਰਬੰਦ ਪੋਲੀਸ ਦਾ ਗਾਰਡ ਪਹਿਰਾ ਦੇ ਰਿਹਾ ਹੈ। ਪਰ ਪੰਦਰਾਂ ਸਾਲਾਂ ਦੀ ਕੁੜੀ ਰਾਤ ਦੇ ਹਨੇਰੇ ਵਿਚ ਗੁੰਮ ਹੋ ਜਾਂਦੀ ਹੈ, ਉਸ ਵੇਲੇ ਐਂਝ ਜਾਪਦਾ ਹੈ, ਪੋਲੀਸ ਧਰਤੀ ਨੂੰ ਉਲਟ ਪੁਲਟ ਕਰਕੇ ਰੱਖ ਦੇਵੇਗੀ। ਅਸਮਾਨ ਦੇ ਛਿਲਕੇ ਲਾਹ ਦੇਵੇਗੀ। ਪਰ ਪੂਰਾ ਹਫਤਾ ਬੀਤ ਗਿਆ, ਪਰੰਤੂ ਕੁੜੀ ਦਾ ਕੋਈ ਪਤਾ ਨਾ ਲੱਗਾ।

ਤੇ ਫੇਰ ਇਕ ਦਿਨ ਇਕ ਮੁਸਲਮਾਨ ਵਕੀਲ ਆਣ ਕੇ ਖਬਰ ਦਿੰਦਾ ਹੈ ਕਿ ਅੱਜ ਫਲਾਣੇ ਮਜਸਟ੍ਰੇਟ ਦੇ ਸਾਹਮਣੇ ਕਮਲਾ ਦੇ ਫਰਜ਼ੀ ਨਾਮ ਨਾਲ ਲੜਕੀ ਕੋਲੋਂ ਬਿਆਨ ਦੁਆਇਆ ਜਾ ਰਿਹਾ ਹੈ, ਤੇ ਉਹ ਇਕਰਾਰ ਕਰੇਗੀ ਕਿ ਮੈਂ ਸਿੱਖ ਬਣ ਚੁੱਕੀ ਹਾਂ।

ਮੈਂ ਇਹ ਸੁਣਦੇ ਹੀ ਇਕ ਜ਼ੁੰਮੇਵਾਰ ਅਫਸਰ ਨੂੰ ਫੋਨ ਕੀਤਾ ਕਿ ਤੁਸੀਂ ਕੁੜੀ ਨੂੰ ਕਿਥੇ ਟੋਲ ਰਹੇ ਹੋ, ਉਹ ਤਾਂ ਆਪਣੇ ਟਿਕਾਣੇ ਪੁੱਜ ਚੁੱਕੀ ਹੈ, ਤੇ ਇਕ ਲੋਕਲ ਅਫਸਰ ਦੀ ਸਹਾਇਤਾ ਨਾਲ ਕਾਨੂੰਨੀ ਕਾਰਵਾਈਆਂ ਹੋ ਰਹੀਆਂ ਹਨ। ਪਰ ਹੁਣ ਉਹ ਉਸ ਘਰ ਵਿਚ ਨਹੀਂ ਰਹੀ। ਅਫਸਰ, ਉਹਦਾ ਸੈਕਰੈਟਰੀ ਤੇ ਮਜਸਟ੍ਰੇਟ, ਸਾਰੇ ਇਸ ਮਾਮਲੇ ਵਿਚ ਦਿਲਚਸਪੀ ਲੈ ਰਹੇ ਹਨ।

ਖੈਰ! ਫੇਰ ਕੋਸ਼ਸ਼ ਹੋਈ, ਤੇ ਕੁੜੀ ਉਸੇ ਦਿਨ ਫੇਰ ਲਿਆਂਦੀ ਗਈ। ਅੰਤਕਾਂ ਪੁਲਸੀਆ ਵੀ ਗ੍ਰਿਫਤਾਰ ਹੋਇਆ, ਪਰ ਇਹ ਫੈਸਲਾ ਨਾ ਹੋ ਸਕਿਆ ਕਿ ਉਹਨੂੰ ਕਿਥੇ ਰਖਿਆ ਜਾਵੇ। ਮੈਂ ਉਸ ਕੁੜੀ ਨੂੰ ਬਦਮਾਸ਼ੀ ਲਈ ਮਜਬੂਰ ਕਰਦੀ ਸੀ, ਤੇ ਕੈਂਪ ਦੀ ਮੁਖੀ ਬੜੀ ਜ਼ਾਲਮ ਸੀ। ਇਸ ਤਰ੍ਹਾਂ ਦੇ ਕਈ ਕਾਰਨ ਉਸ ਨੇ ਲਿਖਵਾਏ ਹੋਏ ਸਨ।

ਤੇ ਫੇਰ ਇਕ ਵਡੇ ਹਾਕਮ ਦੇ ਹੁਕਮ ਨਾਲ ਪੋਲੀਸਮੈਨ ਨੂੰ ਰਿਹਾ ਕਰਕੇ ਕੁੜੀ ਫੇਰ ਉਹਨੂੰ ਸੰਭਾਲ ਦਿਤੀ ਜਾਂਦੀ ਹੈ, ਪਰ ਇਸ ਸ਼ਰਤ ਉਪਰ ਕਿ ਜਦੋਂ ਤਲਬ ਕਰੀਏ, ਤੁਰੰਤ ਹਾਜ਼ਰ ਕੀਤੀ ਜਾਵੇ।

ਪੋਲੀਸ ਅਫਸਰ ਨੇ ਮੈਨੂੰ ਕਿਹਾ — ਤੁਰੰਤ ਇਹਦੇ ਬਾਪ ਨੂੰ ਬੁਲਾਓ। ਮੈਂ ਜੋ ਕੁਝ ਕਰ ਸਕਦਾ ਸੀ, ਕਰ ਦਿਤਾ ਹੈ। ਆਖਰਕਾਰ ਉਸਦਾ ਬਾਪ ਤੇ ਚਚੇਰਾ ਭਰਾ ਉਸਨੂੰ ਆਗਰੇ ਲੈ ਜਾਂਦੇ ਹਨ। ਪਰ ਮਾਮਲਾ ਖਤਮ ਨਹੀਂ ਹੁੰਦਾ। ਪ੍ਰਾਇਮ ਮਨਿਸਟਰ ਨੂੰ ਰੀਪੋਰਟ ਪਹੁੰਚਦੀ ਹੈ ਕਿ ਕੁੜੀ ਹੱਥ ਪੈਰ ਬਨ੍ਹ ਕੇ ਲੈ ਜਾਈ ਗਈ ਹੈ। ਸਪਸ਼ਟ ਹੈ ਕਿ ਇਹ ਖਬਰ ਉਨ੍ਹਾਂ ਨੂੰ ਬੁਰੀ ਲੱਗੀ। ਫੇਰ ਸੁਣਿਆ ਇਨਕੁਆਇਰੀ ਹੋਈ। ਪਰ ਜੋ ਹੋਣਾ ਸੀ, ਹੋ ਚੁੱਕਾ ਸੀ। ਇਹ ਕੁੜੀ ਮੁਸਲਮਾਨ ਉੱਚ ਘਰਾਣੇ ਦੀ

ਸਯੱਦਜ਼ਾਦੀ ਸੀ, ਤੇ ਮੁਸਲਮਾਨ ਕਿਸੇ ਹਾਲਤ ਵਿਚ ਇਸਨੂੰ ਛੱਡਣਾ ਨਹੀਂ ਸੀ ਚਾਹੁੰਦੇ। ਮੈਂ ਪਹਿਲਾਂ ਹੀ ਕਹਿ ਦਿਤਾ ਸੀ ਕਿ ਪੂਰਾ ਫਿਰਕਾ ਇਸਨੂੰ ਆਪਣੀ ਤੋਹੀਨ ਖਿਆਲ ਕਰੇਗਾ। ਜੇ ਇਸ ਵਿਚ ਰੋੜਾ ਅਟਕਾਇਆ ਗਿਆ। ਪਰ ਅਫਸਰ ਜਿਨੇ ਅੜਗੇ ਲਗ ਸਕਦੇ ਸਨ, ਲਗਾਉਂਦੇ ਰਹੇ।

ਇਸ ਸਾਰੇ ਫਿਤਨੇ ਫਸਾਦਾਂ ਵਿਚ ਸਭ ਨਾਲੋਂ ਸ਼ਰਮਨਾਕ ਚੀਜ਼ ਔਰਤਾਂ ਦੇ ਉਧਾਲੇ ਸਨ, ਜੋ ਇਨੀ ਵੱਡੀ ਪੱਧਰ ਉਪਰ, ਤੇ ਇਨੀ ਬੇਹਿਆਈ ਤੇ ਬੁਜ਼ਦਿਲੀ ਨਾਲ ਕੀਤੇ ਗਏ, ਕਿ ਉਨ੍ਹਾਂ ਦੀ ਮਿਸਾਲ ਨਹੀਂ ਮਿਲ ਸਕਦੀ। ਬਾਪੂ ਦੇ ਕੋਲ ਕੇਵਲ ਇਸਦਾ ਜ਼ਿਕਰ ਹੀ ਰਿਹਾ, ਤੇ ਇੱਕਾ ਦੁੱਕਾ ਨਿੱਜੀ ਜਤਨ ਜਾਰੀ ਰਹੇ। ਇਹ ਸਾਰਿਆਂ ਨੂੰ ਪਤਾ ਸੀ ਕਿ ਇਹ ਪਾਪ ਹਿੰਦੂ ਮੁਸਲਮਾਨਾਂ ਦਾ ਇਹ ਗੁਨਾਹ ਸਾਰਿਆਂ ਦੇ ਮਨਾਂ ਨੂੰ ਸਾੜ ਰਿਹਾ ਹੈ, ਤੇ ਇਸੇ ਲਈ ਕੌਮ ਪ੍ਰਸਤ ਤਬਕਾ ਹਰ ਛਿਣ ਇਸੇ ਫਿਕਰ ਵਿਚ ਸੀ ਕਿ ਕੋਈ ਕੰਮ ਤਾਂ ਉਹ ਅਜਿਹਾ ਕਰ ਲੈਣ, ਜਿਸ ਨਾਲ ਬਾਪੂ ਦੇ ਬੁਲ੍ਹਾਂ ਤੇ ਮੁਸਕਰਾਹਟ ਰੁਮਕ ਪਵੇ। ਆਪਣੇ ਜੀਉਂਦਿਆਂ ਹੀ ਉਨ੍ਹਾਂ ਨੇ ਡਾਕਟਰ ਸੁਸ਼ੀਲਾ ਨਾਇਰ ਨੂੰ ਰਿਆਸਤਾਂ ਲਈ ਨੀਅਤ ਕੀਤਾ ਸੀ। ਮਰਦੂਲਾ ਪਾਕਿਸਤਾਨ ਵਲ ਕੱਸਦੀ ਸੀ, ਤੇ ਬਹੁਤ ਸਾਰੇ ਵਰਕਰ ਪੂਰਬੀ ਪੰਜਾਬ ਤੇ ਦਿਲੀ ਦੀ ਫਰਿਸਤ ਬਣਾਉਣ ਵਿਚ ਜੁਟੇ ਹੋਏ ਸਨ। ਜਮੀਅਤ ਦੇ ਵਾਲੰਟੀਅਰ ਸਰਗਰਮੀ ਨਾਲ ਰੁੱਝੇ ਪਏ ਸਨ, ਤੇ ਕਈ ਕੁੜੀਆਂ ਵਾਪਸ ਲਿਆ ਚੁੱਕੇ ਸਨ। ਕੁਝ ਕਾਂਗਰਸੀ ਵਰਕਰਾਂ ਨੇ ਪਿੰਡਾਂ ਵਿਚ ਆਪਣੇ ਜਤਨ ਆਰੰਭੇ ਹੋਏ ਸਨ। ਪਰ ਇਸ ਪਾਪ ਨੂੰ ਮਿਟਾਉਣ ਦਾ ਸਿਹਰਾ ਕੌਮ-ਪ੍ਰਸਤ ਨੌਜਵਾਨਾਂ ਦੇ ਸਿਰ ਹੈ। ਲਗਦਾ ਸੀ ਕਿ ਬੁੱਢੇ ਤਾਂ ਸੁੰਨ ਹੋ ਗਏ ਹਨ। ਬਜਾਏ ਮਦਦ ਦੇ, ਆਮ ਤੌਰ ਤੇ ਉਹ ਸਾਡੇ ਰਸਤੇ ਦੀ ਰੁਕਾਵਟ ਸਿੱਧ ਹੁੰਦੇ ਸਨ। ਪਰ ਹੁਣ ਬਾਪੂ ਤੋਂ ਬਾਦ ਇਹ ਸਮਸਿਆ ਜਾਦੂ ਵਾਂਗ ਹਰ ਇਕ ਦੇ ਸਿਰ ਤੇ ਸਵਾਰ ਹੋ ਗਈ ਸੀ। ਸ਼ੁਸੀਲਾ ਨਾਇਰ ਨੇ ਪਟਿਆਲੇ ਵਲ ਮੂੰਹ ਕੀਤਾ। ਮਰਦੂਲਾ ਸਾਰਾ ਭਾਈ ਦੀ ਭੱਜ ਨੱਸ ਹੋਰ ਵਧ ਗਈ, ਤੇ ਹਕੂਮਤਾਂ ਨੇ ਪਾਸਾ ਪਰਤਿਆ। ਦਰੀਆ ਗੰਜ ਵਿਚ ਇਕ ਸਕੂਲ ਦੀ ਖਾਲੀ ਬਿਲਡਿੰਗ ਨੂੰ ਕੈਂਪ ਬਣਾ ਦਿਤਾ ਗਿਆ। ਸ਼ਹਿਰ ਦੇ ਦੂਜੇ ਮਹੱਲਿਆਂ ਵਿਚ ਪਾਕਿਸਤਾਨ ਤੋਂ ਆਉਣ ਵਾਲੀਆਂ ਤੀਵੀਆਂ ਵਾਸਤੇ ਹੋਮ ਖੋਲ੍ਹੇ ਗਏ, ਤੇ ਯੂਨਾਇਟਿਡ ਕੌਂਸਲ ਆਫ ਰਿਲੀਫ ਐਂਡ ਵੈਲਫੇਅਰ ਦੇ ਅਧੀਨ ਕੰਮ ਆਰੰਭ ਹੋ ਗਿਆ। ਪਹਿਲਾਂ ਲੇਡੀ ਮਾਊਂਟ ਬੈਟਨ ਇਹਦੀ ਇਨਚਾਰਜ ਸੀ, ਤੇ ਹੁਣ ਗਵਰਨਰ ਜਨਰਲ ਹੈ। ਕੁੜੀਆਂ ਦੇ ਟੋਲੇ, ਜਿਨ੍ਹਾਂ ਨੂੰ "ਇੱਜੜ" ਕਹਿਣਾ ਜ਼ਿਆਦਾ ਸਹੀ ਜਾਪਦਾ ਹੈ, ਰਿਆਸਤਾਂ ਤੋਂ ਲਿਆਕੇ ਦਰਿਆ ਗੰਜ ਦੇ ਕੈਂਪ ਵਿਚ ਡੱਕ ਦਿਤੇ ਜਾਂਦੇ। ਨੌਜਵਾਨ ਮੁਖੀਆ ਉਹ ਮਾਵਾਂ ਜਿਹੀ ਸ਼ਫਕਤ ਕਿਥੋਂ ਲਿਆਉਂਦੀ ਜਿਸਦੀ ਇਸ ਸਮੇਂ ਲੋੜ ਸੀ। ਉਹਦਾ ਬਹੁਤਾ ਸਮਾਂ ਪ੍ਰਬੰਧ, ਖਾਨਾਦਾਰੀ, ਤੇ ਦਫਤਰ ਦੀ ਲਿਖਤ ਪੜ੍ਹਤ ਵਿਚ ਲਗ ਜਾਂਦਾ, ਤੇ ਉਂਝ ਹੀ ਘੱਟ ਬੋਲੜੀ ਸੀ...ਇਸ ਉਤੇ ਇਹ ਹਦਾਇਤ ਕਿ ਆਉਣ ਵਾਲੀਆਂ ਨਾਲ ਕੋਈ ਵੀ ਗੱਲਬਾਤ ਨਾ ਕਰੇ, ਉਹਨਾਂ ਨੂੰ ਕੁਝ ਪੁੱਛਿਆ ਨਾ ਜਾਵੇ, ਉਹਨਾਂ ਨੂੰ ਛੇੜਿਆ ਨਾ ਜਾਵੇ, ਬੀਤੇ ਦਿਨਾਂ ਦੀ ਕੋਈ ਗੱਲ ਨਾ ਕੀਤੀ ਜਾਏ।

ਆਉਣ ਵਾਲੀਆਂ ਦੁਖੇ ਹੋਏ ਦਿਲ ਤੇ ਵਿਗੜੇ ਹੋਏ ਦਿਮਾਗ਼ ਲੈ ਕੇ ਆਉਂਦੀਆਂ ਸਨ। ਇਥੇ ਦਿਲ ਦੀ ਭੜਾਸ ਨਹੀਂ ਸੀ ਨਿਕਲਦੀ, ਕੋਈ ਕੰਮ ਨਾ ਮਿਲਦਾ, ਕੋਈ ਗੱਲ ਨਾ ਕਰਦਾ। ਨਤੀਜਾ ਇਹ ਨਿਕਲਦਾ ਕਿ ਸਿਵਾਏ ਉਤੋਂ ਹੇਠਾਂ ਤੇ ਹੇਠੋਂ ਉੱਪਰ ਪੌੜੀਆਂ ਦੀ ਧੰਮ ਧੰਮ, ਆਪੋ ਵਿਚੀਂ ਲੜਨ, ਜਾਂ ਬੀਤੇ ਦਿਨ ਚੇਤੇ ਕਰਕੇ ਰੋਣ ਦੇ ਹੋਰ ਕੋਈ ਸ਼ੁਗਲ ਉਹਨਾਂ ਕੋਲ ਨਹੀਂ ਸੀ।

ਕਿਉਂਕਿ ਮੇਰਾ ਕੈਂਪ ਨਾਲ ਸਿੱਧਾ ਕੋਈ ਸੰਬੰਧ ਨਹੀਂ ਸੀ, ਇਸ ਲਈ ਕਦੀ ਕਦੀ ਜਾਂਦੀ ਸਾਂ, ਤੇ ਮੈਨੂੰ ਦਫਤਰ ਵਿਚ ਹੀ ਇਹ ਹਦਾਇਤ ਹੋ ਜਾਂਦੀ ਸੀ ਕਿ ਇਹਨਾਂ ਨਾਲ ਗੱਲਾਂ ਨਾ ਕਰਨੀਆਂ — ਬਹੁਤ ਬਦਤਮੀਜ਼ ਹਨ, ਬਹੁਤ ਗਾਲ੍ਹਾਂ ਕੱਢਦੀਆਂ ਹਨ। ਲਾਚਾਰ ਸਰਸਰੀ ਨਜ਼ਰ ਨਾਲ ਕੈਂਪ ਦਾ ਜਾਇਜ਼ਾ ਲੈ ਕੇ ਵਾਪਸ ਆ ਜਾਂਦੀ ਸੀ।

ਪ੍ਰੰਤੂ ਇਸ ਵਤੀਰੇ ਦਾ ਉਹਨਾਂ ਉਪਰ ਬੜਾ ਬੁਰਾ ਪ੍ਰਭਾਵ ਪਿਆ। ਉਹ ਆਪਣੇ ਦਿਲ ਦਾ ਗੁਬਾਰ ਨਾ ਕੱਢ ਸਕੀਆਂ ਤੇ ਉਹਨਾਂ ਦਾ ਗੁੱਸਾ ਵਧਦਾ ਗਿਆ। ਕਿਸੇ ਨੇ ਉਹਨਾਂ ਨੂੰ ਸਮਝਾਇਆ ਨਹੀਂ, ਕਿਸੇ ਨੇ ਉਹਨਾਂ ਨੂੰ ਤਸੱਲੀ ਨਹੀਂ ਦਿਤੀ, ਉਹਨਾਂ ਨੂੰ ਕੋਈ ਆਸ ਨਹੀਂ ਦੁਆਈ ਜੋ ਮਨੁੱਖੀ ਸੁਭਾ ਲਈ ਜ਼ਰੂਰੀ ਹੈ। ਡੁੱਬਦੇ ਨੂੰ ਤਿਣਕੇ ਦਾ ਸਹਾਰਾ ਬੜਾ ਹੁੰਦਾ ਹੈ, ਪਰ ਉਹ ਤਿਣਕਾ ਵੀ ਉਹਨਾਂ ਦੇ ਹੱਥ ਨਾ ਲੱਗਿਆ। ਉਹਨਾਂ ਨੂੰ ਇਹ ਵੀ ਤਾਂ ਪਤਾ ਨਾ ਲਗਾ ਕਿ ਇਸ ਤੋਂ ਬਾਅਦ ਉਹਨਾਂ ਦਾ ਕੀ ਹਸ਼ਰ ਹੋਵੇਗਾ। ਜਿਨ੍ਹਾਂ ਦੇ ਰਿਸ਼ਤੇਦਾਰ ਆ ਜਾਂਦੇ, ਉਹ ਚਲੀਆਂ ਜਾਂਦੀਆਂ। ਖ਼ੁਸ਼ੀ ਖ਼ੁਸ਼ੀ ਜਾਂਦੀਆਂ ਸਨ। ਪਰ ਸੈਂਕੜੇ ਅਜਿਹੀਆਂ ਵੀ ਸਨ ਜੋ ਬਿਨਾਂ ਕਿਸੇ ਉਮੀਦ ਤੇ ਸਹਾਰੇ ਤੇ ਚਾਨਣ ਦੇ, ਪਾਕਿਸਤਾਨ ਤੋਰ ਦਿਤੀਆਂ ਗਈਆਂ, ਤੇ ਤੁਰਨ ਸਮੇਂ ਚੀਕਦੀਆਂ, ਬਕਦੀਆਂ ਤੇ ਗਾਲ੍ਹੀਆਂ ਦਿੰਦੀਆਂ ਗੱਡੀ ਚੜ੍ਹੀਆਂ।

ਕੈਂਪ ਦੇ ਫਾਟਕ ਤੇ ਹਥਿਆਰਬੰਦ ਪੋਲੀਸ ਬੈਠੀ ਸੀ। ਪਰ ਅਗ਼ਵਾ ਕਰਨ ਵਾਲੇ ਬਦਮਾਸ਼ ਉਹਨਾਂ ਨੂੰ ਦੁਬਾਰਾ ਲੈ ਜਾਣ ਦੀ ਆਸ ਵਿਚ ਹਰ ਵੇਲੇ ਜਮ੍ਹਾ ਰਹਿੰਦੇ। ਕੁੜੀਆਂ ਅੰਦਰੋਂ ਚੀਕਾਂ ਮਾਰ ਕੇ, ਸੈਨਤਾਂ ਨਾਲ ਆਪਣਾ ਸੁਨੇਹਾ ਇਨ੍ਹਾਂ ਨੂੰ ਪਹੁੰਚਾ ਦਿੰਦੀਆਂ, ਤੇ ਉਧਰੋਂ ਪਹਿਰੇਦਾਰਾਂ ਦੇ ਹੱਥ ਮਠਿਆਈ ਤੇ ਫਲ ਵੀ ਆ ਜਾਂਦੇ। ਇਹ ਹਾਲਤ ਇਸ ਲਈ ਸੀ ਕਿ ਦਫਤਰ ਵੀ ਇਥੇ ਈ ਸੀ, ਤੇ ਦਫਤਰ ਵਿਚ ਕਿਸੇ ਨਾ ਕਿਸੇ ਬਹਾਨੇ ਉਹ ਆ ਜਾਂਦੇ ਸਨ।

ਤੇ ਇਕ ਦਿਨ ਪਾਕਿਸਤਾਨੋਂ ਗਿਆਰਾਂ ਸੌ ਹਿੰਦੂ ਔਰਤਾਂ ਤੇ ਬੱਚਿਆਂ ਦਾ ਕਾਫਲਾ ਦਿੱਲੀ ਪੁਜਿਆ। ਮੈਨੂੰ ਨਹੀਂ ਪਤਾ ਕਿੰਨੀਆਂ ਇਥੇ ਰਹੀਆਂ ਤੇ ਕਿੰਨੀਆਂ ਆਪਣੇ ਰਿਸ਼ਤੇਦਾਰਾਂ ਕੋਲ ਗਈਆਂ, ਪਰ ਮੈਂ ਦੋ ਕੈਂਪ ਦੇਖੇ, ਜੋ ਭਰੇ ਹੋਏ ਸਨ। ਪੜ੍ਹੀਆਂ ਲਿਖੀਆਂ ਹਿੰਦੂ ਸਿੱਖ ਤੀਵੀਆਂ ਆਪਣੀ ਕੌਮ ਦੀ ਬੋਝ ਚੁੱਕਣ ਲਈ ਤਨ, ਮਨ, ਤੇ ਧੰਨ ਨਾਲ ਜਤਨ ਕਰ ਰਹੀਆਂ ਸਨ। ਆਰਜ਼ੀ ਪੜ੍ਹਾਈ ਦਾ ਪ੍ਰਬੰਧ ਵੀ ਉਹਨਾਂ ਨੇ ਕਰ ਲਿਆ ਸੀ, ਦਸਤਕਾਰੀ ਵੀ ਸਿਖਾਈ ਜਾ ਰਹੀ ਸੀ। ਕੈਂਪ ਸਾਫ ਸੁਥਰਾ ਸੀ, ਤੇ ਹਾਲਤ ਸੰਤੋਖਜਨਕ ਸੀ। ਉਥੇ ਵੀ ਖਰ ਦਿਮਾਗ ਕੁੜੀਆਂ ਆਈਆਂ ਸਨ, ਜੋ ਭਰੀਆਂ ਪਈਆਂ ਸਨ, ਪਰ ਉਹਨਾਂ ਨੂੰ ਸਮਝਾ ਬੁਝਾ ਕੇ ਠੰਢੀਆਂ ਕੀਤਾ

ਜਾਂਦਾ ਸੀ। ਉਹਨਾਂ ਨੂੰ ਉਹਨਾਂ ਦੇ ਹਾਲ ਤੇ ਨਹੀਂ ਛੱਡ ਦਿਤਾ ਗਿਆ ਸੀ, ਭਾਵੇਂ ਭਵਿਖ ਵਲੋਂ ਉਹ ਵੀ ਨਿਰਾਸ ਸਨ, ਉਨ੍ਹਾਂ ਨੂੰ ਵੀ ਸੰਦੇਹ ਸੀ ਕਿ ਉਹ ਮੁੜ ਕੇ ਆਪਣੇ ਪਤੀਆਂ ਜਾਂ ਮਾਪਿਆਂ ਦੇ ਘਰ ਇੱਜ਼ਤ ਤੇ ਆਦਰ ਨਾਲ ਨਹੀਂ ਰਹਿ ਸਕਣਗੀਆਂ।

ਮੈਂ ਆਪ ਤਾਂ ਨਹੀਂ ਵੇਖਿਆ, ਪਰ ਵਾਲੰਟੀਅਰ ਨੇ ਮੈਨੂੰ ਦੱਸਿਆ ਕਿ ਕਈ ਔਰਤਾਂ ਦੇ ਮੱਥਿਆਂ ਉਤੇ "ਪਾਕਿਸਤਾਨ ਜ਼ਿੰਦਾਬਾਦ" ਗੁਦਿਆ ਹੋਇਆ ਹੈ, ਤੇ ਹੱਥਾਂ ਅਤੇ ਛਾਤੀਆਂ ਉਪਰ ਪਤਾ ਨਹੀਂ ਕਿੰਨਿਆਂ ਦੇ ਨਾਂ ਗੁਦੇ ਹੋਏ ਹਨ (ਕੁਝ ਸਮੇਂ ਬਾਅਦ ਮੈਂ ਵੀ ਅੱਖੀਂ ਦੇਖ ਲਿਆ)।

ਪਰ ਮੁਸਲਮਾਨ ਕੁੜੀਆਂ ਮੇਰੇ ਕੋਲ ਸੈਂਕੜੇ ਅਜਿਹੀਆਂ ਲਿਆਂਦੀਆਂ ਗਈਆਂ, ਜਿਨ੍ਹਾਂ ਦੇ ਹੱਥਾਂ ਉਪਰ ਬਦਮਾਸ਼ਾਂ ਨੇ ਆਪਣੇ ਨਾਮ ਤੇ ਪਾਪਾਂ ਦੀ ਤਾਰੀਖ਼ ਤੀਕ ਖੁਣ ਦਿਤੀ ਹੋਈ ਸੀ। ਪਟਿਆਲੇ ਤੋਂ ਨੱਸ ਕੇ ਆਈ ਹੋਈ ਇਕ ਕੁੜੀ ਨੇ ਮੈਨੂੰ ਆਪਣਾ ਹੱਥ ਦਿਖਾਲਿਆ, ਜਿਹੜਾ ਉਹਨੇ ਤੇਜ਼ਾਬ ਨਾਲ ਸਾੜ ਸੁੱਟਿਆ ਸੀ, ਤਾਂ ਕਿ ਬਦਨਾਮੀ ਦੇ ਉਸ ਦਾਗ਼ ਨੂੰ ਮਿਟਾ ਸਕੇ ਜਿਹੜਾ ਗੁੰਡਿਆਂ ਜ਼ਿੰਦਗੀ ਭਰ ਲਈ ਉਹਦੇ ਤੇ ਲਗਾ ਛਡਿਆ ਸੀ। ਇਹ ਕੁੜੀ ਪਟਿਆਲੇ ਦੇ ਇਕ ਵਜ਼ੀਰ ਦੇ ਘਰੋਂ ਨੱਸ ਕੇ ਆਈ ਸੀ, ਉਹਦੀਆਂ ਦੋ ਭੈਣਾਂ ਤੇ ਮਾਂ ਵੀ ਉਸੇ ਘਰ ਸਨ। ਤੇ ਕੁਝ ਦਿਨਾਂ ਬਾਅਦ ਉਹਦੀ ਮਾਂ ਨੂੰ ਭੇਜਿਆ ਗਿਆ ਕਿ ਉਹ ਮਨਾ ਪਤਿਆ ਕੇ ਕੁੜੀ ਨੂੰ ਮੋੜ ਲਿਆਵੇ, ਨਹੀਂ ਤਾਂ ਉਹਦੀ ਡੇਢ ਲੱਖ ਦੀ ਜਾਇਦਾਦ, ਜਿਸ ਦੀ ਵਾਪਸੀ ਦਾ ਇਕਰਾਰ ਕੀਤਾ ਜਾ ਚੁਕਿਆ ਹੈ, ਤੇ ਦੋਵੇਂ ਜੁਆਨ ਧੀਆਂ, ਵਾਪਸ ਨਹੀਂ ਮਿਲਣਗੀਆਂ। ਲਾਲਚੀ ਮਾਂ, ਜੋ ਆਪ ਵੀ ਗਰਭਵਤੀ ਸੀ, ਤੇ ਇਸ ਹਾਲਤ ਵਿਚ ਕਿਸੇ ਰਿਸ਼ਤੇਦਾਰ ਦੇ ਕੋਲ ਜਾਣ ਜਾਂ ਰਹਿਣ ਬਾਰੇ ਸੋਚ ਵੀ ਨਹੀਂ ਸਕਦੀ ਸੀ, ਆਈ, ਤੇ ਧੀ ਨੂੰ ਧੋਖੇ ਨਾਲ ਵਾਪਸ ਲੈ ਗਈ। ਮੈਨੂੰ ਪਤਾ ਨਹੀਂ ਕਿ ਉਹਦਾ ਕੀ ਅੰਤ ਹੋਇਆ। ਸੁਣਿਆ ਸੀ ਕਿ ਕੁੜੀ ਦੇ ਪਤੀ ਨੇ ਪੰਜ ਸੌ ਰੁਪਏ ਨਕਦ ਦਾ ਐਲਾਨ ਵੀ ਕੀਤਾ ਸੀ।

ਹਰ ਤਰ੍ਹਾਂ ਨਾਲ ਉਹ ਕੈਂਪ ਬਦਮਾਸ਼ਾਂ ਦੇ ਕਾਰਨ ਮੁਸੀਬਤ ਬਣ ਗਿਆ, ਇਸ ਲਈ ਇਹ ਕੰਟੋਨਮੈਂਟ ਦੀਆਂ ਫੌਜੀ ਬਾਰਕਾਂ ਵਿਚ ਭੇਜ ਦਿਤਾ ਗਿਆ, ਤੇ ਉਥੇ ਪਹੁੰਚਣਾ ਕਿਉਂਕਿ ਔਖਾ ਸੀ, ਇਸ ਲਈ ਉਹ ਟੋਲਾ ਚਲਾ ਗਿਆ। ਪਰ ਕੁੜੀਆਂ ਵਿਚ ਪਾਗਲਪਨ ਦੇ ਲੱਛਣ ਦਿਸਣ ਲਗੇ। ਉਹ ਮਾਰਦੀਆਂ, ਦੰਦੀਆਂ ਵੱਢਦੀਆਂ, ਇਨਚਾਰਜ ਸੁਆਣੀ ਨੂੰ ਗਾਲ੍ਹੀਆਂ ਕੱਢਦੀਆਂ, ਤੇ ਯਾਤ੍ਰੀਆਂ ਤਕ ਨੂੰ ਗੰਦ ਬਕਦੀਆਂ।

ਮੈਂ ਕਹਿੰਦੀ ਸੀ ਇਹਦਾ ਇਲਾਜ ਇਹੋ ਹੈ ਕਿ ਇਹਨਾਂ ਦਾ ਦੁੱਖ ਦਰਦ ਸੁਣੋ, ਇਹਨਾ ਦੀਆਂ ਗਾਲ੍ਹੀਆਂ ਸੁਣੋ, ਪਰ ਸਮਝਾਉਣਾ ਨਾ ਛੱਡੋ। ਦਿਲਾਸਾ ਦੇ ਕੇ, ਤਸੱਲੀ ਦੇ ਕੇ ਅਸੀਂ ਇਹਨਾਂ ਨੂੰ ਸਿੱਧੇ ਰਾਹ ਤੇ ਲਿਆ ਸਕਦੇ ਹਾਂ, ਸ਼ਰਤ ਇਹ ਹੈ ਕਿ ਸਾਡੇ ਵਿਚ ਸਬਰ ਤੇ ਸਹਿਣ ਦਾ ਜਜ਼ਬਾ ਹੋਵੇ। ਪਰ ਅਸੀਂ ਕਿਸ ਭਰੋਸੇ ਤੇ ਇਸ ਪ੍ਰਬੰਧ ਵਿਚ ਦਖਲ ਦਿੰਦੇ ? ਜਮੀਅਤ ਦੇ ਬੰਦੇ ਜਦੋਂ ਮੈਨੂੰ ਪੁੱਛਦੇ, ਤਾਂ ਨਿਰਾਸ

ਹੋ ਕੇ ਆਖਦੇ — ਮੁਸਲਮਾਨ ਸੁਆਣੀ ਭਲਾ ਕਿਥੇ ਮਿਲ ਸਕਦੀ ਹੈ। ਉਹਨਾਂ ਵਿਚੋਂ ਕਿਸੇ ਅੰਦਰ ਇਹ ਹਿੰਮਤ ਨਹੀਂ ਸੀ ਕਿ ਆਪਣੀਆਂ ਪਤਨੀਆਂ, ਭੈਣਾਂ ਵਿਚੋਂ ਕਿਸੇ ਇਕ ਨੂੰ ਤਿਆਰ ਕਰ ਸਕਣ। ਸੱਚੀ ਗੱਲ ਤਾਂ ਇਹ ਹੈ ਕਿ ਅਸਲ ਕਮਜ਼ੋਰੀ ਤਾਂ ਉਹਨਾਂ ਦੀ ਆਪਣੀ ਸੀ। ਉਹ ਆਪ ਹੀ ਇਹਦੇ ਲਈ ਤਿਆਰ ਨਹੀਂ ਸਨ, ਨਹੀਂ ਤਾਂ ਸੁਆਣੀਆਂ ਨੂੰ ਰਤਾ ਜਿੰਨਾ ਇਸ਼ਾਰਾ ਮਿਲਦਾ, ਤਾਂ ਉਸੇ ਵੇਲੇ ਕੰਮ ਕਰਨ ਨੂੰ ਨਿਕਲ ਪੈਂਦੀਆਂ। ਐਨਾ ਕੁਝ ਹੋ ਗਿਆ, ਪਰ ਅਜੇ ਵੀ ਲੋਕ ਜਾਗੇ ਨਹੀਂ ਸਨ। ਫਰਵਰੀ ਤੇ ਮਾਰਚ ਸਾਡੇ ਸਾਰਿਆਂ ਲਈ ਇਸ ਕਰਕੇ ਹੋਰ ਵੀ ਸਖਤ ਮਹੀਨੇ ਸਨ ਕਿ ਲਾਵਾਰਸ ਹੋਣ ਦੇ ਅਹਿਸਾਸ ਨੇ ਕਮਰ ਤੋੜ ਦਿਤੀ ਸੀ। ਪਿਛਾਂਹ ਖਿੱਚੂ ਵਿਚਾਰਾਂ ਦੀ ਇਸ ਦਲਦਲ ਵਿਚ ਫਸੇ ਹੋਣ ਦੇ ਬਾਵਜੂਦ ਅਸੀਂ ਜਦੋਂ ਮਹਿਸੂਸ ਕਰਦੇ ਸਾਂ ਕਿ ਪੈਰ ਹੇਠਾਂ ਧਸ ਰਹੇ ਹਨ ਤਾਂ ਬਾਪੂ ਦਾ ਸਹਾਰਾ ਲੱਭਦੇ ਸਾਂ। ਪਰ ਹੁਣ ਉਹ ਸਹਾਰਾ ਵੀ ਨਹੀਂ ਸੀ ਰਿਹਾ, ਤੇ ਸਾਰਾ ਤਰੱਕੀ ਪਸੰਦ ਗਰੁੱਪ ਤੇ ਕੌਮ ਪ੍ਰਸਤ ਤਬਕਾ ਉਸ ਵੇਲੇ ਆਪਣੇ ਆਪ ਨੂੰ ਬੇਯਾਰੋ ਮਦਦਗਾਰ ਮਹਿਸੂਸ ਕਰਨ ਲੱਗ ਪਿਆ ਸੀ। ਪਰ ਹਿੰਦੋਸਤਾਨ ਦਾ ਪਿਤਾ ਆਪਣਾ ਇਕ ਜਾਨਸ਼ੀਨ ਵੀ ਛੱਡ ਗਿਆ ਸੀ, ਤੇ ਉਹ ਸਾਡੇ ਸਾਰਿਆਂ ਦੇ ਲਈ ਇਕ ਮਜ਼ਬੂਤ ਥੰਮ੍ਹ ਬਣ ਗਿਆ। ਓਧਰ ਉਹਨਾਂ ਦੇ ਰੂਹਾਨੀ ਜਾਨਸ਼ੀਨ ਵਿਨੋਬਾ ਜੀ ਸਾਡੇ ਨਾਲ ਆ ਰਹੇ। ਉਹਨਾਂ ਦੀਆਂ ਦੁਆਵਾਂ ਤੇ ਸਹਾਇਤਾ ਨੇ ਵੀ ਢਾਰਸ ਦਿਤੀ।

ਕੀ ਹੁੰਦਾ? ਜੇ ਹਿੰਦੋਸਤਾਨ ਦੀ ਵਾਗ ਡੋਰ ਇਸ ਵੇਲੇ ਪੰਡਿਤ ਜੀ ਦੀ ਬਜਾਏ ਕਿਸੇ ਹੋਰ ਦੇ ਹੱਥ ਹੁੰਦੀ? ਪਰ ਜੇਕਰ ਬਾਪੂ ਦਾ ਮਿਸ਼ਨ ਸੱਚਾ ਸੀ, ਤਾਂ ਇਹਨਾਂ ਹੱਥਾਂ ਤੋਂ ਬਿਹਤਰ ਹੱਥ ਹਿੰਦੋਸਤਾਨ ਅੰਦਰ ਹੋਰ ਕਿਹੜੇ ਹੋ ਸਕਦੇ ਸਨ? ਤੇ ਦੋ ਮਹੀਨਿਆਂ ਦੇ ਅੰਦਰ ਸਾਡੀ ਕੋਸ਼ਸ਼, ਨਿਸਚੇ, ਤੇ ਇਰਾਦੇ ਨੇ ਮੁੜ ਹੁਲਾਰਾ ਲੀਤਾ, ਕਿਉਂਕਿ ਪਿਛਾਂਹ ਖਿੱਚੂ, ਤੇ ਰੱਜਤਪਸੰਦੀ ਤੇ ਮਜ਼ਹਬੀ ਜਨੂਨ ਦਾ ਮੁਕਾਬਲਾ ਕਰਨ ਲਈ ਸਾਡੇ ਨਾਲ ਆਧੁਨਿਕ ਸਿਹਤਮੰਦ ਦ੍ਰਿਸ਼ਟੀਕੋਣ ਤੇ ਨਵੀਆਂ ਕੀਮਤਾਂ ਦਾ ਝੰਡਾ ਝੁੱਕਣ ਵਾਲਾ ਵੀ ਸੀ।

# 9. ਫਰਵਰੀ ਤੋਂ ਮਾਰਚ ਤਕ

ਮੈਂ ਇਸ ਤੋਂ ਪਹਿਲਾਂ ਦੱਸ ਚੁੱਕੀ ਹਾਂ ਕਿ ਔਰਤਾਂ ਵਿਚਕਾਰ ਮੇਲ ਮੁਹੱਬਤ ਵਧਾਉਣ ਦੇ ਖਿਆਲ ਨਾਲ ਮੈਂ ਇਕ ਸੀਉਂਗ ਸੈਂਟਰ ਵੀ ਖੋਹਲ ਦਿਤਾ ਸੀ। ਬਹੁਤ ਥੋੜੇ ਜਿਹੇ ਪੈਸੇ ਕੋਲ ਸਨ। ਸਿਲਾਈ ਦੀ ਇਕ ਮਸ਼ੀਨ ਸੁਭੱਦਰਾ ਦੀ ਚੁੱਕ ਚੁੱਕ ਲਿਆਈ। ਉੱਨ ਜਿੰਨੀ ਮਿਲ ਸਕੀ, ਘਰੋਂ ਸਮੇਟ ਲਿਆਈ। ਦੋ ਚਰਖੇ ਤੇ ਇਕ ਮਸ਼ੀਨ ਸੈਂਟਰਲ ਰਿਲੀਫ ਕਮੇਟੀ ਤੋਂ ਇਕ ਕਾਂਗਰਸੀ ਭੈਣ ਦੇ ਰਾਹੀਂ ਪ੍ਰਾਪਤ ਕਰ ਲਈ, ਤੇ ਸਾਰੇ ਮਹੱਲਿਆਂ ਤੇ ਕੁਆਟਰਾਂ ਦੀ ਗਸ਼ਤ ਆਰੰਭ ਕਰ ਦਿਤੀ, ਕਿ ਵਿਧਵਾ ਤੇ ਗਰੀਬ ਸੁਆਣੀਆਂ ਸਾਡੇ ਸੈਂਟਰ ਤੋਂ ਆਣ ਕੇ ਕੰਮ ਲੈ ਜਾਣ।

ਇਸ ਸਿਲਸਿਲੇ ਵਿਚ ਮੈਂ ਹਰ ਤਬਕੇ ਤੇ ਫਿਰਕੇ ਦੀਆਂ ਜ਼ਨਾਨੀਆਂ ਨੂੰ ਮਿਲੀ, ਨਾਲ ਹੀ ਬਹੁਤ ਸਾਰੇ ਸ਼ਰਨਾਰਥੀਆਂ ਦੇ ਹਾਲਾਤ ਸਮਝਣ ਦਾ ਮੌਕਾ ਵੀ ਮਿਲਿਆ। ਇਹ ਸੁਣ ਕੇ ਜਾਂ ਜਾਣ ਕੇ ਕਿ ਮੈਂ ਮੁਸਲਮਾਨ ਹਾਂ ਉਹਨਾਂ ਦੀਆਂ ਅੱਖੀਆਂ ਵਿਚੋਂ ਬੇਇਤਬਾਰੀ ਝਾਕਣ ਲਗਦੀ, ਮੱਥੇ ਉਘਰ ਤੀਊੜੀਆਂ ਪੈ ਜਾਂਦੀਆਂ। ਪਰ ਥੋੜੀ ਜਿਹੀ ਗੱਲ ਬਾਤ ਦੇ ਬਾਅਦ ਉਹ ਮਹਿਸੂਸ ਕਰਦੀਆਂ ਕਿ ਅਸੀਂ ਹੁਣ ਤਕ ਜਿਹੜੇ ਮੁਸਲਮਾਨਾਂ ਨੂੰ ਵੇਖਦੇ ਰਹੇ ਹਾਂ, ਸ਼ਾਇਦ ਇਹ ਉਹਨਾ ਤੋਂ ਅਲਗ ਕੋਈ ਚੀਜ਼ ਹੈ। ਤੇ ਉਹ ਤਜਰਬੇ ਲਈ ਆਉਣਾ ਮੰਨ ਲੈਂਦੀਆਂ।

ਮੁਸਲਮ ਇਲਾਕਿਆਂ ਵਿਚ ਕਾਫੀ ਪ੍ਰਾਪੇਗੰਡਾ ਕਰਨ ਦੇ ਬਾਵਜੂਦ ਬਹੁਤ ਹੀ ਥੋੜੀਆਂ ਔਰਤਾਂ ਆਈਆਂ। ਕਿਸੇ ਤਰ੍ਹਾਂ ਘਰੋਂ ਨਿਕਲਣ ਦੀ ਹਿੰਮਤ ਹੀ ਨਹੀਂ ਸੀ ਪੈਂਦੀ। ਘਰਾਂ ਵਿਚ ਮੈਲੇ ਕਪੜੇ ਪਾਈ ਫਾਕੇ ਕਰਦੀਆਂ ਔਰਤਾਂ ਚਾਹੁੰਦੀਆਂ ਸਨ ਕਿ ਘਰ ਬੈਠੀਆਂ ਨੂੰ ਅਸੀਂ ਉਹਨਾਂ ਨੂੰ ਕੰਮ ਦੇ ਆਈਏ, ਤੇ ਤਿਆਰ ਮਾਲ ਲੈ ਆਈਏ। ਬੁਰਕਾ ਐਨਾ ਗੰਦਾ ਕਿ ਛੁਹਣ ਨਾਲ ਹੀ ਕੈਅ ਆਵੇ। ਪਰ ਉਹ ਸਿਰ ਤੇ ਲੈਣਾ ਜ਼ਰੂਰੀ ਸੀ। ਉਹ ਵੀ ਪੂਰਾ ਸਿਰ ਢੱਕਣ ਲਈ ਨਹੀਂ ਸਿਰਫ ਸਰੀਰ ਦੇ ਪਿਛਲੇ ਹਿੱਸੇ ਨੂੰ ਸਿਰ ਤੋਂ ਪੈਰਾਂ ਤੀਕ ਬੰਦ ਰੱਖਣ ਲਈ। ਸ਼ਾਇਦ ਜੀਵਨ ਦੇ ਅੰਤਮ ਛਿਣ ਤੀਕ ਇਸ ਗ਼ਰੀਬ ਬੁਰਕੇ ਨੂੰ ਪਾਣੀ ਦੀ ਸ਼ਕਲ ਦੇਖਣੀ ਨਸੀਬ ਨਹੀਂ ਹੋਈ ਹੋਣੀ। ਐਨਾ ਸਭ ਕੁਝ ਹੋ ਗਿਆ, ਪਰ ਬੇਪਰਦਗੀ ਦਾ ਖ਼ਿਆਲ ਹਰ ਵੇਲੇ ਸਵਾਰ ਸੀ। ਮੁਸ਼ਕਲ ਨਾਲ ਅੱਠ ਔਰਤਾਂ ਨੇ ਆਉਣ ਦਾ ਵਾਇਦਾ ਕੀਤਾ, ਤੇ ਚੌਂਹ ਨੇ ਦਾਖਲਾ ਲਿਆ। ਪਰ ਸ਼ਰਨਾਰਥੀ ਭੈਣਾਂ ਅੱਠ ਦਸ ਤਾਂ ਪਹਿਲੇ ਹੀ ਦਿਨ

ਆ ਗਈਆਂ। ਉਹ ਵੀ ਜੋ ਲੋੜਵੰਦ ਸਨ, ਉਹ ਵੀ ਜੋ ਖਾਂਦੇ ਪੀਂਦੇ ਘਰਾਂ ਦੀਆਂ ਸਨ। ਸਾਰੀਆਂ ਦੀਆਂ ਸਾਰੀਆਂ ਸੈਂਟਰ ਵਿਚ ਵੜ ਆਉਣਾ ਚਾਹੁੰਦੀਆਂ ਸਨ। ਇਹਨਾਂ ਵਿਚੋਂ ਲੋੜਵੰਦਾਂ ਨੂੰ ਛਾਂਟਣਾ ਸਾਡਾ ਕੰਮ ਸੀ। ਥੋੜੇ ਹੀ ਦਿਨਾਂ ਵਿਚ ਉਹਨਾਂ ਦੀ ਗਿਣਤੀ ਪੈਂਤੀ ਤਕ ਪੁਜ ਗਈ। ਸਟੂਡੈਂਟ ਕਾਂਗਰਸ ਦੇ ਜਿਹੜੇ ਮੁੰਡੇ ਸਾਡੇ ਨਾਲ ਕੰਮ ਕਰ ਰਹੇ ਸਨ, ਉਹ ਆਪਣੀਆਂ ਸਾਥੀ ਕੁੜੀਆਂ ਨੂੰ ਵੀ ਲੈ ਆਏ, ਤੇ ਇਕ ਕਾਂਗਰਸੀ ਭੈਣ ਦੀ ਮਿਹਰਬਾਨੀ ਸਦਕਾ ਸਾਨੂੰ ਕਈ ਥਾਨ ਵੀ ਮਿਲ ਗਏ, ਜੋ ਇਹਨਾਂ ਸਾਰੀਆਂ ਨੂੰ ਰੋਜ਼ ਕੱਟ ਕੇ ਦੇ ਦਿਤੇ ਜਾਂਦੇ ਸਨ। ਪੰਜਾਬੀ ਭੈਣਾਂ ਤਕਰੀਬਨ ਰੋਜ਼ ਦਾ ਰੋਜ਼ ਕਪੜਾ ਤਿਆਰ ਕਰਕੇ ਲੈ ਆਉਂਦੀਆਂ ਤੇ ਸਿਲਾਈ ਹੱਥੋ ਹੱਥ ਉਨ੍ਹਾਂ ਨੂੰ ਦੇ ਦਿਤੀ ਜਾਂਦੀ। ਪਰ ਮੁਸਲਮਾਨ ਔਰਤਾਂ ਲੈ ਜਾਂਦੀਆਂ, ਤਾਂ ਦੂਜੇ ਤੀਜੇ ਦਿਨ ਕਪੜਾ ਤਿਆਰ ਕਰਕੇ ਲਿਆਉਂਦੀਆਂ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿਲਾਈ ਬਰੀਕ, ਸਾਫ, ਤੇ ਬਿਹਤਰ ਹੁੰਦੀ, ਪਰ ਇਸ ਹਿਸਾਬ ਨਾਲ ਉਨ੍ਹਾਂ ਦੀ ਆਮਦਨੀ ਅੱਧੀ ਰਹਿ ਜਾਂਦੀ ਸੀ। ਉਹ ਇਕ ਕਪੜੇ ਦੀ ਮਜ਼ਦੂਰੀ ਤੀਜੇ ਦਿਨ ਪ੍ਰਾਪਤ ਕਰਦੀਆਂ, ਪਰ ਸ਼ਰਨਾਰਥੀ ਭੈਣਾਂ ਰੋਜ਼ ਦੀ ਰੋਜ਼।

ਰਿਲੀਫ ਕਮੇਟੀ ਦਾ ਸਾਰਾ ਕਪੜਾ ਸੀਪ ਗਿਆ ਤੇ ਮਜ਼ਦੂਰੀ ਸੈਂਟਰ ਤੋਂ ਦਿਤੀ ਜਾਂਦੀ ਰਹੀ। ਅੰਤ ਤਿਆਰ ਕਪੜੇ ਤੇ ਬਿਲ ਬਣਾ ਕੇ ਭੇਜ ਦਿਤਾ ਗਿਆ, ਤੇ ਇਹ ਵੀ ਸੁਣਿਆ ਕਿ ਮਨਜ਼ੂਰ ਹੋ ਗਿਆ, ਪਰ ਮੁੰਡੇ ਦੌੜਦੇ ਹੀ ਰਹੇ, ਪੈਸੇ ਕਿਸੇ ਤਰ੍ਹਾਂ ਨਾ ਮਿਲੇ। ਪਹਿਲੇ ਹੀ ਮਹੀਨੇ ਪੰਝੀ ਰੁਪਈਆਂ ਦਾ ਨੁਕਸਾਨ ਸੈਂਟਰ ਨੂੰ ਹੋਇਆ।

ਇਨ੍ਹਾਂ ਹੀ ਦਿਨਾਂ ਵਿਚ ਦਰਿਆ ਗੰਜ ਅੰਦਰ ਮੁਸਲਮ ਕੁੜੀਆਂ ਦਾ ਕੈਂਪ ਬਣ ਗਿਆ ਸੀ। ਮੈਂ ਵੀ ਕਿਸੇ ਕਿਸੇ ਦਿਨ ਜਾਇਆ ਕਰਦੀ ਸੀ। ਰਿਆਸਤਾਂ ਤੋਂ ਆਉਣ ਵਾਲੀਆਂ ਔਰਤਾਂ ਤੇ ਬੱਚੇ ਗਰਲਜ਼ ਸਕੂਲ ਦੀ ਇਸ ਇਮਾਰਤ ਵਿਚ ਉਪਰੋਂ ਹੇਠਾਂ ਤਕ ਭਰੇ ਹੋਏ ਸਨ। ਅਜਿਹੇ ਕਈ ਬੱਚੇ ਸਨ, ਜਿਨ੍ਹਾਂ ਦੀਆਂ ਮਾਵਾਂ ਨਾਲ ਨਹੀਂ ਸਨ। ਇਹ ਉਹ ਲਾਵਾਰਸ ਬੱਚੇ ਸਨ, ਜਿਨ੍ਹਾਂ ਦੇ ਮਾਂ ਬਾਪ ਮਾਰ ਦਿਤੇ ਗਏ ਸਨ, ਤੇ ਇਹ ਲੁੱਟ ਦੇ ਮਾਲ ਵਜੋਂ ਹਮਲਾਆਵਰਾਂ ਨੇ ਵੰਡ ਲਏ ਸਨ।

ਮੈਂ ਦੇਖਿਆ ਕਿ ਸਾਰੇ ਹੁਣ ਤਕ ਉਹਨਾਂ ਹੀ ਕਪੜਿਆਂ ਵਿਚ ਹਨ ਜਿਹੜੇ ਪਾ ਕੇ ਆਏ ਸਨ। ਕੁੜੀਆਂ ਉਸੇ ਤਰ੍ਹਾਂ ਮੈਲੀਆਂ ਘੱਗਰੀਆਂ ਪਾਈ ਫਿਰਦੀਆਂ ਸਨ, ਪਰ ਜਵਾਨ ਔਰਤਾਂ ਦੇ ਕਪੜੇ ਸਾਫ ਸੁਥਰੇ ਸਨ। ਮੇਰੇ ਪੁੱਛਣ ਤੇ ਪ੍ਰਬੰਧਕਾਂ ਨੇ ਦੱਸਿਆ, ਕਿ ਇਥੇ ਸਾਰੇ ਇਕੋ ਈ ਨਾਪ ਦੇ ਸੀਤੇ ਹੋਏ ਜੋੜੇ ਗੌਰਮਿੰਟ ਵਲੋਂ ਆਏ ਹਨ, ਛੋਟੇ ਜੋੜੇ ਹੈ ਨਹੀਂ, ਇਸ ਲਈ ਬੱਚਿਆਂ ਦੇ ਲਿਬਾਸ ਬਦਲਾਏ ਨਹੀਂ ਜਾ ਸਕੇ। ਮੈਂ ਕਿਹਾ ਕਿ ਸਾਡੇ ਸੈਂਟਰ ਵਿਚ ਬੱਚਿਆਂ ਦੇ ਬਹੁਤ ਸਾਰੇ ਜੋੜੇ ਹਨ, ਜੇ ਆਖੋ ਤਾਂ ਭਿਜਵਾ ਦੇਵਾਂ ? ਉਹਨੇ ਕਿਹਾ — ਜ਼ਰੂਰ। ਸਾਨੂੰ ਆਪ ਇਹਨਾਂ ਨੂੰ ਗੰਦੇ ਦੇਖ ਕੇ ਤਕਲੀਫ ਹੋ ਰਹੀ ਹੈ, ਪਰ ਮਜਬੂਰ ਹਾਂ।

ਦੂਜੇ ਦਿਨ ਸਵੇਰੇ ਮੈਂ ਤੀਹ ਜੋੜੇ ਲੈ ਕੇ ਪਹੁੰਚੀ। ਜਿਹੜੇ ਬੱਚੇ ਨੂੰ ਜੋ ਠੀਕ ਬੈਠਾ ਪੁਆ ਦਿਤਾ। ਕਪੜੇ ਵੰਡ ਕੇ ਜਿਉਂ ਹੀ ਉੱਠੀ, ਇਕ ਹਿੰਦੂ ਭੈਣ, ਜਿਸ ਦਾ ਕੈਂਪ ਦੇ ਪ੍ਰਬੰਧ ਵਿਚ ਹੱਥ ਸੀ, ਆ ਗਈ। ਉਸ ਨੇ ਬਹੁਤ ਹੀ ਖ਼ੁਸ਼ੀ ਪ੍ਰਗਟ ਕੀਤੀ ਕਿ ਬਹੁਤ

ਹੀ ਚੰਗਾ ਹੋਇਆ, ਜੋ ਤੁਸੀਂ ਇਹਨਾਂ ਨੂੰ ਸੁਥਰਾ ਦਿਤਾ ।

ਆਫਿਸ ਦੀ ਇਨਚਾਰਜ ਨੂੰ ਮੈਂ ਆਖਿਆ, ਤੀਹ ਜੋੜੇ ਮੈਂ ਅੰਦਰ ਦੇ ਆਈ ਹਾਂ, ਇਨ੍ਹਾਂ ਦਾ ਬਿੱਲ ਮੈਂ ਤੁਹਾਨੂੰ ਭਿਜਵਾ ਦੇਵਾਂਗੀ, ਜਾਂ ਆਪ ਨੋਟ ਕਰ ਲਉ। ਉਹਨੇ ਕਿਹਾ, ਬਿਲ ਭਿਜਵਾ ਦਿਉ, ਤਾਂ ਚੰਗਾ ਰਹੇਗਾ ।

ਪਰ ਮਿਸਿਜ਼...ਬੋਲੀ, "ਕੀ ਇਹ ਕਪੜੇ ਤੁਸੀਂ ਮੁੱਲ ਦਿਤੇ ਹਨ ? ਮੈਂ ਤਾਂ ਸਮਝੀ ਸੀ ਤੁਸੀਂ ਮੁਫਤ ਦੇਣ ਲਿਆਏ ਹੋ । ਮੈਂ ਕਿਹਾ — ਇਹ ਤਾਂ ਮੈਂ ਕਲ੍ਹ ਹੀ ਦੱਸ ਗਈ ਸੀ ਕਿ ਜਾਮੀਆ ਦੇ ਸੀਉਂਗ ਸੈਂਟਰ ਵਿਚ ਬਣੇ ਹਨ । ਕੀਮਤ ਇਹਨਾਂ ਦੀ ਬੱਝੀ ਹੋਈ ਹੈ, ਤੇ ਇਹਨਾਂ ਸਾਰੀਆਂ ਪਰਚੀਆਂ ਉਤੇ ਦਰਜ ਹੈ, ਜੋ ਤੁਹਾਡੇ ਅਗੇ ਢੇਰੀ ਲਗੀਆਂ ਹੋਈਆਂ ਹਨ । ਸ਼ਰਨਾਰਥੀ ਔਰਤਾਂ ਲਈ ਸਿਲਾਈ ਨੀਅਤ ਹੈ, ਜੇ ਉਨ੍ਹਾਂ ਨੂੰ ਸਿਲਾਈ ਨਾ ਮਿਲੇਗੀ, ਤਾਂ ਭੁੱਖੀਆਂ ਮਰ ਜਾਣਗੀਆਂ ।

ਬਹੁਤ ਤਿੱਖੀ ਹੋ ਕੇ ਕਹਿਣ ਲਗੀ — ਨਹੀਂ ਜੀ, ਸਰਕਾਰ ਕਦੀ ਵੀ ਤੁਹਾਨੂੰ ਪੈਸੇ ਨਹੀਂ ਦੇਵੇਗੀ । ਤੁਹਾਡਾ ਦਿਲ ਚਾਹੇ ਤਾਂ ਕਪੜੇ ਲੁਹਾ ਲਵੋ । ਗੌਰਮਿੰਟ ਦਾ ਕੰਮ ਤਾਂ ਤੁਸੀਂ ਜਾਣਦੇ ਈ ਹੋ, ਕਿੰਨਾ ਮੁਸ਼ਕਲ ਹੁੰਦਾ ਹੈ, ਮਹੀਨੇ ਲੱਗ ਜਾਂਦੇ ਹਨ ।

ਮੈਂ ਫੇਰ ਕਿਹਾ — ਮਹੀਨੇ ਲੱਗ ਜਾਣ, ਪਰ ਇਹ ਸਾਰੇ ਕਪੜੇ ਜਿਹੜੇ ਕੈਂਪ ਵਿਚ ਵਰਤੇ ਜਾ ਰਹੇ ਹਨ, ਕਿਤੋਂ ਨਾ ਕਿਤੋਂ ਸਿਪ ਕੇ ਆਏ ਹਨ । ਤੇ ਮੈਨੂੰ ਪਤਾ ਹੈ ਇਸੇ ਤਰ੍ਹਾਂ ਹੋਰ ਸੈਂਟਰਾਂ ਵਿਚ ਰਫੀਊਜੀ ਔਰਤਾਂ ਕੋਲੋਂ ਸਿਲਾਏ ਜਾਂਦੇ ਹਨ । ਗੌਰਮਿੰਟ ਨੇ ਆਪ ਤਾਂ ਦਰਜ਼ੀ ਨੌਕਰ ਨਹੀਂ ਰੱਖੇ ਹੋਏ । ਇਹਨਾਂ ਕਪੜਿਆਂ ਦਾ ਵੀ ਇਹੋ ਈ ਮਾਮਲਾ ਹੈ । ਗ਼ਰੀਬ ਤੀਵੀਆਂ ਦੇ ਸੀਤੇ ਹੋਏ ਹਨ ।

ਅਫਸਰ ਇਨਚਾਰਜ ਨੇ ਕਿਹਾ ਵੀ ਕਿ ਇਹਨਾਂ ਦੇ ਸੈਂਟਰ ਦਾ ਸੰਬੰਧ ਵੀ ਰਫੀਊਜੀਆਂ ਨਾਲ ਹੈ । ਪਰ ਮਿਸਿਜ਼...ਤੇਜ਼ ਤੇਜ਼ ਬੋਲਦੀ ਰਹੀ ।

"ਨਹੀਂ ਜੀ, ਇਹ ਨਹੀਂ ਹੋ ਸਕਦਾ । ਗੌਰਮਿੰਟ ਕਦਾਚਿੱਤ ਤੁਹਾਡਾ ਬਿੱਲ ਅਦਾ ਨਹੀਂ ਕਰੇਗੀ । ਅਸੀਂ ਵੱਧ ਤੋਂ ਵੱਧ ਇਹ ਕਰ ਸਕਦੇ ਹਾਂ ਕਿ ਤੁਹਾਨੂੰ ਧਨਵਾਦ ਦੀ ਚਿੱਠੀ ਲਿਖ ਦੇਈਏ । ਪਰ ਰੁਪਏ ਨਹੀਂ ਦੁਆ ਸਕਦੇ । ਮੈਨੂੰ ਤਾਂ ਇਹੋ ਭੁਲੇਖਾ ਸੀ ਕਿ ਤੁਸੀਂ ਆਪੇ ਲਿਆਏ ਹੋ । ਮੈਨੂੰ ਵੀ ਇਹ ਕੌੜੀ ਗੱਲ ਬਾਤ ਚੁੱਭ ਰਹੀ ਸੀ । ਜਲ ਕੇ ਕੇਵਲ ਇੰਨਾ ਆਖਿਆ ਕਿ — ਇਮਦਾਦ ਦੇ ਲਈ ਮਹੱਲੇ ਤੇ ਪਿੰਡਾਂ ਦੇ ਗ਼ਰੀਬ ਘੱਟ ਹਨ ਜੋ ਮੈਂ ਸਰਕਾਰ ਦੇ ਕਾਇਮ ਕੀਤੇ ਹੋਏ ਕੈਂਪ ਵਿਚ ਖੈਰਾਤ ਵੰਡਣ ਆਵਾਂਗੀ । ਚਲੋ, ਕੋਈ ਪਰਵਾਹ ਨਹੀਂ, ਨੁਕਸਾਨ ਅਸੀਂ ਭੁਗਤ ਲਵਾਂਗੇ । ਹੋਰ ਜੋ ਆਖਿਆ ਉਹ ਯਾਦ ਨਹੀਂ । ਪਰ ਇਹ ਹੱਚਾਈ ਹੈ ਕਿ ਵਿੰਗੀਆਂ ਟੇਢੀਆਂ ਗੱਲਾਂ ਹੁੰਦੀਆਂ ਰਹੀਆਂ ।

ਪਰ ਕਪੜੇ ਉਤਾਰ ਲੈਣਾ ਮੇਰੇ ਦਿਲ ਨੇ ਗਵਾਰਾ ਨਾ ਕੀਤਾ । ਉਹਨੇ ਇਹ ਵੀ ਕਿਹਾ ਕਿ ਬਹੁਤ ਲੋਕ ਇਥੇ ਆਉਂਦੇ ਹਨ, ਤੇ ਇਹਨਾਂ ਕੁੜੀਆਂ ਨੂੰ ਮਿਲਣਾ ਚਾਹੁੰਦੇ ਹਨ, ਪਰ ਮੈਂ ਇਹ ਪਸੰਦ ਨਹੀਂ ਕਰਦੀ ਕਿ ਕੋਈ ਇਹਨਾਂ ਨਾਲ ਗੱਲ ਕਰੇ ਜਾਂ ਮਿਲੇ । ਇਹਨਾਂ ਨੂੰ ਇਕੱਲੀਆਂ ਰਹਿਣ ਦੇਣਾ ਠੀਕ ਹੈ ।

ਅੱਗੇ ਚੱਲ ਕੇ ਮੈਂ ਦੱਸਾਂਗੀ ਕਿ ਇਸ ਪਾਲਿਸੀ ਦਾ ਇਹਨਾਂ ਉਪਰ ਕਿੰਨਾ ਮਾੜਾ ਅਸਰ ਪਿਆ। ਖ਼ੈਰ, ਮੈਂ ਉਥੋਂ ਪਰਤੀ, ਤਾਂ ਬੇਹੱਦ ਗੁੱਸੇ ਵਿਚ ਸੀ। ਦੁਬਾਰਾ ਮੇਰਾ ਇਹਨਾਂ ਲੋਕਾਂ ਨਾਲ ਵਾਹ ਪਿਆ, ਪਰ ਤੰਗ ਨਜ਼ਰੀ ਨੇ ਦੋਏ ਵਾਰੀ ਇਹਨਾਂ ਨੂੰ ਇਸੇ ਤੇ ਮਜਬੂਰ ਕੀਤਾ ਕਿ ਚੂੰਕਿ ਸੀਉਂਗ ਸੈਂਟਰ ਦਾ ਜਾਮੀਆ ਤੇ ਮੇਰੇ ਨਾਲ ਸੰਬੰਧ ਹੈ, ਇਸ ਲਈ ਕਿਸੇ ਸਹਾਇਤਾ ਦੇ ਹੱਕਦਾਰ ਨਹੀਂ। ਹਾਲਾਂਕਿ ਮੈਂ ਨਾ ਹਿੰਦੂ ਮੁਸਲਮਾਨ ਵਿਚ ਫਰਕ ਰੱਖਦੀ ਸੀ, ਨਾ ਮੁਸੀਬਤ ਵੇਲੇ ਇਹ ਗੱਲ ਸੋਚਣ ਦੀ ਆਦੀ ਸੀ। ਪਰ ਉਹ ਕਿਉਂ ਦੇਖਣ ਸੋਚਣ ਦੀ ਤਕਲੀਫ ਉਠਾਂਦੀ। ਉਹਨਾਂ ਦੇ ਦਿਮਾਗ ਤਾਂ ਕਿਸੇ ਸਮੇਂ ਇਹ ਭੁੱਲਦੇ ਹੀ ਨਹੀਂ ਸਨ ਕਿ ਹਰ ਚੀਜ਼ ਉੱਪਰ ਹਿੰਦੂ ਤੇ ਮੁਸਲਮਾਨ ਦਾ ਠੱਪਾ ਲਾਉਂਦੀ ਰਹੇ। ਉਸ ਵੇਲੇ ਸਾਡੇ ਕੋਲ ਬਹੁਗਿਣਤੀ ਹਿੰਦੂ ਔਰਤਾਂ ਦੀ ਸੀ। ਮੇਰੇ ਲਈ ਤਾਂ ਗ਼ਰੀਬ ਦੁਖੀ ਸਾਰੇ ਬਰਾਬਰ ਸਨ। ਮੇਰੇ ਰਸੂਲ ਨੇ ਤਾਂ ਕਿਹਾ ਸੀ :—

"ਸਾਰੀ ਮਖ਼ਲੂਕ ਅੱਲ੍ਹਾ ਦਾ ਕੁਣਬਾ ਹੈ, ਤੇ ਖੁਦਾ ਨੂੰ ਸਾਰੀ ਮਖ਼ਲੂਕ ਵਿਚ ਪਿਆਰਾ ਉਹ ਹੈ ਜੋ ਉਸ ਦੇ ਕੁਣਬੇ ਦੀ ਖਿਦਮਤ ਕਰੇ, ਤੇ ਉਸ ਉਤੇ ਅਹਿਸਾਨ ਕਰੇ।"

ਮਕਸਦ ਤਾਂ ਅਮਨ ਤੇ ਏਕਤਾ ਪੈਦਾ ਕਰਨ ਦਾ ਹੈ। ਕੋਈ ਸੰਸਥਾ ਬਣਾਉਣੀ ਜਾਂ ਪੈਸਾ ਪੈਦਾ ਕਰਨਾ ਤਾਂ ਹੈ ਨਹੀਂ। ਅਜੇ ਤੀਕ ਤਾਂ ਕੋਈ ਉਸਤਾਦ ਵੀ ਰਖਿਆ ਨਹੀਂ ਜਾ ਸਕਿਆ। ਕੰਮ ਕਰਨ ਵਾਲੇ ਸਾਰੇ ਸਵੈ-ਇੱਛੁਕ ਹਨ। ਜਿੰਨੇ ਦਿਨ ਇਸ ਤਰ੍ਹਾਂ ਚਲਾ ਸਕਾਂਗੀ, ਚਲਾਵਾਂਗੀ।

ਇਹ ਸੋਚ ਕੇ ਅੱਸੀ ਨੱਵੇ ਰੁਪਏ ਦਾ ਘਾਟਾ ਵੀ ਪੀ ਗਈ।

ਹਿੰਦੂ ਤੇ ਮੁਸਲਮਾਨ ਭੈਣਾਂ, ਜੋ ਇਕ ਦੂਜੀ ਦੇ ਪਰਛਾਵੇਂ ਤੋਂ ਦੂਰ ਰਹਿੰਦੀਆਂ ਸਨ, ਅੱਜ ਇਕ ਮਹੀਨੇ ਬਾਅਦ ਮੇਰੀਆਂ ਅੱਖਾਂ ਸਾਹਮਣੇ ਕੋਲ ਕੋਲ ਬੈਠੀਆਂ ਇਕ ਦੂਜੀ ਨੂੰ ਆਪ-ਬੀਤੀ ਤੇ ਜੱਗ ਬੀਤੀਆਂ ਸੁਣਾ ਰਹੀਆਂ ਸਨ। ਹੱਸ ਬੋਲ ਰਹੀਆਂ ਸਨ। ਦੋਵੇਂ ਆਪਣੇ ਦਿਲਾਂ ਤੇ ਹੱਥ ਰਖ ਕੇ ਉਨ੍ਹਾਂ ਗੁੰਡਿਆਂ ਨੂੰ ਕੋਸ ਰਹੀਆਂ ਸਨ, ਜਿਨ੍ਹਾਂ ਨੇ ਇਹਨਾਂ ਦੇ ਦਿਲਾਂ ਨੂੰ ਛਾਨਣੀ ਕੀਤਾ ਸੀ। ਇਹੋ ਮੇਰੀ ਸਭ ਤੋਂ ਵਡੀ ਸਫਲਤਾ ਸੀ।

ਪਹਿਲੇ ਦਿਨ ਜਦੋਂ ਇਹ ਕੱਠੀਆਂ ਹੋਈਆਂ ਸਨ, ਤਾਂ ਕੈਸੀਆਂ ਕੈਸੀਆਂ ਨਫ਼ਰਤ ਤੇ ਵਿਅੰਗ ਦੀਆਂ ਗੱਲਾਂ ਕੀਤੀਆਂ ਸਨ, ਤੇ ਅੱਜ ਇਕ ਦੂਜੀ ਦੀਆਂ ਸਹੇਲੀਆਂ ਹਨ। ਵੇਲੇ ਵੇਲੇ ਸੋਸ਼ਲ ਸਰਵਿਸ ਕਰਨ ਵਾਲੀਆਂ ਕੁੜੀਆਂ, ਤੇ ਤਕਰੀਬਨ ਰੋਜ਼ਾਨਾ ਕੁਝ ਮਿੰਟ ਮੈਂ ਖੁਦ ਅਮਨ, ਮੁਹੱਬਤ, ਤੇ ਏਕਤਾ ਦਾ ਸਬਕ ਉਹਨਾਂ ਨੂੰ ਧੀਰੇ ਧੀਰੇ ਦਿੰਦੀ ਸੀ। ਅਸੀਂ ਉਹਨਾਂ ਨੂੰ ਯਕੀਨ ਦੁਆਇਆ ਸੀ ਕਿ ਤੁਸੀਂ ਦੋਵੇਂ ਦੁਖੀ ਹੋ, ਤੇ ਦੁਖੀ ਦਿਲਾਂ ਵਿਚ ਵੈਰ ਨਹੀਂ ਹੁੰਦਾ।

ਫਰਵਰੀ ਤੋਂ ਲੈ ਕੇ ਅੱਧ ਅਪਰੈਲ ਤੱਕ ਮੈਂ ਇਸੇ ਤਰ੍ਹਾਂ ਸ਼ਹਿਰ ਵਿਚ ਕੰਮ ਕਰਦੀ ਰਹੀ। ਕੈਂਪ ਦਾ ਸਿਲਸਿਲਾ ਵੀ ਉਸੇ ਤਰ੍ਹਾਂ ਕਾਇਮ ਸੀ। ਭਾਵੇਂ ਗਾਂਧੀ ਜੀ ਦੀ ਸ਼ਹੀਦੀ ਨੇ ਜਨਤਾ ਦੇ ਦਿਲ ਬਦਲ ਦਿਤੇ ਸਨ। ਮੁਸਲਮਾਨ ਹੁਣ ਆਜ਼ਾਦ

ਘੁੰਮਣ ਲੱਗ ਪਏ ਸਨ। ਹਾਕਮਾਂ ਦੇ ਦਿਲਾਂ ਵਿਚ ਭਾਵੇਂ ਚੋਰ ਹੋਵੇ, ਉਪਰੋਂ ਉਨ੍ਹਾਂ ਦਾ ਵਤੀਰਾ ਵੀ ਬਦਲਿਆ ਹੋਇਆ ਸੀ, ਤੇ ਮੁਸਲਮ ਜ਼ੋਨ (ਜਿਹੜੇ ਬਾਪੂ ਦੇ ਹੁੰਦਿਆਂ ਹੀ ਕਾਇਮ ਹੋ ਗਏ ਸਨ) ਹੁਣ ਹਰ ਖਤਰੇ ਤੋਂ ਸੁਰਖਸ਼ਿਤ ਸਨ। ਰਫੀਊਜੀਆਂ ਦਾ ਵਰਤਾਰਾ ਵੀ ਨਿਆਂਪੂਰਵਕ ਹੋ ਰਿਹਾ ਸੀ, ਤੇ ਹੌਲੀ ਹੌਲੀ ਹਾਲਾਤ ਸੁਧਰ ਰਹੇ ਸਨ। ਸਭ ਕੁਝ ਗੁਆ ਕੇ ਲੋਕਾਂ ਨੂੰ ਸੁਰਤ ਆ ਰਹੀ ਸੀ।

ਮੈਂ ਸ਼ਾਇਦ ਪਹਿਲਾਂ ਜ਼ਿਕਰ ਕਰ ਚੁੱਕੀ ਹਾਂ ਕਿ ਜਦੋਂ ਰਫੀਊਜੀਆਂ ਨੇ ਮਹੱਲਿਆਂ ਤੇ ਕਬਜ਼ੇ ਸ਼ੁਰੂ ਕੀਤੇ ਤਾਂ ਖ਼ੌਫ ਤੇ ਦਹਿਸ਼ਤ ਨਾਲ ਮੁਸਲਮਾਨਾਂ ਨੇ ਭੱਜਣਾ ਸ਼ੁਰੂ ਕਰ ਦਿਤਾ ਸੀ। ਸਤੰਬਰ ਅਕਤੂਬਰ ਵਿਚ ਫਸਾਦੀ ਇਲਾਕਿਆਂ ਤੋਂ ਨੱਸ ਕੇ ਮੁਸਲਮ ਇਲਾਕਿਆਂ ਵਿਚ ਪਨਾਹ ਲੈਣ ਵਾਲੇ ਮੁਸੀਬਤ ਮਾਰੇ ਹੁਣ ਫੇਰ ਉੱਜੜ ਰਹੇ ਸਨ। ਇਸ ਹਾਲਤ ਤੋਂ ਜਦੋਂ ਬਾਪੂ ਤੇ ਪ੍ਰਾਇਮ ਮਨਿਸਟਰ ਨੂੰ ਜਾਣੂੰ ਕਰਾਇਆ ਗਿਆ, ਤਾਂ ਸਭ ਦੀ ਸਲਾਹ ਨਾਲ ਉਨ੍ਹਾਂ ਨੇ ਮੁਸਲਮ ਜ਼ੋਨ ਬਣਾਏ। ਪਰ ਬਰਤ ਤੋਂ ਪਹਿਲਾਂ ਮੁਸਲਮ ਜ਼ੋਨ ਤੋੜਨ ਦੇ ਜਤਨ ਵੀ ਜਾਰੀ ਹੋ ਗਏ, ਜੋ ਸ਼ਹੀਦੀ ਤੋਂ ਬਾਅਦ ਕੁਝ ਦਿਨਾਂ ਲਈ ਰੁਕ ਗਏ।

ਓਧਰ ਲੀਗੀ ਮੁਸਲਮਾਨਾਂ ਨੇ ਵੀ ਆਪਣਾ ਪ੍ਰਾਪੇਗੰਡਾ ਬੰਦ ਕਰ ਦਿਤਾ ਸੀ। ਤੇ ਇਹ ਸਚਾਈ ਹੈ ਕਿ ਉਹ ਬਾਕੀ ਵੀ ਥੋੜੇ ਜਹੇ ਹੀ ਰਹਿ ਗਏ ਸਨ। ਪਰ ਫੇਰ ਵੀ ਅਸੀਂ ਹੈਰਾਨੀ ਨਾਲ ਦੇਖਦੇ ਹੁੰਦੇ ਸਾਂ ਕਿ ਜਿਸ ਦਿਨ ਪਾਕਿਸਤਾਨ ਨੂੰ ਟ੍ਰੇਨ ਜਾਣੀ ਹੁੰਦੀ ਸੀ, ਬੇਸ਼ੁਮਾਰ ਲੋਕ ਇਕ ਰਾਤ ਪਹਿਲਾਂ ਆਣ ਕੇ ਹਮਾਯੂੰ ਦੇ ਮਕਬਰੇ ਲਾਗੇ ਈਸਾਖਾਂ ਦੀ ਮਸਜਿਦ ਵਿਚ ਬੈਠ ਜਾਂਦੇ ਸਨ। ਸਮਝ ਨਹੀਂ ਸੀ ਆਉਂਦੀ ਕਿ ਇਨ੍ਹਾਂ ਨੂੰ ਪਾਸ ਕੌਣ ਦਿੰਦਾ ਹੈ? ਇਜਾਜ਼ਤ ਕਿਥੋਂ ਮਿਲਦੀ ਹੈ? ਕੈਂਪ ਵਿਚ ਨਵੇਂ ਬੰਦਿਆਂ ਦੀ ਗੁੰਜਾਇਸ਼ ਨਹੀਂ ਹੈ, ਇਸ ਲਈ ਇਹਨਾਂ ਨੂੰ ਅੰਦਰ ਵੜਨ ਨਹੀਂ ਸੀ ਦਿਤਾ ਜਾਂਦਾ ਤਾਂ ਕੀ ਫੇਰ ਸ਼ਹਿਰ ਵਿਚ ਪਾਕਿਸਤਾਨੀ ਦਫਤਰ ਤੋਂ ਪਾਸ ਵੰਡੇ ਜਾਂਦੇ ਹਨ? ਆਖਰ ਕੀ ਹੁੰਦਾ ਹੈ? ਕਿ ਕੈਂਪ ਵਾਸੀ ਰਹਿ ਜਾਂਦੇ ਹਨ, ਤੇ ਰੇਲ ਸ਼ਹਿਰੀਆਂ ਨਾਲ ਭਰ ਜਾਂਦੀ ਹੈ।

ਇਹ ਭੇਤ ਇਕ ਦਿਨ ਟ੍ਰੇਨ ਤੁਰਨ ਸਮੇਂ ਖੁਲ੍ਹਿਆ। ਕੈਂਪ ਵਿਚ ਕਿਉਂਕਿ ਹੁਣ ਕਾਰਕੁਨ ਘੱਟ ਹੋ ਗਏ ਸੀ, ਇਸ ਲਈ ਰੇਲ ਦੀ ਰਵਾਨਗੀ ਦੀ ਖਬਰ ਸੁਣ ਕੇ ਪੁਰਾਣੇ ਸਾਥੀ ਮਦਦ ਵਾਸਤੇ ਆ ਗਏ ਸਨ। ਤੇ ਉਨ੍ਹਾਂ ਨੇ ਵੇਖਿਆ ਕਿ ਗੱਡੀ ਚੜ੍ਹਦੇ ਸਮੇਂ ਲੋਕਾਂ ਨੇ ਛੇਤੀਂ ਛੇਤੀਂ ਆਪਣੇ ਪਾਸ ਪੋਲੀਸ ਤੇ ਵਾਲੰਟੀਅਰਾਂ ਨੂੰ ਦੇਣੇ ਸ਼ੁਰੂ ਕਰ ਦਿਤੇ। ਮੁੰਡਿਆਂ ਨੂੰ ਸ਼ੁਭਾ ਹੋਇਆ। ਉਨ੍ਹਾਂ ਨੇ ਸਾਰਿਆਂ ਕੋਲੋਂ ਖੋਹ ਲਏ। ਗਿਣੇ, ਤਾਂ ਕਈ ਸੌ ਸਨ। ਪਾਸ ਮੇਰੇ ਕੋਲ ਲਿਆਂਦੇ ਗਏ ਤੇ ਪੜਤਾਲ ਹੋਈ। ਪਤਾ ਲਗਾ ਕਿ ਇਹ ਪਾਸ ਇਵੇਂ ਦੇ ਇਵੇਂ ਸ਼ਹਿਰ ਲੈ ਜਾ ਕੇ ਪੰਜ-ਪੰਜ ਦਸ-ਦਸ ਰੁਪਏ ਵਿਚ ਦੂਜਿਆਂ ਕੋਲ ਵੇਚ ਦਿਤੇ ਜਾਂਦੇ ਹਨ। ਅਜਿਹਾ ਇਕੋ ਵਾਰੀ ਨਹੀਂ ਹੋਇਆ, ਸਗੋਂ ਆਮ ਹੁੰਦਾ ਰਹਿੰਦਾ ਸੀ। ਕੈਂਪ ਦੇ ਵਾਲੰਟੀਅਰ ਤੇ ਪੁਲਸੀਏ ਦੋਵੇਂ ਹੁਸ਼ਿਆਰੀ ਨਾਲ ਇਹ ਕੰਮ ਕਰਦੇ ਹਨ। ਉਹਨਾਂ ਨੂੰ ਖਰੀਦ ਕੇ ਅਗਲੀ ਰੇਲ ਦੁਆਰਾ ਦੂਜਾ ਕਾਫਲਾ ਤੁਰ ਜਾਂਦਾ ਹੈ। ਮੁਸ਼ਕਲ ਨਾਲ ਥੋੜੇ ਜਿਹੇ ਕੈਂਪ ਵਾਲਿਆਂ ਨੂੰ ਸੀਟ ਮਿਲਦੀ ਸੀ।

ਬਾਕੀ ਸੀਟਾਂ ਨਵੇਂ ਆਉਣ ਵਾਲਿਆਂ ਨਾਲ ਪੁਰ ਹੋ ਜਾਂਦੀਆਂ ਹਨ। ਸ਼ਹਿਰ ਦਾ ਰੇਲਾ ਇਨੀਆ ਸੀਟਾਂ ਛੱਡਦਾ ਈ ਨਹੀਂ ਕਿ ਉਹ ਜਾ ਸਕਣ ਜਿਹੜੇ ਗ਼ਰੀਬ ਚੌਂਹ-ਚੌਂਹ ਮਹੀਨਿਆਂ ਤੋਂ ਮੁਸੀਬਤ ਭੋਗ ਰਹੇ ਸਨ, ਉਹੀ ਰਹਿ ਜਾਂਦੇ। ਇਕ ਬੰਦੇ ਦੇ ਬਾਰੇ ਸਾਨੂੰ ਦੱਸਿਆ ਗਿਆ ਕਿ ਉਸਨੂੰ ਅੱਸੀ ਬੰਦੇ ਆਪਣੇ ਨਾਲ ਲੈ ਜਾਣ ਦਾ ਇਜਾਜ਼ਤਨਾਮਾ ਪਾਕਿਸਤਾਨ ਦਫਤਰ ਵਲੋਂ ਬਖਸ਼ਿਆ ਗਿਆ ਹੈ।

ਉਸ ਦਿਨ ਸਟੇਸ਼ਨ ਉਪਰ ਇਨਾਂ ਹੱਲਾ ਗੁੱਲਾ ਸੀ ਕਿ ਕਈ ਬੰਦੇ ਕੁਚਲੇ ਗਏ। ਨਿਜ਼ਾਮੁਦੀਨ ਦਾ ਨਿੱਕਾ ਜਿਹਾ ਸਟੇਸ਼ਨ, ਉਥੇ ਭਲਾ ਇਸ ਹਜੂਮ ਲਈ ਕਿਥੇ ਗੁੰਜਾਇਸ਼ ਸੀ ? ਇਹ ਸਾਰਾ ਹਾਲ ਸੁਣ ਤੇ ਦੇਖਕੇ ਇਹੋ ਸੁੱਝਿਆ ਕਿ ਹਾਈ ਕਮਿਸ਼ਨਰ ਸਾਹਿਬ ਨੂੰ ਮਿਲ ਕੇ ਇਸ ਮੁਸੀਬਤ ਦਾ ਕੋਈ ਇਲਾਜ ਲੱਭਾਂ। ਉਸੇ ਵੇਲੇ ਉਹਨਾਂ ਕੋਲ ਪਹੁੰਚੀ।

ਹਾਈ ਕਮਿਸ਼ਨਰ ਜ਼ਾਹਿਦ ਸਾਹਿਬ ਨਾਲ ਮੁਲਾਕਾਤ ਕੋਈ ਸੌਖੀ ਨਹੀਂ ਸੀ। ਉਹਨਾਂ ਨੂੰ ਮਿਲਣਾ ਗਵਰਨਰ ਜਨਰਲ ਨੂੰ ਮਿਲਣ ਨਾਲੋਂ ਮੁਸ਼ਕਲ ਸੀ। ਹਰ ਬੰਦਾ ਸ਼ਿਕਾਇਤ ਕਰਦਾ ਸੀ ਕਿ ਉਹ ਲੋਕਾਂ ਨੂੰ ਮਿਲਦੇ ਨਹੀਂ। ਬਹੁਤੀ ਗੱਲ ਕਰਨੀ ਉਹਨਾਂ ਨੂੰ ਪਸੰਦ ਨਹੀਂ। ਹਰ ਵੇਲੇ ਉਹ ਤੜਿੰਗ ਵਿਚ ਰਹਿੰਦੇ ਹਨ। ਉਹ ਬੇਸਬਰੀ ਨਾਲ ਉਸ ਦਿਨ ਦੀ ਉਡੀਕ ਕਰ ਰਹੇ ਹਨ, ਜਦੋਂ ਉਹਨਾਂ ਨੂੰ ਇਸ ਔਹਦੇ ਤੋਂ ਮੁਕਤ ਕਰ ਦਿਤਾ ਜਾਏ।

ਮੇਰਾ ਕੋਈ ਜ਼ਾਤੀ ਤਜਰਬਾ ਨਹੀਂ ਸੀ। ਇਸ ਤੋਂ ਪਹਿਲਾਂ ਇਕ ਦੋ ਵਾਰੀ ਮਿਲੀ ਸੀ, ਪਰ ਹਮੇਸ਼ਾ ਸਰਸਰੀ ਮੁਲਾਕਾਤ ਹੋਈ। ਕੋਈ ਕੰਮ ਤਾਂ ਪਿਆ ਨਹੀਂ ਸੀ। ਦੇਖਣ ਵਿਚ ਤਾਂ ਭਲੇ ਬੰਦੇ ਜਾਪਦੇ ਸਨ।

ਇਨ੍ਹਾਂ ਦਿਨਾਂ ਵਿਚ ਇਕ ਜੁਸ਼ੀਲਾ ਲੀਗੀ ਨੌਜਵਾਨ ਯੂ. ਪੀ. ਤੋਂ ਆਇਆ ਸੀ। ਉਹ ਹਿੰਦੋਸਤਾਨ ਨੂੰ ਕੁਫਰ ਦਾ ਕੇਂਦਰ ਸਮਝ ਕੇ ਇਕ ਮਿੰਟ ਵੀ ਇਥੇ ਰਹਿਣ ਤੇ ਰਾਜ਼ੀ ਨਹੀਂ ਸੀ। ਸ਼ਾਇਦ ਉਸਨੂੰ ਇਹ ਆਸ ਸੀ ਕਿ ਜਿਉਂ ਹੀ ਉਹ ਕੋਠੀ ਲਾਗੇ ਪੁੱਜੇਗਾ ਪਾਕਿਸਤਾਨੀ ਹਾਕਮ ਇਸ ਮਜਾਹਦ ਦਾ ਸ਼ਾਨਦਾਰ ਸੁਆਗਤ ਕਰਨਗੇ। ਪਰ ਉਹਦੀਆਂ ਆਸਾਂ ਤੇ ਉਸ ਪੈ ਗਈ ਜਦ ਸਵੇਰ ਤੋਂ ਸ਼ਾਮ ਤਕ ਮਾਰਾ ਮਾਰਾ ਫਿਰਨ ਤੇ, ਅਤੇ ਮਿੰਨਤ ਖੁਸ਼ਾਮਦ ਕਰਨ ਤੇ ਵੀ ਹਾਈ ਕਮਿਸ਼ਨਰ ਤਕ ਰਸਾਈ ਨਾ ਹੋ ਸਕੀ। ਤੇ ਸ਼ਾਮ ਨੂੰ ਉਹ ਉਸੇ ਤਰ੍ਹਾਂ ਸਿਰ ਖੁਰਕਦਾ ਟਹਿਲ ਰਿਹਾ ਸੀ, ਤੇ ਮੈਨੂੰ ਪੁੱਛ ਰਿਹਾ ਸੀ। ਦੱਸੋ, ਮੈਂ ਕੀ ਕਰਾਂ ? ਤੇ ਮੈਨੂੰ ਹਾਸਾ ਆ ਰਿਹਾ ਸੀ :—

ਇਬਤਦਾ-ਇ-ਇਸ਼ਕ ਹੈ, ਰੋਤਾ ਹੈ ਕਿਯਾ
ਆਗੇ ਆਗੇ ਦੇਖੀਏ ਹੋਤਾ ਹੈ ਕਿਯਾ।

ਲੋਕਾਂ ਦਾ ਵੱਡਾ ਇੱਕਠ ਹਰ ਵੇਲੇ ਹਾਈ ਕਮਿਸ਼ਨਰ ਦੀ ਕੋਠੀ ਘੇਰੀ ਰਖਦਾ ਸੀ। ਅੰਦਰ ਦੇ ਵਿਹੜੇ ਵਿਚ ਕੁਝ ਤੰਬੂ ਵੀ ਲਾ ਦਿਤੇ ਗਏ ਸਨ ਜਿਨ੍ਹਾਂ ਵਿਚ ਇਜਾਜ਼ਤ ਨਾਮੇ ਦੇ ਅਭਿਲਾਖੀ ਕਈ ਕਈ ਦਿਨ ਪਏ ਰਹਿੰਦੇ ਸਨ, ਤੇ ਸਿਕਾਇਤ ਕਰਦੇ ਸਨ ਕਿ ਸਾਨੂੰ ਕੋਠੀਉਂ ਧੱਕੇ ਦੇ ਕੇ ਕੱਢ ਦਿਤਾ ਗਿਆ। ਹਾਈ ਕਮਿਸ਼ਨਰ ਸਾਹਿਬ ਵਿਚਾਰੇ ਨੂੰ ਖਬਰ ਵੀ ਨਹੀਂ ਹੁੰਦੀ ਹੋਣੀ। ਪਰ ਇਹ ਸਚਾਈ ਹੈ ਕਿ ਜਿਹੜਾ

ਵਧ ਜ਼ਰੂਰਤਮੰਦ ਹੁੰਦਾ, ਤੇ ਬਹੁਤੀ ਖੁਸ਼ਾਮਦ ਕਰਦਾ, ਉਹ ਜ਼ਰੂਰ ਹੀ ਧੌਣੋਂ ਫੜ ਕੇ ਭਜਾ ਦਿਤਾ ਜਾਂਦਾ, ਕਿਉਂਕਿ ਸਮੁੱਚੇ ਦੇਸ਼ ਵਾਂਗ ਇਥੇ ਵੀ ਸਿੱਕੇ ਦੀ ਖੇਡ ਚਾਲੂ ਸੀ, ਤੇ ਚਾਂਦੀ ਇਕ ਕੀ, ਸੌ ਪਾਸ ਦੁਆ ਸਕਦੀ ਸੀ ।

ਮੈਂ ਜਿਥੋਂ ਤੀਕ ਅੰਦਾਜ਼ਾ ਲਾ ਸਕੀ, ਹਾਈ ਕਮਿਸ਼ਨਰ ਸਾਹਿਬ ਆਪ ਸ਼ਰੀਫ ਤੇ ਖ਼ੁਦਦਾਰ ਵਿਅਕਤੀ ਸਨ, ਬੇਰਹਿਮ ਨਹੀਂ ਸੀ । ਪਰ ਇਸ ਵਾਤਾਵਰਨ, ਇਸ ਹਵਾ, ਤੇ ਇਸ ਔਹਦੇ ਦੇ ਬਿਲਕੁਲ ਯੋਗ ਨਹੀਂ ਸੀ । ਇਹ ਕੌੜੀ ਡੀਊਟੀ ਤੇ ਹੌਲ ਭਰਪੂਰ ਸਮਾਂ ਸਭ ਉਹਨਾਂ ਦੇ ਸੁਭਾ ਵਿਰੁਧ ਸੀ । ਇਹ ਵੀ ਮੁਸਲਮਾਨਾਂ ਦੀ ਇਕ ਹੋਰ ਬਦਕਿਸਮਤੀ ਸੀ, ਕਿ ਜਿਥੇ ਐਨੀਆਂ ਮੁਸੀਬਤਾਂ ਪਹਿਲਾ ਹੀ ਸਨ । ਉਥੇ ਮਸੀਹਾ ਵੀ ਅਜਿਹਾ ਮਿਲਿਆ ਜੋ ਆਪ ਹੀ ਬੀਮਾਰ ਸੀ । ਉਨ੍ਹਾਂ ਦੀ ਗਲਤੀ ਕੇਵਲ ਇਹ ਸੀ ਕਿ ਜਾਨ ਤੋਂ ਆਤੁੱਰ ਹੋਏ ਬੈਠੇ ਰਹਿੰਦੇ ਸਨ, ਤੇ ਮਿਲਣੋਂ ਨਾਂਹ ਕਰ ਦਿੰਦੇ ਸਨ । ਆਮ ਤੌਰ ਤੇ ਇਹੋ ਕਹਿ ਦਿਤਾ ਜਾਂਦਾ ਕਿ ਨਹੀਂ ਹਨ । ਫੋਨ ਤੇ ਵੀ ਘੱਟ ਹੀ ਗੱਲ ਕਰਦੇ ਸਨ ਤੇ ਮਾਮੂਲੀ ਜ਼ਬਾਨੀ ਹਮਦਰਦੀ ਵੀ ਹੁਣ ਉਹਨਾਂ ਦੇ ਵੱਸ ਵਿਚ ਨਹੀਂ ਸੀ ।

ਖੈਰ ! ਸਭ ਜਾਣਦੇ ਹੋਏ ਵੀ ਇਸ ਵੇਲੇ ਮਿਲਣਾ ਜ਼ਰੂਰੀ ਸੀ । ਫਾਟਕ ਲੰਘੀ ਤਾਂ ਵਰਾਂਡੇ ਵਿਚ ਰੁਕਣਾ ਪਿਆ, ਤੇ ਵਰਾਂਡੇ ਦੇ ਪ੍ਰਬੰਧਕਾਂ ਤੋਂ ਖਲਾਸ ਹੋਈ ਤਾਂ ਡਿਪਟੀ ਸੈਕਰੇਟਰੀ ਨੇ ਜ਼ਿਦ ਕੀਤੀ ਕਿ ਤੁਸੀਂ ਮੈਨੂੰ ਹੀ ਦਸੋ, ਹਾਈ ਕਮਿਸ਼ਨਰ ਸਾਹਿਬ ਤਾਂ ਇਸ ਵੇਲੇ ਬੜੇ ਮਸਰੂਫ ਹਨ । ਬੜੀ ਮੁਸ਼ਕਲ ਨਾਲ ਇਹ ਮੰਨਿਆ ਕਿ — ਅੱਛਾ, ਹਾਈ ਕਮਿਸ਼ਨਰ ਸਾਹਿਬ ਨਾ ਸਹੀ, ਉਹਨਾਂ ਦੇ ਸੈਕਰੇਟਰੀ ਨੂੰ ਹੀ ਦੱਸ ਦਿਉ ।

ਬਹੁਤ ਦੇਰ ਉਡੀਕਿਆ । ਸੈਕਰੇਟਰੀ ਇਨਕਾਰ ਵੀ ਨਹੀਂ ਕਰਦਾ ਸੀ, ਤੇ ਮੰਨਦਾ ਵੀ ਨਹੀਂ ਸੀ । ਮੈਨੂੰ ਜਲਦੀ ਸੀ । ਇਸ ਲਈ ਇਹੋ ਮੁਨਾਸਬ ਸਮਝਿਆ ਕਿ ਸਾਰਾ ਕੁਝ ਇਸ ਨੂੰ ਹੀ ਦੱਸਾਂ । ਅੱਸੀ ਆਦਮੀਆਂ ਦੇ ਪਾਸਾਂ ਦੇ ਨੰਬਰ ਉਹਨੂੰ ਨੋਟ ਕਰਾਏ, ਤੇ ਪੁੱਛਿਆ ਕਿ ਆਖਰ ਤੁਹਾਡੇ ਆਫਿਸ ਤੋਂ ਜਾ ਕੇ ਪਾਸ ਵਿਕਦੇ ਕਿਉਂ ਹਨ ? ਇਹਦੀ ਪੜਤਾਲ ਕਰੋ । ਬਦਇੰਤਜ਼ਾਮੀ ਦੀ ਹੱਦ ਹੈ । ਇਕ ਮੂੰਹ ਨਾਲ ਤਾਂ ਤੁਸੀਂ ਲੋਕ ਇਹ ਕਹਿੰਦੇ ਹੋ ਕਿ ਦਿੱਲੀ ਵਾਲਿਆਂ ਨੂੰ ਰੋਕੋ, ਇਹਨਾਂ ਲਈ ਹੁਣ ਪਾਕਿਸਤਾਨ ਵਿਚ ਗੁੰਜਾਇਸ਼ ਨਹੀਂ ਹੈ, ਤੇ ਦੂਜੇ ਪਾਸੇ ਅੱਸੀ ਬੰਦੇ ਲੈ ਜਾਣ ਦਾ ਅਧਿਕਾਰ ਇਕੋ ਬੰਦੇ ਨੂੰ ਦੇ ਦਿੰਦੇ ਹੋ । ਨਤੀਜਾ ਇਹ ਹੁੰਦਾ ਹੈ ਕਿ ਕੈਂਪ ਵਿਚਲੇ ਲੋਕ ਰਹਿ ਜਾਂਦੇ ਹਨ । ਤੁਹਾਡਾ ਦਫਤਰ ਇੰਨੀ ਤਕਲੀਫ ਵੀ ਗਵਾਰਾ ਨਹੀਂ ਕਰਦਾ ਕਿ ਇਹਨਾਂ ਪਾਸਾਂ ਉਪਰ ਤਾਰੀਖ ਪਾ ਦੇਵੇ, ਜਾਂ ਵੇਲੇ ਦੇ ਵੇਲੇ ਸਟੇਸ਼ਨ ਉਪਰ ਕੋਈ ਬੰਦਾ ਭੇਜ ਦੇਵੇ ਜੋ ਪਾਸ ਪੰਚ ਕਰਦਾ ਜਾਵੇ, ਤਾਂਕਿ ਲਾਹਨਤ ਖਤਮ ਹੋਵੇ ।

ਸੈਕਰੇਟਰੀ ਸਾਹਿਬ — ਹਾਂ ਹਾਂ, ਜ਼ਰੂਰ ਜ਼ਰੂਰ — ਮੈਂ ਝੱਟ ਹੀ ਪੜਤਾਲ ਕਰਾਂਗਾ — ਤੁਸੀਂ ਠੀਕ ਕਿਹਾ ਹੈ — ਮੈਂ ਜ਼ਰੂਰ ਦੇਖਾਂਗਾ — । ਇਹੋ ਕਹਿੰਦੇ ਰਹੇ, ਤੇ ਕੁਝ ਵੀ ਨਾ ਕੀਤਾ । ਇਹ ਖਰੀਦੋ ਫਰੋਖਤ ਦਾ ਸਿਲਸਿਲਾ ਫੇਰ ਵੀ

ਚਲਦਾ ਰਿਹਾ, ਤੇ ਹੇਰਾ ਫੇਰੀਆਂ ਉਦੋਂ ਤਕ ਬੰਦ ਨਾ ਹੋਈਆਂ, ਜਦੋਂ ਤਕ ਕੈਂਪ ਬੰਦ ਨਾ ਹੋ ਗਿਆ।

ਦੋ ਵਾਰੀ ਇਸ ਸੰਬੰਧੀ ਉਥੇ ਗਈ। ਹਾਈ ਕਮਿਸ਼ਨਰ ਸਾਹਿਬ ਨਾਲ ਮੁਲਾਕਾਤ ਨਾ ਹੋ ਸਕੀ। ਚੰਗਾ ਈ ਹੋਇਆ, ਵਰਨਾ ਹੁਣ ਤਾਂ ਮਨ ਬਹੁਤ ਜਲਿਆ ਹੋਇਆ ਸੀ, ਸ਼ਾਇਦ ਗੱਲ ਬਾਤ ਵਿਚ ਕੁੜੱਤਣ ਆ ਜਾਂਦੀ, ਤੇ ਮੈਨੂੰ ਹਮੇਸ਼ਾ ਅਫਸੋਸ ਰਹਿੰਦਾ ਕਿ ਬੀਮਾਰੀ ਤੇ ਕਮਜ਼ੋਰੀ ਦੀ ਹਾਲਤ ਵਿਚ ਮੇਰੀ ਵਲੋਂ ਵੀ ਉਹਨਾਂ ਨੂੰ ਦੁਖ ਪਹੁੰਚਿਆ।

ਫਰਵਰੀ ਦੇ ਅੰਤ ਵਿਚ ਸਾਡੇ ਕੋਲ ਕੁਝ ਲੋਕ ਸ਼ਾਹਦਰੇ ਤੋਂ ਆਏ ਤੇ ਉਹਨਾਂ ਨੇ ਆਪਣੇ ਦੁੱਖੜੇ ਸੁਣਾਏ ਕਿ ਕਿਸ ਤਰ੍ਹਾਂ ਉਹ ਇਕ ਪੁਰਾਣੇ ਤਹਿਸੀਲ ਦੀ ਇਮਾਰਤ ਵਿਚ ਪਏ ਹਨ, ਉਥੇ ਨਾ ਉਨ੍ਹਾਂ ਨੂੰ ਰਾਸ਼ਨ ਮਿਲਦਾ ਹੈ, ਨਾ ਜੀਵਨ ਦੀਆਂ ਬਾਕੀ ਲੋੜਾਂ ਦਾ ਕੋਈ ਪ੍ਰਬੰਧ ਹੈ।

ਅਸੀਂ ਜਾ ਕੇ ਉਹਨਾਂ ਨੂੰ ਦੇਖਿਆ, ਤੇ ਉਹਨਾਂ ਦੀਆਂ ਮੁਸ਼ਕਲਾਂ ਤੋਂ ਪ੍ਰਭਾਵਤ ਹੋ ਕੇ ਇਹ ਫੈਸਲਾ ਕੀਤਾ ਕਿ ਹੁਣ ਪਹਿਲਾ ਕਦਮ ਚੁੱਕਣ ਦਾ ਸਮਾਂ ਆ ਗਿਆ ਹੈ। ਇਹਨਾਂ ਉੱਜੜੇ ਹੋਇਆਂ ਨੂੰ ਦੁਬਾਰਾ ਵਸਾਉਣਾ ਚਾਹੀਦਾ ਹੈ। ਅਫਸਰਾਂ ਤਕ ਗੱਲ ਪਹੁੰਚਾਈ ਤਾਂ ਉਨ੍ਹਾਂ ਨੇ ਸਾਫ ਇਨਕਾਰ ਕਰ ਦਿਤਾ। ਜ਼ੁੰਮੇਦਾਰੀ ਲੈਣ ਲਈ ਤਿਆਰ ਨਾ ਹੋਏ, ਤੇ ਨਾ ਇਹ ਤਸੱਲੀ ਕਰਾਈ ਕਿ ਕਿਸੇ ਤਰ੍ਹਾਂ ਦੀ ਸਹਾਇਤਾ ਦੇਣਗੇ। ਜਮੀਅਤ ਵਾਲਿਆਂ ਨਾਲ ਗੱਲ ਕੀਤੀ ਤਾਂ ਇਕ ਮੌਲਾਨਾ ਨੇ ਕਿਹਾ — "ਦੱਤਾ ਭੈਣ (ਸੁਭੱਦਰਾ ਨੂੰ ਲੋਕ ਦੱਤਾ ਭੈਣ ਕਹਿੰਦੇ ਸਨ) ਤੁਸੀਂ ਇਹਨਾਂ ਨੂੰ ਮਰਵਾਉਗੇ।"

ਪਰ ਸਾਡੇ ਕੰਨਾਂ ਵਿਚ ਤਾਂ ਬਾਪੂ ਦੇ ਬੋਲ ਗੂੰਜ ਰਹੇ ਸਨ ਕਿ ਜਦੋਂ ਤੀਕ ਲੋਕ ਦੁਬਾਰਾ ਆਪਣੇ ਘਰਾਂ ਵਿਚ ਵੱਸ ਨਹੀਂ ਜਾਣਗੇ, ਉਹਨਾਂ ਨੂੰ ਸ਼ਾਂਤੀ ਨਹੀਂ ਹੋਵੇਗੀ, ਤੇ ਨਾ ਦੇਸ਼ ਵਿਚ ਸ਼ਾਂਤੀ ਹੋਵੇਗੀ। ਅਸੀਂ ਜਾਣਦੇ ਸੀ ਕਿ ਅਫਸਰਾਂ ਨੇ ਸਹਾਇਤਾ ਕੀ ਕਰਨੀ ਏਂ ਸਗੋਂ ਰੋੜੇ ਹੀ ਅਟਕਾਉਣਗੇ।

ਜੇ ਇਸ ਵੇਲੇ ਸਾਡੇ ਵੱਸ ਵਿਚ ਹੁੰਦਾ ਤਾਂ ਇਹਨਾਂ ਸਾਰੇ ਸ਼ਰਨਾਰਥੀਆਂ ਨੂੰ ਕਦੋਂ ਦਾ ਅਸੀਂ ਪਾਕਿਸਤਾਨ ਪਰਤਾ ਆਏ ਹੁੰਦੇ, ਤੇ ਸਾਰੇ ਪੂਰਬੀ ਪੰਜਾਬ ਵਾਲਿਆਂ ਨੂੰ ਉਹਨਾਂ ਦੇ ਪਹਿਲੇ ਘਰਾਂ ਵਿਚ ਵਸਾ ਆਉਂਦੇ। ਪਰ ਸਾਡੇ ਵਿਚ ਇੰਨੀ ਸ਼ਕਤੀ ਕਿਥੇ ਸੀ ? ਇੰਨੇ ਅਖਤਿਆਰ ਕਿਥੇ ਸਨ ? ਇਸ ਲਈ ਬੱਸ ਲੈ ਦੇ ਕੇ ਆਪਣਾ ਜ਼ੋਰ ਤਾਂ ਦਿੱਲੀ ਤੇ ਚਲਦਾ ਸੀ। ਉਹ ਵੀ ਕੇਵਲ ਥੋੜੇ ਜਿਹੇ ਲੋਕਾਂ ਤੇ। ਇਥੇ ਈ ਜੋ ਚਾਹੀਦੇ ਕਰ ਲਈਏ। ਖੇਤਰ ਸੀਮਤ ਸਹੀ, ਅਮਲ ਸ਼ਕਤੀ ਥੋੜੀ ਸਹੀ, ਪਰ ਸਾਡੇ ਦਿਮਾਗ਼ ਤੇ ਦਿਲੀ ਸੀਮਤ ਨਹੀਂ ਸਨ, ਤੇ ਹੁਣ ਤਾਂ ਸਾਡੀ ਤਾਕਤ ਪਹਿਲਾਂ ਨਾਲੋਂ ਅੱਠ ਗੁਣੀ ਵਧ ਗਈ ਸੀ। ਬਾਪੂ ਨੇ ਮਰ ਕੇ ਸਾਨੂੰ ਜੀਉਣ ਦਾ ਰਾਹ ਵਿਖਾਲ ਦਿਤਾ ਸੀ, ਤੇ ਸਾਡੇ ਹੱਥ ਮਜ਼ਬੂਤ ਕਰ ਦਿਤੇ ਸਨ।

ਫੇਰ ਅਸੀਂ ਆਪਣੇ ਹੀ ਤਰੀਕਿਆਂ ਅਤੇ ਸਾਥੀਆਂ ਉਤੇ ਭਰੋਸਾ ਕੀਤਾ, ਤੇ ਇਹ ਕੰਮ ਕਰਨ ਦਾ ਦ੍ਰਿੜ੍ਹ ਇਰਾਦਾ ਕਰ ਲਿਆ, ਤੇ ਤ੍ਰਕਾਲਾਂ ਨੂੰ ਉਸ ਪਿੰਡ ਜਾ ਕੇ

ਉਥੋਂ ਦੇ ਜ਼ੈਲਦਾਰ ਨੂੰ ਮਿਲੇ ।

ਅਜੇ ਠੰਢ ਕਾਫੀ ਸੀ ਤੇ ਚੌਪਾਲ ਵਿਚ ਸ਼ਾਮ ਵੇਲੇ ਪਿੰਡ ਦੇ ਵਡੇਰਿਆਂ ਨੂੰ ਧੂੰਸੇ ਉੱਪਰ ਲੈ ਕੇ ਬੈਠਣਾ ਪੈਂਦਾ ਸੀ । ਹੁੱਕੇ ਦਾ ਦੌਰ ਚੱਲ ਰਿਹਾ ਸੀ ਤੇ ਇਸ ਵੇਲੇ ਇਕ ਸ਼ਰਨਾਰਥੀ, ਸ਼ਾਇਦ ਡੇਰਾ ਅਸਮਾਈਲ ਖਾਂ ਦਾ ਵਸਨੀਕ, ਆਪਣੀ ਰਾਮ ਕਹਾਣੀ ਸੁਣਾ ਰਿਹਾ ਸੀ । ਸਾਨੂੰ ਦੇਖ ਕੇ ਗੱਲਾਂ ਬੰਦ ਹੋ ਗਈਆਂ । ਪਹਿਲਾਂ ਤਾਂ ਚੰਗੀ ਤਰ੍ਹਾਂ ਸਾਡਾ ਸੁਆਗਤ ਕੀਤਾ, ਪਰ ਇਹ ਜਾਣ ਕੇ ਕਿ ਅਸੀਂ ਕਿਹੜੀ ਨੀਅਤ ਨਾਲ ਆਏ ਹਾਂ, ਰੁਖ ਹੀ ਬਦਲ ਗਿਆ ।

ਪਨਾਹਗੀਰ ਇਥੇ ਕਿਸੇ ਦਾ ਵਾਕਿਫ ਨਹੀਂ ਸੀ । ਕਿਸੇ ਨੂੰ ਮਿਲਣ ਨਹੀਂ ਆਇਆ ਸੀ । ਉਂਝ ਹੀ ਸ਼ਾਇਦ ਸਿਰ ਲੁਕਾਉਣ ਲਈ ਟਿਕਾਣਾ ਲੱਭਦਾ ਭਾਲਦਾ ਇਥੇ ਪਹੁੰਚ ਗਿਆ ਸੀ । ਪਰ ਇਸ ਪਿੰਡ ਦੀ ਹਾਲਤ ਇਸ ਵੇਲੇ ਅਜਿਹੀ ਸੀ, ਕਿ ਇਹ ਪਿੰਡ ਦੇਖ ਕੇ ਉਹਨੂੰ ਕੋਈ ਖ਼ੁਸ਼ੀ ਨਹੀਂ ਹੋਈ ਹੋਵੇਗੀ । ਫੇਰ ਵੀ ਉਹਨੇ ਵਿਰੋਧੀ ਵਤੀਰਾ ਧਾਰਨ ਕਰ ਲਿਆ, ਤੇ ਪਾਕਿਸਤਾਨ ਵਿਚ ਬੀਤੀਆਂ ਘਟਨਾਵਾਂ ਦਾ ਹਵਾਲਾ ਦੇਣ ਲੱਗਾ ।

ਪਰ ਇਕ ਸਥਾਨਕ ਪੰਡਿਤ ਨੇ ਸਭ ਕੁਝ ਸੁਣ ਕੇ ਆਖਿਆ — ਸ੍ਰੀ ਮਾਨ ਜੀ, ਸਰਕਾਰ ਜੇ ਵਸਾਉਣੇ ਚਾਹੁੰਦੀ ਹੈ, ਤਾਂ ਲੈ ਆਵੇ...ਸਬ ਇਨਸਪੈਕਟਰ ਦੇ ਕਹਿਣ ਤੇ ਨਿਕਲੇ ਹਨ, ਇਥੋਂ ਲੈ ਜਾ ਕੇ ਉਨ੍ਹਾਂ ਨੇ ਕੋਲ ਕੋਲ ਦੇ ਸਾਰੇ ਪਿੰਡਾਂ ਦੇ ਲੋਕਾਂ ਨੂੰ ਉਸ ਸਾਹਮਣੇ ਵਾਲੇ ਕਸਬੇ ਵਿਚ ਰੱਖਿਆ, ਤੇ ਫੇਰ ਉਥੋਂ ਵੀ ਕੱਢਿਆ । ਪਿਛੋਂ ਗੁੰਡਿਆਂ ਨੇ ਸਾਰੇ ਮਕਾਨ ਤੋੜ ਦਿਤੇ । ਅਸੀਂ ਤਾਂ ਕੁਝ ਕੀਤਾ ਨਹੀਂ ।

ਥੋੜਾ ਚਿਰ ਗੱਲ ਬਾਤ ਕਰਕੇ ਅਸੀਂ ਪਿੰਡ ਦੇਖਿਆ ਤੇ ਆਪਣੇ ਦਿਲ ਵਿਚ ਸੋਚ ਲਿਆ ਕਿ ਭਾਵੇਂ ਕੁਝ ਹੋ ਜਾਵੇ, ਆਪਣੀ ਬੇੜੀ ਦਰਿਆ ਵਿਚ ਠੇਲ੍ਹ ਦੇਣੀ ਹੈ ।

ਹੁਣ ਉਹ ਮਰਨ ਜਾਂ ਜੀਉਣ । ਇਨ੍ਹਾਂ ਪੰਜਾਹ ਸੱਠ ਬੰਦਿਆਂ ਨੂੰ ਕਲ੍ਹ ਨੂੰ ਹੀ ਇਥੇ ਲਿਆ ਕੇ ਵਸਾਉਣਾ ਹੈ । ਟਰੱਕ ਕਿਰਾਏ ਤੇ ਲਏ, ਤੇ ਦੋ ਵਾਲੰਟੀਅਰ ਨਾਲ ਲੈ ਕੇ ਉਹਨਾਂ ਸਭ ਨੂੰ ਪਿੰਡ ਪਹੁੰਚਾ ਦਿਤਾ । ਸਿਰਫ ਇਕ ਮਕਾਨ ਉਹਨਾਂ ਦਾ ਸਹੀ ਸਲਾਮਤ ਸੀ ਬਾਕੀ ਸਾਰੇ ਢਹਿ ਚੁੱਕੇ ਸਨ । ਰੱਬੀ ਕਹਿਰ ਜਮਨਾ ਦੇ ਹੜ੍ਹ ਦੇ ਰੂਪ ਵਿਚ ਇਹਨਾਂ ਸਾਰੇ ਘਰਾਂ ਨੂੰ ਢਾਹ ਗਿਆ ਸੀ । ਹੁਣ ਇਹਨਾਂ ਸਾਰਿਆਂ ਵਾਸਤੇ ਖ਼ੇਮਿਆਂ ਦੀ ਲੋੜ ਸੀ । ਜਾਮੀਆ ਤੋਂ ਜ਼ੋਰ ਪਾ ਕੇ ਪੰਜਾਹ ਤੰਬੂ ਲਏ, ਤੇ ਇਹਨਾਂ ਤੰਬੂਆਂ ਨੂੰ ਢੋਣ ਲਈ ਟਰੱਕ ਅਹਿਗਰ ਪਾਰਟੀ ਨੇ ਦਿਤਾ । ਇਹਨਾਂ ਵਿਚੋਂ ਦੋ ਤੰਬੂ ਤਾਂ ਸੁਭੱਦਰਾ ਤੇ ਦੋਹਾਂ ਮੁੰਡਿਆਂ ਵਾਸਤੇ ਰੀਜ਼ਰਵ ਲਾ ਦਿਤੇ ਗਏ, ਬਾਕੀ ਪਨਾਹਗੀਰਾਂ ਦੀ ਵਰਤੋਂ ਵਿਚ ਆਏ ।

ਹੁਣ ਸਾਡਾ ਸਾਰਿਆਂ ਦਾ ਕੰਮ ਇਹ ਸੀ ਕਿ ਲੋੜ ਦੀਆਂ ਵਸਤਾਂ ਤੇ ਰਾਸ਼ਨ ਆਦਿ ਸ਼ਹਿਰੋਂ ਲੈ ਜਾ ਕੇ ਉਹਨਾਂ ਨੂੰ ਪਹੁੰਚਾਈਏ । ਕਿਉਂਕਿ ਪਿਛਲੀ ਤਿਆਰ ਫਸਲ, ਜੋ ਉਹ ਛੱਡ ਕੇ ਗਏ ਸਨ, ਲੁਟੇਰਿਆਂ ਨੇ ਵੱਢ ਲਈ ਸੀ । ਤੇ ਨਵੀਂ ਫਸਲ ਹੁਣ ਉਹਨਾਂ ਦੀਆਂ ਜ਼ਮੀਨਾਂ ਤੇ ਸਥਾਨਕ ਲੋਕ ਤਿਆਰ ਕਰ ਰਹੇ ਸਨ । ਉਹ

ਆਪਣੇ ਆਪ ਛੱਡਣ ਵਾਲੇ ਨਹੀਂ ਸਨ, ਜਦੋਂ ਤਕ ਉਹਨਾਂ ਉੱਪਰ ਦਬਾ ਨਾ ਪਾਇਆ ਜਾਵੇ।

ਜਿਹੜੇ ਲੋਕ ਗਏ ਸਨ, ਉਹਨਾਂ ਕੋਲ ਨਾ ਤਨ ਢੱਕਣ ਨੂੰ ਕਪੜਾ ਸੀ, ਨਾ ਖਾਣ ਲਈ ਅਨਾਜ ਦਾ ਦਾਣਾ। ਇਕ ਮਹੀਨੇ ਤੀਕ ਇਹਨਾਂ ਪੰਜਾਹ ਬੰਦਿਆਂ ਨੂੰ ਖਾਣਾ ਪਹੁੰਚਾਉਣਾ ਬੜਾ ਮੁਸ਼ਕਲ ਕੰਮ ਸੀ। ਪਰ ਰੱਬ ਦੀ ਮਦਦ ਤੇ ਸਾਥੀਆਂ ਦੀ ਹਿੰਮਤ ਨੇ ਮੁਸ਼ਕਲ ਆਸਾਨ ਕਰ ਦਿਤੀ। ਕਦੇ ਕਦੇ ਜਮੀਅਤ ਵਲੋਂ ਰਾਸ਼ਨ ਦੀਆਂ ਬੋਰੀਆਂ ਆ ਜਾਂਦੀਆਂ, ਕਦੀ ਸਾਡੇ ਵਿਚੋਂ ਕੋਈ ਜਣਾ ਕੱਠਾ ਕਰਕੇ ਲੈ ਜਾਂਦਾ, ਤੇ ਕਦੀ ਸੁਭੱਦਰਾ ਠੂਠਾ ਲੈ ਕੇ ਸ਼ਹਿਰ ਪਹੁੰਚ ਜਾਂਦੀ ਤੇ ਕਈ ਦਿਨਾਂ ਦਾ ਰਾਸ਼ਨ ਕੱਠਾ ਕਰ ਲਿਆਉਂਦੀ। ਉਹਦੀ ਹਿੰਮਤ ਨੇ ਸਾਰਿਆਂ ਦੀ ਧੀਰਜ ਬੰਨ੍ਹਾਈ।

ਇਸ ਸਮੇਂ ਵਿਚ ਅਸੀਂ ਦੋ ਤਿੰਨ ਛੋਟੇ ਛੋਟੇ ਇਕੱਠ, ਸੁਲਾਹ ਸਫਾਈ ਵਾਸਤੇ ਕੀਤੇ। ਇਕ ਵੱਡਾ ਜਲਸਾ ਵੀ ਹੋਇਆ, ਤੇ ਫੇਰ 24 ਪਿੰਡਾਂ ਦੀ ਇਕ ਪੰਚਾਇਤ ਸੱਦੀ ਗਈ। ਦੇਵ ਨੇਤ ਨਾਲ ਮੈਨੂੰ ਉਸ ਦਿਨ ਅਲਾਹਾਬਾਦ ਜਾਣਾ ਪੈ ਗਿਆ ਤੇ ਉਸ ਵਿਚ ਸ਼ਾਮਲ ਨਾ ਹੋ ਸਕੀ। ਵਾਪਸੀ ਉਤੇ ਸਾਰਾ ਹਾਲ ਸੁਣਿਆ। ਸਾਥੀਆਂ ਨੇ ਦੱਸਿਆ ਕਿ ਹੁਣ ਆਮ ਹਵਾ ਵਿਰੋਧ ਦੀ ਨਹੀਂ ਹੈ, ਲੋਕਾਂ ਨੂੰ ਕੇਵਲ ਇਹ ਡਰ ਹੈ, ਕਿ ਲੁੱਟ ਦਾ ਮਾਲ ਤਾਂ ਸਾਰਿਆਂ ਕੋਲ ਹੈ। ਇਸ ਪਿੰਡ ਦੇ ਵਾਸੀ ਇਕ ਦੂਜੇ ਦੇ ਗੁਆਂਢੀ ਸਾਰਿਆਂ ਨੂੰ ਜਾਣਦੇ ਹਨ, ਕਿਸ ਨੇ ਕੀ ਕੀਤਾ, ਤੇ ਕੀ ਲੀਤਾ ਹੈ। ਚੀਜ਼ਾਂ ਪਛਾਣ ਕੇ ਕਿਤੇ ਇਹ ਸਾਨੂੰ ਸਾਰਿਆਂ ਨੂੰ ਗ੍ਰਿਫਤਾਰ ਨਾ ਕਰਵਾ ਦੇਣਾ।

ਇਹ ਦੇਖ ਕੇ ਸਾਨੂੰ ਐਲਾਨ ਕਰਨਾ ਪਿਆ ਕਿ — ਤੁਹਾਡੇ ਸਾਥੀ, ਤੁਹਾਡੇ ਭਰਾ ਵਾਪਸ ਆਏ ਹਨ, ਉਹ ਕੇਵਲ ਤੁਹਾਡੀ ਮੁਹੱਬਤ ਤੇ ਭਰੋਸੇ ਤੇ ਆਏ ਹਨ, ਹਕੂਮਤ ਜਾਂ ਪੋਲੀਸ ਦਾ ਸਹਾਰਾ ਲੈ ਕੇ ਨਹੀਂ ਆਏ। ਤੁਸੀਂ ਆਪੇ ਇਨ੍ਹਾਂ ਦੀ ਸਹਾਇਤਾ ਕਰੋ। ਚਾਹੇ ਇਨ੍ਹਾਂ ਚੀਜ਼ਾਂ ਨੂੰ ਵਾਪਸ ਕਰਕੇ ਇਹਨਾਂ ਦੀ ਇਮਦਾਦ ਕਰੋ, ਚਾਹੇ ਆਪਣੇ ਕੋਲੋਂ ਦੇ ਕੇ ਇਹਨਾਂ ਨੂੰ ਅਹਿਸਾਨਮੰਦ ਬਣਾਉ। ਇਹਨਾਂ ਸਾਰੀਆਂ ਅਪੀਲਾਂ ਦਾ ਇਹ ਅਸਰ ਹੋਇਆ, ਤੇ ਪੰਚਾਇਤ ਨੇ ਫੈਸਲਾ ਕੀਤਾ, ਕਿ ਤਾਜ਼ੀ ਫਸਲ ਵਿਚੋਂ ਅੱਧ ਵੰਡ ਕੇ ਦੇਵਾਂਗੇ, ਤੇ ਅਜੇ ਆਪਣੇ ਕੋਲੋਂ ਦਾਣਾ ਫੱਕਾ ਦੇ ਕੇ ਇਹਨਾਂ ਦੇ ਖਾਣ ਪੀਣ ਦਾ ਪ੍ਰਬੰਧ ਕਰਾਂਗੇ।

ਅਸੀਂ ਇਹ ਗੱਲ ਵਜ਼ੀਰਾਂ ਨੂੰ ਦੱਸੀ, ਕਿ ਲੋਕਲ ਗੌਰਮਿੰਟ ਨੇ ਸਾਡੀ ਸਹਾਇਤਾ ਨਹੀਂ ਕੀਤੀ, ਪਰ ਤਾਂ ਵੀ ਉਹ ਲੋਕ ਵੱਸ ਗਏ ਹਨ। ਇਹਨਾਂ ਵਿਚੋਂ ਨਾ ਕੋਈ ਪਾਕਿਸਤਾਨ ਜਾਣਾ ਚਾਹੁੰਦਾ ਹੈ, ਤਾਂ ਨਾ ਹੀ ਗਿਆ ਹੈ। ਹਿੰਦੋਸਤਾਨ ਵਿਚ ਹੀ ਇਹਨਾਂ ਨੂੰ ਟਿਕਾਣਾ ਮਿਲਣਾ ਚਾਹੀਦਾ ਸੀ, ਤੇ ਇਹੋ ਸੋਚ ਕੇ ਅਸੀਂ ਉਹਨਾਂ ਨੂੰ ਉਹਨਾਂ ਦੇ ਘਰੀਂ ਪਹੁੰਚਾ ਦਿਤਾ। ਹੁਣ ਉਨ੍ਹਾਂ ਦੀ ਸਹਾਇਤਾ ਦੀ ਸਖਤ ਲੋੜ ਹੈ।

ਹਕੂਮਤ ਦੇ ਇਕ ਜ਼ੁੰਮੇਦਾਰ ਰੁਕਨ ਕੋਲੋਂ ਅਸੀਂ ਛੇ ਸੌ ਰੁਪਏ ਲਏ, ਤੇ ਉਹ ਛੱਤਾਂ, ਬੂਹੇ, ਤੇ ਬਾਂਸਾਂ ਵਾਸਤੇ ਵੰਡ ਦਿਤੇ। ਮਿੱਟੀ ਦੀਆਂ ਕੰਧਾਂ ਉਨ੍ਹਾਂ ਨੇ ਆਪ ਬਣਾ ਲਈਆਂ। ਇਹ ਸਾਰਾ ਕੁਝ ਕਈ ਮਹੀਨਿਆਂ ਵਿਚ ਹੋਇਆ। ਹੋਰ ਵੀ ਕਈ ਲੋਕ ਆ ਗਏ। ਮਾਮਲਾ ਚਲਦਾ ਰਿਹਾ ਪਰ ਉਹ ਸਾਰੇ ਵਸ ਗਏ।

ਛੇਤੀਂ ਹੀ ਫਸਲ ਕੱਟਣ ਤੇ ਵੰਡਣ ਦਾ ਸਮਾਂ ਆ ਗਿਆ, ਤਾਂ ਪੋਲੀਸ ਵਾਲਿਆਂ ਨੇ ਪਿੰਡ ਦੇ ਲੋਕਾਂ ਨੂੰ ਭੜਕਾ ਦਿਤਾ, ਕਿ ਅਜਿਹਾ ਕੋਈ ਹੁਕਮ ਉਪਰੋਂ ਨਹੀਂ ਆਇਆ। ਇਹ ਲੋਕ ਤਾਂ ਆਪਣਾ ਈ ਕਾਨੂੰਨ ਚਲਾ ਰਹੇ ਹਨ। ਤੁਸੀਂ ਕਿਉਂ ਅੱਧ ਵੰਡ ਕੇ ਦਿੰਦੇ ਹੋ। ਕੋਈ ਹਕੂਮਤ ਦਾ ਹੁਕਮ ਥੋੜੇ ਹੀ ਆਇਆ ਹੈ।

ਇਕ ਮਹੀਨਾ ਰਹਿ ਕੇ ਸਾਡੇ ਬੰਦੇ ਤਾਂ ਮੁੜ ਆਏ ਸਨ। ਲੋਕੀਂ ਦੌੜੇ ਆਏ ਕਿ ਥਾਣੇਦਾਰ ਨੇ ਭੜਕਾਇਆ ਸੀ, ਅਤੇ ਮੁਸਲਮਾਨਾਂ ਤੇ ਹਰੀਜਨਾਂ ਵਿਚਕਾਰ ਇਕ ਛੋਟੀ ਜਹੀ ਝੜਪ ਵੀ ਹੋ ਗਈ ਹੈ। ਸਾਨੂੰ ਅੰਦੇਸ਼ਾ ਹੈ ਕਿ ਕਿਤੇ ਸਾਰਾ ਕੀਤਾ ਕੱਤਰਿਆ ਖੂਹ ਵਿਚ ਨਾ ਪੈ ਜਾਵੇ। ਇਥੋਂ ਦੀ ਪੋਲੀਸ ਨਾਲ ਕਿਵੇਂ ਨਜਿਠਿਆ ਜਾਏ। ਸੰਬੰਧ ਖਰਾਬ ਸਨ। ਸਾਡੇ ਤੋਂ ਪਹਿਲਾਂ ਕਾਂਗਰਸ ਤੇ ਉਸ ਤੋਂ ਪਹਿਲਾਂ ਨੌਜਵਾਨਾਂ ਦੀ ਉਸ ਸੰਸਥਾ ਨਾਲ ਵੀ ਝਗੜਾ ਹੁੰਦਾ ਰਿਹਾ ਸੀ ਜਿਹੜੀ ਸਤੰਬਰ ਵਿਚ ਕੰਮ ਕਰਦੀ ਸੀ। ਉਹ ਸਾਰੇ ਇਥੋਂ ਦੀ ਪੋਲੀਸ ਤੋਂ ਹਾਰ ਚੁੱਕੇ ਸਨ ਤੇ ਸ਼ਾਇਦ ਸਾਡੇ ਲਈ ਵੀ ਹਾਰਨਾ ਹੀ ਲਿਖਿਆ ਹੋਇਆ ਸੀ।

ਪਰ ਸਾਡੇ ਭਾਗ ਚੰਗੇ ਸਨ ਕਿ ਕੁਝ ਭਲੇ ਅਫਸਰ ਵੀ ਇਨ੍ਹਾਂ ਦਿਨਾਂ ਵਿਚ ਦਿੱਲੀ ਲੱਗੇ ਹੋਏ ਸਨ, ਅਤੇ ਮਾਮਲੇ ਦੇ ਦੋਹਾਂ ਪਾਸਿਆਂ ਬਾਰੇ ਸੋਚਦੇ ਸਨ। ਥਾਣਾ ਇਨਚਾਰਜ ਸਾਡੇ ਰਾਹ ਵਿਚ ਵੱਡਾ ਪੱਥਰ ਸੀ। ਜੇ ਅਸੀਂ ਅੱਜ ਵੀ ਇਹਨੂੰ ਨਾ ਹਟਾ ਸਕੇ ਤਾਂ ਇਹ ਸਾਰੇ ਪਿੰਡ ਉੱਜੜੇ ਪਏ ਜਾਣੇ। ਇਹ ਸੋਚ ਕੇ ਸਾਂਝੇ ਜਤਨ ਆਰੰਭ ਦਿਤੇ ਗਏ। ਸਾਨੂੰ ਇਸ ਗੱਲ ਤੇ ਕੋਈ ਇਤਰਾਜ਼ ਨਹੀਂ ਹੋਇਆ ਕਿ ਸਾਡੇ ਵਿਰੋਧੀ ਨੂੰ ਲੋਕਲ ਗੌਰਮਿੰਟ ਵਲੋਂ ਕਾਰਗੁਜ਼ਾਰੀ ਦੇ ਸਰਟੀਫਿਕੇਟ ਮਿਲੇ, ਤੇ ਉਹਨੂੰ ਤਰੱਕੀ ਦੇ ਕੇ ਦੂਜੀ ਥਾਂ ਲਗਾ ਦਿਤਾ ਗਿਆ। ਉਸ ਸਮੇਂ ਤਾਂ ਅਸੀਂ ਇਸ ਇਲਾਕੇ ਵਿਚ ਕੰਮ ਕੱਢਣਾ ਸੀ, ਤੇ ਅਸੀਂ ਕੇਵਲ ਇਸ ਇਲਾਕੇ ਨੂੰ ਉਹਦੀਆਂ "ਮਿਹਰਬਾਨੀਆਂ" ਤੋਂ ਬਚਾਉਣਾ ਚਾਹੁੰਦੇ ਸਾਂ, ਤਾਂ ਕਿ ਕੌਮਪ੍ਰਸਤ ਲੋਕਾਂ ਦੇ ਪੈਰ ਇਥੇ ਲੱਗ ਸਕਣ।

ਇਕ ਅਜਿਹੇ ਪਿੰਡ ਵਿਚ ਲੋਕਾਂ ਨੂੰ ਅਮਨ ਸ਼ਾਂਤੀ ਨਾਲ ਵਸਾ ਦੇਣਾ, ਤੇ ਫੇਰ ਉਹਨਾਂ ਵਿਚਕਾਰ ਮੇਲ ਜੋਲ ਵੀ ਸਥਾਪਤ ਕਰਾ ਲੈਣਾ, ਸ਼ਾਂਤੀ ਦਲ ਦੀ ਬਹੁਤ ਵੱਡੀ ਸਫਲਤਾ ਸੀ, ਤੇ ਸਾਨੂੰ ਇਸ ਤੇ ਬਹੁਤ ਮਾਣ ਸੀ। ਵੱਸਣ ਵਾਲਿਆਂ ਦੀ ਗਿਣਤੀ ਹੁਣ ਨੱਵੇ ਤਕ ਪੁੱਜ ਗਈ ਸੀ, ਤੇ ਪਾਕਿਸਤਾਨ ਤੋਂ ਅਣਗਿਣਤ ਚਿੱਠੀਆਂ ਆਉਂਦੀਆਂ ਸਨ ਕਿ ਅਸੀਂ ਵਾਪਸ ਆਉਣਾ ਚਾਹੁੰਦੇ ਹਾਂ। ਪਰ ਅਸੀਂ ਸਖਿਤੀ ਨਾਲ ਰੋਕਿਆ ਕਿ ਕਿਧਰੇ ਵੱਡੀ ਮੁਸੀਬਤ ਨਾ ਪੈਦਾ ਹੋ ਜਾਵੇ। ਸਾਡੇ ਤਿੰਨ ਬੰਦੇ ਹਾਲਾਤ ਦੀ ਨਿਗਰਾਨੀ ਤੇ ਸਹਾਇਤਾ ਲਈ ਉਥੇ ਠਹਿਰ ਗਏ ਸਨ।

ਚਾਰ ਹਫਤੇ ਅੱਤ ਦੀ ਮੁਸ਼ਕਲ ਪ੍ਰੰਤੂ ਬੜੇ ਸੁਆਦ ਨਾਲ ਉਹਨਾਂ ਤੇਹਾਂ ਨੇ ਉਥੇ ਬਿਤਾਏ। ਦੂਜੇ ਤੀਜੇ ਦਿਨ ਸਾਡੇ ਵਿਚੋਂ ਕਈ ਲੋਕ ਉਥੇ ਜਾਂਦੇ ਸਨ। ਸਥਾਨਕ ਕਾਂਗਰਸੀ ਵੀ ਸਾਡੀ ਪੂਰੀ ਸਹਾਇਤਾ ਕਰ ਰਹੇ ਸਨ। ਇਸਦਾ ਬਹੁਤਾ ਚੰਗਾ ਅਸਰ ਇਹ ਹੋਇਆ ਕਿ ਆਲੇ ਦੁਆਲੇ ਦੇ ਪਿੰਡਾਂ ਵਿਚ ਸਾਡਾ ਅਸਰ ਰਸੂਖ ਬਣ ਗਿਆ।

ਤੀਵੀਂ ਵਿਹੁ ਦੀ ਪੁੜੀ ਤਾਂ ਹੁੰਦੀ ਹੀ ਹੈ। ਇਨ੍ਹਾਂ ਦਿਨਾਂ ਵਿਚ ਦੋ ਕੁੜੀਆਂ ਲਿਆਂਦੀਆਂ ਗਈਆਂ। ਇਹਨਾਂ ਵਿਚ ਇਕ ਇਸੇ ਪਿੰਡ ਦੀ ਵੀ ਸੀ। ਅਸਲ ਵਿਚ ਇਸ ਦੇ ਸੌਹਰਿਆਂ ਦੇ ਲੋਕ ਇਥੇ ਸਨ, ਪਤੀ ਪਾਕਿਸਤਾਨ ਤੁਰ ਗਿਆ ਸੀ। ਕੁੜੀ ਪਿੰਡ ਪੁੱਜੀ ਤਾਂ ਇਹ ਸਵਾਲ ਉੱਠਿਆ ਕਿ ਪਤੀ ਦੇ ਆਉਣ ਤਕ ਇਹਨੂੰ ਕਿੱਥੇ ਰਖਿਆ ਜਾਵੇ? ਖਬਰ ਮਿਲਦੇ ਹੀ ਉਹ ਆਵੇਗਾ ਜ਼ਰੂਰ, ਇਸ ਪਾਕਿਸਤਾਨੋਂ ਆਉਣ ਵਾਲੇ ਨੂੰ ਇਸ ਪਿੰਡ ਵਿਚ ਰਹਿਣ ਦਾ ਹੱਕ ਦੇਣਾ ਸਾਡਾ ਕੰਮ ਨਹੀਂ ਸੀ। ਪਰ ਅਸੀਂ ਦੋਵੇਂ ਤੀਵੀਆਂ ਸਾਂ। ਇਕ ਤੀਵੀਂ ਦਾ ਘਰ ਵਸਾ ਦੇਣਾ; ਉਹਦੀ ਦੁਨੀਆ ਸੁਆਰ ਦੇਣੀ ਤੇ ਉਹਨੂੰ ਮੁੜ ਇੱਜ਼ਤ ਦੀ ਜ਼ਿੰਦਗੀ ਵਲ ਮੋੜ ਦੇਣਾ ਸਾਡਾ ਫਰਜ਼ ਸੀ, ਤੇ ਦਿਲੀ ਰੀਝ ਵੀ। ਇਸ ਮਾਮਲੇ ਵਿਚ ਅਸੀਂ ਕਾਨੂੰਨ ਦਾ ਲਿਹਾਜ਼ ਨਹੀਂ ਕੀਤਾ। ਆਖਣਾ ਨੈਤਕ ਫ਼ਰਜ਼ ਦੇਖਿਆ, ਤੇ ਇਕ ਔਰਤ ਦੇ ਜਜ਼ਬਾਤ ਤੇ ਗੌਰ ਕੀਤਾ। ਅਸੀਂ ਕਹਿ ਦਿਤਾ, ਉਹ ਆ ਜਾਵੇ, ਅਸੀਂ ਇਹ ਲੁਕਾ ਕੇ ਰੱਖਾਂਗੇ। ਅਫਸਰਾਂ ਨੂੰ ਨਹੀਂ ਦੱਸਾਂਗਾ। ਸ਼ਰਤ ਇਹ ਹੈ ਕਿ ਉਹ ਆਪਣੀ ਪਤਨੀ ਨੂੰ ਰੱਖ ਲਵੇ।

ਇਸ ਸਮੇਂ ਦੌਰਾਨ ਉਹ ਕਰਮਚਾਰੀਆਂ ਦੀ ਰੋਟੀ ਵੀ ਪਕਾਉਂਦੀ ਸੀ, ਤੇ ਇਕ ਬੁੱਢੀ ਚਾਚੀ ਦੀ ਨਿਗਰਾਨੀ ਵਿਚ ਰਹਿੰਦੀ ਸੀ। ਚਮਕੀਲੀਆਂ ਅੱਖਾਂ ਵਾਲੀ ਤਿੱਖੀ ਚੁਸਤ ਕੁੜੀ ਦੇਖ ਕੇ ਕਈ ਮਾਵਾਂ ਨੇ ਨਿਕਾਹ ਵਾਸਤੇ ਆਪਣੇ ਨੌਜਵਾਨ ਮੁੰਡੇ ਪੇਸ਼ ਕਰ ਦਿਤੇ। ਤੇ ਜਦੋਂ ਤਕ ਪਤੀ ਆਵੇ, ਆਵੇ, ਪਤਾ ਨਹੀਂ ਕਿੰਨੇ ਰੰਡਵੇ ਅਕਦ ਕਰਨ ਤੇ ਤੁੱਲ ਗਏ। ਅਸੀਂ ਇਕ ਇਕ ਨੂੰ ਯਕੀਨ ਕਰਾਉਂਦੇ ਰਹੇ ਕਿ ਇਹਦਾ ਪਤੀ ਬਿਲਕੁਲ ਜੀਉਂਦਾ ਹੈ, ਚਿੱਠੀ ਲਿਖਦਿਆਂ ਹੀ ਉਹ ਜ਼ਰੂਰ ਆ ਜਾਵੇਗਾ। ਪਰ ਲੋਕਾਂ ਨੇ ਬੁੱਢੀ ਚਾਚੀ ਨੂੰ ਗੰਢ ਲਿਆ, ਤੇ ਇਕ ਦਿਨ ਪਤਾ ਲਗਾ ਉਹ ਸ਼ਹਿਰ ਗਈ ਹੈ। ਸੁਭੱਦਰਾ ਨੇ ਬਹੁਤ ਡਾਂਟਿਆ, ਬੁਰਾ ਭਲਾ ਆਖਿਆ, ਧਮਕੀ ਦਿਤੀ, ਤਦ ਕੁੜੀ ਵਾਪਸ ਲਿਆਂਦੀ ਗਈ, ਤੇ ਦੱਸਿਆ ਕਿ ਅਸੀਂ ਇਹਦਾ ਨਿਕਾਹ ਕਰ ਦਿਤਾ ਹੈ।

ਇਹ ਗਲਤ ਸੀ। ਉਹ ਕੇਵਲ ਸਾਨੂੰ ਧੋਖਾ ਦੇ ਕੇ ਚੁੱਪ ਕਰਾਉਣਾ ਚਾਹੁੰਦੇ ਸਨ। ਲਾਹਣਤ ਮਲਾਮਤ ਸੁਣ ਕੇ ਉਹਨਾਂ ਵਿਚੋਂ ਇਕ ਨੇ ਭੇਤ ਖੋਲ੍ਹ ਦਿਤਾ। ਅਸੀਂ ਸੋਚ ਵੀ ਨਹੀਂ ਸਕਦੇ ਸੀ ਕਿ ਇਹਨਾਂ ਦਾ ਇਖਲਾਕੀ ਮਿਆਰ ਇੰਨਾ ਨੀਵਾਂ ਹੈ। ਦੂਜੇ ਹੀ ਦਿਨ ਉਹਦਾ ਪਤੀ ਆ ਗਿਆ, ਤੇ ਉਸ ਨੇ ਇਨ੍ਹਾਂ ਸਾਰਿਆਂ ਦੀ ਖੁੰਬ ਠੱਪੀ। ਪਤਨੀ ਨੂੰ ਵੀ ਠੋਕਿਆ ਤੇ ਉਹਨਾਂ ਨੂੰ ਵੀ ਧੋੜ ਧੱਕਾ ਕੀਤਾ। ਭਰੀ ਬਰਾਦਰੀ ਵਿਚ ਉਹਨਾਂ ਸਭ ਨੂੰ ਜ਼ਲੀਲ ਕੀਤਾ ਜਿਹੜੇ ਇਸ ਦੀ ਪਤਨੀ ਨੂੰ ਹਥਿਆਉਣ ਦੇ ਆਹਰ ਵਿਚ ਸਨ। ਪਰੰਤੂ ਉਹ ਖ਼ੁਸ਼ ਸੀ ਕਿ ਹੁਣ ਕੋਈ ਅੱਖ ਚੁੱਕ ਕੇ ਵੀ ਨਹੀਂ ਦੇਖ ਸਕਦਾ।

ਪਿੰਡਾਂ ਦੇ ਸਾਦਮੁਰਾਦੇ ਬੰਦੇ ਇੰਨੇ ਬੇਰਹਿਮ, ਮੱਕਾਰ, ਤੇ ਲੁੱਚੇ ਕਿਵੇਂ ਹੋ ਗਏ? ਦੂਜਿਆਂ ਦੀਆਂ ਧੀਆਂ ਨੂੰ ਆਪਣੀਆਂ ਬਹੂ ਬੇਟੀਆਂ ਸਮਝਣ ਵਾਲੇ ਪੇਂਡੂ, ਦੂਜੀ ਕੌਮ ਤੋਂ ਨਹੀਂ, ਆਪਣੀ ਵੀ ਕੌਮ ਕੋਲੋਂ ਆਪਣੀ ਇਖਲਾਕੀ ਗਿਰਾਵਟ

ਲੁਕਾ ਨਾ ਸਕੇ ।

ਸ਼ਹਿਰ ਦੇ ਬਹੁਤੇ ਭਾਗਾਂ ਵਿਚ ਪਨਾਹਗੀਰ ਵੱਸ ਚੁਕੇ ਸਨ । ਮੁਸਲਮਾਨਾਂ ਦੇ ਛੱਡੇ ਹੋਏ ਸਾਰੇ ਮਕਾਨ ਇਹਨਾਂ ਨਾਲ ਭਰੇ ਪਏ ਸਨ, ਤੇ ਪੁਰਾਣੀਆਂ ਇਮਾਰਤਾਂ ਦੇ ਖੰਡਰ, ਪੁਰਾਣੀਆਂ ਇਮਾਰਤਾਂ ਦੇ ਫਾਟਕ, ਮੱਠ, ਸ਼ਿਵਾਲੇ ਤੇ ਮਸਜਿਦਾਂ, ਸਭ ਦੇ ਵਿਚ ਉੱਜੜੇ ਹੋਏ ਬਹਿ ਗਏ ਸਨ । ਸਾਰੇ ਸ਼ਹਿਰ ਦੇ ਸਕੂਲ ਬੰਦ ਪਏ ਸਨ, ਤੇ ਬੱਚੇ ਗਲੀਆਂ ਤੇ ਸੜਕਾਂ ਉੱਪਰ ਆਵਾਰਾਗਰਦੀ ਕਰ ਰਹੇ ਸਨ । ਆਵਾਰਾਗਰਦੀ ਕਰਨ ਵਾਲਿਆਂ ਵਿਚ ਸਥਾਨਕ ਤੇ ਨਵੇਂ ਆਉਣ ਵਾਲੇ, ਸਾਰੇ ਬੱਚੇ ਸਨ । ਭਾਵੇਂ ਸੋਸ਼ਲ ਸਰਵਿਸ ਵਾਲੇ ਮੁੰਡੇ ਕੁੜੀਆਂ ਨੇ ਸ਼ਹਿਰ ਦੇ ਕਈ ਹਿੱਸਿਆਂ ਵਿਚ ਪੜ੍ਹਾਈ ਦਾ ਸਿਲਸਿਲਾ ਕਿਸੇ ਨਾ ਕਿਸੇ ਰੂਪ ਵਿਚ ਆਰੰਭ ਕਰ ਦਿਤਾ ਹੋਇਆ ਸੀ, ਕੈਂਪਾਂ ਵਿਚ ਵੀ ਛੋਟੇ ਛੋਟੇ ਸਕੂਲ ਚਲਾਏ ਜਾ ਰਹੇ ਸਨ, ਪਰ ਕਿਤੇ ਫੁਹਾਰ ਨਾਲ ਦਰਿਆ ਭਰਦਾ ਹੈ ? ਮਿਊਂਨਸਪਲ ਸਕੂਲ, ਗੌਰਮਿੰਟ ਤੇ ਪ੍ਰਾਈਵੇਟ ਸਕੂਲ ਬਹੁਤੇ ਬੰਦ ਹੀ ਸਨ, ਤੇ ਉਹਨਾਂ ਦੀਆਂ ਇਮਾਰਤਾਂ ਵਿਚ ਸ਼ਰਨਾਰਥੀ ਬੈਠੇ ਹੋਏ ਸਨ ।

ਪਰ ਹੌਲੀ ਹੌਲੀ ਸਕੂਲ ਖੁਲ੍ਹਣੇ ਸ਼ੁਰੂ ਹੋਏ । ਉਨ੍ਹਾਂ ਨੂੰ ਜਬਰਨ ਇਹਨਾਂ ਇਮਾਰਤਾਂ ਵਿਚੋਂ ਕਢਿਆ ਗਿਆ, ਤੇ ਆਨੰਦ ਪਰਬਤ ਦੀਆਂ ਫੌਜੀ ਬਾਰਕਾਂ ਤੇ ਦੂਜੇ ਅਸਥਾਨਾਂ ਤੇ ਪਹੁੰਚਾ ਦਿਤਾ ਗਿਆ ।

ਵੇਵਲ ਕੈਂਟੀਨ ਆਨੰਦ ਪਰਬਤ, ਬੇਲਾ ਰੋਡ, ਤੇ ਕਿੰਗਜ਼ਵੇ ਕੈਂਪ, ਸਭ ਥਾਈਂ ਦੇਖ ਕੇ ਤਾਂ ਐਂਝ ਲਗਦਾ ਸੀ, ਸ਼ਾਇਦ ਇਕ ਵੀ ਹਿੰਦੂ ਜਾਂ ਸਿੱਖ ਪਾਕਿਸਤਾਨ ਵਿਚ ਬਾਕੀ ਨਹੀਂ ਰਹਿ ਗਿਆ ਹੋਣਾ । ਦਸੰਬਰ ਤਕ ਤਾਂ ਮੈਂ ਕੈਂਪ ਦੇ ਇਲਾਵਾ ਕਿਤੇ ਹੋਰ ਨਹੀਂ ਗਈ । ਇਸ ਲਈ ਇਹਨਾਂ ਸਾਰੀਆਂ ਥਾਵਾਂ ਦੇ ਹਾਲਾਤ ਮੈਂ ਨਹੀਂ ਦੇਖ ਸਕੀ ਸੀ, ਪਰ ਜਨਵਰੀ ਤੋਂ ਮੇਰਾ ਸੰਬੰਧ ਇਹਨਾਂ ਨਾਲ ਵੀ ਸੀ । ਬਾੜ੍ਹੇ ਦੇ ਸਕੂਲ ਤੇ ਵਿਦਿਅਕ ਕੇਂਦਰਾਂ ਦੇ ਵਿਸਤਾਰ ਦੇ ਸਿਲਸਿਲੇ ਵਿਚ ਮੈਨੂੰ ਬਹੁਤ ਸਾਰੀਆਂ ਪਨਾਹਗੀਰ ਜ਼ਨਾਨੀਆਂ ਤੇ ਮਰਦਾਂ ਨਾਲ ਮਿਲਣ ਦਾ ਅਵਸਰ ਪ੍ਰਾਪਤ ਹੋਇਆ । ਬੱਚੇ ਹਰ ਸਮੇਂ ਨਾਲ ਰਹਿੰਦੇ ਸਨ । ਉਨ੍ਹਾਂ ਦੇ ਕੁਆਟਰਾਂ ਵਿਚ ਜਾ ਕੇ ਉਹਨਾਂ ਦੇ ਸਬਰ ਦਾ ਬੰਨ੍ਹ ਤੋੜਨ ਵਾਲੀ ਰਿਹਾਇਸ਼ ਤੇ ਬਿਆਨ ਤੋਂ ਬਾਹਰੀਆਂ ਮੁਸੀਬਤਾਂ ਨੂੰ ਵੀ ਮੈਂ ਦੇਖ ਚੁੱਕੀ ਸੀ ।

ਫਰਵਰੀ ਆਰੰਭ ਹੁੰਦੇ ਹੀ ਮੁੰਡਿਆਂ ਨੇ ਕੋਸ਼ਸ਼ਾਂ ਸ਼ੁਰੂ ਕਰ ਦਿਤੀਆਂ ਸਨ ਕਿ ਕੇਂਦਰ ਦਾ ਘੇਰਾ ਚੌੜਾ ਕੀਤਾ ਜਾਵੇ । ਗੱਲ ਇਹ ਸੀ ਕਿ ਸਕੂਲ ਤਾਂ ਸਾਰੇ ਬੰਦ ਪਏ ਸੀ । ਜਿਹੜੇ ਕੁਝ ਕੁ ਖੁਲ੍ਹੇ ਸੀ, ਜਾਂ ਖੋਲ੍ਹੇ ਜਾ ਰਹੇ ਸੀ, ਉਹ ਸਾਰੇ ਰਫੀਊਜੀਆਂ ਨਾਲ ਭਰੇ ਪਏ ਸੀ । ਇਹ ਖਿਆਲ ਤਾਂ ਉਦੋਂ ਕਿਸੇ ਦੇ ਦਿਲ ਵਿਚ ਆਉਂਦਾ ਵੀ ਨਹੀਂ ਸੀ ਕਿ ਕੋਈ ਨਵਾਂ ਤਜਰਬਾ ਕੀਤਾ ਜਾਏ, ਤੇ ਇਹਨਾਂ ਦੋਹਾਂ ਲਹੂ ਦੇ ਪਿਆਸਿਆਂ ਨੂੰ ਮਜਬੂਰ ਕੀਤਾ ਜਾਵੇ ਕਿ ਇਕੱਠੇ ਬੱਚਿਆਂ ਨੂੰ ਪੜ੍ਹਨ ਭੇਜਣ । ਬਾੜ੍ਹਾ ਹਿੰਦੂ ਰਾਉ ਵਿਚ ਪਹਿਲਾ ਤਜਰਬਾ ਜਾਮੀਆ ਵਾਲਿਆਂ ਨੇ ਕੀਤਾ, ਤੇ ਸਫਲਤਾ ਮਿਲੀ । ਇਸ ਸਫਲਤਾ ਨੇ ਹਿੰਮਤ ਪੈਦਾ ਕਰ ਦਿਤੀ ।

ਸਭ ਤੋਂ ਵੱਧ ਉਸ ਸਮੇਂ ਕਸਾਬਪੁਰੇ ਦੇ ਲੋਕ ਪਰੇਸ਼ਾਨ ਸਨ । ਇਸ ਲਈ ਉਥੇ

ਵਿਦਿਅਕ ਕੇਂਦਰ ਖੋਲ੍ਹ ਕੇ ਬਾਜ਼ਾਰ ਦੇ ਵਿਚ, ਤਰਲੋਕ ਸਿੰਘ ਦੀ ਡੀਊਟੀ ਲਾ ਦਿਤੀ ਗਈ। ਮੁਸਲਮਾਨ ਮਹੱਲੇ ਵਿਚ ਪਹਿਲਾ ਸਿੱਖ। ਆਪ ਵੀ ਘਬਰਾਇਆ ਹੋਵੇਗਾ, ਅਤੇ ਮਹੱਲੇ ਵਾਲੇ ਤਾਂ ਅੱਖਾਂ ਪਾੜ ਪਾੜ ਕੇ ਦੇਖ ਰਹੇ ਸਨ। ਪਰ ਇਸ ਸੰਸਥਾ ਤੇ ਸਭ ਨੂੰ ਭਰੋਸਾ ਸੀ, ਇਸ ਲਈ ਕਿਸੇ ਨੇ ਕੁਝ ਨਾ ਆਖਿਆ।

ਇਕ ਹਫਤੇ ਵਿਚ ਤਰਲੋਕ ਸਿੰਘ ਨੇ ਐਨਾ ਰਸੂਖ ਪੈਦਾ ਕਰ ਲਿਆ ਕਿ ਉਹ ਛਾਤੀ ਤੇ ਹੱਥ ਮਾਰ ਕੇ ਕਹਿੰਦਾ ਹੁੰਦਾ ਸੀ, ਮੇਰੀ ਇਕ ਆਵਾਜ਼ ਨਾਲ ਸਾਰਾ ਮਹੱਲਾ ਇਥੇ ਆ ਸਕਦਾ ਹੈ। ਇਕ ਦਿਨ ਕਸਾਬਪੁਰੇ ਦੇ ਇਕ ਆਜੜੀ ਨੇ, ਜਿਹੜਾ ਸਾਰੇ ਮਹੱਲੇ ਦੀਆਂ ਬੱਕਰੀਆਂ ਚਾਰਦਾ ਹੁੰਦਾ ਸੀ, ਅਜੀਬ ਹਰਕਤ ਕੀਤੀ। ਉਸ ਨੇ ਆਣ ਕੇ ਦੱਸਿਆ ਕਿ ਮੈਂ ਸੌਂ ਗਿਆ ਸੀ ਤੇ ਸਾਰੀਆਂ ਬੱਕਰੀਆਂ ਕੋਈ ਹੱਕ ਕੇ ਲੈ ਗਿਆ।

ਲੋਕ ਤਰਲੋਕ ਸਿੰਘ ਨੂੰ ਕਹਿਣ ਲੱਗੇ ਕਿ ਅਸੀਂ ਤਾਂ ਲੁੱਟੇ ਗਏ। ਇਕੋ ਵਾਰੀ ਸੱਠ ਬੱਕਰੀਆਂ ਛਪਨ ਹੋ ਗਈਆਂ ਹਨ, ਛੇਤੀ ਕੋਈ ਚਾਰਾ ਕਰੋ। ਤਰਲੋਕ ਸਿੰਘ ਨੇ ਤਲਾਸ਼ ਸ਼ੁਰੂ ਕਰ ਦਿਤੀ, ਤੇ ਦੂਜੇ ਦਿਨ ਇਸ ਹਿੰਮਤ ਵਾਲੇ ਮੁੰਡੇ ਨੇ ਸਾਰੀਆਂ ਬੱਕਰੀਆਂ ਗੁਆਂਢੀ ਮਹੱਲੇ ਵਿਚੋਂ ਬਿਨਾਂ ਕਿਸੇ ਲੜਾਈ-ਝਗੜੇ ਦੇ ਬਰਾਮਦ ਕਰਾ ਲਈਆਂ।

ਬੱਕਰੀ ਦੇ "ਕਾਫ" ਨੂੰ "ਜ਼ਬਰ" ਨਾਲ ਬੋਲਦਾ ਹੋਇਆ ਮੇਰੇ ਕੋਲ ਆਇਆ ਕਿ "ਆਪਾ ਜੀ ਸਾਰੀ ਰਾਤ ਬੱਕਰੀਆਂ ਲੱਭਦਾ ਰਿਹਾ, ਪਰ ਅੰਤ ਨੂੰ ਲੈ ਹੀ ਆਇਆ।"

ਦੋਸਤਾਂ ਨੇ ਇਸ ਕਾਰਨਾਮੇ ਤੇ ਉਹਨੂੰ ਖੂਬ ਥਪਕੀਆਂ ਦਿਤੀਆਂ, ਤੇ ਕਸਾਬਪੁਰੇ ਦਾ ਵਿਦਿਅਕ ਕੇਂਦਰ ਉਸ ਦੀ ਨਿਗਰਾਨੀ ਹੇਠ ਉੱਨਤੀ ਕਰਨ ਲਗਾ। ਇਕ ਮਹੀਨੇ ਪਿਛੋਂ ਦੂਜਾ, ਫੇਰ ਤੀਜਾ ਲੜਕਾ ਉਸ ਦਾ ਇਨਚਾਰਜ ਬਣਿਆ, ਪਰ ਕੇਂਦਰ ਦੇ ਕਰਤਾ ਧਰਤਾ ਉਥੋਂ ਦੇ ਕਿਸੇ ਵੀ ਝਗੜੇ ਵਿਚ ਨਹੀਂ ਫਸੇ। ਸਭ ਦੇ ਮਿੱਤਰ ਬਣ ਕੇ ਸੋਸ਼ਲ ਤੇ ਵਿਦਿਅਕ ਉੱਨਤੀ ਦਾ ਜਤਨ ਕਰਦੇ ਰਹੇ।

ਬਹੁਤ ਹੀ ਛੇਤੀ ਤੀਜਾ ਕੇਂਦਰ ਪੁਲ ਬੰਗਸ਼ ਤੇ ਵੀ ਖੋਲ੍ਹਿਆ ਗਿਆ, ਤੇ ਇਸ ਤਰ੍ਹਾਂ ਸਾਰੇ ਇਲਾਕੇ ਵਿਚ ਵਿਦਿਅਕ ਮੁਹਿਮ ਆਰੰਭ ਕਰ ਦਿਤੀ ਗਈ।

ਨਿਟਿੰਗ ਸੈਂਟਰ ਦੇ ਸਿਲਸਿਲੇ ਵਿਚ ਮੈਨੂੰ ਔਰਤਾਂ ਦਾ ਭਰੋਸਾ ਵੀ ਪ੍ਰਾਪਤ ਹੋ ਗਿਆ ਸੀ, ਤੇ ਹੁਣ ਉਹ ਆਮ ਤੌਰ ਤੇ ਆਪਣੀਆਂ ਔਕੜਾਂ ਤੇ ਲੋੜਾਂ ਵਿਚ ਮੇਰੇ ਕੋਲੋਂ ਸਹਾਇਤਾ ਤੇ ਸਲਾਹ ਲੈਣ ਆਉਂਦੀਆਂ ਸਨ। ਪਰ ਅਫਸੋਸ ਇਹ ਹੈ ਕਿ ਮੈਂ ਕੋਈ ਯੋਗ ਮਦਦ ਉਨ੍ਹਾਂ ਦੀ ਨਹੀਂ ਕਰ ਸਕੀ, ਕਿਉਂਕਿ ਮੇਰਾ ਸੰਬੰਧ ਨਾ ਤਾਂ ਰਿਲੀਫ ਕਮੇਟੀ ਨਾਲ ਸੀ, ਨਾ ਰੀਹੈਬਲੀਟੇਸ਼ਨ ਮਨਿਸਟਰੀ ਨਾਲ। ਤੇ ਉਹਨਾਂ ਦੀਆਂ ਮੁਸ਼ਕਲਾਂ ਕੋਈ ਆਰਜ਼ੀ ਜਾਂ ਤੁਰਤ ਤਾਂ ਸੀਗੀਆਂ ਨਹੀਂ ਜੋ ਆਸਾਨੀ ਨਾਲ ਰਫਾ ਹੋ ਜਾਂਦੀਆਂ। ਛੋਟੀਆਂ ਮੋਟੀਆਂ ਔਕੜਾਂ ਰਫਾ ਕਰ ਦਿੰਦੀ ਸੀ।

ਉਨ੍ਹਾਂ ਹੀ ਦਿਨਾਂ ਵਿਚ ਕਿੰਗਜ਼ਵੇ ਕੈਂਪ ਅੱਗ ਲੱਗ ਗਈ। ਕੁਦਰਤ ਸ਼ਾਇਦ

ਇਹਨਾਂ ਦਿਨਾਂ ਵਿਚ ਬਰਬਾਦੀਆਂ ਤੇ ਹੀ ਤੁਲੀ ਹੋਈ ਸੀ। ਅੱਗ ਤੁਰੰਤ ਫੈਲੀ ਤੇ ਲਾਟਾਂ ਦੀਆਂ ਜੀਭਾਂ ਕੁਝ ਛਿਣਾਂ ਵਿਚ ਸਾਰੀ ਬਚੀ ਖੁਚੀ ਪੂੰਜੀ, ਮਹੀਨਿਆਂ ਦੀ ਮਿਹਨਤ ਤੇ ਗੌਰਮਿੰਟ ਦੀ ਸਹਾਇਤਾ, ਸਭ ਨੂੰ ਚੱਟ ਕੇ ਸਾਫ ਕਰ ਗਈਆਂ।

ਸੜੀਆਂ ਹੋਈਆਂ ਝੌਂਪੜੀਆਂ, ਝੁਲਸੇ ਹੋਏ ਕਪੜੇ ਤੇ ਧੂੰਏਂ ਨਾਲ ਕਾਲੇ ਬਰਤਣਾਂ ਦੇ ਢੇਰ ਥਾਂ ਥਾਂ ਲੱਗੇ ਹੋਏ ਸਨ। ਬੱਚਿਆਂ ਦਾ ਵਿਲਕ ਵਿਲਕ ਕੇ ਰੋਣਾ, ਮਾਵਾਂ ਦੀਆਂ ਆਹਾਂ, ਤੇ ਬਿਰਧਾਂ ਦੀ ਬੇਵਸੀ ਦੇਖ ਕੇ ਫਰਿਸ਼ਤੇ ਵੀ ਤੜਫ ਪਏ ਹੋਣਗੇ, ਪਰ ਇਨਸਾਨ ਤਾਂ ਬੜਾ ਹੀ ਬੇਰਹਿਮ ਹੈ, ਇਸ ਨੇ ਅਜਿਹੇ ਸਮੇਂ ਵੀ ਆਪਣੀ ਨਿਰਦੈਤਾ, ਖੁਦਗਰਜ਼ੀ ਤੇ ਕਾਲੇ ਦਿਨ ਦਾ ਪ੍ਰਦਰਸ਼ਨ ਕੀਤਾ।

ਇਕ ਸ੍ਰੀਮਤ ਰੋ ਰਹੀ ਸੀ ਕਿ ਜਿੰਨਾ ਗਹਿਣਾ ਤੇ ਜ਼ੇਵਰ ਪਾਕਿਸਤਾਨੀ ਮੁਸਲਿਆਂ ਤੋਂ ਬਚਾ ਕੇ ਇਥੇ ਲਿਆਈ ਸੀ, ਉਹ ਪਾਪੀਆਂ ਦੀ ਭੇਟਾ ਚੜ੍ਹ ਗਿਆ। ਮੈਂ ਪੁੱਛਿਆ — ਕੀ ਜਲ ਗਿਆ ? ਕਹਿਣ ਲਗੀ — ਨਹੀਂ, ਜਦੋਂ ਅੱਗ ਲੱਗੀ ਤਾਂ ਅਸੀਂ ਛੇਤੀ ਛੇਤੀ ਸਾਰਾ ਸਾਮਾਨ ਕਢ ਕਢ ਬਾਹਰ ਰੱਖਣ ਲੱਗੇ। ਅਸੀਂ ਉਧਰ ਲੱਗੇ ਰਹੇ, ਤੇ ਇਧਰ ਚੋਰਾਂ ਨੇ ਹੱਥ ਸਾਫ ਕਰ ਦਿਤਾ। ਕਿਸੇ ਦੇ ਭਾਂਡੇ ਚੁੱਕੇ ਗਏ, ਕਿਸੇ ਦਾ ਟਰੰਕ, ਕੋਈ ਗਹਿਣਿਆਂ ਨੂੰ ਰੋ ਰਿਹਾ ਸੀ ਤੇ ਕੋਈ ਕਪੜਿਆਂ ਨੂੰ। ਚੋਰ ਕੋਈ ਬਾਹਰੋਂ ਤਾਂ ਨਹੀਂ ਆਏ ਸਨ। ਉਹ ਵੀ ਇਸੇ ਕੈਂਪ ਦੇ ਸੀ। ਆਪ ਵੀ ਮੁਸੀਬਤ ਮਾਰੇ ਹੋਣਗੇ। ਪਰ ਇਸ ਕਹਿਰ ਦੇ ਸਮੇਂ ਵੀ ਉਹਨਾਂ ਨੂੰ ਇਹੋ ਕੰਮ ਸੁੱਝਿਆ।

ਸੈਂਕੜੇ ਅਜਿਹੇ ਸਨ ਕਿ ਹੁਣ ਉਹਨਾਂ ਨੂੰ ਸਿਰ ਲੁਕੋਣ ਨੂੰ ਥਾਂ, ਇਕ ਵੇਲੇ ਦੀ ਰੋਟੀ ਤੇ ਇਕ ਜੋੜਾ ਕਪੜੇ ਹਾਸਲ ਕਰਨ ਲਈ ਮੁੜ ਕੇ ਉਹੀ ਪਾਪੜ ਵੇਲਣੇ ਪੈਣੇ ਸਨ, ਜੋ ਅੱਜ ਤੋਂ ਤਿੰਨ ਮਹੀਨੇ ਪਹਿਲਾਂ, ਜਦੋਂ ਉਹ ਨਵੇਂ ਆਏ ਸਨ, ਵੇਲਣੇ ਪਏ ਸਨ। ਇਹਨਾਂ ਕੁਝ ਦਿਨਾਂ ਵਿਚ, ਜਦੋਂ ਤੋਂ ਫੂਸ, ਟੀਨਾਂ, ਤੇ ਸੀਮੈਂਟ ਦੀਆਂ ਚਾਦਰਾਂ ਪੈ ਗਈਆਂ ਸਨ, ਇਹਨਾਂ ਨੂੰ ਰਤਾ ਭਰ ਛਾਂ ਨਸੀਬ ਹੋ ਗਈ ਸੀ, ਹੁਣ ਫੇਰ ਉਹੀ ਕੜਾਕੇ ਦੀ ਧੁੱਪ ਹੋਵੇਗੀ, ਤੇ ਉਹਦੀ ਸ਼ਿੱਦਤ ਨਾਲ ਚਕਰਾਉਂਦੇ ਪਿਘਲਦੇ ਇਹ ਸਿਰ !

ਇਹ ਦਰਦਨਾਕ ਹਾਲਤ ਦੇਖ ਕੇ ਤਾਂ ਮੇਰੇ ਮੂੰਹੋਂ ਨਿਕਲਿਆ — ਐ ਖ਼ੁਦਾ, ਤੂੰ ਰਹੀਮ, ਤੇ ਕਰੀਮ ਏਂ, ਆਖਰ ਤੈਨੂੰ ਇਹਨਾਂ ਤੇ ਹੁਣ ਤੀਕ ਕਿਉਂ ਰਹਿਮ ਨਹੀਂ ਆਇਆ। ਇਹਨਾਂ 24 ਹਜ਼ਾਰ ਇਨਸਾਨਾਂ ਦੀ ਮਦਦ ਰੱਬ ਦੇ ਬਿਨਾਂ ਕੌਣ ਕਰ ਸਕਦਾ ਹੈ। ਉਹੀ ਇਹਨਾਂ ਦੀਆਂ ਮੁਸੀਬਤਾਂ ਦੂਰ ਕਰੇ। ਇਹਨਾਂ ਵਿਚ ਹੀ ਇਕ ਬੰਦਾ ਉਹ ਵੀ ਸੀ ਜਿਹੜਾ ਆਪਣੇ ਦਸ ਹਜ਼ਾਰ ਰੁਪੈਆਂ ਨੂੰ ਰੋ ਰਿਹਾ ਸੀ, ਤੇ ਕੈਂਪ ਕਮਾਂਡਰ ਕਹਿ ਰਿਹਾ ਸੀ — ਇਹ ਆਦਮੀ ਰਾਸ਼ਨ ਤਾਂ ਹੁਣ ਤਕ ਗੌਰਮਿੰਟ ਕੋਲੋਂ ਲੈਂਦਾ ਰਿਹਾ ਹੈ, ਦਸ ਹਜ਼ਾਰ ਇਹਦੇ ਕੋਲ ਕਿਥੋਂ ਆਏ ? ਮੇਰੇ ਦਿਲ ਵਿਚ ਖ਼ਿਆਲ ਆਇਆ ਕਿ ਸ਼ਾਇਦ ਇਹ ਦਸ ਹਜ਼ਾਰ ਇਹਨੇ ਪਿਛਲੀ ਰਾਤੇ ਹੀ ਕਮਾਏ ਹੋਣ, ਤੇ ਫੇਰ ਚੋਰਾਂ ਨੂੰ ਮੋਰ ਪੈ ਗਏ ਹੋਣ।

ਉਹ ਇਸ ਵੇਲੇ ਰੱਬ ਤੋਂ ਮਦਦ ਵੀ ਨਹੀਂ ਮੰਗ ਰਹੇ ਸਨ, ਸਗੋਂ ਗੁੱਸੇ ਵਿਚ

ਉਹਨੂੰ ਗਾਲ੍ਹੀਆਂ ਕੱਢ ਰਹੇ ਸਨ । ਉਹਨਾਂ ਦੇ ਦਿਲਾਂ ਦੀ ਹਾਲਤ ਸਮਝਣੀ ਔਖੀ ਨਹੀਂ ਸੀ । ਤਕਲੀਫ਼ਾਂ ਨੇ ਹੁਣ ਇਹਨਾਂ ਦੀ ਸਹਿਨਸ਼ਕਤੀ ਖਤਮ ਕਰ ਦਿਤੀ ਸੀ, ਤੇ ਇਸ ਘਟਨਾ ਤੋਂ ਬਾਅਦ ਭਵਿੱਖ ਦਾ ਭਿਆਨਕ ਚਿਹਰਾ ਉਹਨਾਂ ਨੂੰ ਵਿਖਾਲੀ ਦੇ ਰਿਹਾ ਸੀ । ਕਿਸੇ ਥਾਉਂ ਆਸ ਦੀ ਕਿਰਨ ਫੁੱਟਦੀ ਨਹੀਂ ਸੀ ਦਿਸਦੀ । ਫੇਰ ਉਹ ਕਿਉਂ ਨਾ ਤੜਫਦੇ । ਛੇਤੀ ਤੋਂ ਛੇਤੀ ਇਹਨਾਂ ਸਭ ਨੂੰ ਸ਼ਹਿਰ ਦੇ ਭਿੰਨ ਭਿੰਨ ਸਕੂਲਾਂ, ਖਾਲੀ ਕੁਆਟਰਾਂ ਵਿਚ ਪਹੁੰਚਾ ਦਿਤਾ ਗਿਆ, ਤੇ ਇਕ ਵਾਰੀ ਫੇਰ ਉਹ ਮਹੀਨਿਆਂ ਬੱਧੀ ਭਲੇ ਦਿਨਾਂ ਦੀ ਉਡੀਕ ਵਿਚ ਦਿਨ ਕਟੀ ਕਰਨ ਲਗੇ । ਹੌਲੀ ਹੌਲੀ ਖੈਮੇ ਮਿਲੇ, ਝੌਂਪੜੀਆਂ ਪਾਈਆਂ ਗਈਆਂ, ਕੁਆਟਰ ਬਣੇ, ਤੇ ਕੁਝ ਦਿਨਾਂ ਪਿਛੋਂ ਉਹਨਾਂ ਨੂੰ ਫੇਰ ਕਰਮਵਾਰ ਕਿੰਗਜ਼ਵੇ ਕੈਂਪ ਲਿਆਂਦਾ ਗਿਆ । ਉਸ ਵੇਲੇ ਉਹਨਾਂ ਦੀ ਅੰਦਰਲੀ ਅਤੇ ਬਾਹਰਲੀ ਵਿਉਂਤਬੰਦੀ ਸਿਖਰ ਨੂੰ ਪੁੱਜ ਗਈ । ਰੱਬ ਹੀ ਜਾਣੇ ਕਦੋਂ ਤੀਕ ਇਹਨਾਂ ਦੇ ਜੀਵਨ ਦਾ ਇਹ ਚੱਕਰ ਚਲਦਾ ਰਹੇਗਾ, ਤੇ ਕਦੋਂ ਈਸ਼ਵਰ ਇਹਨਾਂ ਦੀ ਸਹਾਇਤਾ ਕਰੇਗਾ ।

ਸ਼ਹਿਰ ਵਿਚੋਂ ਹਰ ਪਾਸਿਓਂ ਇਹਨਾਂ ਦੀ ਸਹਾਇਤਾ ਹੋ ਰਹੀ ਸੀ, ਪਰ ਉਹ ਸਾਰੀ ਦਰਿਆ ਵਿਚ ਤੁਪਕੇ ਸਮਾਨ ਸੀ । ਮੈਂ ਵੀ ਸੀਉਂਗ ਸੈਂਟਰ ਵਲੋਂ ਤਿਆਰ ਕੀਤੇ ਹੋਏ ਵੀਹ ਜੋੜੇ ਮਰਦਾਂ ਤੇ ਵੀਹ ਜੋੜੇ ਛੋਟੇ ਬੱਚਿਆਂ ਦੇ ਵੇਵਲ ਕੈਂਟੀਨ ਭੇਜੇ, ਇਸ ਤੋਂ ਵੱਧ ਕੁਝ ਨਾ ਕਰ ਸਕੀ ।

ਫਰਵਰੀ ਵਿਚ ਦੋ ਬੰਦੇ ਭੱਜ ਕੇ ਇਕ ਪਿੰਡੋਂ ਹਮਾਯੂੰ ਮਕਬਰੇ ਦੇ ਕੈਂਪ ਵਿਚ ਆਏ ਤੇ ਉਹਨਾਂ ਨੇ ਆਪਣੇ ਮੁੰਨੇ ਹੋਏ ਸਿਰਾਂ ਤੇ ਲਮਕਦੀਆਂ ਬੋਦੀਆਂ ਵਿਖਾਲ ਕੇ ਮੁਸਲਮਾਨਾਂ ਵਿਚ ਬੜਾ ਜੋਸ਼ ਪੈਦਾ ਕਰ ਦਿਤਾ । ਟੋਲੇ ਕੱਠੇ ਹੋ ਹੋ ਕੇ ਉਹਨਾਂ ਦੀ ਕਹਾਣੀ ਸੁਣਦੇ ਤੇ ਫੇਰ ਕੈਂਪ ਦੇ ਇਕ ਸਿਰੇ ਤੋਂ ਦੂਜੇ ਤਕ ਫੈਲਾਉਂਦੇ ।

ਕੁਝ ਬੁੱਢੇ ਪੇਂਡੂ ਇਹਨਾਂ ਨੂੰ ਮੇਰੇ ਕੋਲ ਲਿਆਏ ਤੇ ਦਸਿਆ ਕਿ ਮਹਿਰੋਲੀ, ਨਜਫਗੜ੍ਹ ਤੇ ਨਰੇਲੇ ਦੇ ਬਹੁਤ ਸਾਰੇ ਪਿੰਡ ਅਜਿਹੇ ਹਨ, ਜਿਥੇ ਮੁਸਲਮਾਨਾਂ ਨੂੰ ਨਿਕਲਣ ਨਹੀਂ ਦਿਤਾ ਜਾਂਦਾ । ਉਹਨਾਂ ਨੂੰ ਜ਼ਬਰਦਸਤੀ ਸ਼ੁੱਧੀ ਕਰ ਲਿਆ ਗਿਆ ਹੈ, ਤੇ ਇਸ ਵੇਲੇ ਉਹ ਉਪਰੋਂ ਹਿੰਦੂ ਬਣੇ ਹੋਏ ਮੌਕੇ ਦੀ ਤਾੜ ਵਿਚ ਹਨ । ਉਹਨਾਂ ਸਾਰਿਆਂ ਨੇ ਸਾਨੂੰ ਬੇਨਤੀ ਕੀਤੀ ਹੈ ਕਿ ਜਿਵੇਂ ਵੀ ਹੋ ਸਕੇ ਤੁਸੀਂ ਉਹਨਾਂ ਨੂੰ ਬੁਲਾ ਕੇ ਪਾਕਿਸਤਾਨ ਭਿਜਵਾ ਦਿਉ ।

ਮੈਂ ਆਖਿਆ, ਭਈ ਇਹ ਗੱਲ ਗ਼ਲਤ ਹੈ । ਮੈਂ ਤਾਂ ਤੁਹਾਨੂੰ ਸਾਰਿਆਂ ਨੂੰ ਰੋਕਦੀ ਹਾਂ, ਉਨ੍ਹਾਂ ਨੂੰ ਪਾਕਿਸਤਾਨ ਭੇਜਣ ਲਈ ਕਿਉਂ ਬੁਲਾਵਾਂ ? ਹਾਂ, ਇਹ ਕਰ ਸਕਦੀ ਹਾਂ ਕਿ ਕੁਝ ਸਮੇਂ ਲਈ, ਜਦ ਤਕ ਹਾਲਾਤ ਸ਼ਾਂਤ ਨਾ ਹੋ ਜਾਣ, ਉਹਨਾਂ ਨੂੰ ਦਿੱਲੀ ਲੈ ਆਵਾਂ, ਤੇ ਫੇਰ ਮਹੀਨੇ ਦੋ ਮਹੀਨੇ ਪਿਛੋਂ ਉਹ ਆਪਣੇ ਪਿੰਡ ਨੂੰ ਪਰਤ ਜਾਣ । ਇਸ ਵੇਲੇ ਮੁਸਲਮ ਜ਼ੋਨ ਵਿਚ ਮਕਾਨ ਖਾਲੀ ਹਨ, ਪਰ ਅਮਨ ਹੁੰਦਿਆਂ ਹੀ ਉਹਨਾਂ ਨੂੰ ਵਾਪਸ ਜਾਣਾ ਪੈਣਾ ਹੈ । ਉਹ ਲੋਕ ਇਹ ਮੰਨ ਗਏ ।

ਮੈਂ ਨਾਤਜਰਬਾਕਾਰ ਕਿ ਇਸ ਕਠਨ ਕੰਮ ਨੂੰ ਇੰਨਾ ਸੁਖਾਲਾ ਸਮਝ ਬੈਠੀ । ਦੋਵੇਂ ਬੋਦੀਆਂ ਵਾਲੇ ਤਾਂ ਗੱਲ ਪੱਕੀ ਕਰਕੇ ਤੁਰ ਗਏ, ਤੇ ਅਸੀਂ ਸੁਰਖਸ਼ਾ ਗਾਰਦ

ਪੋਲੀਸ ਤੇ ਟਰੱਕ ਭੇਜ ਕੇ ਇਹਨਾਂ ਪਿੰਡ ਵਾਲਿਆਂ ਤੋਂ ਡਰੇ ਹੋਏ ਮੁਸਲਮਾਨਾਂ ਨੂੰ ਕੱਢਣਾ ਸ਼ੁਰੂ ਕਰ ਦਿਤਾ।

ਸੱਚ ਇਹ ਸੀ ਕਿ ਬਰਾਬਰ ਦੀ ਹੈਸੀਅਤ ਵਾਲੇ ਮੁਸਲਮਾਨ ਜ਼ਿਮੀਂਦਾਰਾਂ ਤੇ ਕਾਸ਼ਤਕਾਰਾਂ ਦੇ ਤੁਰ ਜਾਣ ਤੇ ਹਿੰਦੂ ਭਰਾਵਾਂ ਨੂੰ ਇਤਰਾਜ਼ ਨਹੀਂ ਸੀ ਹੋਇਆ, ਸਗੋਂ ਆਮ ਤੌਰ ਤੇ ਆਪ ਹੀ ਕੱਢੇ ਸਨ, ਪਰ ਮੁਸਲਮਾਨ, ਜੋ ਕਾਰੀਗਰ, ਤਰਖਾਣ, ਲੁਹਾਰ, ਤੇਲੀ ਆਦਿ ਨੂੰ ਉਹਨਾਂ ਨੇ ਜਬਰਨ ਰੋਕਿਆ ਹੋਇਆ ਸੀ, ਜੇ ਉਹ ਚਲੇ ਜਾਂਦੇ ਤਾਂ ਇਹਨਾਂ ਦੇ ਹੱਲ ਪੱਤ ਕੌਣ ਠੀਕ ਕਰਦਾ।

ਇਹ ਲੋਕ ਸ਼ਹਿਰ ਆ ਕੇ ਬੇਕਾਰ ਵੀ ਨਾ ਰਹਿੰਦੇ, ਜਿਥੇ ਜਾਂਦੇ ਮਿਹਨਤ ਕਰਕੇ ਕਮਾ ਖਾਂਦੇ ਸਨ। ਪਰ ਇਹ ਸਿਲਸਿਲਾ ਸ਼ੁਰੂ ਹੋ ਗਿਆ, ਤਾਂ ਵੱਧਦਾ ਹੀ ਜਾਂਦਾ ਸੀ, ਤੇ ਜਮੀਅਤ ਕੋਲ ਹੁਣ ਕੁਝ ਅਜਿਹੀਆਂ ਵੀ ਦਰਖਾਸਤਾਂ ਆ ਰਹੀਆਂ ਸਨ, ਜਿਥੇ ਕਈ ਕਈ ਸੌ ਬੰਦੇ ਸ਼ੁੱਧੀ ਕੀਤੇ ਹੋਏ ਸਨ।

ਇਕ ਪਾਸੇ ਮੁਸਲਮਾਨ ਦੀ ਜ਼ਿਦ ਸੀ ਕਿ ਸ਼ੁੱਧੀ ਹੋ ਜਾਣ ਵਾਲਾ ਇਕ ਵੀ ਮੁਸਲਮਾਨ ਪਿੰਡਾਂ ਵਿਚ ਨਹੀਂ ਰਹਿਣ ਦੇਣਾ, ਉੱਧਰ ਹਕੂਮਤ ਨੇ ਪੋਲੀਸ ਤੇ ਕਰਮਚਾਰੀਆਂ ਨੂੰ ਹਦਾਇਤ ਦਿਤੀ ਹੋਈ ਸੀ ਕਿ ਜਿਹੜਾ ਆਉਣਾ ਚਾਹੇ ਉਸ ਨੂੰ ਕੋਈ ਜਬਰਨ ਰੋਕ ਨਹੀਂ ਸਕਦਾ। ਮਜ਼ਲੂਮ ਦੀ ਹਰ ਸੰਭਵ ਸਹਾਇਤਾ ਕੀਤੀ ਜਾਵੇ। ਹਦਾਇਤ ਤਾਂ ਪਹਿਲਾਂ ਦੀ ਸੀ, ਪਰ ਹੁਣ ਕੁਝ ਦਿਨਾਂ ਤੋਂ ਇਸ ਉਤੇ ਅਮਲ ਹੋ ਰਿਹਾ ਸੀ। ਅਸਲ ਵਿਚ ਹਦਾਇਤ ਤਾਂ ਇਹ ਸੀ ਕਿ ਜਿਹੜਾ ਰਹਿਣਾ ਚਾਹੇ ਉਹ ਬਿਨਾਂ ਮਜ਼ਹਬ ਤਬਦੀਲ ਕੀਤਿਆਂ ਰਹਿ ਸਕਦਾ ਹੈ, ਕਿਸੇ ਨੂੰ ਮੱਲੋ ਮੱਲੀ ਕੱਢਣ ਦਾ ਅਧਿਕਾਰ ਨਹੀਂ। ਇਸੇ ਹੁਕਮ ਨੂੰ ਅਮਲੀ ਜਾਮਾ ਇਸ ਤਰ੍ਹਾਂ ਪਹਿਨਾਇਆ ਗਿਆ ਸੀ ਕਿ ਤਹਿਸੀਲਦਾਰ ਨੇ ਆਪਣੀ ਮੌਜੂਦਗੀ ਵਿਚ ਚਾਲ੍ਹੀ ਪਿੰਡਾਂ ਦੀ ਪੰਚਾਇਤ ਕਰਾ ਕੇ ਦੋ ਸਾਲਮ ਪਿੰਡਾਂ ਦੀ ਸ਼ੁੱਧੀ ਕਰਾ ਦਿਤੀ, ਤੇ ਸਥਾਨਕ ਸਰਕਾਰ ਨੇ ਇਹਨਾਂ ਨੂੰ ਕਾਰਗੁਜ਼ਾਰੀ ਦੀ ਥਾਪੀ ਵੀ ਦੇ ਦਿਤੀ, ਕਿ ਇਸ ਇਲਾਕੇ ਵਿਚ ਉਸ ਨੇ ਸ਼ਾਂਤੀ ਰੱਖੀ ਤੇ ਇਥੋਂ ਦਾ ਇਕ ਵੀ ਬੰਦਾ ਭੱਜਿਆ ਨਹੀਂ। ਨੌਕਰਸ਼ਾਹੀ ਇਸ ਜ਼ਮਾਨੇ ਵਿਚ ਵੀ ਪੁਰਾਣੀ ਜਹਿਨੀਅਤ ਤੇ ਪੁਰਾਣੀਆਂ ਚਾਲਾਂ ਚੱਲਦੀ ਸੀ।

ਇਕ ਪਿੰਡ ਦੇ ਲੋਕਾਂ ਨੂੰ ਲੈਣ ਮੈਂ ਆਪ ਗਈ। ਉਥੇ ਥੋੜਾ ਜਿਹਾ ਝਗੜੇ ਦਾ ਡਰ ਸੀ। ਬੰਦਿਆਂ ਦੀ ਗਿਣਤੀ ਵੀ ਪੰਜਾਹ ਸੱਠ ਸੀ। ਪੋਲੀਸ ਪਾਰਟੀ ਸਹਿਤ ਐਸ. ਪੀ. ਨਾਲ ਸੀ, ਤੇ ਦੋ ਤਿੰਨ ਸਾਡੇ ਸਾਥੀ ਵੀ ਨਾਲ ਸਨ। ਪੋਲੀਸ ਨੇ ਪਿੰਡ ਘੇਰ ਲਿਆ, ਤੇ ਹਾਕ ਮਾਰਦਿਆਂ ਹੀ ਸਾਰੇ ਮੁਸਲਮਾਨ ਇਕੱਠੇ ਹੋ ਗਏ। ਕੇਵਲ ਤਿੰਨਾਂ ਨੇ ਆਣ ਕੇ ਕਿਹਾ ਕਿ ਅਸੀਂ ਹਿੰਦੂ ਬਣ ਚੁੱਕੇ ਹਾਂ, ਹੁਣ ਨਾ ਪਿੰਡ ਛੱਡਣਾ ਚਾਹੁੰਦੇ ਹਾਂ, ਨਾ ਮਜ਼ਹਬ। ਅਸੀਂ ਉਹਨਾਂ ਨਾਲ ਕੋਈ ਬਹਿਸ ਨਹੀਂ ਕਰਨੀ ਸੀ। ਬਸ ਜਬਰਨ ਕੁਝ ਨਾ ਹੋਵੇ। ਖ਼ੁਸ਼ੀ ਖ਼ੁਸ਼ੀ ਜਿਸ ਦਾ ਜੋ ਦਿਲ ਚਾਹੇ, ਕਰੇ। ਇਹੋ ਸਾਡਾ ਅਸੂਲ ਸੀ। ਜਾਨ ਦੇ ਡਰ ਤੋਂ ਸਹਿਮੇ ਹੋਏ ਲੋਕ, ਜੋ ਅੰਦਰ ਹੀ ਅੰਦਰ ਗੋਂਦ ਗੁੰਦ ਰਹੇ ਹੋਣ, ਸਾਡੇ ਲਈ ਕੌਮ ਤੇ ਦੇਸ਼, ਦੋਹਾਂ ਵਾਸਤੇ ਖਤਰਨਾਕ

ਸਨ, ਤੇ ਇਨਸਾਫ ਤੇ ਮਾਨਵਤਾ ਵਿਰੁਧ ਜੋ ਚੀਜ਼ ਹੋਵੇ, ਉਹਦੇ ਖਿਲਾਫ ਲੜਨਾ ਸਾਡਾ ਫਰਜ਼ ਸੀ।

ਜਿਵੇਂ ਮੈਂ ਪਹਿਲਾਂ ਕਹਿ ਚੁੱਕੀ ਹਾਂ, ਸਾਡਾ ਅੰਦਾਜ਼ਾ ਕਿੰਨਾ ਗ਼ਲਤ ਸੀ, ਇੰਨਾ ਵਿਸ਼ੇਸ਼ ਤੇ ਮੁਸ਼ਕਲ ਕੰਮ, ਤੇ ਅਸੀਂ ਇਸ ਨੂੰ ਆਸਾਨ ਸਮਝ ਬੈਠੇ ਸੀ। ਤੁਰਨ ਲੱਗੇ ਤਾਂ ਅਜੀਬ ਅਜੀਬ ਸਵਾਲ ਪੈਦਾ ਹੋ ਗਏ। ਉਹਨਾਂ ਦੇ ਮਕਾਨ ਸਨ ਜਿਨ੍ਹਾਂ ਉਪਰ ਉਹਨਾਂ ਨੇ ਕਾਫੀ ਰਕਮਾਂ ਖਰਚੀਆਂ ਸਨ, ਪਰ ਪਿੰਡ ਵਿਚ ਨਾ ਉਹ ਕਿਰਾਏ ਤੇ ਦੇ ਸਕਦੇ ਸਨ ਨਾ ਵਿਕ ਸਕਦੇ ਸਨ। ਉਨ੍ਹਾਂ ਦੀਆਂ ਜ਼ਮੀਨਾਂ ਸਨ। ਪਿੰਡੋਂ ਨਿਕਲ ਕੇ ਉਹ ਕਿਵੇਂ ਉਨ੍ਹਾਂ ਉੱਪਰ ਕਬਜ਼ੇ ਰੱਖ ਸਕਦੇ ਸਨ। ਜਾਨਵਰ ਸਨ, ਜਿਨ੍ਹਾਂ ਦਾ ਮੁੱਲ ਚੌਥਾ ਹਿੱਸਾ ਮਿਲਦਾ ਸੀ ਤੇ ਉਹ ਮਜਬੂਰਨ ਵੇਚਣੇ ਪੈ ਰਹੇ ਸੀ।

ਤੇ ਸਭ ਤੋਂ ਵੱਧ ਉਹ ਸੂਦੀ ਕਰਜ਼ਾ ਸੀ, ਜੋ ਆਦਿ ਪੁਰਖੀ ਤੋਂ ਤੁਰਿਆ ਆ ਰਿਹਾ ਸੀ, ਜਿਹੜਾ ਕਿਸਾਨ ਦੇ ਮੱਥੇ ਉੱਪਰ ਜਨਮ ਤੋਂ ਲੈ ਕੇ ਮਰਨ ਤੀਕ ਉਹਨੀਂ ਦਿਨੀਂ ਤਕਦੀਰ ਲਿਖ ਦਿੰਦੀ ਸੀ। ਸਾਰੇ ਕਰਜ਼ ਹੇਠਾਂ ਸਨ, ਤੇ ਮਹਾਜਨ ਖਾਤੇ ਖੋਲ੍ਹੀ ਬੈਠੇ ਸਨ ਕਿ ਉਹ ਇਕ ਡੱਕਾ ਨਾ ਇਥੋਂ ਲੈ ਜਾ ਸਕਣ। ਇਸ ਤੋਂ ਬਿਨਾਂ ਵਿਆਹ ਸ਼ਾਦੀਆਂ ਦੇ ਨਿਉਂਦਰੇ ਵੀ ਕਰਜ਼ੇ ਦੀ ਹੈਸੀਅਤ ਹੀ ਰਖਦੇ ਹਨ, ਤੇ ਉਹ ਦੇਣੇ ਵੀ ਉਨੇ ਹੀ ਜ਼ਰੂਰੀ ਹਨ। ਇਸ ਵੇਲੇ ਉਹ ਵੀ ਹਿਸਾਬ ਕਿਤਾਬ ਹੋ ਰਿਹਾ ਸੀ — "ਤੇਰੇ ਭਰਾ ਦੇ ਵਿਆਹ ਉਤੇ ਮੈਂ ਇੰਨਾ ਦਿੱਤਾ ਸੀ, ਮੇਰੇ ਘਰ ਤਾਂ ਅਜੇ ਵਿਆਹ ਸ਼ਾਦੀ ਦਾ ਮੌਕਾ ਈ ਨਹੀਂ ਬਣਿਆ।"

ਚੰਗੇ ਭਾਗਾਂ ਨੂੰ ਸਾਡੇ ਨਾਲ ਦਿਆਂ ਵਿਚ ਇਕ ਕਾਂਗਰਸੀ ਵਕੀਲ ਸਾਹਿਬ ਵੀ ਸਨ, ਉਹਨਾਂ ਦੀ ਕਾਨੂੰਨਦਾਨੀ ਇਸ ਵੇਲੇ ਕੰਮ ਆ ਗਈ। ਉਨ੍ਹਾਂ ਨੇ ਬਾਕਾਇਦਾ ਸੰਨ ਤੇ ਤਾਰੀਖਾਂ ਦੇਖਣੀਆਂ ਸ਼ੁਰੂ ਕਰ ਦਿਤੀਆਂ। ਕਿਤਾਬਾਂ ਖੁਲ੍ਹ ਗਈਆਂ ਤੇ ਬੇਈਮਾਨੀਆਂ ਫੜੀਆਂ ਜਾਣ ਲੱਗੀਆਂ। ਕਈ ਕਰਜ਼ੇ ਜੋ ਖ਼ਤਮ ਹੋ ਚੁੱਕੇ ਸਨ, ਫੜੇ ਗਏ। ਇਦਾਂ ਥੋੜੀ ਜਿਹੀ ਉਹਨਾਂ ਦੀ ਖਲਾਸ ਹੋਈ। ਮਕਾਨਾਂ ਤੇ ਜ਼ਮੀਨਾਂ ਦੀ ਕੋਈ ਕੀਮਤ ਹੀ ਉਸ ਵੇਲੇ ਨਹੀਂ ਸੀ। ਗਾਂ, ਮੱਝਾਂ, ਤੇ ਬੈਲ, ਸਭ ਖੋਹ ਲੈਣ ਦੀ ਲਾਲਸਾ ਸੀ, ਉਹ ਪੂਰੀ ਨਾ ਹੋ ਸਕੀ। ਵਕੀਲ ਸਾਹਿਬ ਦੀ ਸੂਝ ਬੂਝ ਤੇ ਪੋਲੀਸ ਅਫਸਰ ਦੀ ਡਾਂਟ ਡਪਟ ਨੇ ਕੁਝ ਰੁਪਏ ਇਹਨਾਂ ਜਲਾਵਤਨਾਂ ਦੀਆਂ ਜੇਬਾਂ ਵਿਚ ਬਚਾ ਹੀ ਦਿਤੇ। ਸ਼ਾਦੀਆਂ ਵਿਚ ਦਿਤਾ ਹੋਇਆ ਵੀ ਬੇਬਾਕ ਹੋਇਆ।

ਮੈਂ ਸੋਚ ਰਹੀ ਸੀ — ਇਹ ਮੁਸ਼ਕਲਾਂ ਹੁਣ ਇਹਨਾਂ ਨੂੰ ਮਜਬੂਰ ਕਰ ਦੇਣਗੀਆਂ ਕਿ ਜਾਣ ਤੋਂ ਨਾਂਹ ਕਰ ਦੇਣ। ਪਰ ਏਦਾਂ ਨਾ ਹੋਇਆ। ਉਹ ਤਿਆਰ ਬੈਠੇ ਸਨ। ਓਧਰ ਬਾਣੀਏ ਆਪਣੇ ਤੰਗ ਦਿਲ ਹੋਣ ਦਾ ਪ੍ਰਗਟਾਵਾ ਕਰ ਰਹੇ ਸਨ, ਵੱਸ ਵਿਚ ਨਹੀਂ ਸੀ, ਨਹੀਂ ਤਾਂ ਸਰੀਰ ਦੀ ਖੱਲ ਉਤਾਰ ਕੇ ਰੱਖ ਲੈਂਦੇ, ਇਧਰ ਸਾਰੇ ਬੱਚੇ ਆਣ ਕੇ ਟਰੱਕ ਵਿਚ ਬੈਠ ਗਏ ਸਨ। ਹਿੰਦੂ ਮੁਸਲਮਾਨ ਬੱਚੇ ਕੋਲੋ ਕੋਲ ਬੈਠੇ ਇਸ ਤਰ੍ਹਾਂ ਹੱਸ ਰਹੇ ਸਨ, ਜਿਵੇਂ ਮੇਲਾ ਦੇਖਣ ਜਾ ਰਹੇ ਹੋਣ, ਤੇ ਨਾ ਜਾਣ ਵਾਲਿਆਂ ਨੂੰ ਅਫ਼ਸੋਸ ਹੈ, ਲਲਚਾ ਰਹੇ ਹਨ ਕਿ ਅਸੀਂ ਵੀ ਚਲਦੇ।

ਇਕ ਪਾਸੇ ਮੁਟਿਆਰਾਂ ਗਲ ਲੱਗ ਕੇ ਆਪਣੀਆਂ ਸਹੇਲੀਆਂ ਕੋਲੋਂ ਵਿਦਿਆ ਹੋ ਰਹੀਆਂ ਸਨ। ਹਿੰਦੂ ਤੇ ਮੁਸਲਮਾਨ ਬੁੱਢੀਆਂ ਇਕ ਦੂਜੀ ਨੂੰ ਮਿਲ ਕੇ ਢਾਹਾਂ ਮਾਰ ਮਾਰ ਬੈਣ ਪਾ ਰਹੀਆਂ ਸਨ। ਟਰੱਕ ਦੇ ਕੋਲ ਕਈ ਜੁਆਨ ਕੁੜੀਆਂ ਇਕ ਦੂਜੀ ਦੇ ਗਲ ਬਾਹਵਾਂ ਪਾਈ ਹਟਕੋਰੇ ਲੈ ਰਹੀਆਂ ਸਨ, ਤੇ ਇਕ ਬੁੱਢਾ ਕਿਸਾਨ ਸਾਹਮਣੇ ਵਾਲੇ ਛੋਲਿਆਂ ਦੇ ਖੇਤ ਨੂੰ ਦੇਖ ਦੇਖ ਕੇ ਅੱਥਰੂ ਪੂੰਝ ਰਿਹਾ ਸੀ, ਤੇ ਕਹਿ ਰਿਹਾ ਸੀ — ਔਹ ਜਿਹੜਾ ਸਾਹਮਣੇ ਕਿੱਕਰ ਦਾ ਦਰਖਤ ਹੈ, ਇਹ ਮੈਂ ਆਪਣੇ ਹੱਥੀਂ ਲਾਇਆ ਸੀ। ਛੋਲੇ ਕਿੰਨੇ ਸਿਰਕੱਢ ਹੋ ਚੁੱਕੇ ਹਨ, ਤਿਆਰੀ ਵਿਚ ਹਨ। ਕੀ ਪਤਾ ਹੁਣ ਕਿਹਨੇ ਵੱਢਣੇ ਹਨ ?

ਮੈਂ ਇਹ ਦਰਦਨਾਕ ਸੀਨ ਦੇਖ ਕੇ ਆਪਾ ਨਾ ਸੰਭਾਲ ਸਕੀ। ਮੈਂ ਪੋਲੀਸ ਦੇ ਅਫਸਰ ਨੂੰ ਕਿਹਾ — "ਇਹ ਬਹੁਤ ਹੀ ਸਖਤ ਕੰਮ ਹੈ, ਮੈਂ ਅਗੋਂ ਨੂੰ ਤੁਹਾਡੇ ਨਾਲ ਨਾ ਆ ਸਕਾਂਗੀ, ਕਿਸੇ ਹੋਰ ਦੀ ਡੀਊਟੀ ਲਗਵਾ ਦੇਵਾਂਗੀ। ਇਹ ਵਿਦਾਈ ਦਾ ਦ੍ਰਿੱਸ਼ ਦੇਖਣਾ ਮੇਰੀ ਤਾਕਤ ਤੋਂ ਬਾਹਰ ਹੈ।"

ਕਿਸਾਨ ਕੰਧਾਂ ਤੇ ਘਰਾਂ ਨੂੰ ਮਿਲ ਕੇ ਵਿਦਿਆ ਹੋਏ, ਤੇ ਬ੍ਰਿੱਛ ਦੇ ਟੁੱਟੇ ਪੱਤਿਆਂ ਵਾਂਗ ਸ਼ਹਿਰ ਦੀਆਂ ਗਲੀਆਂ ਵਿਚ ਸੁੱਕਣ ਲਈ ਖਿੰਡਾ ਦਿਤੇ ਗਏ। ਦੁਬਾਰਾ ਮੈਂ ਉਹਨਾਂ ਨੂੰ ਫੇਰ ਮਿਲੀ। ਬਹੁਤ ਧੀਰਜ ਦਿਤਾ, ਪਰ ਉਹਨਾਂ ਦੇ ਦਿਲਾਂ ਦੀ ਹੂਕ ਨਾ ਮਿਟਾ ਸਕੀ। ਕੁਝ ਦਿਨਾਂ ਪਿਛੋਂ ਮੈਂ ਸੁਣਿਆ, ਕਿ ਧਰਤੀ ਦੀ ਮੁਹੱਬਤ ਉਹਨਾਂ ਨੂੰ ਨਿਜ਼ਾਮੁਦੀਨ ਖਿੱਚ ਕੇ ਲੈ ਗਈ, ਤੇ ਉਥੋਂ ਵੀ ਨਿਰਾਸ਼ਾ ਹੋਈ। ਇਹੋ ਲਾਲਚ ਉਹਨਾਂ ਨੂੰ ਪਾਕਿਸਤਾਨ ਲੈ ਗਿਆ। ਪਤਾ ਨਹੀਂ, ਇਹ ਆਰਜ਼ੂ ਉਥੇ ਵੀ ਪੂਰੀ ਹੋਈ, ਜਾਂ ਮਰ ਖਪ ਗਏ।

ਇਸ ਇਕ ਤਜਰਬੇ ਨੇ ਸਾਨੂੰ ਬਹੁਤ ਵੱਡਾ ਸਬਕ ਦਿਤਾ। ਅਸੀਂ ਉਹਨਾਂ ਨੂੰ ਸੰਤੋਸ਼ ਨਾ ਕਰਾ ਸਕੇ, ਉਹਨਾਂ ਨੂੰ ਪਾਕਿਸਤਾਨ ਜਾਣੋਂ ਰੋਕ ਨਾ ਸਕੇ। ਉਹਨਾਂ ਨੂੰ ਇਕ ਮਹੀਨੇ ਪਿਛੋਂ ਵਾਪਸ ਵਤਨ ਨਾ ਲਿਆ ਸਕੇ, ਤੇ ਇਕ ਭਰੇ ਪਿੰਡ ਨੂੰ ਉਜਾੜਨ ਦਾ ਕਾਰਨ ਵੀ ਅਸੀਂ ਹੀ ਬਣੇ। ਆਪਣੀ ਇਸ ਬਹੁਤ ਵੱਡੀ ਗ਼ਲਤੀ ਉੱਪਰ ਮੈਨੂੰ ਅੱਜ ਤੀਕ ਅਫਸੋਸ ਹੈ। ਪਰ ਸ਼ਾਇਦ ਇਸ ਤੋਂ ਬਿਨਾਂ ਹੋਰ ਕੋਈ ਹੱਲ ਵੀ ਨਹੀਂ ਸੀ।

# 10. ਹਨੇਰਾ ਤੇ ਰੌਸ਼ਨੀ

ਮਾਰਚ ਸ਼ੁਰੂ ਹੋ ਗਿਆ ਤੇ ਕੈਂਪ ਹੁਣ ਨਾ ਨਜਿੱਠੇ ਜਾਣ ਵਾਲੀ ਸਮੱਸਿਆ ਬਣ ਚੁੱਕ ਸੀ। ਕੁਝ ਸਮਝ ਵਿਚ ਨਹੀਂ ਆ ਰਿਹਾ ਸੀ ਇਸ ਨੂੰ ਕਿਵੇਂ ਖਤਮ ਕੀਤਾ ਜਾਵੇ। ਆਮ ਲੋਕ ਨਾ ਹੁਣ ਝਗੜਾ ਕਰਨਾ ਚਾਹੁੰਦੇ ਸਨ, ਨਾ ਮਾਰ ਵੱਢ। ਉਹਨਾਂ ਨੇ ਸਭ ਕੁਝ ਕਰਕੇ ਦੇਖ ਲਿਆ ਸੀ, ਅਤੇ ਅਮਨ ਤੇ ਫਸਾਦ, ਦੋਹਾਂ ਦੇ ਨੁਕਸਾਨ ਤੇ ਫਾਇਦੇ ਤੋਂ ਜਾਣੂੰ ਹੋ ਚੁੱਕੇ ਸਨ। ਸੰਘੀਆਂ ਤੇ ਆਰ. ਐਸ. ਐਸ. ਵਿਰੁੱਧ ਆਮ ਨਫਰਤ ਤੇ ਘਿਰਣਾ ਫੈਲੀ ਹੋਈ ਸੀ ਤੇ ਉਹ ਸਮਝ ਰਹੇ ਸਨ ਕਿ ਵਾਰ ਵਾਰ ਗ਼ਲਤੀਆਂ ਕਰਦੇ ਰਹਿਣ ਨਾਲ ਕੁਝ ਲਾਭ ਪ੍ਰਾਪਤ ਨਹੀਂ ਹੋ ਸਕਦਾ।

ਪਰ ਲੋਕਲ ਗੌਰਮਿੰਟ ਹੁਣ ਤਕ ਇਸ ਉਤੇ ਤੁਲੀ ਹੋਈ ਸੀ ਕਿ ਦਿੱਲੀ ਪ੍ਰਾਂਤ ਮੁਸਲਮਾਨਾਂ ਤੋਂ ਸਾਫ ਹੋ ਜਾਵੇ। ਇਸ ਲਈ ਉਹ ਤਰ੍ਹਾਂ ਤਰ੍ਹਾਂ ਦੀਆਂ ਚਾਲਾਂ ਚਲਦੇ ਰਹਿੰਦੇ ਸਨ। ਉਹਨਾਂ ਨੇ ਇਸ ਮਾਮਲੇ ਵਿਚ ਲੀਗੀਆਂ ਨਾਲ ਵੀ ਸਾਜ਼ ਬਾਜ਼ ਕਰ ਲਈ ਸੀ, ਅਤੇ ਕੁਝ ਆਪੇ ਬਣੇ ਲੀਡਰਾਂ ਨੂੰ ਵੀ ਨਾਲ ਗੰਢ ਲਿਆ ਸੀ।

ਉਹਨਾਂ ਵਿਚ ਹੀ ਇਕ ਪਿੰਡ ਦਾ ਰੀਟਾਇਰਡ ਲੈਫਟੀਨੈਂਟ ਵੀ ਸੀ ਜੋ ਅਫਸਰਾਂ ਦੇ ਬੜਾ ਮੂੰਹ ਲੱਗਾ ਹੋਇਆ ਸੀ...ਤੇ ਤਕਰੀਬਨ ਸਭ ਨਾਲ ਉਸ ਦਾ ਯਰਾਨਾ ਸੀ। ਬਹੁਤ ਸਾਰੇ ਪਿੰਡਾਂ ਨੂੰ ਖਾਲੀ ਕਰਾਉਣ ਦਾ ਜ਼ੁੰਮੇਵਾਰ ਅਸੀਂ ਉਸ ਨੂੰ ਹੀ ਸਮਝਦੇ ਸਾਂ। ਆਪਣੇ ਪਿੰਡ ਵਿਚ ਰਸੂਖ ਹੋਣ ਦੇ ਇਲਾਵਾ ਉਹਦਾ ਪਾਕਿਸਤਾਨ ਆਫਿਸ ਵਿਚ ਵੀ ਚੰਗਾ ਆਉਣਾ ਜਾਣਾ ਸੀ। ਜਿਹਨੂੰ ਚਾਹੁੰਦਾ ਪਾਸ ਦੁਆ ਦਿੰਦਾ, ਜਿਹਦੀ ਚਾਹੁੰਦਾ ਜ਼ਮੀਨ ਦਾ ਤਬਾਦਲਾ ਕਰਾ ਦਿੰਦਾ। ਇਕ ਪਿੰਡ ਦੀ ਤੇਰਾਂ ਹਜ਼ਾਰ ਵਿੱਘੇ ਜ਼ਮੀਨ ਇਕ ਵੱਡੇ ਅਫਸਰ ਮਿਸਟਰ ਰੰਧਾਵਾ ਨੇ ਆਪਣੇ ਰਿਸ਼ਤੇਦਾਰਾਂ ਦੀ ਪਾਕਿਸਤਾਨ ਵਿਚ ਛੱਡੀ ਹੋਈ ਚਾਲ੍ਹੀ ਹਜ਼ਾਰ ਵਿੱਘੇ ਜ਼ਮੀਨ ਨਾਲ ਬਦਲ ਲਈ ਸੀ, ਉਹ ਸਾਰੀ ਗੱਲ ਬਾਤ ਇਸੇ ਦੇ ਰਾਹੀਂ ਹੋਈ ਸੀ।

ਉਹ ਇੰਝ ਕਿਉਂ ਕਰ ਰਿਹਾ ਸੀ ? ਸ਼ਾਇਦ ਹਿਰਸ ਨੇ ਉਹਦੀਆਂ ਅੱਖਾਂ ਅੰਨ੍ਹੀਆਂ ਕਰ ਦਿਤੀਆਂ ਸਨ। ਸ਼ਾਇਦ ਉਹ ਆਪਣੇ ਰਿਸ਼ਤੇਦਾਰਾਂ ਦਾ ਜਾਨ ਮਾਲ ਇਥੇ ਅਸੁਰਖਸ਼ਤ ਸਮਝ ਰਿਹਾ ਸੀ, ਜਾਂ ਭਵਿੱਸ਼ ਹਨੇਰਾ ਦੇਖ ਕੇ ਇਸ ਨੇ ਨਿਜਾਤ ਦਾ ਇਹੋ ਰਸਤਾ ਲੱਭਿਆ ਸੀ। ਲੋਕ ਕਹਿੰਦੇ ਸਨ ਕਿ ਇਹਨੂੰ ਪਾਕਿਸਤਾਨ

ਗੌਰਮਿੰਟ ਨੇ ਦਿੱਲੀ ਸੂਬੇ ਦੇ ਵਧੀਆ ਕਾਸ਼ਤਕਾਰ ਪਾਕਿਸਤਾਨ ਭੇਜਣ ਲਈ ਲਿਖਿਆ ਹੈ। ਤੇ ਪਾਕਿ ਗੌਰਮਿੰਟ ਸੰਸਾਰ ਤੇ ਇਹ ਸਾਬਤ ਕਰਨਾ ਚਾਹੁੰਦੀ ਹੈ ਕਿ ਹਿੰਦੋਸਤਾਨ ਤੋਂ ਸਾਰੇ ਮੁਸਲਮਾਨ ਨਿਕਲ ਆਏ। ਪਰ ਅਸੀਂ ਕੋਈ ਅਜਿਹੀ ਗੱਲ ਨਹੀਂ ਕਹਿ ਸਕਦੇ ਸੀ, ਸਾਡੇ ਕੋਲ ਕਿਹੜਾ ਸਬੂਤ ਸੀ ? ਕੇਵਲ ਕਿਆਸ ਹੀ ਸੀ, ਤੇ ਜਾਂ ਅੱਖੀਂ ਡਿਠੇ ਹਾਲਾਤ। ਸਾਡੇ ਵਿਚੋਂ ਕੁਝ ਦਾ ਵਿਚਾਰ ਸੀ ਕੇਵਲ ਅਫਸਰਾਂ ਦੀ ਖ਼ੁਸ਼ਾਮਦ ਇਹਨੂੰ ਇਹ ਸਭ ਕਰਨ ਲਈ ਮਜਬੂਰ ਕਰਦੀ ਹੈ। ਤੇ ਇਹਦੇ ਵਿਚ ਕਾਫੀ ਸੱਚ ਵੀ ਸੀ। ਉਹ ਇਕੋ ਸਮੇਂ ਦੋਹਾਂ ਹਕੂਮਤਾਂ ਤੇ ਜਨਤਾ ਦਾ ਹਮਦਰਦ ਤੇ ਮੁਸ਼ਕਲਕੁਸ਼ਾ ਬਣ ਕੇ ਬਹਿ ਗਿਆ ਸੀ, ਤੇ ਉਹਦੀ ਪਿੱਠ ਤੇ ਰੱਖਿਆ ਹੋਇਆ ਇਕ ਵੱਡਾ ਸਾਰਾ ਹੱਥ ਸਾਨੂੰ ਹਰ ਵੇਲੇ ਦਿਸਦਾ ਹੁੰਦਾ ਸੀ।

ਮੇਰੇ ਵਿਚਾਰ ਵਿਚ ਉਹ ਆਪ ਕੁਝ ਵੀ ਨਹੀਂ ਸੀ। ਉਹਦੇ ਜਿਹੇ ਹੋਰ ਲੋਕ ਵੀ ਸਿਫਰ ਸਨ। ਉਹ ਤਾਂ ਕੇਵਲ ਸਾਨੂੰ ਹਾਨੀ ਪਹੁੰਚਾਉਣ ਤੇ ਸਾਡੇ ਰਾਹ ਵਿਚ ਰੁਕਾਵਟ ਪਾਉਣ ਤੇ ਸਾਨੂੰ ਅਸਫਲ ਵਿਖਾਉਣ ਲਈ ਥਾਪੀਆਂ ਦੇ ਕੇ ਅੱਗੇ ਕੀਤੇ ਜਾਂਦੇ ਸਨ। ਆਪਣੇ ਆਪ ਵਿਚ ਉਹਨਾਂ ਦੀ ਕੋਈ ਹੈਸੀਅਤ ਨਹੀਂ ਸੀ। ਪਰਦੇ ਪਿੱਛੇ ਜਿਹੜੀ ਚਤੁਰਾਈ ਕੰਮ ਕਰ ਰਹੀ ਸੀ, ਅਸਲ ਲੜਾਈ ਤਾਂ ਸਾਡੀ ਉਸ ਨਾਲ ਸੀ।

ਇਕ ਦਿਨ ਉਹ ਕੈਂਪ ਦੇ ਦਰਵਾਜ਼ੇ ਤੇ ਉਹ ਮੈਨੂੰ ਮਿਲ ਪਿਆ। ਮੈਂ ਕਿਹਾ — ਦੇਖ, ਤੂੰ ਰੋਜ਼ ਰੋਜ਼ ਆਣ ਕੇ ਇਹਨਾਂ ਨੂੰ ਨਾ ਭੜਕਾ। ਜਦ ਵੀ ਇਹ ਸਾਰੇ ਵਾਪਸ ਜਾਣ ਲਈ ਤਿਆਰ ਹੁੰਦੇ ਹਨ, ਤੂੰ ਕਿਸੇ ਨਾ ਕਿਸੇ ਦਾ ਸੁਨੇਹਾ, ਵਾਇਦਾ, ਜਾਂ ਹੁਕਮ ਲੈ ਕੇ ਆ ਜਾਂਦਾ ਏਂ। ਇਹਨਾਂ ਦੀ ਤਬਾਹੀ ਦਾ ਜ਼ੁੰਮੇਦਾਰ ਤੂੰ ਏਂ। ਤੂੰ ਹੀ ਇਹਨਾਂ ਨੂੰ ਪਿੰਡੋਂ ਉਜਾੜਿਆ ਹੈ, ਤੇ ਹੁਣ ਸੋਚਣ ਵੀ ਨਹੀਂ ਦਿੰਦਾ।

ਉਹਨੇ ਕਿਹਾ — ਮੈਂ ਇਹਨਾਂ ਨੂੰ ਲਿਆਇਆ ਹਾਂ, ਇਸ ਤੋਂ ਇਨਕਾਰ ਨਹੀਂ ਕਰਦਾ, ਪਰ ਮੈਂ ਆਪਣਾ ਤੇ ਆਪਣੇ ਸਾਥੀਆਂ ਦਾ ਭਲਾ ਇਸੇ ਵਿਚ ਦੇਖਿਆ। ਹੁਣ ਤਾਂ ਪਿੰਡ ਵਾਪਸ ਜਾਣ ਦਾ ਕੋਈ ਸਵਾਲ ਹੀ ਨਹੀਂ ਰਿਹਾ। ਜ਼ਮੀਨਾਂ ਦਾ ਵਟਾਂਦਰਾ ਹੋ ਚੁੱਕਾ। ਜਦ ਚੀਜ਼ ਹੀ ਸਾਡੀ ਨਹੀਂ ਰਹੀ, ਤਾਂ ਕਿਥੇ ਜਾਈਏ ?

ਮੈਂ ਪੁੱਛਿਆ — ਤੇ ਇਹ ਸਭ ਹੋਇਆ ਕਿਹਦੇ ਹੁਕਮ ਤੇ ? ਮੈਂ ਤਾਂ ਦਰਿਆਫਤ ਕਰ ਚੁੱਕੀ ਹਾਂ, ਗੌਰਮਿੰਟ ਨੂੰ ਕੋਈ ਪਤਾ ਨਹੀਂ ਹੈ। ਪ੍ਰਾਇਮ ਮਨਿਸਟਰ ਤਕ ਇਸ ਤੋਂ ਜਾਣੂੰ ਨਹੀਂ।

ਉਸ ਨੇ ਉੱਤਰ ਦਿਤਾ — ਸਭ ਨੂੰ ਪਤਾ ਹੈ। ਸਥਾਨਕ ਗੌਰਮਿੰਟ ਨੇ ਆਪ ਕਰਾਇਆ ਹੈ।

ਮੈਂ ਚਾਹਿਆ ਕਿ ਉਹ ਲਿਖਾ ਪੜ੍ਹੀ ਕਿਸੇ ਤਰ੍ਹਾਂ ਹੱਥ ਆ ਜਾਵੇ ਤੇ ਇਕ ਸਬੂਤ ਹੱਥ ਵਿਚ ਲੈ ਕੇ ਮੈਂ ਜਤਨ ਕਰਾਂ, ਪਰ ਕਿਸੇ ਤਰ੍ਹਾਂ ਪੇਸ਼ ਨਾ ਗਈ। ਖਬਰ ਤਾਂ ਬਹੁਤ ਦਿਨਾਂ ਤੋਂ ਸੁਣ ਰਹੀ ਸੀ। ਦੂਜੇ ਜ਼ਿਮੀਂਦਾਰਾਂ ਦਾ ਮੈਨੂੰ ਇਤਬਾਰ ਨਹੀਂ ਸੀ, ਪਰ ਅੱਜ ਤਸਦੀਕ ਹੋ ਗਈ।

ਚਾਰ ਵਾਰੀ ਅਸਫਲ ਹੋਣ ਦੇ ਬਾਅਦ ਅਸੀਂ ਛਿੱਥੇ ਪੈ ਗਏ। ਕੋਈ ਹੱਦ ਏ ? ਜਦੋਂ ਵੀ ਮਾਮਲੇ ਇਸ ਪੱਧਰ ਤੇ ਪੁੱਜਦੇ ਹਨ ਕਿ ਫੈਸਲਾ ਹੋ ਜਾਵੇ, ਤਦ ਹੀ ਇਹ

ਕਦੀ ਪਾਕਿਸਤਾਨੀ ਆਫਿਸ ਵਲੋਂ, ਕਦੀ ਆਪਣੇ ਪੱਖ ਦੇ ਅਫਸਰਾਂ ਵਲੋਂ ਕੋਈ ਨਾ ਕੋਈ ਨਵੀਂ ਹਦਾਇਤ, ਜਾਂ ਖ਼ੁਸ਼ਖਬਰੀ ਲੈ ਕੇ ਆ ਜਾਂਦਾ ਹੈ।

ਤੇ ਇਸ ਛਿੱਥਪੁਣੇ ਵਿਚ ਅਸੀਂ ਅਸਿਸਟੈਂਟ ਕਮਾਂਡਰ ਤੇ ਕੈਂਪ ਕਮਾਂਡਰ ਨੂੰ ਆਖਿਆ ਕਿ ਹੁਣ ਇਸ ਨੂੰ ਕੈਂਪ ਵਿਚ ਵੜਨ ਦੀ ਆਗਿਆ ਨਾ ਦਿਉ।

ਇਕ ਦਿਨ ਬਾਅਦ ਗਈ, ਤਾਂ ਪਤਾ ਲਗਿਆ ਕਿ ਉਹ ਟੱਬਰ ਸਮੇਤ ਕੈਂਪ ਵਿਚ ਰਹਿ ਪਿਆ ਹੈ। ਸਾਨੂੰ ਮਜਸਟ੍ਰੇਟ ਦੀ ਚਿੱਠੀ ਵਿਖਾਲੀ ਗ਼ਈ ਕਿ ਇਹਨੂੰ ਕੈਂਪ ਵਿਚ ਰਹਿਣ ਦੀ ਆਗਿਆ ਦਿਤੀ ਜਾਵੇ।

ਦੂਜੇ ਦਿਨ ਮੈਂ ਕੈਂਪ ਦੇ ਬਾਹਰ ਖਲੋਤੀ ਉਸ ਕਾਫਲੇ ਨੂੰ ਦੇਖ ਰਹੀ ਸੀ ਜਿਹੜਾ ਸ਼ਹਿਰੋਂ ਆ ਕੇ ਈਸਾ ਖਾਂ ਦੇ ਮਕਬਰੇ ਵਿਚ ਜਮ੍ਹਾ ਹੋ ਰਿਹਾ ਸੀ। ਇੰਨੇ ਵਿਚ ਮਜਸਟ੍ਰੇਟ ਸਾਹਿਬ ਵੀ ਆ ਗਏ।

ਮੈਂ ਪੁੱਛਿਆ, ਕੀ ਪਾਕਿਸਤਾਨ ਵਾਲਿਆਂ ਨੇ ਦਿੱਲੀ ਦੇ ਬੰਦਿਆਂ ਨੂੰ ਭੇਜਣ ਦੀ ਆਗਿਆ ਦੇ ਦਿਤੀ ਹੈ? ਇਸ ਤੋਂ ਪਹਿਲਾਂ ਤਾਂ ਤੁਸੀਂ ਕਹਿੰਦੇ ਸੀ ਕਿ ਉਹ ਲੋਕ ਇਹਨਾਂ ਨੂੰ ਲੈਣਾ ਨਹੀਂ ਚਾਹੁੰਦੇ।

ਕਹਿਣ ਲਗੇ — ਨ਼ਹੀਂ ਜੀ, ਦਿੱਲੀ ਵਾਲਿਆਂ ਲਈ ਇਜਾਜ਼ਤ ਨਹੀਂ, ਪਰ ਔਹ ਦੇਖੋ ਪੰਜਾਬ ਦੇ ਪਿੰਡਾਂ ਵਾਲਿਆਂ ਲਈ ਇਜਾਜ਼ਤ ਨਾਮਾ ਆਇਆ ਹੈ। ਲਿਖਿਆ ਹੈ ਕਿ ਇਹਨਾਂ ਲਈ ਟ੍ਰੇਨ ਦਾ ਬੰਦੋਬਸਤ ਕਰ ਦਿਤਾ ਜਾਏ।

ਦੂਜੇ ਦਿਨ ਗੱਡੀ ਜਾਣ ਵਾਲੀ ਸੀ, ਇਸ ਲਈ ਉਦੋਂ ਤਕ ਬਹੁਤ ਸਾਰੇ ਲੋਕ ਆ ਚੁੱਕੇ ਸਨ। ਮੈਨੂੰ ਉਸ ਨਾਲ ਗੱਲਾਂ ਕਰਦੀ ਦੇਖ ਕੇ ਕਾਫੀ ਬੰਦੇ ਖਲੋ ਗਏ ਤੇ ਗੱਲਾਂ ਸੁਣਨ ਲੱਗੇ। ਉਹਨਾਂ ਵਿਚੋਂ ਇਕ ਨੇ ਚੀਕ ਕੇ ਆਖਿਆ — "ਕੀ ਦਿੱਲੀ ਵਾਲਿਆਂ ਨੂੰ ਇਜਾਜ਼ਤ ਨਹੀਂ ਹੈ?"

ਮਜਸਟ੍ਰੇਟ ਨੇ ਉੱਤਰ ਦਿਤਾ — ਹਾਂ, ਉਹ ਕਹਿੰਦੇ ਹਨ ਕਿ ਸੰਧੀ ਤਾਂ ਪੂਰਬੀ, ਤੇ ਪੱਛਮੀ ਪੰਜਾਬ ਦੇ ਵਟਾਂਦਰੇ ਦੀ ਸੀ। ਹਰ ਪ੍ਰਾਂਤ ਤੋਂ ਇੰਨਾ ਆਦਮੀ ਪਹੁੰਚ ਗਿਆ ਹੈ, ਕਿ ਹੁਣ ਗੁੰਜਾਇਸ਼ ਨਹੀਂ ਹੈ। ਨਿੱਕਾ ਜਿਹਾ ਤਾਂ ਪਾਕਿਸਤਾਨ ਹੈ, ਕਿੰਨੇ ਕੁ ਲੋਕ ਉਸ ਵਿਚ ਸਮਾ ਸਕਣਗੇ?

ਦਿੱਲੀ ਵਾਲਾ ਖਿੱਝ ਕੇ ਬੋਲਿਆ — "ਤਾਂ ਫੇਰ ਉਸ ਕਮਬਖ਼ਤ ਨੇ ਇੰਨਾ ਛੋਟਾ ਪਾਕਿਸਤਾਨ ਬਣਾਇਆ ਕਿਉਂ ਸੀ, ਜੇ ਸਾਡੇ ਜੋਗੀ ਉਸ ਵਿਚ ਥਾਂ ਨਹੀਂ।" ਮਜਸਟ੍ਰੇਟ ਨੇੜੇ ਆ ਕੇ ਭੇਤ ਭਰੇ ਅੰਦਾਜ਼ ਵਿਚ ਕਹਿਣ ਲਗਾ — "ਉਸ ਬਦਮਾਸ਼ ਲੈਫਟੀਨੈਂਟ ਨੂੰ ਹਟਾਓ। ਸਾਰਾ ਕੁਝ ਉਸੇ ਨੇ ਕੀਤਾ ਹੈ।" ਚਿਹਰੇ ਉਪਰ ਵਿਅੰਗ ਤੇ ਮਖੌਲ ਦੀ ਝਲਕ ਸੀ।

ਤਬੀਅਤ ਸੜ ਹੀ ਗਈ। ਮੱਕਾਰੀ ਦੀ ਹੱਦ ਹੋ ਗਈ। ਚੋਰ ਨੂੰ ਕਹੋ ਚੋਰੀ ਕਰ, ਤੇ ਸ਼ਾਹ ਨੂੰ ਕਹੋ ਹੁਸ਼ਿਆਰ ਰਹੀਂ। ਮੈਂ ਕਿਹਾ, ਉਹਨੂੰ ਕੈਂਪ ਅੰਦਰ ਆਉਣ ਦਾ ਪਾਸ ਦੇਣ ਤੋਂ ਮੈਂ ਮਨ੍ਹਾ ਕਰ ਚੁੱਕੀ ਸੀ, ਪਰ ਤੁਸੀਂ ਇਹਨੂੰ ਪੱਕੀ ਰਿਹਾਇਸ਼ ਦੀ ਆਗਿਆ ਦੁਆ ਦਿਤੀ ਹੈ, ਤੇ ਫੇਰ ਉਸ ਨੂੰ ਬਦਮਾਸ਼ ਵੀ ਕਹਿੰਦੇ ਹੋ?

ਸ਼ਰਮਿੰਦਾ ਜਿਹਾ ਕਹਿੰਦਾ — "ਮੈਂ? ਮੈਂ??

"ਜੀ, ਤੁਸੀਂ । ਤੁਹਾਡੀ ਲਿਖਤ ਮੌਜੂਦ ਹੈ।" ਮੈਂ ਆਖ ਹੀ ਦਿਤਾ। ਉਹ ਦੂਜੇ ਪਾਸੇ ਮੁੜ ਕੇ ਹੋਰਨਾਂ ਨਾਲ ਗੱਲਾਂ ਕਰਨ ਲੱਗਾ । ਇੱਦਾਂ ਆਪਣੀ ਸ਼ਰਮਿੰਦਗੀ ਲੁਕੋਈ ।

ਫਰਵਰੀ ਤੇ ਮਾਰਚ ਕੈਂਪ ਵਾਸੀਆਂ ਉਤੇ ਬਹੁਤ ਕਰੜੇ ਲੰਘੇ। ਪੋਲੀਸ ਵਾਲੇ ਹੁਣ ਲੁੱਟਣ ਦਾ ਘੱਟ ਹੀ ਹੌਸਲਾ ਕਰਦੇ ਸਨ। ਇਹਨਾਂ ਦੀਆਂ ਖਾਲੀ ਜੇਬਾਂ ਟੋਹਣ ਵਾਲੇ ਹੁਣ ਇਹਨਾਂ ਦੇ ਹੀ ਭਾਈਬੰਦ ਸਨ। ਕੈਂਪ ਵਿਚ ਹੁਣ ਜ਼ਫਰ ਖਾਂ ਦਾ ਰਾਜ ਸੀ। ਉਹਨੇ ਤੇ ਉਹਦੇ ਭਰਾ ਨੇ ਕਈ ਕੰਮ ਕਰਾ ਦੇਣ ਦੇ ਵਾਇਦੇ ਤੇ ਲੋਕਾਂ ਕੋਲੋਂ ਖੂਬ ਰੁਪਇਆ ਲੁੱਟਿਆ। ਦੋਹਾਂ ਨੇ ਆਪਣੀਆਂ ਬਦਮਾਸ਼ੀਆਂ ਦੀ ਪੂਰਤੀ ਲਈ ਕੈਂਪ ਦੀ ਪੋਲੀਸ ਨੂੰ ਆਪਣੇ ਨਾਲ ਗੰਢ ਲਿਆ ਸੀ। ਇਹਨਾਂ ਰਾਹੀਂ ਉਹ ਜੂਆ ਖੇਡਣ ਦਾ ਦੋਸ਼ ਲਾ ਕੇ ਲੋਕਾਂ ਨੂੰ ਗ੍ਰਿਫਤਾਰ ਕਰਾ ਦਿੰਦੇ, ਚੁਬਾਰੇ ਤੇ ਉਹਨਾਂ ਨੂੰ ਕੈਦ ਕਰ ਦਿੰਦੇ, ਤੇ ਉਹਨਾਂ ਦੀ ਸਾਰੀ ਪੂੰਜੀ ਖੋਹ ਕੇ ਰਿਹਾਈ ਦਿੰਦੇ ।

ਇਕ ਦਿਨ ਮੈਂ ਗਈ ਤਾਂ ਦੇਖਿਆ, ਤਾਂਬੇ ਦੇ ਦੋ ਚਿੱਤੇ ਹੋਏ ਗਲਾਸਾਂ ਵਿਚ ਫੁੱਲ ਲਾ ਕੇ ਸਾਫ ਮੇਜ਼ ਪੋਸ਼ ਤੇ ਰੱਖੀ ਜ਼ਫਰ ਖਾਂ ਦਰਬਾਰ ਲਾਈ ਬੈਠਾ ਹੈ। ਮੇਜ਼ ਉੱਪਰ ਤਰ੍ਹਾਂ ਤਰ੍ਹਾਂ ਦੇ ਗਹਿਣਿਆਂ ਦੀ ਢੇਰੀ ਲੱਗੀ ਹੋਈ ਹੈ, ਕੁਝ ਟਰੰਕ ਵੀ ਖੁਲ੍ਹੇ ਪਏ ਹਨ। ਮੈਨੂੰ ਦੇਖ ਕੇ ਇਕ ਛਿਣ ਲਈ ਤ੍ਰਭਕੇ, ਫੇਰ ਕਹਿਣ ਲਗੇ, "ਦੇਖੋ ਆਪਾ ਜਾਨ, ਕਈ ਲੋਕ ਰੇਲ ਚੜ੍ਹਨ ਸਮੇਂ ਆਪਣਾ ਸਾਮਾਨ ਭੁੱਲ ਗਏ ਹਨ। ਔਹ ਸੋਨੇ ਚਾਂਦੀ ਦੇ ਗਹਿਣੇ ਹਨ, ਖਰਤਨ, ਕਪੜੇ, ਸਾਰੀਆਂ ਚੀਜ਼ਾਂ, ਦੱਸੋ ਇਹਨਾਂ ਦਾ ਕੀ ਕਰੀਏ ?"

ਮੈਂ ਨਾਰਾਜ਼ਗੀ ਨਾਲ ਕਿਹਾ — ਇਹ ਸਾਰਾ ਕੁਝ ਗੋਦਾਮ ਵਿਚ ਸੁਰੱਖਿਅਤ ਸੀ, ਤੁਸੀਂ ਕਢਾਇਆ ਕਿਉਂ ? ਪਰਾਈ ਚੀਜ਼ ਨੂੰ ਤੁਸੀਂ ਕਿਵੇਂ ਹੱਥ ਲਾ ਸਕਦੇ ਹੋ ?" ਕਹਿਣ ਲੱਗਾ — ਦੇਖ ਰਿਹਾ ਹਾਂ ਕੀ ਕੀ ਵਸਤ ਹੈ। ਤੁਸੀਂ ਇਹਨਾਂ ਲੋਕਾਂ ਵਿਚ ਵੰਡ ਦਿਉ। ਕੁਝ ਲੋਕਾਂ ਨੂੰ ਮੈਂ ਦੇ ਦਿਤਾ ਹੈ, ਬਾਕੀਆਂ ਨੂੰ ਤੁਸੀਂ ਦੇ ਦਿਉ। ਇਹਨਾਂ ਨੂੰ ਰੱਖ ਕੇ ਕੀ ਕਰਨਾ ।

ਮੈਂ ਸਖਤੀ ਨਾਲ ਕਿਹਾ — ਜ਼ਫਰ ਖਾਂ, ਤੈਨੂੰ ਇਹਨਾਂ ਚੀਜ਼ਾਂ ਦੀ ਵੰਡ ਦਾ ਕੋਈ ਅਧਿਕਾਰ ਨਹੀਂ ਹੈ। ਹੋ ਸਕਦਾ ਹੈ ਜਿਨ੍ਹਾਂ ਦਾ ਸਾਮਾਨ ਰਹਿ ਗਿਆ ਹੈ, ਉਹ ਸਾਨੂੰ ਚਿੱਠੀਆਂ ਲਿਖਣ। ਗੱਡੀਆਂ ਜਾਂਦੀਆਂ ਹੀ ਰਹਿੰਦੀਆਂ ਹਨ, ਉਹਨਾਂ ਦਾ ਸਾਮਾਨ ਦੂਜਿਆਂ ਕੋਲ ਭੇਜਿਆ ਜਾ ਸਕਦਾ ਹੈ। ਮੈਨੂੰ ਦਸੋ, ਕਿਹਨੂੰ ਦਿਤਾ ਹੈ ? ਮੈਂ ਉਹਨਾਂ ਸਭ ਕੋਲੋਂ ਵਾਪਸ ਲਵਾਂਗੀ ।

ਨਾਂ ਪੁੱਛੇ, ਤਾਂ ਹਸਪਤਾਲ ਦੇ ਡਾਕਟਰ, ਦਰੋਗਾ ਗੋਦਾਮ, ਰਾਸ਼ਨ ਇਨਚਾਰਜ, ਤੇ ਪਤਾ ਨਹੀਂ ਕਿੰਨੇ ਕੁ ਰੱਜੇ ਪੁੱਜੇ "ਹੱਕਦਾਰ" ਚੀਜ਼ਾਂ ਛਾਂਟ ਛਾਂਟ ਕੇ ਲੈ ਜਾ ਚੁੱਕੇ ਸਨ। ਮੇਰੇ ਬੁਰਾ ਭਲਾ ਕਹਿਣ ਤੇ ਸ਼ਰਮਿੰਦੇ ਕਰਨ ਤੇ ਇਕ ਦੋਂਹ ਨੇ ਵਾਪਸ ਕੀਤਾ, ਤੇ ਕੁਝ ਨੇ ਵਾਪਸ ਕਰਨ ਦਾ ਵਾਇਦਾ ਕੀਤਾ। ਪਤਾ ਨਹੀਂ ਉਹਨਾਂ ਨੇ ਆਪ ਕੀ ਕੁਝ ਲਿਆ ਸੀ ? ਭਲਾ ਇਹ ਕਿੱਦਾਂ ਪਤਾ ਲਗਦਾ। ਹਾਂ, ਸ਼ਰਮਿੰਦਾ ਹੋਏ ਤਾਂ ਕਹਿਣ ਲੱਗੇ — ਮੈਂ ਤਾਂ ਆਪ ਹੀ ਚਾਹੁੰਦਾ ਸੀ, ਪਰ ਕੀ ਕਰਦਾ ? ਇਹ

ਲੋਕ ਐਡੇ ਲਾਲਚੀ ਹਨ, ਕਿ ਖੁਸ਼ਾਮਦਾਂ ਕਰਕੇ ਲੈ ਗਏ ।

ਸਾਮਾਨ ਟਰੰਕਾਂ ਵਿਚ ਭਰ ਕੇ ਤਾਲੇ ਲੁਆ ਦਿਤੇ, ਤੇ ਵਾਲੰਟੀਅਰਾਂ ਨੂੰ ਕਿਹਾ — ਇਹ ਮੇਰੇ ਕੋਲ ਲੈ ਆਉ । ਜਿਥੇ ਦੂਜੇ ਪਨਾਹਗੀਰਾਂ ਦਾ ਸਾਮਾਨ ਰਖਿਆ ਹੈ, ਉਥੇ ਰਖਾ ਦੇਵਾਂਗੀ । ਕਿਸਮਤ ਦੇਖੋ ਕਿ ਉਸ ਦਿਨ ਛੋਟੀ ਕਾਰ ਲੈ ਕੇ ਗਈ ਸੀ, ਟਰੰਕ ਉਸ ਵਿਚ ਆਇਆ ਨਾ । ਮਜਬੂਰਨ ਦੂਜੇ ਦਿਨ ਤੇ ਗੱਲ ਜਾ ਪਈ । ਪਰ ਫੇਰ ਤਾਂ ਉਹ ਕਈ ਹਫਤੇ ਟਾਲਦੇ ਰਹੇ ਤੇ ਕਿਸੇ ਤਰ੍ਹਾਂ ਟਰੰਕ ਨਾ ਦਿਤੇ । ਅੱਲਾ ਹੀ ਜਾਣੇ ਕਿਸ ਗ਼ਰੀਬ ਦਾ ਮਾਲ ਸੀ, ਤੇ ਉਹਨੇ ਕਿੰਨੀ ਘਾਲਣਾ ਘਾਲੀ ਹੋਵੇਗੀ । ਕਿਸੇ ਇਕ ਦਾ ਸੀ ਵੀ ਨਹੀਂ । ਕਈ ਬੰਦਿਆਂ ਦਾ ਸਾਮਾਨ ਸੀ, ਤੇ ਨਾਮ ਪਤਾ ਕੋਈ ਨਹੀਂ ਸੀ ।

ਇਕ ਦਿਨ ਖਬਰ ਮਿਲੀ ਕਿ ਕੈਂਪ ਵਿਚ ਗੋਲੀ ਚੱਲ ਗਈ ਤੇ ਇਕ ਆਦਮੀ ਮਰ ਗਿਆ । ਘਬਰਾਈ ਹੋਈ ਪਹੁੰਚੀ, ਤਾਂ ਪਤਾ ਲੱਗਾ ਕਿ ਬਹੁਤ ਸਾਰੇ ਪੇਂਡੂ ਲੋਕ ਇਕ ਮੈਦਾਨ ਵਿਚ ਕੱਠੇ ਹੋ ਕੇ ਸਲਾਹ ਮਸ਼ਵਰਾ ਕਰ ਰਹੇ ਸਨ, ਤੇ ਉਹੀ ਸਭ ਦਾ ਗੁਰੂ ਲੈਫਟੀਨੈਂਟ ਭਾਸ਼ਣ ਦੇ ਰਿਹਾ ਸੀ, ਬੱਸ, ਪੋਲੀਸ ਨੇ ਘੇਰ ਲਿਆ । ਕਿਸੇ ਨੇ ਭੱਜਣ ਦਾ ਜਤਨ ਕੀਤਾ ਤੇ ਅਚਾਨਕ ਆਪੇ ਗੋਲੀ ਚੱਲ ਗਈ (ਪੋਲੀਸ ਦੇ ਬਿਆਨ ਅਨੁਸਾਰ) ।

ਜ਼ਫਰ ਖਾਂ ਨੇ ਬਿਆਨ ਕੀਤਾ ਕਿ ਮੈਂ ਸਾਰਿਆਂ ਨੂੰ ਤੁਹਾਡੇ ਕਹਿਣ ਅਨੁਸਾਰ ਸਮਝਾ ਬੁਝਾ ਕੇ ਸਿੱਧੇ ਰਸਤੇ ਲਿਆ ਰਿਹਾ ਸੀ, ਪਰ ਲੈਫਟੀਨੈਂਟ ਨੇ ਸਾਰੇ ਪੇਂਡੂ ਲੋਕਾਂ ਦਾ ਜਲਸਾ ਬੁਲਾ ਲਿਆ, ਤੇ ਮੈਂ ਪੋਲੀਸ ਵਾਲਿਆਂ ਨੂੰ ਜਾ ਕੇ ਕਹਿ ਦਿਤਾ ਕਿ ਘੇਰ ਲਉ, ਜਲਸਾ ਨਹੀਂ ਇਥੇ ਹੋਣਾ ਚਾਹੀਦਾ । ਲੋਕ ਸਮਝੇ ਨਹੀਂ, ਨੱਸਣ ਡਹਿ ਪਏ । ਬੱਸ, ਗੋਲੀ ਚੱਲ ਗਈ ।

ਪਰੰਤੂ ਜਦੋਂ ਮੈਂ ਪੜਤਾਲ ਕੀਤੀ, ਤਾਂ ਇਹ ਸਭ ਕੁਝ ਗਲਤ ਨਿਕਲਿਆ । ਸੱਚ ਇਹ ਸੀ ਕਿ ਅਚਾਨਕ ਕੈਂਪ ਵਿਚ ਅਫਵਾਹ ਫੈਲ ਗਈ ਸੀ ਕਿ ਹੁਣ ਕੋਈ ਗੱਡੀ ਪਾਕਿਸਤਾਨ ਨਹੀਂ ਜਾਵੇਗੀ । ਇਹ ਗੱਲ ਤਾਂ ਯਕੀਨ ਵਾਲੀ ਸੀ ਕਿ ਅਫਸਰਾਂ ਦੀ ਮਦਦ, ਤੇ ਇਹਨਾਂ ਦੇ ਲੀਡਰ ਦੇ ਜਤਨਾਂ ਨਾਲ ਤਿਹਾੜ ਵਾਲਿਆਂ ਨੂੰ ਤਾਂ ਪਾਕਿਸਤਾਨ ਤੋਂ ਇਜਾਜ਼ਤਨਾਮਾ ਪ੍ਰਾਪਤ ਕਰਨ ਲਈ ਲੋਕ ਗੌਰਮਿੰਟ ਨੇ ਲੈਫਟੀਨੈਂਟ ਨੂੰ ਕਰਾਚੀ ਜਾਣ ਦੀਆਂ ਸਹੂਲਤਾਂ ਦਿੱਤੀਆਂ ਸਨ, ਤੇ ਉਹ ਉਥੋਂ ਅਧਿਕਾਰ ਮਨਾ ਲਿਆਇਆ, ਪਰ ਇਹ ਇਹਨਾਂ ਦੀ ਖੁਸ਼-ਫਹਿਮੀ ਸੀ, ਜਾਂ ਲੈਫਟੀਨੈਂਟ ਦੀ ਡੀਂਗ । ਸੋ, ਸਾਰੇ ਪੇਂਡੂਆਂ ਨੂੰ ਤਾਂ ਜਾਣ ਦੀ ਇਜਾਜ਼ਤ ਨਾ ਮਿਲੀ । ਇਸੇ ਲਈ ਉਹ ਪ੍ਰੇਸ਼ਾਨ ਸਨ । ਉਹਨਾਂ ਨੇ ਆਪੋ ਵਿਚ ਸਲਾਹ ਮਸ਼ਵਰਾ ਕੀਤਾ, ਤੇ ਕੁਝ ਇਹ ਹੋਇਆ ਕਿ ਬਰਾਦਰੀ ਦੇ ਸੰਬੰਧਾਂ ਤੋਂ ਮਜਬੂਰ ਹੋ ਕੇ ਬਹੁਤ ਸਾਰੇ ਤਿਹਾੜ ਵਾਲੇ ਵੀ ਇਸ ਤੇ ਮਜਬੂਰ ਹੋ ਗਏ ਕਿ ਜੇ ਤੁਸੀਂ ਸਾਰੇ ਨਹੀਂ ਜਾਂਦੇ, ਤਾਂ ਅਸੀਂ ਵੀ ਜਾ ਕੇ ਕੀ ਕਰਾਂਗੇ । ਦੂਜੇ ਪਾਸੇ ਕਰਤਾ ਧਰਤਾ ਜ਼ਮੀਨ ਕਾਰਨ ਪਰੇਸ਼ਾਨ ਸਨ ।

ਲੈਫਟੀਨੈਂਟ ਪਰੇਸ਼ਾਨ ਹੋ ਗਿਆ । ਅੱਜ ਉਸ ਨੇ ਜਲਸਾ ਇਸੇ ਲਈ ਕੀਤਾ ਸੀ, ਤੇ ਇਹੋ ਤਕਰੀਰ ਕਰ ਰਿਹਾ ਸੀ, ਕਿ ਤੁਹਾਨੂੰ ਆਪਣੀ ਗੱਲ ਤੋਂ ਫਿਰਨਾ ਨਹੀਂ

ਚਾਹੀਦਾ । ਚੰਗੀ ਤਰ੍ਹਾਂ ਸੋਚ ਲਉ ।

ਜ਼ਫਰ ਖਾਂ ਨੂੰ ਇਸ ਮਸ਼ਵਰੇ ਵਿਚ ਨਾ ਲਿਆ ਗਿਆ । ਸ਼ਾਇਦ ਇਹੋ ਗੱਲ ਉਸ ਨੂੰ ਬੁਰੀ ਲੱਗੀ ਹੋਵੇ, ਜਾਂ ਕੋਈ ਹੋਰ ਕਾਰਨ ਹੋਵੇ । ਉਹਨੇ ਮਿਲਟਰੀ ਵਾਲਿਆਂ ਨੂੰ ਉਕਸਾ ਦਿਤਾ, ਤੇ ਇਹ ਦੋਸ਼ ਲਾਇਆ ਕਿ ਲੈਫਟੀਨੈਂਟ ਬਗ਼ਾਵਤ ਫੈਲਾ ਰਿਹਾ ਹੈ । ਗੌਰਮਿੰਟ ਵਿਰੁਧ ਭਾਸ਼ਨ ਦੇ ਰਿਹਾ ਹੈ । ਇਹ ਬਿਲਕੁਲ ਝੂਠ ਤੇ ਫਰਾਡ ਸੀ । ਪਰ ਇਸ ਦਾ ਖੰਡਨ ਕਰਨ ਵਾਲਾ ਇਥੇ ਕੌਣ ਸੀ । ਫੌਜੀਆਂ ਨੂੰ ਨਾਲ ਲੈ ਕੇ ਆਪ ਪਹੁੰਚਿਆ, ਤੇ ਤਾਲੀ ਵਜਾਈ ਤੇ ਕਿਹਾ ਕਿ ਘੇਰ ਲਉ ਸਾਰਿਆਂ ਨੂੰ । ਘੇਰਾ ਪੈ ਗਿਆ । ਲੋਕ ਘਬਰਾ ਕੇ ਭੱਜੇ । ਇਕ ਬੰਦਾ ਘੇਰੇ ਵਿਚੋਂ ਨਿਕਲਿਆ ਸੀ, ਤੇ ਉਹਨੂੰ ਗੋਲੀ ਲੱਗ ਗਈ । ਇਹ ਸਖਤ ਕਦਮ ਫੌਜ ਨੂੰ ਇਸ ਲਈ ਚੁੱਕਣਾ ਪਿਆ, ਕਿਉਂਕਿ ਇਕੱਠ ਦੇ ਬਾਗੀ ਹੋਣ ਦਾ ਡਰ ਸੀ । ਲੋਕ ਬੁਰੀ ਤਰ੍ਹਾਂ ਘਬਰਾਏ ਤੇ ਸਹਿਮੇ ਹੋਏ ਸਨ । ਤੀਵੀਆਂ ਬੈਠੀਆਂ ਸਰਕਾਰ ਨੂੰ ਕੋਸ ਰਹੀਆਂ ਸਨ । ਫੇਰ ਤਾਂ ਦੋ ਦਿਨ ਆਉਣ ਵਾਲਿਆਂ ਦਾ ਤਾਂਤਾ ਬੱਝਿਆ ਰਿਹਾ । ਜਿਹਨੇ ਸੁਣਿਆ, ਉਹੀ ਦੌੜਿਆ ਆਇਆ, ਪਰ ਮਿਰਤਕ ਦੇ ਵਾਰਸਾਂ ਦੀ ਕੋਈ ਸਹਾਇਤਾ ਨਾ ਹੋ ਸਕੀ ।

ਮੈਂ ਦੇਖਿਆ ਕਿ ਲੈਫਟੀਨੈਂਟ ਚੁਬਾਰੇ ਵਿਚ ਡੱਕਿਆ ਹੋਇਆ ਹੈ । ਸੱਜੇ ਖੱਬੇ ਫੌਜ ਦੇ ਜਵਾਨ ਸਨ । ਉਹਨੇ ਉਪਰੋਂ ਮੈਨੂੰ ਆਵਾਜ਼ ਮਾਰੀ । ਸਲਾਮ ਕੀਤਾ । ਇਕ ਬੰਦਾ ਉਹਦਾ ਖਾਣਾ ਲੈ ਕੇ ਉੱਪਰ ਜਾ ਰਿਹਾ ਸੀ, ਉਹਨੂੰ ਦੇਖਦੇ ਹੀ ਉਹ ਕਰੋਧਤ ਹੋ ਬੋਲਿਆ — ਕੋਈ ਲੋੜ ਨਹੀਂ, ਮੈਂ ਖਾਣਾ ਨਹੀਂ ਖਾਵਾਂਗਾ । ਲੋਕਾਂ ਨੇ ਦੱਸਿਆ, ਇਸ ਨੇ ਰਾਤੀਂ ਵੀ ਰੋਟੀ ਨਹੀਂ ਖਾਧੀ । ਮੈਨੂੰ ਰਤਾ ਇਹ ਗੱਲ ਅਜੀਬ ਜਹੀ ਜਾਪੀ ਕਿ ਕੈਂਪ ਦਾ ਇਕ ਵਰਕਰ ਲੋਕਾਂ ਨੂੰ ਕੈਦ ਵੀ ਕਰਾ ਸਕਦਾ ਹੈ । ਪੁੱਛਿਆ ਕਿ ਤੁਸੀਂ ਇਸ ਨੂੰ ਕੈਦ ਕਿਵੇਂ ਕਰ ਦਿਤਾ ? ਉੱਤਰ ਮਿਲਿਆ — ਬਗਾਵਤ ਦੇ ਦੋਸ਼ ਵਿਚ । ਤੇ ਪ੍ਰਸੰਸਾ ਲਈ ਮੇਰੀ ਵਲ ਤੱਕਿਆ । ਪਰ ਮੈਂ ਉਲਟਾ ਉਹਨਾਂ ਨੂੰ ਹੀ ਡਾਂਟਿਆ ।

ਮੈਂ ਸਾਰਾ ਕੁਝ ਸਮਝ ਤੇ ਜਾਣ ਗਈ, ਤੇ ਸਲਾਹ ਬਣਾਈ ਕਿ ਹੁਣ ਸਾਰਾ ਮਾਮਲਾ ਹਾਕਮਾਂ ਦੇ ਕੰਨੀਂ ਕੱਢ ਦੇਵਾਂ, ਪਾਣੀ ਸਿਰੋਂ ਲੰਘ ਚੁੱਕਿਆ ਹੈ । ਇਨ੍ਹਾਂ ਦੋ ਬਦਮਾਸ਼ਾਂ ਦੇ ਕਾਰਨ ਸੈਂਕੜੇ ਮੁਸੀਬਤ ਮਾਰੇ ਤਕਲੀਫ ਝੱਲ ਰਹੇ ਹਨ । ਹਾਲਾਤ ਖਤਰਨਾਕ ਸਨ । ਸਾਰੇ ਪਨਾਹਗੀਰਾਂ ਵਿਚ ਗੁੱਸਾ ਫੈਲਿਆ ਹੋਇਆ ਸੀ, ਤੇ ਡਰ ਸੀ ਕਿ ਕਿਸੇ ਸਮੇਂ ਵੀ ਤਸ਼ੱਦਦ ਪੈਦਾ ਨਾ ਹੋ ਜਾਵੇ ।

ਦੂਜੇ ਦਿਨ ਸਵੇਰੇ ਖਬਰ ਮਿਲੀ, ਲੈਫਟੀਨੈਂਟ ਪਾਕਿਸਤਾਨ ਤੁਰ ਗਿਆ, ਤੇ ਇਕ ਜ਼ੁਮੇਦਾਰ ਸਥਾਨੀਯ ਅਫਸਰ ਦੇ ਹੁਕਮ ਨਾਲ ਉਹ ਹਵਾਈ ਜਹਾਜ਼ ਦਾ ਟਿਕਟ ਕਟਾ ਕੇ ਸਿਧਾਰ ਗਿਆ ।

ਜ਼ਫਰ ਖਾਂ ਸਮਝ ਰਿਹਾ ਸੀ ਕਿ ਬੱਕਰੇ ਦੀ ਮਾਂ ਕਿੰਨੇ ਦਿਨ ਖੈਰ ਮਨਾਵੇਗੀ । ਬਹੁਤ ਛੇਤੀ ਅਸੀਂ ਉਹਦੀਆਂ ਹਰਕਤਾਂ ਦਾ ਭਾਂਡਾ ਭੰਨਣ ਵਾਲੇ ਸੀ । ਦੋਸ਼ਾਂ ਦੀ ਫਰਿਸ਼ਤ ਲਗ ਭਗ ਤਿਆਰ ਸੀ ਕਿ ਇਕ ਦਿਨ ਖਬਰ ਮਿਲੀ, ਉਹ ਗ਼ਾਇਬ ਹੋ ਗਿਆ ਹੈ ।

ਸੱਚਾਈ ਇਹ ਸੀ ਉਧਰ ਜਲਦੀ ਜਲਦੀ ਗੱਡੀਆਂ ਜਾ ਰਹੀਆਂ ਸਨ। ਕੈਂਪ ਖਤਮ ਕਰਨਾ ਸੀ। ਪਨਾਹਗੀਰਾਂ ਨੂੰ ਚੜ੍ਹਾਉਣ ਉਹ ਹਮੇਸ਼ਾਂ ਵਾਂਗ ਸਟੇਸ਼ਨ ਗਿਆ, ਤੇ ਦੋ ਵਾਲੰਟੀਅਰਾਂ ਨੂੰ ਆਪਣੇ ਤੰਬੂ ਤੇ ਪਹਿਰੇ ਤੇ ਲਾ ਗਿਆ, ਕਿ ਸ਼ਾਇਦ ਔਰਤਾਂ ਨੂੰ ਕਿਸੇ ਸ਼ੈ ਦੀ ਲੋੜ ਪੈ ਜਾਵੇ, ਜਾਂ ਘਬਰਾਉਣਗੀਆਂ ਤਾਂ ਖਿਆਲ ਰਖਣ। ਇਸ ਚਲਾਕੀ ਦੀ ਲੋੜ ਉਹਨੂੰ ਇਸ ਕਰਕੇ ਪਈ ਕਿ ਉਹਨਾਂ ਨੂੰ ਸ਼ੱਕ ਪੈ ਚੁੱਕਾ ਸੀ ਕਿ ਅਸੀਂ ਲੋਕ ਉਹਨੂੰ ਸੁਖਾਲੇ ਹੀ ਜਾਣ ਨਹੀਂ ਦੇਵਾਂਗੇ। ਉਹ ਦੇਖ ਰਿਹਾ ਸੀ ਕਿ ਸਾਰੇ ਇਸ ਗੱਲ ਤੇ ਤੁਲੇ ਹੋਏ ਹਨ ਕਿ ਕੁਝ ਦਿਨ ਉਸ ਨੂੰ ਇਥੇ ਜੇਲ੍ਹ ਦੀ ਹਵਾ ਖੁਆਣੀ ਹੈ। ਵਾਲੰਟੀਅਰ ਗ਼ਰੀਬ ਚਾਰ ਘੰਟੇ ਖੇਮੇ ਤੇ ਪਹਿਰਾ ਦਿੰਦੇ ਰਹੇ। ਸਵੇਰ ਤੋਂ ਦੁਪਹਿਰ ਹੋ ਗਈ, ਫੇਰ ਉਹ ਵੀ ਢਲਣ ਲੱਗੀ। ਤਦ ਉਹ ਘਬਰਾਏ ਕਿ ਅੰਦਰੋਂ ਤਾਂ ਕੋਈ ਆਵਾਜ਼ ਵੀ ਨਹੀਂ ਆ ਰਹੀ। ਝਾਕ ਕੇ ਦੇਖਿਆ, ਤਾਂ ਆਦਮੀ ਦੀ ਜਾਤ। ਉਹ ਖਾਲੀ ਖੇਮੇ ਅੱਗੇ ਪਹਿਰਾ ਦਿੰਦੇ ਰਹੇ ਸੀ। ਦੌੜ ਕੇ ਸਾਥੀਆਂ ਨੂੰ ਦੱਸਿਆ, ਤਲਾਸ਼ ਕੀਤੀ, ਤਾਂ ਪਤਾ ਲੱਗਾ, ਉਹ ਤਾਂ ਰੇਲੇ ਚੜ੍ਹ ਗਿਆ, ਤੇ ਸਾਰਿਆਂ ਨੂੰ ਬੇਵਕੂਫ ਬਣਾ ਗਿਆ। ਸਾਡੀ ਪੜਤਾਲ ਪੂਰੀ ਹੋ ਕੇ ਵੀ ਅਧੂਰੀ ਰਹਿ ਗਈ। ਸੁਭੱਦਰਾ ਨੂੰ ਇਸ ਹਾਰ ਦਾ ਬੜਾ ਰੰਜ਼ ਸੀ। ਉਹ ਬੜੀ ਦ੍ਰਿੜ੍ਹਤਾ ਨਾਲ ਕਹਿੰਦੀ ਹੁੰਦੀ ਸੀ, "ਇਹ ਮਰੇਗਾ, ਦੇਖ ਲਿਉ, ਜਰੂਰ ਮਰੂ। ਲੈਫਟੀਨੈਂਟ ਇਹਨਾਂ ਸਭ ਨੂੰ ਮਰਵਾ ਦੇਵੇਗਾ।"

ਮੈਂ ਸ਼ਾਇਦ ਦੱਸਣਾ ਭੁੱਲ ਗਈ ਹਾਂ ਕਿ ਇਕ ਦਿਨ ਕੈਂਪ ਵਿਚ ਮਨਿਸਟਰੀ ਦਾ ਇਕ ਮੁਸਲਮਾਨ ਅਫਸਰ ਵੀ ਆਇਆ ਸੀ। ਤੇ ਉਸ ਨੇ ਕਿਹਾ, ਮੈਂ ਤੁਹਾਡੇ ਨਾਲ ਸਲਾਹ ਮਸ਼ਵਰਾ ਕਰਨ ਨਹੀਂ ਆਇਆ, ਸਗੋਂ ਗੌਰਮਿੰਟ ਦਾ ਹੁਕਮ ਸੁਣਾਉਣ ਆਇਆ ਹਾਂ ਕਿ ਆਪੋ ਆਪਣੇ ਘਰਾਂ ਨੂੰ ਚਲੇ ਜਾਉ। ਹਕੂਮਤ ਤੁਹਾਡੀ ਹਿਫਾਜ਼ਤ ਦਾ ਪੂਰਾ ਪੂਰਾ ਬੰਦੋਬਸਤ ਕਰੇਗੀ। ਇਸ ਤੇ ਦੋ ਚਾਰ ਉੱਘੇ ਲੋਕ ਉਹਨਾਂ ਨਾਲ ਬਹਿਸ ਕਰਨ ਡਹਿ ਪਏ ਸਨ। ਉਹਦਾ ਸ਼ਾਇਰਾਨਾ ਦਿਮਾਗ ਭਲਾ ਇਹ ਹੁੱਜਤ ਕਿਥੇ ਬਰਦਾਸ਼ਤ ਕਰ ਸਕਦਾ ਸੀ? ਬਹੁਤ ਹੀ ਗੁੱਸੇ ਵਿਚ ਵਿਹ ਕਹਿ ਕੇ ਤੁਰ ਗਏ — "ਨਹੀਂ ਜਾਣਾ, ਤਾਂ ਜਾਉ ਜਹੱਨਮ ਵਿਚ।"

ਛੇਤੀ ਛੇਤੀ ਦੋ ਤਿੰਨ ਗੱਡੀਆਂ ਪਾਕਿਸਤਾਨ ਗਈਆਂ ਤੇ ਮੈਦਾਨ ਖਾਲੀ ਹੋ ਗਿਆ। ਕੈਂਪ ਖਤਮ ਹੋਇਆ, ਤਾਂ ਸਾਨੂੰ ਸ਼ਾਂਤੀ ਨਸੀਬ ਹੋਈ।

ਮੈਂ ਪਹਿਲਾਂ ਦੱਸ ਚੁੱਕੀ ਹਾਂ ਕਿ ਹਿੰਦੋਸਤਾਨ ਤੇ ਪਾਕਿਸਤਾਨ ਦੇ ਬਹੁਤ ਸਾਰੇ ਮੁਸੀਬਤ ਮਾਰਿਆਂ ਤੋਂ ਜੋ ਹਾਲਾਤ ਪਤਾ ਲਗੇ, ਉਹ ਇੰਨੇ ਮਿਲਦੇ ਜੁਲਦੇ ਸਨ, ਕਿ ਕਈ ਵਾਰੀ ਅਸੀਂ ਇਹ ਸੋਚਣ ਤੇ ਮਜਬੂਰ ਹੋ ਜਾਂਦੇ ਸੀ, ਕਿ ਕੀ ਸਕੀਮ ਦਾ ਕਰਤਾ ਧਰਤਾ ਕੋਈ ਹੋਰ ਸੀ, ਜਿਸ ਨੇ ਦੋ ਕਾਪੀਆਂ ਤਿਆਰ ਕਰਕੇ ਇਕ ਇਕ ਦੋਹਾਂ ਦੇਸ਼ਾਂ ਦੇ ਹਵਾਲੇ ਕਰ ਦਿਤੀਆਂ, ਤੇ ਦੋਹੀਂ ਥਾਈਂ ਉਸੇ ਤੇ ਅਮਲ ਹੋਇਆ। ਕਲਕੱਤਾ ਤੇ ਬਿਹਾਰ ਆਦਿ ਦੇ ਹਾਲਾਤ ਰਤਾ ਭਿੰਨ ਸਨ, ਤੇ ਉਥੇ ਦੂਜੇ ਤਰੀਕਿਆਂ ਨਾਲ ਗੁੰਡਾਗਰਦੀ ਹੋਈ। ਪਰ ਦਿੱਲੀ ਤੇ ਪੰਜਾਬ ਦੇ ਦੋਹਾਂ ਭਾਗਾਂ ਵਿਚ ਫਸਾਦਾਂ ਦਾ ਰੂਪ ਤੇ ਮੰਤਵ ਬਿਲਕੁਲ ਇਕੋ ਜਿਹੇ ਸਨ। ਦੋਹੀਂ ਥਾਈਂ ਪਹਿਲਾਂ ਹਿੰਦੂ ਰਾਜ ਤੇ

ਮੁਸਲਮ ਹਕੂਮਤ ਦਾ ਪ੍ਰਚਾਰ ਕੀਤਾ ਗਿਆ। ਪੁਲੀਸ ਤੇ ਸਥਾਨਕ ਅਫਸਰਾਂ ਨੇ ਪ੍ਰਾਪੇਗੰਡੇ ਵਿਚ ਪੂਰੀ ਤਰ੍ਹਾਂ ਹਿੱਸਾ ਲਿਆ, ਤੇ ਜੋ ਕੁਝ ਕੀਤਾ ਗਿਆ, ਹਕੂਮਤ ਦੇ ਨਾਂ ਤੇ ਕੀਤਾ ਗਿਆ। ਲੋਕਾਂ ਨੂੰ ਯਕੀਨ ਦੁਆਇਆ ਗਿਆ ਕਿ ਇੰਡੀਅਨ ਗੌਰਮਿੰਟ ਤੇ ਪਾਕਿਸਤਾਨ ਗੌਰਮਿੰਟ, ਦੋਹਾਂ ਦੀ ਮਰਜ਼ੀ ਇਹੋ ਹੈ ਕਿ ਘੱਟ ਗਿਣਤੀ ਦੇ ਜਾਨ ਮਾਲ ਨੂੰ ਅਸੁਰੱਖਿਅਤ ਘੋਸ਼ਤ ਕਰ ਦਿਤਾ ਜਾਵੇ। ਅਫਸਰ ਖੁੱਲ੍ਹ ਕੇ ਇਹਦਾ ਐਲਾਨ ਕਰਦੇ ਸਨ, ਅਦਾਲਤਾਂ ਵਿਚ ਹੁਣ ਵੀ ਇਹੋ ਉੱਤਰ ਦਿਤਾ ਜਾਂਦਾ ਸੀ।

ਤੇ ਫੇਰ ਘੱਟ ਗਿਣਤੀਆਂ ਨੂੰ ਡਰਾ ਕੇ ਮਜਬੂਰ ਕੀਤਾ ਗਿਆ, ਕਿ ਪਿੰਡ ਤੇ ਮਹੱਲੇ ਖਾਲੀ ਕਰਕੇ ਕਿਸੇ ਇਕ ਟਿਕਾਣੇ, ਕੈਂਪ ਵਿਚ ਕੱਠੇ ਹੋ ਜਾਣ। ਪਿੰਡ ਵਾਸੀਆਂ ਨੂੰ ਇਕ ਵਡੇ ਪਿੰਡੋਂ ਇਹ ਕਹਿ ਕੇ ਵੀ ਕੱਢਿਆ ਜਾਂਦਾ ਕਿ, ਭਈ ਹੁਣ ਤੁਹਾਨੂੰ ਬਚਾਉਣਾ ਅਫਸਰਾਂ ਦੇ ਵੱਸ ਦੀ ਗੱਲ ਨਹੀਂ ਹੈ। ਇਸ ਲਈ ਜਿਥੇ ਸਿੰਙ ਸਮਾਉਣ, ਦੌੜ ਜਾਓ। ਜਾਂ ਚਲੋ ਅਸੀਂ ਤੁਹਾਨੂੰ ਹਿਫਾਜ਼ਤ ਨਾਲ ਸ਼ਹਿਰ ਦੇ ਕੈਂਪ ਛੱਡ ਆਈਏ। ਉਥੋਂ ਦੂਜੇ ਦੇਸ਼ ਦੀ ਸਰਹੱਦ ਪਾਰ ਕਰਕੇ ਚਲੇ ਜਾਇਉ। ਜਾਂ ਦੱਸਿਆ ਜਾਂਦਾ ਕਿ ਗੱਡੀ ਲੱਗ ਗਈ ਹੈ, ਸਟੇਸ਼ਨ ਚਲੋ। ਬੇਸਹਾਰਾ ਇਨਸਾਨ ਨਿਰਾਸ਼ਾ ਦੀ ਹਾਲਤ ਵਿਚ ਪੈਦਲ, ਘੋੜੇ, ਰੇੜ੍ਹੀਆਂ, ਤੇ ਬੈਲ ਗੱਡੀਆਂ ਵਿਚ ਤੁਰ ਪੈਂਦੇ। ਬਚੀ ਖੁਚੀ ਜਮ੍ਹਾਂ ਪੂੰਜੀ ਨਾਲ ਲੈ ਲੈਂਦੇ, ਤੇ ਉਹਨਾਂ ਨੂੰ ਇਹ ਲੈਣ ਤੋਂ ਉਸ ਵੇਲੇ ਕੋਈ ਰੋਕਦਾ ਵੀ ਨਹੀਂ ਸੀ। ਪਰ ਮਸਾਂ ਉਹ ਦੋ ਤਿੰਨ ਫਰਲਾਂਗ ਹੀ ਅਗਾਂਹ ਜਾਂਦੇ ਸਨ ਕਿ ਉਹਨਾਂ ਉਪਰ ਹਮਲਾ ਹੋ ਜਾਂਦਾ। ਹਜ਼ਾਰਾਂ ਦਰਿੰਦੇ ਲਾਠੀਆਂ, ਬੱਲਮਾਂ, ਬੰਦੂਕਾਂ ਤੇ ਕਿਰਪਾਨਾਂ ਨਾਲ ਮਸੱਲਾਹ ਹੋ ਕੇ ਉਹਨਾਂ ਉਤੇ ਟੁੱਟ ਪੈਂਦੇ।

ਇਸ ਸਿਲਸਿਲੇ ਵਿਚ ਇਕ ਗੱਲ ਚੇਤੇ ਰੱਖਣ ਵਾਲੀ ਹੈ, ਕਿ ਜਦੋਂ ਇਹ ਕਾਫਲਾ ਰਵਾਨਾ ਹੁੰਦਾ, ਉਦੋਂ ਪੁਲੀਸ ਨਾਲ ਹੁੰਦੀ ਸੀ, ਪਰੰਤੂ ਉਹ ਥੋੜੇ ਹੀ ਚਿਰ ਪਿਛੋਂ ਉਸ ਮੌਕੇ ਤੇ ਜ਼ਰੂਰ ਪਿੱਛੇ ਰਹਿ ਜਾਂਦੀ ਸੀ...ਥਾਣੇਦਾਰ ਸਾਹਿਬ, ਜਾਂ ਡੀ. ਐਸ. ਪੀ. ਸਾਹਿਬ ਦੇ ਪਹੁੰਚਣ ਦਾ ਵਾਇਦਾ ਹੁੰਦਾ ਸੀ, ਪਰ ਕਿਸੇ ਜ਼ਰੂਰੀ ਕੰਮ ਦੇ ਕਾਰਨ ਉਹ ਸਮੇਂ ਸਿਰ ਨਾ ਆ ਸਕਦੇ, ਤੇ ਇਥੇ ਸਾਰਾ ਕੁਝ ਵਾਪਰ ਜਾਂਦਾ।

ਸਾਮਾਨ ਲੁੱਟਿਆ ਜਾਂਦਾ। ਸਰੀਰ ਦੇ ਕਪੜੇ ਤਕ ਲਾਹ ਲਏ ਜਾਂਦੇ। ਖਾਸ ਕਰਕੇ ਔਰਤਾਂ ਦੇ ਕਪੜੇ ਉਤਾਰਨੇ ਜ਼ਰੂਰ ਸਨ। ਬੁੱਢੇ ਬੱਚੇ ਸਭ ਬੇਦਰੇਗ ਭੇਡਾਂ ਬੱਕਰੀਆਂ ਵਾਂਗੂ ਵੱਢੇ ਜਾਂਦੇ, ਤੇ ਨੱਸਣ ਵਾਲੇ ਪੁਲੀਸ ਜਾਂ ਫੌਜ ਦੀਆਂ ਗੋਲੀਆਂ ਦਾ ਨਿਸ਼ਾਨਾ ਬਣਦੇ ਸਨ। ਤੇ ਫੇਰ ਘੋੜੇ ਦੁੜਾਂਦੀ ਫੌਜ ਆ ਜਾਂਦੀ ਸੀ। ਕੁਝ ਕੁ ਨੂੰ ਬਚਾ ਕੇ ਅਫਸਰਾਂ ਵਲੋਂ ਨੇਕਨਾਮੀ ਦਾ ਪਟਾ ਲੈ ਲਿਆ ਜਾਂਦਾ। ਜ਼ਖਮੀ ਹਸਪਤਾਲ ਪੁੱਜ ਜਾਂਦੇ, ਲਾਸ਼ਾਂ ਠੇਲਿਆਂ ਵਿਚ ਭਰ ਕੇ ਖੱਡਿਆਂ ਜਾਂ ਦਰਿਆਵਾਂ ਵਿਚ ਸੁੱਟ ਦਿਤੀਆਂ ਜਾਂਦੀਆਂ, ਜਾਂ ਘਾਹ ਫੂਸ ਪਾ ਕੇ ਫੂਕ ਦਿਤੀਆਂ ਜਾਂਦੀਆਂ, ਤੇ ਜੁਆਨ ਔਰਤਾਂ ਤੇ ਕੁਆਰੀਆਂ ਕੁੜੀਆਂ ਲੁੱਟ ਦੇ ਮਾਲ ਵਜੋਂ ਹਮਲਾ ਕਰਨ ਵਾਲਿਆਂ ਤੇ ਪੁਲੀਸ ਅਤੇ ਫੌਜ ਦੇ ਜੁਆਨਾਂ ਵਿਚਕਾਰ ਵੰਡ ਲਈਆਂ ਜਾਂਦੀਆਂ। ਅਫਸਰਾਂ ਦਾ ਵੀ ਹਿੱਸਾ ਕੱਢਿਆ ਜਾਂਦਾ। ਪਰ ਉਹਨਾਂ ਦੀ ਕੀਮਤੀ ਅਮਾਨਤ ਜ਼ੈਲਦਾਰ,

ਨੰਬਰਦਾਰ ਜਾਂ ਪਟਵਾਰੀ ਕੋਲ ਸੁਰੱਖਿਅਤ ਰਖਾ ਦਿਤੀ ਜਾਂਦੀ, ਤੇ ਜਦੋਂ ਤੀਕ ਅਫਸਰ ਹੋਰਾਂ ਦਾ ਦਿਲ ਨਾ ਭਰਦਾ, ਮਜ਼ਾ ਲੈਂਦੇ, ਤੇ ਬਾਅਦ ਵਿਚ ਰੱਖਣ ਵਾਲੇ ਦਾ ਹੱਕ ਸੀ ਕਿ ਵੇਚ ਕੇ ਪੈਸੇ ਕਮਾ ਲਵੇ।

ਇਹ ਸਨ ਉਹ ਹੱਥਕੰਡੇ ਜਿਨ੍ਹਾਂ ਉਪਰ ਹਿੰਦੋਸਤਾਨ ਤੇ ਪਾਕਿਸਤਾਨ ਵਿਚ ਅਮਲ ਕੀਤਾ ਗਿਆ। ਦਿੱਲੀ ਵਿਚ ਹੀ ਇਹ ਹਾਲ ਸੀ ਕਿ ਜਿਹੜੀ ਮਸ਼ੀਨਰੀ ਅੱਜ ਕਲ੍ਹ ਫੂਕ ਫੂਕ ਕੇ ਪੈਰ ਧਰਦੀ ਹੈ, ਫਸਾਦਾਂ ਵਿਚ ਪੂਰੀ ਰਫਤਾਰ ਨਾਲ ਹਰਲ ਹਰਲ ਕਰਦੀ ਫਿਰਦੀ ਸੀ। ਅਫਸਰ ਬਰਾਬਰ ਸੂਬੇ ਦਾ ਦੌਰਾ ਕਰਦੇ ਸਨ, ਤੇ ਲੋਕਾਂ ਨੂੰ ਭਰੋਸਾ ਦਿੰਦੇ ਸਨ ਕਿ ਜੋ ਕੁਝ ਉਹ ਕਰ ਰਹੇ ਹਨ, ਹਕੂਮਤ ਦੀ ਮਰਜ਼ੀ ਇਹੀ ਹੈ। ਨਫਾਕ ਦੀ ਅੱਗ ਭੜਕਾਉਣ ਵਿਚ ਉਹਨਾਂ ਨੇ ਆਪਣੀ ਪੂਰੀ ਤਾਕਤ ਲਗਾ ਦਿਤੀ।

ਲੋਕਾਂ ਨੂੰ ਆਉਣ ਵਾਲੇ ਖਤਰੇ ਤੋਂ ਡਰਾਉਂਦੇ, ਤੇ ਨਾਲ ਹੀ ਨਾਲ ਆਪਣੀ ਬੇਵਸੀ ਦਾ ਪ੍ਰਗਟਾਵਾ ਵੀ ਕਰਦੇ, ਕਿ ਭਰਾਵੋ, ਅਸੀਂ ਤੁਹਾਡੀ ਜਾਨ ਬਚਾਉਣੀ ਚਾਹੁੰਦੇ ਹਾਂ, ਪਰ ਮੁਸ਼ਕਲ ਇਹ ਹੈ ਕਿ ਇਥੇ ਤਾਂ ਹੁਣ ਸਿਰਫ ਹਿੰਦੂ ਹੀ ਰਹਿ ਸਕਦੇ ਹਨ। ਕੀ ਕੀਤਾ ਜਾਵੇ। ਰਾਜ ਹੀ ਦੋਵੇਂ ਅਲਗ ਅਲਗ ਹੋ ਗਏ। ਇਸ ਲਈ ਮਜ਼ਬੂਰੀ ਹੈ। ਬਿਹਤਰ ਹੈ ਕਿ ਪਿੰਡ ਖਾਲੀ ਕਰ ਦਿਉ। ਦੂਜੀ ਧਿਰ ਨੂੰ ਕਿਹਾ ਜਾਂਦਾ — ਇਥੇ ਕੇਵਲ ਹਿੰਦੂ ਰਾਜ ਹੋਵੇਗਾ। ਇਹ ਲੋਕ ਜੇ ਧਰਮ ਬਦਲ ਲੈਣ ਤਾਂ ਆਪਣੇ ਵਿਚ ਮਿਲਾ ਲਵੋ। ਮਹਾਤਮਾ ਜੀ ਕਦੋਂ ਦੇ ਕਹਿ ਰਹੇ ਹਨ ਕਿ ਛੂਤ ਛਾਤ ਮਿਟਣੀ ਚਾਹੀਦੀ ਹੈ। ਇਹਨਾਂ ਨੂੰ ਸ਼ੁੱਧੀ ਕਰਕੇ ਖਾਣਾ ਪੀਣਾ ਇਕ ਕਰ ਲਉ।

ਇਲਾਕਾ ਨਜਫਗੜ੍ਹ ਵਿਚ ਇਕ ਗੌਰਮਿੰਟ ਅਫਸਰ ਨੇ ਰੋਸ਼ਨਪੁਰ, ਦੀਨਪੁਰਾ, ਪੋਰਟ ਖੁਰਦ ਆਦਿ ਕਈ ਪਿੰਡਾਂ ਦੇ ਲੋਕਾਂ ਨੂੰ ਆਪਣੇ ਸਾਹਮਣੇ ਸ਼ੁੱਧੀ ਕਰਾਇਆ। ਇਹ ਅਫਸਰ ਜਾਟ ਅੰਦੋਲਨ ਦਾ ਸਭ ਤੋਂ ਵੱਡਾ ਡੰਡਾ-ਚੁੱਕ ਸੀ। ਮੈਂ ਜਦੋਂ ਇਹਨਾਂ ਸਾਰਿਆਂ ਨਾਲ ਗੱਲਬਾਤ ਕੀਤੀ ਤਾਂ ਉਹਨਾਂ ਨੇ ਦੱਸਿਆ ਕਿ ਵੱਡੇ ਵੱਡੇ ਅਫਸਰ ਉਸ ਦਿਨ ਮੌਜੂਦ ਸਨ। ਚਾਲ੍ਹੀ ਪਿੰਡਾਂ ਦੇ ਜਾਟ ਇਕੱਠੇ ਹੋਏ ਸਨ, ਤੇ ਬਾਕਾਇਦਾ ਸਾਡੇ ਕੋਲੋਂ ਸੌਹਾਂ ਚੁਕਾਈਆਂ ਗਈਆਂ ਸਨ। ਹੁਣੇ ਜੇ ਅਸੀਂ ਸੰਧੀ ਤੋਂ ਮੁੱਕਰਾਂਗੇ ਤਾਂ ਉਹ ਸਾਰੇ ਕੱਠੇ ਹੋ ਕੇ ਸਾਨੂੰ ਮਾਰ ਦੇਣਗੇ।

ਅੱਤ ਤਾਂ ਇਹ ਹੈ ਕਿ ਦਸੰਬਰ ਵਿਚ ਦਿੱਲੀ ਅੰਦਰ ਰਾਸ਼ਟਰੀ ਸੰਘ ਦੀ ਰੈਲੀ ਹੋਈ। ਇੰਨੇ ਖੂਨ ਖਰਾਬੇ ਪਿਛੋਂ ਵੀ ਹਾਕਮਾਂ ਨੂੰ ਹੋਸ਼ ਨਹੀਂ ਆਈ ਸੀ। ਕਿਸ ਨੂੰ ਨਹੀਂ ਸੀ ਪਤਾ ਕਿ ਦਿੱਲੀ ਸੂਬਾ, ਯੂ. ਪੀ. ਦੇ ਉੱਤਰ ਪੂਰਬੀ ਹਿੱਸਾ ਤੇ ਅਜਮੇਰ, ਪੰਜਾਬ, ਸਭ ਥਾਈਂ ਸੰਘੀ ਨੌਜਵਾਨਾਂ ਨੇ ਖੂਨ ਦੀਆਂ ਨਦੀਆਂ ਵਹਾਈਆਂ ਹਨ। ਜੀਉਂਦੇ ਤਾਂ ਖੈਰ ਜੀਉਂਦੇ, ਕਬਰਾਂ ਦੇ ਮੁਰਦੇ ਵੀ ਇਹਨਾਂ ਦੀ ਬਦਲੇ ਦੀ ਅੱਗ ਤੋਂ ਨਾ ਬਚ ਸਕੇ। ਦਿੱਲੀ, ਪੰਜਾਬ ਤੇ ਅਜਮੇਰ ਦੇ ਕਬਰਸਤਾਨ ਇਨ੍ਹਾਂ ਦੀ ਦਰਿੰਦਗੀ ਨੂੰ ਰੋ ਰਹੇ ਸਨ। ਪਰ ਖਾਸ ਰਾਜਧਾਨੀ ਵਿਚ ਕਾਂਗਰਸ ਦੀ ਛਤਰ ਛਾਇਆ ਹੇਠ ਇਹਨਾਂ ਦੀ ਰੈਲੀ ਹੋਈ, ਅਤੇ ਇਕ ਮਹੀਨਾ ਵੀ ਨਹੀਂ ਬੀਤਿਆ ਸੀ ਕਿ ਬਾਪੂ ਇਹਨਾਂ ਦੀ

ਗੋਲੀ ਦਾ ਨਿਸ਼ਾਨਾ ਬਣ ਗਏ ।

ਇਕ ਪ੍ਰਸਿੱਧ ਇਨਕਲਾਬੀ ਨੇ ਮੈਨੂੰ ਦੱਸਿਆ ਕਿ ਸਤੰਬਰ ਵਿਚ ਉਹਨਾਂ ਨੂੰ ਖ਼ਬਰ ਮਿਲੀ ਕਿ ਸ਼ਾਹਦਰੇ ਵਿਚ ਜੋ ਵੱਡਾ ਕਤਲਾਮ ਹੋਇਆ ਹੈ, ਉਹਨਾਂ ਨੇ ਪੁਲੀਸ ਨੂੰ ਫੋਨ ਕਰਕੇ ਪੁਛਿਆ, ਤਾਂ ਅਫਸਰ ਨੇ ਕਿਹਾ, ਇਥੇ ਤਾਂ ਕੋਈ ਇਤਲਾਹ ਨਹੀਂ ਹੈ । ਤੁਹਾਨੂੰ ਗ਼ਲਤ ਖਬਰ ਮਿਲੀ ਹੈ । ਉਨ੍ਹਾਂ ਨੇ ਫੇਰ ਖਬਰ ਦੀ ਪੁਸ਼ਟੀ ਕਰਕੇ ਫੋਨ ਕੀਤਾ, ਕਿ ਨਹੀਂ, ਖਬਰ ਸਹੀ ਹੈ, ਤੁਸੀਂ ਪਤਾ ਲਗਾ ਕੇ ਦੱਸੋ । ਤਾਂ ਉੱਤਰ ਮਿਲਿਆ — ਹਾ, ਇਕ ਦੋ ਬੰਦੇ ਮਾਰੇ ਗਏ ਹਨ । ਉਹਨਾਂ ਨੂੰ ਇਤਬਾਰ ਨਹੀਂ ਆਇਆ ਤੇ ਆਪ ਤੁਰ ਪਏ । ਦਿੱਲੀ ਤੋਂ ਉਹਨਾਂ ਨੂੰ ਕੋਈ ਮਦਦ ਨਾ ਮਿਲ ਸਕੀ । ਪੁਲ ਦੇ ਓਸ ਪਾਸੇ ਇਕ ਪੁਲੀਸ ਦਾ ਟਰੱਕ ਮਿਲ ਗਿਆ । ਟਰੱਕ ਖ਼ੂਨ ਨਾਲ ਲਿਬੜਿਆ ਦੇਖ ਕੇ ਉਹਨਾਂ ਨੇ ਆਪਣੇ ਸਾਥੀਆਂ ਸਮੇਤ ਰੋਕ ਲਿਆ । ਕਾਫੀ ਦੇਰ ਬਾਅਦ ਐਸ. ਪੀ. ਵਗੈਰਾ ਪਹੁੰਚੇ, ਤੇ ਇਹਨਾਂ ਨੇ ਉਸ ਨੂੰ ਖ਼ੂਨ ਆਦਿ ਦੇ ਧੱਬੇ ਦੱਸ ਕੇ ਸਬੂਤ ਦਿਤਾ ਕਿ ਟਰੱਕ ਦਰਿਆ ਵਿਚ ਲਾਸ਼ਾਂ ਸੁੱਟ ਕੇ ਆ ਰਿਹਾ ਹੈ । ਕਰਮਚਾਰੀ ਸਹਿਮੇ ਹੋਏ ਸਨ, ਉਹਨਾਂ ਨੇ ਵੀ ਮੰਨ ਲਿਆ, ਪਰ ਫੇਰ ਵੀ ਕੋਈ ਅਸਰ ਨਾ ਹੋਇਆ, ਕੋਈ ਸਜ਼ਾ ਨਾ ਹੋਈ, ਕੋਈ ਕਾਰਵਾਈ ਨਾ ਕੀਤੀ ਗਈ ।

ਸਾਰਾ ਕੁਝ ਹੋ ਗਿਆ, ਪਰ ਅੱਜ ਵੀ ਦੋਵੇਂ ਧਿਰਾਂ ਇਹੋ ਕਹਿੰਦੀਆਂ ਹਨ ਕਿ ਝਗੜਾ ਪਹਿਲਾਂ ਪਾਕਿਸਤਾਨ ਨੇ ਸ਼ੁਰੂ ਕੀਤਾ ਸੀ, ਅਸੀਂ ਤਾਂ ਉਸ ਦਾ ਬਦਲਾ ਲਿਆ । ਤੇ ਅੱਜ ਵੀ ਬਹੁਤ ਸਾਰੇ ਐਸੇ ਮੁਸਲਮਾਨ ਹਨ ਜੋ ਆਖਦੇ ਹਨ — ਸਭ ਝੂਠ ਹੈ । ਹਿੰਦੂਆਂ ਨੂੰ ਤਾਂ ਰੱਤੀ ਭਰ ਨੁਕਸਾਨ ਨਹੀਂ ਪੁੱਜਾ । ਆਪਣਾ ਮਾਲਮਤਾ ਸਮੇਟ ਕੇ ਹਿੰਦੋਸਤਾਨ ਆਏ ਹਨ । ਇਕ ਭੈਣ ਨੇ ਬੜੇ ਭਰੋਸੇ ਨਾਲ ਕਿਹਾ — ਤੁਸੀਂ ਯਕੀਨ ਜਾਣੋ ਜੇ ਉਹਨਾਂ ਨੂੰ ਉਥੇ ਕੋਈ ਖਤਰਾ ਹੋਵੇ । ਮਜ਼ੇ ਵਿਚ ਲਾਹੌਰ ਅੰਦਰ ਘੁੰਮਦੇ ਫਿਰਦੇ ਹਨ, ਤੇ ਆਪਣਾ ਕਾਰੋਬਾਰ ਕਰਦੇ ਹਨ । ਤੇ ਜਦ ਉਥੋਂ ਤੁਰਨ ਲੱਗੇ ਤਾਂ ਗੌਰਮਿੰਟ ਨੇ ਸਖਤਾਈ ਨਾਲ ਮਨ੍ਹਾ ਕਰ ਦਿਤਾ ਸੀ । ਕਿ ਕੋਈ ਇਤਰਾਜ਼ ਨਾ ਕਰੇ, ਜੋ ਲੈ ਜਾਣਾ ਚਾਹੁੰਦੇ ਹਨ, ਨਾਲ ਲੈ ਜਾਣ । ਇਹ ਤਾਂ ਆਪਣਾ ਸਾਰਾ ਸਾਮਾਨ, ਇਥੋਂ ਤਕ ਕਿ ਫਰਨੀਚਰ ਵੀ ਨਾਲ ਲੈ ਕੇ ਆਏ ਹਨ । ਮੁਸਲਮਾਨ ਤਾਂ ਜ਼ੁਲਮ ਕਰ ਹੀ ਨਹੀਂ ਸਕਦਾ । ਇਹਨਾਂ ਨੇ ਪੂਰਬੀ ਪੰਜਾਬ ਤੇ ਰਿਆਸਤਾਂ ਵਿਚ ਜੋ ਕੁਝ ਕੀਤਾ ਹੈ, ਉਹ ਦੇਖੋ ।

ਦੂਜੇ ਪਾਸੇ ਮੈਨੂੰ ਬਹੁਤ ਸਾਰੀਆਂ ਹਿੰਦੂ ਭੈਣਾਂ ਤੇ ਵੀਰਾਂ ਨੇ ਕਿਹਾ ਕਿ ਮੁਸਲਮਾਨਾਂ ਦਾ ਕੀ ਵਿਗੜਿਆ ? ਉਨ੍ਹਾਂ ਨੂੰ ਤਾਂ ਉਥੇ ਵੀ ਰਾਜ ਮਿਲਿਆ, ਇਥੇ ਵੀ ਕਬਜ਼ੇ ਜਮਾਈ ਬੈਠੇ ਹਨ । ਸਾਡੇ ਉੱਪਰ ਤਾਂ ਮੁਸੀਬਤ ਪਈ ਨਹੀਂ, ਨਾ ਉਹਨਾਂ ਦਾ ਕੋਈ ਮਾਰਿਆ ਗਿਆ । ਪਰ ਦਿੱਲੀ ਆਉਂਦਿਆਂ ਸਾਡੇ ਸੈਂਕੜੇ ਆਦਮੀ ਮਾਰੇ ਗਏ । ਮੁਸਲਮਾਨਾਂ ਕੋਲ ਤਾਂ ਹਥਿਆਰ ਵੀ ਬਹੁਤ ਸਨ । ਪੂਸਾ ਰੋਡ ਤੇ ਸਬਜ਼ੀ ਮੰਡੀ ਤੇ ਉਹਨਾਂ ਨੇ ਤੋਪ ਵੀ ਚਲਾ ਕੇ ਮੁਕਾਬਲਾ ਕੀਤਾ ।

ਅਪਰੈਲ ਵਿਚ ਇਲਾਹਾਬਾਦ ਤੋਂ ਆਏ ਹੋਏ ਅੰਮ੍ਰਿਤਸਰ ਦਾ ਇਕ ਹਿੰਦੂ ਵਪਾਰੀ ਮਿਲਿਆ । ਕੁਝ ਹੋਰ ਲੋਕਾਂ ਨੇ ਵੀ ਉਸ ਨੂੰ ਪ੍ਰਸ਼ਨ ਕੀਤੇ, ਤੇ ਇਸ ਮਾਮਲੇ

ਵਿਚ ਉਹਨੇ ਬਹੁਤ ਗੁੱਸੇ ਵਿਚ ਤੇ ਇਕ ਮੋਟੀ ਜਿਹੀ ਗਾਲ੍ਹੀ ਦੇ ਕੇ ਕਿਹਾ...ਸਿੱਖਾਂ ਨੇ ਸਾਨੂੰ ਮਰਵਾਇਆ, ਨਹੀਂ ਤਾਂ ਅਸੀਂ ਕਾਰੋਬਾਰੀ ਲੋਕ ਮਜ਼ੇ ਨਾਲ ਦੋਹਾਂ ਹਕੂਮਤਾਂ ਵਿਚ ਤਿਜ਼ਾਰਤ ਕਰਦੇ, ਤੇ ਪਾਕਿਸਤਾਨ ਵਿਚ ਰਹਿੰਦੇ। ਸਾਡਾ ਤਾਂ ਕੋਈ ਝਗੜਾ ਹੀ ਨਹੀਂ ਸੀ। ਨਾਂ ਤਾਰਾ ਸਿੰਘ ਮਾਸਟਰ ਤਲਵਾਰ ਚਮਕਾਉਂਦੇ, ਨਾ ਝਗੜਾ ਹੁੰਦਾ। ਮੇਰੇ ਇਹ ਕਹਿਣ ਤੇ, ਕਿ ਪਹਿਲਾਂ ਕਿਉਂ ਹੋਇਆ ? ਉਹਨੇ ਉੱਤਰ ਦਿਤਾ — ਮਾਰਚ ਵਿਚ ਰਾਵਲਪਿੰਡੀ ਅੰਦਰ ਸਿੱਖਾਂ ਦਾ ਕਤਲਾਮ ਹੋ ਚੁੱਕਾ ਸੀ, ਪਰ ਤਾਂ ਵੀ ਸ਼ਾਂਤੀ ਰਹੀ, ਪਰ ਅੰਮ੍ਰਿਤਸਰ ਵਿਚ ਲਾਹੌਰ ਨਾਲੋਂ ਪਹਿਲਾਂ ਹੋਇਆ। ਲਾਹੌਰ ਵਿਚ ਮੁਸਲਮਾਨਾਂ ਨੇ ਪੰਜ ਨੰਗੀਆਂ ਕੁੜੀਆਂ ਦਾ ਜਲੂਸ ਕੱਢਿਆ, ਤਾਂ ਇਹਦਾ ਜਵਾਬ ਅੰਮ੍ਰਿਤਸਰ ਨੇ ਪੰਝੀ ਕੁੜੀਆਂ ਦਾ ਜਲੂਸ ਕੱਢ ਕੇ ਦਿਤਾ। ਮੈਂ ਜਦੋਂ ਇਹ ਹਾਲਤ ਦੇਖੀ ਤਾਂ ਘਬਰਾ ਕੇ ਦੌੜਿਆ ਪੁਲੀਸ ਸਟੇਸ਼ਨ ਪੁਜਿਆ। ਐਸ. ਪੀ. ਨੇ ਜ਼ੋਰਦਾਰ ਹਾਸਾ ਹੱਸਦਿਆਂ ਕਿਹਾ — ਜਾਹ, ਜਾ ਕੇ ਆਪਣਾ ਕੰਮ ਕਰ। ਨਹੀਂ ਦੇਖਿਆ ਜਾਂਦਾ ਤਾਂ ਅੱਖਾਂ ਬੰਦ ਕਰ ਲੈ।

ਸੋ, ਦੋਹੀਂ ਪਾਸੀਂ ਇਹੋ ਜਿਹੇ ਹੀ ਵਿਚਾਰ ਸਨ। ਇਕ ਦੀ ਮੁਸੀਬਤ ਦਾ ਦੂਜੇ ਨੂੰ ਯਕੀਨ ਤਾਂ ਆਉਂਦਾ ਹੀ ਨਹੀਂ ਸੀ, ਤੇ ਸੱਚ ਤਾਂ ਇਹ ਹੈ ਕਿ ਉਹ ਇਕ ਦੂਜੇ ਨੂੰ ਦੇਖਣ, ਜਾਨਣ, ਜਾਂ ਸਮਝਣ ਦੀ ਖੇਚਲ ਵੀ ਨਹੀਂ ਕਰਨੀ ਚਾਹੁੰਦੇ ਸਨ।

# 11. ਸਮੱਸਿਆਵਾਂ

**ਅਫਵਾਹਾਂ**

ਅਪ੍ਰੈਲ ਦੇ ਆਰੰਭ ਵਿਚ ਹੀ ਇਹ ਅਫਵਾਹ ਫੈਲ ਗਈ ਕਿ ਦਿੱਲੀ ਵਿਚ ਬਲਵਾ ਹੋਵੇਗਾ, ਤੇ ਐਤਕਾਂ ਨਾ ਸਿਰਫ ਚੁਣ ਚੁਣ ਕੇ ਮੁਸਲਮਾਨ ਹੀ ਮਾਰੇ ਜਾਣਗੇ, ਸਗੋਂ ਦਿੱਲੀ ਦੇ ਹਿੰਦੂਆਂ ਨੂੰ ਵੀ ਉਹਨਾਂ ਦੇ ਇਸ ਅਸਹਿ ਯੋਗ ਤੇ ਕੋਝੇ ਵਤੀਰੇ ਲਈ ਸਜ਼ਾ ਭੁਗਤਣੀ ਪੈਣੀ ਏ, ਜਿਹੜਾ ਉਹਨਾਂ ਨੇ ਰਫੀਊਜੀਆਂ ਵਲ ਧਾਰਨ ਕੀਤਾ ਹੋਇਆ ਹੈ।

ਮੁਸਲਮਾਨਾਂ ਨੇ ਸੁਣਿਆ ਤਾਂ ਕਿਹਾ — ਇਸੇ ਤਰ੍ਹਾਂ ਪੰਜ ਸਤੰਬਰ 1947 ਮੁਕਰਰ ਹੋਈ ਸੀ, ਤੇ ਪੂਰੀ ਹੋ ਕੇ ਰਹੀ, ਹੁਣ ਵੀ ਉਹੀ ਹੋਵੇਗਾ। ਸ਼ਹਿਰ ਵਿਚ ਜਿੱਧਰ ਦੇਖੋ, ਇਹੋ ਚਰਚੇ। ਸਹਿਮ ਫੈਲ ਗਿਆ। ਕਾਂਗਰਸ ਦੇ ਦਫਤਰ ਵੀ ਖਬਰਾਂ ਪੁੱਜੀਆਂ, ਤੇ ਗੌਰਮਿੰਟ ਹਾਊਸ ਵੀ। ਪਿੰਡਾਂ ਦੇ ਕਾਰਕੁਨ ਆਏ ਤੇ ਦੱਸਿਆਂ ਕਿ ਹਥਿਆਰ ਜਮ੍ਹਾ ਹੋ ਰਹੇ ਹਨ। ਵਾਲੰਟੀਅਰ ਬੋਲੇ — ਰਾਸ਼ਟਰੀ ਸੰਘ ਦੀਆਂ ਸ਼ਾਖਾਂ ਥਾਂ ਥਾਂ ਲੱਗ ਰਹੀਆਂ ਹਨ। ਕਿਸੇ ਨੇ ਕਿਹਾ ਫਲਾਣੇ ਮੈਦਾਨ ਵਿਚ ਰਾਤ ਗਏ ਸ਼ਾਖਾ ਲੱਗਦੀ ਹੈ, ਪ੍ਰੇਡ ਹੁੰਦੀ ਹੈ, ਭਾਲਿਆਂ ਤੇ ਬਲੱਮਾਂ ਦੀ ਖੇਡ ਸ਼ੁਰੂ ਹੋ ਗਈ ਹੈ। ਕਿਸੇ ਨੇ ਖਬਰ ਦਿੱਤੀ ਗੁਰਦੁਆਰਿਆਂ ਤੇ ਮੰਦਿਰਾਂ ਵਿਚ ਅੱਜ ਕਲ੍ਹ ਰੋਜ਼ ਮੀਟਿੰਗਾਂ ਹੋ ਰਹੀਆਂ ਹਨ। ਇਕ ਸੱਜਣ, ਜਿਹੜੇ ਟੈਲੀਗਰਾਫ ਆਫਿਸ ਵਿਚ ਨੌਕਰ ਸੀ, ਦੱਸਣ ਲੱਗੇ ਕਿ ਕਲ੍ਹ ਮੈਂ ਸਾਈਕਲ ਤੇ ਦਫਤਰੋਂ ਵਾਪਸ ਆ ਰਿਹਾ ਸਾਂ। ਪਿੱਛੇ ਪਿੱਛੇ ਕੁਝ ਹੋਰ ਲੋਕ ਵੀ ਆ ਰਹੇ ਸਨ, ਉਹਨਾਂ ਵਿਚੋਂ ਇਕ ਨੇ ਕਿਹਾ —

"ਇਹ ਸਾਲੇ ਅਜੇ ਪਾਕਿਸਤਾਨ ਨਹੀਂ ਗਏ ? ਇੱਥੇ ਈ ਟਹਿਲ ਰਹੇ ਹਨ ?"

ਦੂਜਾ ਬੋਲਿਆ — "ਰਹਿਣ ਦੇ ਯਾਰ, 15 ਜੂਨ ਨੂੰ ਇਹਨਾਂ ਦੀ ਕੁਰਬਾਨੀ ਕਰਾਂਗੇ।"

ਜਦ ਵੀ ਉਹ ਲੋਕ ਕੱਠੇ ਹੁੰਦੇ, ਜਿਨ੍ਹਾਂ ਨੇ ਅਮਨ ਸਥਾਪਤ ਕਰਨ ਵਾਸਤੇ ਜਾਨ ਤੋੜ ਜਤਨ ਕੀਤੇ ਸਨ, ਤਾਂ ਇਸ ਬਾਰੇ ਹੀ ਬਹਿਸਾਂ ਹੁੰਦੀਆਂ ਰਹਿੰਦੀਆਂ ਕਿ ਜੇ ਐਤਕਾਂ ਫਸਾਦ ਹੋਇਆ, ਤਾਂ ਕੀ ਹੋਵੇਗਾ ? ਕਿਵੇਂ ਇਸ ਬਲਾ ਨੂੰ ਟਾਲਿਆ ਜਾਵੇ ? ਕਿਉਂਕਿ ਸੱਚ ਪੁਛੋ, ਤਾਂ ਹਕੂਮਤ ਹੁਣ ਵੀ ਕਿੱਲ ਕਾਂਟੇ ਨਾਲ ਤਿਆਰ ਨਹੀਂ ਸੀ। ਬਾਪੂ ਦੀ ਸ਼ਹੀਦੀ ਨੇ ਸਭ ਬਹਾਦਰਾਂ ਦੀ ਹਿੰਮਤ ਚੌਗਣੀ ਕਰ ਦਿਤੀ ਸੀ, ਪਰ

ਹੱਥ ਪੈਰ ਤਾਂ ਵੱਢੇ ਹੋਏ ਸਨ। ਦਿੱਲੀ ਦੀ ਐਡਮਨਿਸਟ੍ਰੇਸ਼ਨ ਉਸੇ ਤਰ੍ਹਾਂ ਚੂੰ ਚੂੰ ਦਾ ਮਰੱਬਾ ਸੀ, ਤੇ ਪੁਰਾਣੇ ਪਾਪੀ ਅੱਜ ਵੀ ਪਦਵੀਆਂ ਉੱਪਰ ਹੀ ਸਨ। ਉਹਨਾਂ ਨਾਲ ਹੀ ਹੁਣ ਤੀਕ ਲੜਾਈ ਨਹੀਂ ਮੁੱਕੀ ਸੀ, ਕਿਸੇ ਹੋਰ ਨਾਲ ਮੁਕਾਬਲਾ ਕਿਸ ਆਸ ਤੇ ਕਰਦੇ !

ਮੈਂ ਸ਼ਾਇਦ ਕਿਤੇ ਕਹਿ ਚੁੱਕੀ ਹਾਂ ਕਿ ਦਿੱਲੀ ਵਿਚ ਇਕ ਸੈਂਟਰਲ ਪੀਸ ਕਮੇਟੀ ਕਾਇਮ ਸੀ, ਜਿਹਦੇ ਪ੍ਰਧਾਨ ਰਾਜਿੰਦਰ ਬਾਬੂ ਸਨ, ਤੇ ਉਸ ਵਿਚ ਸ਼ਹਿਰ ਦੀਆਂ ਉੱਘੀਆਂ ਹਸਤੀਆਂ ਅਤੇ ਸੂਬੇ ਦੇ ਚੋਣਵੇਂ ਲੋਕ ਸ਼ਾਮਲ ਸਨ। ਮੈਨੂੰ ਪਤਾ ਨਹੀਂ ਇਸ ਕਮੇਟੀ ਨੇ ਕਿੰਨਾ ਕੰਮ ਕੀਤਾ ਸੀ ਤੇ ਅਮਨ ਕਾਇਮ ਹੋਣ ਵਿਚ ਇਹਦਾ ਕੀ ਯੋਗਦਾਨ ਸੀ। ਜਿਥੋਂ ਤਕ ਜਨਤਾ ਤੇ ਸ਼ਹਿਰ ਦੇ ਸੰਘਣੇ ਫਸਾਦੀ ਮਹੱਲਿਆਂ ਦਾ ਸਵਾਲ ਹੈ, ਲੋਕ ਇਹਦੇ ਨਾਂ ਤੇ ਕੰਮ, ਦੋਹਾਂ ਤੋਂ ਜਾਣੂੰ ਸਨ। ਪਰ ਸ਼ਾਇਦ ਨਵੀਂ ਦਿੱਲੀ ਤੇ ਸੈਕਰੇਟਰੀਏਟ ਵਿਚ ਸ਼ਾਂਤੀ ਕਰਨੀ ਇਸੇ ਦਾ ਕੰਮ ਸੀ।

ਖੈਰ ! ਜਦ ਵੀ ਕਾਰਕੁਨ ਕਿਸੇ ਨਵੀਂ ਕਮੇਟੀ ਸਥਾਪਤ ਕਰਨ ਦਾ ਸੋਚਦੇ, ਤਾਂ ਜ਼ੁੰਮੇਦਾਰ ਲੋਕ ਪੀਸ ਕਮੇਟੀ ਦਾ ਨਾਂ ਲੈ ਦਿੰਦੇ, ਕਿ ਉਹ ਤਾਂ ਹੈ ਹੀ, ਉਹਦੇ ਹੁੰਦਿਆਂ ਕਿਸੇ ਹੋਰ ਦੀ ਕੀ ਲੋੜ ਹੈ ? ਪਰੰਤੂ ਅਸੀਂ ਜਾਣਦੇ ਸਾਂ ਕਿ ਇਸ ਤੀਕ ਜਨਤਾ ਦੀ ਪਹੁੰਚ ਨਹੀਂ ਹੋ ਸਕਦੀ। ਭਿੰਨ ਭਿੰਨ ਵਿਚਾਰਾਂ ਦੇ ਲੋਕ ਇਹਦੇ ਇਕ ਮੰਚ ਤੇ ਇਕੱਠੇ ਨਹੀਂ ਹੋ ਸਕਦੇ। ਤੇ ਜੇ ਸਾਰਾ ਕੌਮ ਪ੍ਰਸਤ ਤਬਕਾ ਇਸ ਵਿਚ ਵੜਨਾ ਚਾਹੇ, ਤਾਂ ਪਹਿਲੀ ਹੀ ਪੱਧਰ ਤੇ ਟਕਰਾਉ ਹਕੂਮਤ ਨਾਲ ਹੋਵੇਗਾ।

ਇਕ ਇਲਾਕਾ, ਜਿਸ ਨਾਲ ਮੇਰਾ ਆਪਣਾ ਸੰਬੰਧ ਰਹਿ ਚੁੱਕਾ ਸੀ, ਉਥੇ ਸ਼ਾਂਤੀ ਦਲ ਦੇ ਨਾਂ ਵਾਲੀ ਇਕ ਸੰਸਥਾ ਸੀ। ਤੇ ਇਹਨਾਂ ਦੀ ਸਭ ਤੋਂ ਵੱਡੀ ਸਫਲਤਾ ਇਹ ਸੀ ਕਿ ਉਹਨਾਂ ਨੇ ਮਹੱਲਾ ਖਾਲੀ ਨਾ ਹੋਣ ਦਿਤਾ, ਕਾਰੋਬਾਰ ਬੰਦ ਨਾ ਹੋਇਆ, ਤੇ ਮੁਸਲਮਾਨ ਇਕ ਦਿਨ ਵੀ ਘਰਾਂ ਵਿਚ ਕੈਦ ਹੋ ਕੇ ਨਾ ਬੈਠੇ। ਰਫੀਊਜੀਆਂ ਨਾਲ ਉਹਨਾਂ ਦਾ ਝਗੜਾ ਵੀ ਨਾ ਹੋਇਆ। ਜਿਹੜਾ ਝਗੜਾ ਫਸਾਦ ਹੁੰਦਾ। ਉਹ ਸ਼ਾਤੀ ਦਲ ਦੇ ਵਾਲੰਟੀਅਰ ਆਪਣੇ ਸਿਰ ਅੱਗੇ ਕਰਕੇ ਪਬਲਿਕ ਨੂੰ ਬਚਾ ਲੈਂਦੇ।

ਮੈਂ ਹੁਣ ਤੀਕ ਜਾਣ ਬੁੱਝ ਕੇ ਇਕ ਗੱਲ ਦਾ ਜ਼ਿਕਰ ਨਹੀਂ ਕੀਤਾ, ਉਹ ਮਸਜਿਦਾਂ ਤੇ ਇਮਾਰਤਾਂ ਦੀ ਸਮੱਸਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਜੀਊਂਦਿਆਂ ਤੋਂ ਬਦਲਾ ਲੈਣ ਦੀ ਅੱਗ ਜਦੋਂ ਨਾ ਬੁਝੀ, ਤਾਂ ਗੁੰਡਿਆਂ ਨੇ ਮੁਰਦਿਆਂ ਤੇ ਹੱਥ ਅਜ਼ਮਾਇਆ। ਪਰ ਹਰ ਚੀਜ਼ ਵਾਂਗੂੰ ਇਹ ਵੀ ਇਕ ਸੋਚੀ ਸਮਝੀ ਸਾਜ਼ਿਸ਼ ਸੀ। ਕੋਈ ਨਿੱਜੀ ਜਾਂ ਫਕਤੀ ਕੰਮ ਨਹੀਂ ਸੀ।

ਮਹਾਤਮਾ ਜੀ ਜਦੋਂ ਦਿੱਲੀ ਆਏ ਤਾਂ ਇਥੋਂ ਦੀ ਜਾਮਾ ਮਸਜਿਦ ਦੇ ਇਲਾਵਾ ਸਾਰੀਆਂ ਮਸਜਿਦਾਂ ਰਫੀਊਜੀਆਂ ਦੀਆਂ ਰਿਹਾਇਸ਼ਗਾਹਾਂ ਬਣ ਚੁੱਕੀਆਂ ਸਨ। ਕੁਝ ਨੂੰ ਮੰਦਿਰ ਵੀ ਬਣਾ ਲਿਆ ਗਿਆ ਸੀ। ਤੇ ਇਹੀ ਹਾਲ ਪੂਰਬੀ ਪੰਜਾਬ ਤੇ ਰਿਆਸਤਾਂ ਵਿਚ ਹੋਇਆ ਸੀ। ਦਸੰਬਰ ਵਿਚ ਜਦ ਅਜਮੇਰ ਦੀ ਖਬਰ ਆਈ ਤਾਂ ਉਥੇ ਵੀ ਇਸੇ ਪ੍ਰੋਗਰਾਮ ਉਪਰ ਅਮਲ ਕੀਤਾ ਗਿਆ।

ਜਿਨ੍ਹਾਂ ਦਿਨਾਂ ਵਿਚ ਮੈਂ ਹਮਾਯੂੰ ਦੇ ਮਕਬਰੇ ਵਿਚ ਕੰਮ ਕਰਦੀ ਸੀ ਤਾਂ ਅਹਿਗਰ ਪਾਰਟੀ ਦੇ ਕੁਝ ਸੱਜਣ ਮੈਨੂੰ ਮਿਲਣ ਆਏ, ਤੇ ਉਹਨਾਂ ਨੇ ਕਿਹਾ — ਬੜਾ ਚੰਗਾ ਹੋਵੇ ਜੇਕਰ ਤੁਸੀਂ ਮਜ਼ਾਰਾਂ ਤੇ ਮਸਜਿਦਾਂ ਦੀ ਸਮੱਸਿਆ ਲਈ ਸਾਡੇ ਨਾਲ ਕੰਮ ਕਰੋ। ਅਸੀਂ ਮਸਜਿਦਾਂ ਦੀ ਬਹਾਲੀ ਲਈ ਜਤਨ ਕਰ ਰਹੇ ਹਾਂ, ਚਲੋ, ਤੁਹਾਨੂੰ ਵਿਖਾਲੀਏ ਕਿ ਕਿਸ ਬੁਰੀ ਤਰ੍ਹਾਂ ਕਬਰਸਤਾਨ, ਮਜ਼ਾਰ ਤੇ ਮਸਜਿਦਾਂ ਢਾਹੀਆਂ ਗਈਆਂ ਹਨ।

ਪਰ ਮੇਰਾ ਉੱਤਰ ਸਾਫ ਸੀ। ਮੈਂ ਆਖਿਆ — ਪਹਿਲਾਂ ਨਿਮਾਜ਼ ਪੜ੍ਹਨ ਵਾਲਿਆਂ ਨੂੰ ਬਚਾਉਣ ਦੀ ਚਿੰਤਾ ਕਰੋ। ਜੇ ਉਹੀ ਨਾ ਰਹੇ, ਤਾਂ ਮਸਜਿਦਾਂ ਕੀ ਹੋਣਗੀਆਂ, ਤੇ ਉਹਨਾਂ ਨੂੰ ਜੰਦਰੇ ਜਾਂ ਸੀਲਾਂ ਲਾ ਕੇ ਤੁਸੀਂ ਕੀ ਕਰੋਗੇ। ਮੈਂ ਅਜੇ ਤਾਂ ਕੈਂਪ ਤੋਂ ਬਾਹਰ ਨਹੀਂ ਜਾ ਸਕਦੀ। ਬਾਅਦ ਵਿਚ ਦੇਖਾਂਗੀ।

ਇਸ ਤੋਂ ਬਾਅਦ ਉਹ ਲੋਕ ਕਈ ਵਾਰੀ ਮੈਨੂੰ ਮਿਲੇ, ਪਰ ਮੇਰਾ ਦਿਲ ਹੀ ਨਹੀਂ ਚਾਹੁੰਦਾ ਸੀ। ਸਗੋਂ ਦਿਲ ਤਾਂ ਕਹਿੰਦਾ ਸੀ ਕਿ ਇਹ ਮਸਜਿਦਾਂ ਦੀ ਬਰਬਾਦੀ ਇਸੇ ਲਈ ਹੋ ਰਹੀ ਹੈ ਕਿ ਅੱਲਾ ਤਾਲਾ ਸਾਨੂੰ ਵਿਖਾਲਣਾ ਚਾਹੁੰਦਾ ਹੈ ਕਿ ਖੁਦਾ ਨੂੰ ਇੱਟਾਂ ਚੂਨੇ ਤੇ ਪੱਥਰ ਦੀ ਲੋੜ ਨਹੀਂ, ਨਾ ਇਹਨਾਂ ਦੀ ਪਰਵਾਹ ਹੈ। ਉਹ ਤਾਂ ਤੁਹਾਡੇ ਦਿਲਾਂ ਦੀ ਸ਼ਰਧਾ, ਸ਼ੌਕ ਤੇ ਮੱਥੇ ਵਿਚ ਤੜਫਦੇ ਸਿੱਜਦੇ, ਨੀਅਤ ਤੇ ਅਮਲ ਦੇਖਦਾ ਹੈ। ਜਦ ਇਹ ਸਾਰਾ ਕੁਝ ਨਹੀਂ, ਤਾਂ ਤੁਹਾਡੇ ਹੱਥਾਂ ਦੀ ਉਸਾਰੀ, ਤੇ ਮਾਣ ਅਤੇ ਬਰਤਰੀ ਦਾ ਨਿਸ਼ਾਨ ਤੁਹਾਡੀਆਂ ਅੱਖਾਂ ਦੇ ਸਾਹਮਣੇ ਮਿੱਟ ਜਾਵੇਗਾ। ਇਹੋ ਰੱਬੀ ਭਾਣਾ ਹੈ। ਇਹ ਮਸਜਿਦਾਂ ਰੂਹ ਤੋਂ ਬਗੈਰ ਸਨ, ਮਿੱਟੀ ਦੀਆਂ ਸਨ, ਮਿੱਟੀ ਵਿਚ ਮਿਲਾ ਦਿਤੀਆਂ ਗਈਆਂ।

## ਮੇਵਾਤੀ

ਇਸੇ ਤਰ੍ਹਾਂ ਜਦ ਮੈਂ ਇਕ ਮੇਵਾਤੀ (ਮੇਵਾਤ ਇਲਾਕੇ ਦਾ ਵਾਸੀ) ਛੋਟੇ ਖਾਂ ਦੇ ਕਹਿਣ ਤੇ ਬੰਗਲੇ ਵਾਲੀ ਮਸਜਿਦ ਗਈ, ਤਾਂ ਤਬਲੀਗੀ ਜਮਾਤ ਦੇ ਮੈਂਬਰਾਂ ਨੇ ਮੈਨੂੰ ਘੇਰ ਲਿਆ। ਇਸ ਜਮਾਤ ਦੀ ਚਰਚਾ ਮੈਂ ਲਖਨਊ ਵਿਚ ਸੁਣ ਚੁੱਕੀ ਸੀ। ਤੇ ਇਸ ਦੇ ਇਕ ਜੁਸ਼ੀਲੇ ਮੈਂਬਰ ਦੀਆਂ ਦੋ ਕਿਤਾਬਾਂ ਵੀ ਮੈਂ ਪੜ੍ਹੀਆਂ ਸਨ। ਕਲਮੇ ਤੇ ਨਿਮਾਜ਼ ਦਾ ਪਰਚਾਰ ਕਰਨ ਵਾਲੀ ਇਹ ਜਮਾਤ ਜਿਹੜੀ ਆਪਣੀਆਂ ਮੇਵਾਤ ਵਿਚ ਸਰਗਰਮੀਆਂ ਕਾਰਨ ਕਾਫੀ ਪ੍ਰਸਿੱਧੀ ਪਾ ਚੁੱਕੀ ਸੀ, ਬੰਗਲਾ ਵਾਲੀ ਮਸਜਿਦ ਵਿਚ ਸੀ। ਇਸ ਦੇ ਸਰਗਰਮ ਕਾਰਕੁਨ ਪੇਂਡੂ ਸਨ, ਜੋ ਆਪਣੀ ਰੋਜ਼ੀ ਆਪ ਮਿਹਨਤ ਮਜ਼ਦੂਰੀ ਕਰਕੇ ਕਮਾਉਂਦੇ ਸਨ, ਤੇ ਆਪਣੇ ਵਿਚਾਰ ਅਨੁਸਾਰ ਦੀਨ ਦੇ ਗਿਆਨ ਦਾ ਪ੍ਰਕਾਸ਼ਨ ਕਰਦੇ ਸਨ। ਪਰ ਮੈਨੂੰ ਇਹ ਦੇਖ ਕੇ ਅਫਸੋਸ ਹੋਇਆ ਕਿ ਉਹਨਾਂ ਵਿਚ ਪੜ੍ਹਿਆ ਲਿਖਿਆ ਵਿਦਵਾਨ ਆਦਮੀ ਕੋਈ ਨਹੀਂ ਸੀ। ਪਰ ਹਾਂ, ਦਿਲ ਦੇ ਸੱਚੇ, ਸਿੱਧੇ ਸਾਦੇ ਪੇਂਡੂ, ਨਿੱਘੇ ਮਨ, ਖੁਦਾ ਤੇ ਰਸੂਲ ਦੇ ਸੱਚੇ ਭਗਤ। ਮੈਂ ਉਹਨਾਂ ਦੀ ਇੱਜ਼ਤ ਕਰਨ ਲਈ ਮਜ਼ਬੂਰ ਹੋ ਗਈ, ਪਰ ਉਹਨਾਂ ਦਾ ਸਾਥ ਨਾ ਦੇ ਸਕੀ। ਉਹਨਾਂ ਨੇ ਕਿਹਾ — ਜੇ ਤੁਹਾਡੇ ਵਰਗੀਆਂ ਬੇਟੀਆਂ ਸਾਡਾ

ਹੱਥ ਵਟਾਉਣ, ਤਾਂ ਸਾਡੀ ਜਮਾਤ ਨੂੰ ਬਹੁਤ ਲਾਭ ਹੋਵੇ ।

ਪਰ ਮੇਰੇ ਕੋਲ ਇਹਨਾਂ ਲਈ ਵੀ ਇਹੋ ਜਵਾਬ ਸੀ — ਪਹਿਲਾਂ ਪੁਰਾਣੇ ਮੁਸਲਮਾਨਾਂ ਨੂੰ ਬਚਾ ਲਉ, ਇਸ ਧਰਤੀ ਉਤੇ ਇਸਲਾਮ ਦਾ ਨਾਮ ਬਾਕੀ ਰੱਖ ਲਈਏ, ਫੇਰ ਨਵੇਂ ਬਣਾਉਣ ਦੀ ਚਿੰਤਾ ਕਰਾਂਗੇ । ਹਜ਼ਾਰਾਂ ਭੁੱਖੇ ਮਰ ਰਹੇ ਹਨ, ਹਜ਼ਾਰਾਂ ਸੁੱਧੀ ਹੋ ਚੁੱਕੇ ਹਨ, ਪਹਿਲਾਂ ਉਨ੍ਹਾਂ ਦੀ ਸੁੱਧ ਲੈਣ ਦੀ ਲੋੜ ਹੈ ।

ਉਹਨਾਂ ਨੇ ਕਿਹਾ — ਅਸੀਂ ਤਾ ਮੁਸਲਮਾਨਾਂ ਨੂੰ ਹੀ ਦੀਨ ਤੇ ਪੱਕੇ ਕਰਦੇ ਹਾਂ । ਦੂਜਿਆਂ ਨਾਲ ਬਹਿਸ ਤਕਰਾਰ ਨਹੀਂ ਕਰਦੇ । ਪਰ ਮੈਂ ਉਹਨਾਂ ਦੀ ਕੀ ਸਹਾਇਤਾ ਸੀ । ਮੈਂ ਐਨੀ ਪੱਕੀ ਮੁਸਲਮਾਨ ਹੈ ਈ ਕਿੱਥੇ ਸੀ ਕਿ ਦੂਜਿਆਂ ਨੂੰ ਯਕੀਨ ਕਿਵੇਂ ਦੁਆਵਾਂ ? ਨਾਲੇ ਮੇਰੇ ਸਾਹਮਣੇ ਤਾਂ ਬਹੁਤ ਸਾਰੇ ਕੰਮ ਪਏ ਸਨ, ਜਿਹੜੇ ਮੈਨੂੰ ਇਸ ਨਾਲੋਂ ਬਹੁਤ ਜ਼ਰੂਰੀ ਜਾਪਦੇ ਸਨ ।

ਤੜ ਤੜ ਬੋਲਣ ਵਾਲਾ ਮੈਵਾਤੀ ਛੋਟੇ ਖਾਂ ਅਕਸਰ ਮੇਰੇ ਕੋਲ ਆਉਂਦਾ ਸੀ ਤੇ ਹੌਲੀ ਜਿਹੀ ਕਹਿੰਦਾ — ਮੈਵਾਤੀ ਹੋਰ ਆਏ ਹਨ । ਬੱਸ ਜੀ, ਮੈਵਾਤ ਤਾਂ ਸਾਰੀ ਹੀ ਵੱਧਦੀ ਪਈ ਹੈ, ਇਹਨਾਂ ਨੂੰ ਵੀ ਵਸਾ ਦਿਓ ਨਾ । ਤੇ ਫੇਰ ਕਹਿੰਦਾ — ਚਲੋ, ਉਹਨਾਂ ਤੋਂ ਪਾਕਿਸਤਾਨ ਦਾ ਹਾਲ ਤਾਂ ਸੁਣ ਲਵੋ ।

ਉਹ ਮੈਨੂੰ ਮੈਵਾਤੀਆਂ ਨਾਲ ਮਿਲਾਉਂਦਾ । ਗਰੀਬ, ਟੁੱਟੇ ਦਿਲਾਂ ਵਾਲੇ ਕਿਸਾਨ ਆਪਣੀਆਂ ਕਹਾਣੀਆਂ ਸੁਣਾਉਂਦੇ ਕਿ ਪਾਕਿਸਤਾਨ ਵਾਲਿਆਂ ਨੇ ਸਾਨੂੰ ਲੈ ਜਾ ਕੇ ਸਰਹੱਦ ਤੇ ਵਸਾ ਦਿਤਾ । ਉਥੇ ਰੋਜ਼ ਹੀ ਸਾਡੀ ਸਿੱਖਾਂ ਨਾਲ ਲੜਾਈ ਰਹਿੰਦੀ ਸੀ । ਇਸ ਲਈ ਅਸੀਂ ਆਪਸ ਵਿਚ ਸਲਾਹ ਕੀਤੀ ਕਿ ਇਹਨਾਂ ਤੋਂ ਹੀ ਤਾਂ ਡਰ ਕੇ ਅਸੀਂ ਆਪਣਾ ਦੇਸ ਛੱਡਿਆ ਸੀ, ਤੇ ਇਹਨਾਂ ਨਾਲ ਈ ਇਥੇ ਵਾਹ ਪੈ ਗਿਆ । ਤੇ ਜੇ ਲੜਨਾ ਮਰਨਾ ਹੀ ਹੈ, ਤਾਂ ਆਪਣੇ ਦੇਸ ਵਿਚ ਆਪਣੀ ਚੀਜ਼ ਵਾਸਤੇ ਲੜਾਂ ਮਰਾਂਗੇ । ਇਥੇ ਕਿਉਂ ਦੁੱਖ ਭੋਗੀਏ ? ਇਹ ਸੋਚ ਕੇ ਅਸੀਂ ਵਾਪਸ ਆ ਗਏ ਹਾਂ । ਹੋਰ ਵੀ ਆ ਰਹੇ ਹਨ ।

ਜਨਵਰੀ ਫਰਵਰੀ ਵਿਚ ਤਾਂ ਖੈਰ ਉਹਨਾਂ ਦੀ ਵਾਪਸੀ ਇੰਨੀ ਨਹੀਂ ਅੱਖਰਦੀ ਸੀ । ਉਦੋਂ ਤਕ ਪਰਮਿਟ ਸਿਸਟਮ ਨਹੀਂ ਸੀ । ਚੁੱਪ ਕਰਕੇ ਨੂਹ ਤਸੀਲ ਪਹੁੰਚਾ ਦਿਉ । ਕਿਸੇ ਨੂੰ ਖਬਰ ਨਹੀਂ ਸੀ ਹੁੰਦੀ, ਪਰ ਹੁਣ ਤਾਂ ਬੜਾ ਮੁਸ਼ਕਲ ਸੀ । ਮੈਂ ਕੋਈ ਕਾਨੂੰਨ ਵਿਰੁਧ ਕੰਮ ਕਰਨ ਨੂੰ ਤਿਆਰ ਨਹੀਂ ਸੀ । ਪਰ ਉਹਨਾਂ ਦੀ ਹਾਲਤ ਦੇਖ ਕੇ ਤਰਸ ਆ ਜਾਂਦਾ । ਉਧਰ ਚੂੰਕਿ ਬਾਪੂ ਨੇ ਆਪ ਜਾ ਕੇ ਮੇਵਾਤੀਆਂ ਨੂੰ ਤਸੱਲੀ ਦਿਤੀ ਸੀ, ਤੇ ਪੂਰਬੀ ਪੰਜਾਬ ਦੀ ਗੌਰਮਿੰਟ ਨੂੰ ਮਜਬੂਰ ਕੀਤਾ ਸੀ ਕਿ ਜੋ ਲੋਕ ਨਹੀਂ ਜਾਣਾ ਚਾਹੁੰਦੇ, ਉਹਨਾਂ ਨੂੰ ਮਜਬੂਰ ਨਾ ਕੀਤਾ ਜਾਵੇ, ਇਸ ਲਈ ਸੱਠ ਹਜ਼ਾਰ ਮਿਉ ਹੁਣ ਤੀਕ ਇਕ ਤਸੀਲ ਵਿਚ ਜੰਮੇ ਹੋਏ ਸੀ, ਅਤੇ ਇੰਡੀਅਨ ਗੌਰਮਿੰਟ ਦੂਜਿਆਂ ਦੇ ਮੁਕਾਬਲੇ ਵਿਚ ਮੇਵਾਤੀਆਂ ਨੂੰ ਥੋੜੀ ਢਿੱਲ ਵੀ ਦਿੰਦੀ ਸੀ । ਉਸ ਨੇ ਕੁਝ ਜ਼ੁੰਮੇਦਾਰ ਕਾਂਗਰਸੀਆਂ ਦੀ ਇਕ ਪਾਰਟੀ ਵੀ ਨੂਹ ਤਸੀਲ ਭੇਜ ਦਿਤੀ ਸੀ ਕਿ ਜਿਹੜੇ ਲੋਕ ਵਾਪਸ ਆਏ ਹਨ, ਤੇ ਜਿਹੜੇ ਮੌਜੂਦ ਹਨ, ਉਹਨਾਂ ਦੀ ਸਹਾਇਤਾ ਤੇ ਬਹਾਲੀ ਵਿਚ ਮਦਦ ਕਰੇ ।

ਇਕ ਉੱਘੇ ਵਿਅਕਤੀ ਕੋਲੋਂ ਵੀ ਇਹਨਾਂ ਦਿਨਾਂ ਵਿਚ ਇਸ ਕੰਮ ਵਿਚ ਮਦਦ ਕਰਾ ਰਹੇ ਸਨ, ਤੇ ਕਈ ਟਰੱਕ ਮੇਵਾਤੀਆਂ ਦੇ ਭਰ ਕੇ ਉਹਦੀ ਨਿਗਰਾਨੀ ਵਿਚ ਗੁੜਗਾਵਾਂ ਗਏ ਸਨ। ਛੋਟੇ ਖਾਂ ਕਹਿੰਦਾ ਸੀ, ਅਸੀਂ ਤਾਂ ਸਾਰੇ ਪਰਜਾ ਮੰਡਲ ਦੇ ਲੋਕ ਸੀ, ਤੇ ਰਿਆਸਤ ਸਾਡੇ ਖਿਲਾਫ ਸੀ। ਰਿਆਸਤੀ ਗੌਰਮਿੰਟ ਨਾਲ ਸਾਡਾ ਝਗੜਾ ਰਹਿੰਦਾ ਸੀ। ਉਹ ਤਾਂ ਇਸ ਇਲਾਕੇ ਵਿਚ ਕਾਂਗਰਸ ਤੇ ਪਰਜਾ ਮੰਡਲ ਨੂੰ ਖਤਮ ਕਰ ਦੇਣਾ ਚਾਹੁੰਦੇ ਸਨ, ਇਸੇ ਲਈ ਸਾਨੂੰ ਮਰਵਾਇਆ। ਤੇ ਅੰਤਕ ਵਾਕ ਇਹ ਹੁੰਦਾ — "ਹੁਣ ਆ ਜਾਉ ਨਾ ਸਾਡੀ ਜਮਾਤ ਵਿਚ।"

ਜੇ ਉਸ ਨੂੰ ਕਦੀ ਕੁਝ ਪੈਸੇ ਦੇਣੇ ਚਾਹੋ, ਤਾਂ ਨਾ ਲੈਂਦਾ। ਦਿਨ ਰਾਤ ਪੈਦਲ ਨੱਸਦਾ ਸੀ, ਤੇ ਸਾਰੀਆਂ ਖਿੰਡੀਆਂ ਵਸਤਾਂ ਨੂੰ ਮੇਵਾਤ ਪਹੁੰਚਾ ਦੇਣੀਆਂ ਚਾਹੁੰਦਾ ਸੀ। ਉਹਦੇ ਅੰਦਰ ਕਹਿਰ ਦੀ ਤੜਫ ਸੀ ਕਿ ਕਿਸੇ ਤਰ੍ਹਾਂ ਛੇਤੀ ਤੋਂ ਛੇਤੀ ਆਪਣੀ ਕੌਮ ਦੇ ਘਰ ਵਸਾ ਦੇਵੇ। ਭਾਵੇਂ ਇਸ ਜਮਾਤ ਦਾ ਇਲਮ ਨਿਮਾਜ਼, ਕਲਮਾ, ਤੇ ਦੀਨਿਆਤ ਤਕ ਸੀਮਤ ਸੀ, ਮਿਹਨਤ ਮਜ਼ਦੂਰੀ ਤੋਂ ਬਿਨਾਂ ਰੋਟੀ ਖਾਣੀ ਹਰਾਮ ਸਮਝਦੇ ਸਨ। ਅੱਤ ਦੇ ਮਿਹਨਤੀ ਤੇ ਦੀਨਦਾਰ ਲੋਕ ਸਨ। ਸੈਂਕੜੇ ਆਦਮੀ ਇਥੇ ਆ ਜਾਂਦੇ ਸਨ, ਇਸ ਲਈ ਮੈਂ ਪੁੱਛਿਆ — "ਛੋਟੇ ਖਾਂ, ਇੰਨੇ ਸਾਰੇ ਬੰਦਿਆਂ ਨੂੰ ਰੋਟੀ ਕਿਥੋਂ ਖੁਆਂਦਾ ਏਂ ?"

ਕਹਿਣ ਲੱਗਾ — "ਅੱਲ੍ਹਾ ਦਿੰਦਾ ਏ, ਉਹੀ ਰਿਜ਼ਕ ਪਹੁੰਚਾਉਣ ਵਾਲਾ ਏ।"

ਮੈਂ ਕਿਹਾ — "ਇਹ ਤਾਂ ਠੀਕ ਏ, ਪਰ ਪੈਸਿਆਂ ਦੀ ਲੋੜ ਤਾਂ ਪੈਂਦੀ ਹੀ ਹੋਵੇਗੀ ?"

ਕਹਿਣ ਲੱਗਾ — "ਨਹੀਂ, ਅਸੀਂ ਮਿਹਨਤ ਨਾਲ ਕਮਾਉਂਦੇ ਹਾਂ, ਕਿਸੇ ਤੋਂ ਲੈਂਦੇ ਨਹੀਂ।"

ਮੈਂ ਮਹਿਸੂਸ ਕੀਤਾ ਕਿ ਇਹ ਬਹਾਦਰ ਜਫਾ ਕਸ਼ ਕੌਮ ਇਸ ਕਾਬਲ ਹੈ ਕਿ ਉਲਮਾ ਤੇ ਗੌਰਮਿੰਟ ਦੋਵੇਂ ਇਸ ਵਲ ਧਿਆਨ ਦੇਣਾ। ਜੇ ਇਹਨਾਂ ਨੂੰ ਤਰੱਕੀ ਤੇ ਇਲਮ ਗ੍ਰਹਿਣ ਕਰਨ ਦੇ ਮੌਕੇ ਮਿਲ ਜਾਣ, ਤਾਂ ਫੇਰ ਇਹ ਬਹਾਦਰ ਨਸਲ ਹਿੰਦੋਸਤਾਨ ਦੇ ਲਈ ਲੋਹੇ ਦੀ ਦੀਵਾਰ ਬਣ ਸਕਦੀ ਹੈ, ਤੇ ਇਸਲਾਮ ਦਾ ਅਜਿੱਤ ਕਿਲ੍ਹਾ !

ਇਸ ਕੌਮ ਦੇ ਕੋਲ ਸਿਰਫ ਸੱਚਾ, ਜੋਸ਼ ਭਰਿਆ, ਪੱਕਾ ਤੇ ਨਿਡਰ ਦਿਲ ਸੀ, ਪਰ ਇਲਮ ਤੇ ਅਕਲ ਦੀ ਸਰਦਾਰੀ ਨਹੀਂ ਸੀ। ਸਿਧੇ ਸਾਦੇ ਸ਼ਬਦਾਂ ਵਿਚ ਉਹ ਪਿੰਡ ਦੇ ਭੋਲੇ ਭਾਲੇ ਕਿਸਾਨਾਂ ਨੂੰ ਨਿਮਾਜ਼ ਤੇ ਕਲਮੇ ਦੀ ਪ੍ਰੇਰਨਾ ਤਾਂ ਦੇ ਸਕਦੇ ਸੀ, ਪਰ ਪੜ੍ਹੇ ਲਿਖੇ ਸ਼ੈਤਾਨਾਂ ਦੇ ਲਈ ਉਹਨਾਂ ਕੋਲ ਕੋਈ ਕਾਟ ਨਹੀਂ ਸੀ। ਵਿਚਾਰੇ ਇੰਨੇ ਸਿੱਧੇ ਹਨ ਕਿ ਸ਼ਹਿਰ ਵਿਚ ਆਪਣੀ ਜਮਾਤ ਵਲੋਂ ਤਬਲੀਗ (ਪ੍ਰਚਾਰ) ਲਈ ਤੁਰ ਪਏ, ਤੇ ਜਦ ਮੈਂ ਸੁਣਦੀ ਹਾਂ ਕਿ ਉਹ ਕਿਸੇ ਮਹੱਲੇ ਵਿਚ ਪੁੱਜੇ ਤਾਂ ਸਵਰਗੀ ਬਜ਼ੁਰਗ ਅਬਦੁਲ ਵਾਲੀ ਸਾਹਿਬ, ਸੰਪਾਦਕ ਮਾਲੂਮਾਤ (ਜਾਣਕਾਰੀ) ਦਾ ਬਿਆਨ ਕੀਤਾ ਹੋਇਆ ਕਿੱਸਾ ਚੇਤੇ ਆ ਜਾਂਦਾ ਹੈ ਕਿ —

ਕਹਿੰਦੇ ਹਨ ਇਕ ਚੌਧਰੀ ਬਾਰਾਬੰਕੀ ਕਸਬੇ ਦੇ, ਇਕ ਮਹੱਲੇ ਦੇ ਮੌਲਾਨਾ, ਇਕ

ਫਰੰਗੀ ਮਹੱਲ ਦੇ, ਤੇ ਇਕ ਕਿਸੇ ਹੋਰ ਥਾਂ ਦੇ, ਚਾਰੇ ਮਿਲ ਕੇ ਕਲਕੱਤੇ ਘੁੰਮਣ ਲਈ ਪਹੁੰਚੇ। ਜਿੱਥੇ ਜਾਣ ਚਾਰੇ ਕੱਠੇ। ਜਿਸ ਸੜਕ ਤੇ ਜਾਣ ਚਾਰੇ ਨਾਲ ਨਾਲ। ਇਹ ਮੈਨੂੰ ਚੇਤੇ ਨਹੀਂ ਕਿ ਉਹ ਮੌਲਾਨਾ ਆਜ਼ਾਦ ਦੇ ਕੋਲ ਠਹਿਰੇ ਸਨ ਜਾਂ ਮਿਲਣ ਹੀ ਗਏ ਹੋਣ। ਖੈਰ, ਉਹ ਇਹਨਾਂ ਦੇ ਵਾਕਿਫ ਸਨ। ਮੌਲਾਨਾ ਅਬਦੁਲ ਰਜ਼ਾਕ ਮਲੀਹਾਬਾਦੀ ਨੇ ਜਦ ਉਹਨਾਂ ਨੂੰ ਦੇਖਿਆ, ਤਾਂ ਦੌੜਦੇ ਮੌਲਾਨਾ ਆਜ਼ਾਦ ਦੇ ਕੋਲ ਗਏ, ਤੇ ਕਿਹਾ — "ਮੌਲਾਨਾ, ਤੁਹਾਨੂੰ ਪਤੈ ਇਹ "ਕਬੀਲਾ ਬਨੀ ਲਿਹਾਨ" (ਦਾੜ੍ਹੀਆਂ ਵਾਲਾ ਇਹ ਕਬੀਲਾ ਅਰਬ ਵਿਚ ਪ੍ਰਸਿੱਧ ਸੀ ਦਾੜ੍ਹੀਆਂ ਕਰਕੇ) ਨੇ ਕਿਉਂ ਕਲਕੱਤੇ ਉਪਰ ਚੜ੍ਹਾਈ ਕਰ ਦਿਤੀ ਹੈ ?" ਮੌਲਾਨਾ ਤਾਂ ਜਾਣਦੇ ਸਨ ਇਸ ਲਈ ਬਨੀ ਇਹਾਨ ਦੀ ਤੁਲਨਾ ਨਾਲ ਬੜਾ ਮਜ਼ਾ ਲਿਆ।

ਸ਼ਹਿਰ ਵਿਚ ਅਜੇ ਮੁਸਲਮ ਜ਼ੋਨ ਕਾਇਮ ਸਨ, ਇਸ ਲਈ ਖਾਲੀ ਮਕਾਨਾਂ ਨੂੰ ਅਸੀਂ ਪਿੰਡਾਂ ਦੇ ਟੁੱਟੇ ਦਿਲਾਂ ਵਾਲੇ ਪਰੇਸ਼ਾਨ ਲੋਕਾਂ ਨਾਲ ਵਸਾ ਦੇਣਾ ਚਾਹੁੰਦੇ ਸੀ। ਆਖਰ ਉਹ ਲੋਕ ਫਿਰ ਕਿੱਥੇ ਜਾਂਦੇ। ਪਾਕਿਸਤਾਨ ਜਾਣਾ ਨਹੀਂ ਚਾਹੁੰਦੇ ਸਨ, ਪਿੰਡਾਂ ਵਿਚ ਸ਼ੁੱਧੀ ਹੋ ਕੇ ਰਹਿੰਦੇ ਰਹਿੰਦੇ ਅੱਤਰ ਆ ਗਏ ਸਨ। ਉਹਨਾਂ ਦੀ ਤਾਕੀਦ ਸੀ — ਸਾਨੂੰ ਕੱਢੋ। ਸਾਨੂੰ ਆਸ ਸੀ ਕਿ ਦੋ ਚਾਰ ਮਹੀਨਿਆਂ ਮਗਰੋਂ ਹਾਲਾਤ ਅਜਿਹੇ ਹੋ ਜਾਣਗੇ, ਕਿ ਉਹ ਮੁੜ ਕੇ ਆਪਣੀਆਂ ਜ਼ਮੀਨਾਂ ਤੇ ਜਾ ਸਕਣਗੇ। ਜਨਵਰੀ ਤੋਂ ਇਹ ਸਿਲਸਿਲਾ ਆਰੰਭ ਹੋ ਗਿਆ ਸੀ। ਪਰ ਇਸ ਘਟਨਾ ਤੋਂ ਬਾਅਦ ਮੈਂ ਫੇਰ ਜਾਣ ਦੀ ਹਿੰਮਤ ਨਾ ਕੀਤੀ।

ਸਾਡਾ ਇਕ ਸਾਥੀ ਪੁਲੀਸ ਦੇ ਨਾਲ ਜਾਂਦਾ ਹੁੰਦਾ ਸੀ। ਇਕ ਵਾਰੀ ਉਹਨੂੰ ਇਕ ਉਧਾਲੀ ਹੋਈ ਲੜਕੀ ਬਰਾਮਦ ਕਰਾਉਣ ਲਈ ਘੱਲਿਆ, ਤੇ ਉਥੇ ਉਸ ਨੂੰ ਕੁਝ ਬਹਾਦਰੀਆਂ ਵਿਚ ਵਿਖਾਲਣ ਦਾ ਮੌਕਾ ਮਿਲਿਆ, ਜਿਸ ਤੇ ਨਾ ਮੈਨੂੰ ਯਕੀਨ ਆਇਆ, ਨਾ ਬਾਕੀ ਸਾਥੀਆਂ ਨੂੰ। ਪਰ ਇਹ ਸੱਚਾਈ ਸੀ ਕਿ ਜਿਸ ਨੂੰ ਲੈਣ ਗਏ ਸੀ, ਉਹ ਨਾ ਮਿਲੀ, ਪਰ ਉਹ ਇੱਕ ਹੋਰ ਨੂੰ ਲੈ ਆਏ, ਤੇ ਉਸ ਨੂੰ ਇਹ ਮਾਣ ਸੀ ਕਿ ਇਹ ਵੀ ਤਾਂ ਕਿਸੇ ਬੰਦੇ ਦੀ ਪਤਨੀ ਹੀ ਹੈ। ਭਾਵੇਂ ਇਸ ਕੰਮ ਦਾ ਸਿਹਰਾ ਐਸ. ਪੀ. ਦੇ ਸਿਰ ਬੱਝਿਆ, ਤੇ ਉਸ ਨੂੰ ਕੇਵਲ ਖਾਲੀ ਹੱਥ ਮੁਸਕਰਾਉਣਾ ਹੀ ਪਿਆ। ਜਿਨ੍ਹਾਂ ਦਿਨਾਂ ਵਿੱਚ ਕੈਂਪ ਵਾਲਿਆਂ ਦੇ ਵਤੀਰੇ ਕਾਰਨ ਅਸੀਂ ਸਾਰੇ ਦੁਖੀ ਸੀ, ਤੇ ਸਾਡਾ ਦਿਲ ਉਹਨਾਂ ਨਾਲ ਗੱਲ ਕਰਨ ਤੇ ਵੀ ਰਾਜ਼ੀ ਨਹੀਂ ਸੀ। ਜਦ ਵੀ ਉਹ ਇਸ ਤਰ੍ਹਾਂ ਦੀ ਖੋਖਲੀ ਮੁਸਕਰਾਹਟ ਨਾਲ ਸਾਨੂੰ ਨਸੀਹਤ ਕਰਦੇ ਕਿ — "ਉਹਨਾਂ ਵਲ ਦਿਲ ਇੰਨਾ ਕਰੜਾ ਨਾ ਰਖੋ, ਕੁਝ ਤਾਂ ਹਮਦਰਦੀ ਕਰੋ", ਤਾਂ ਇਸ ਨਸੀਹਤ ਤੇ ਖੂਨ ਖੋਲ ਜਾਂਦਾ ਸੀ। ਆਪ ਤਾਂ ਪਰਨਾ ਮੋਢੇ ਤੇ ਰੱਖੀ ਸਾਰਾ ਦਿਨ ਟਹਿਲਦੇ ਰਹਿੰਦੇ, ਤੇ ਫਰਜ਼ ਸਾਨੂੰ ਚੇਤੇ ਕਰਾਉਂਦੇ ਰਹਿੰਦੇ। ਸਾਡੇ ਗੁੱਸੇ ਦਾ ਉੱਤਰ ਵੀ ਉਹਨਾਂ ਕੋਲ ਕੇਵਲ ਮੁਸਕਰਾਹਟ ਹੀ ਸੀ। ਇੰਝ ਜਾਪਦਾ ਸੀ ਕਿਵੇਂ ਕੁਦਰਤ ਨੇ ਤਰਸ ਪਾ ਕੇ ਝੁੰਗੇ ਵਿਚ ਖੈਰਾਤ ਵਜੋਂ ਮੁਸਕੜੀ ਬਖਸ਼ ਦਿਤੀ ਹੈ। ਜੇ ਇਹ ਵੀ ਨਾ ਹੁੰਦੀ, ਤਾਂ ਉਹ ਕੀ ਕਰਦਾ।

ਮਾਰਚ ਖਤਮ ਹੁੰਦੇ ਹੀ ਪਿੰਡਾਂ ਤੋਂ ਨਿਕਾਸ ਦਾ ਇਹ ਸਿਲਸਿਲਾ ਵੀ ਬੰਦ ਕਰ

ਦਿਤਾ ਗਿਆ। ਸਭ ਤੋਂ ਵੱਧ ਵਿਰੋਧੀ ਮੈਂ ਹੀ ਹੋ ਗਈ, ਤੇ ਜਿਹੜੀ ਫਰਿਸਤ ਜਮੀਅਤ ਤੋਂ ਮੇਰੇ ਕੋਲ ਆਉਂਦੀ, ਆਪਣੇ ਕੋਲ ਰੱਖ ਲੈਂਦੀ। ਮੈਂ ਉਸ ਦੀ ਉਡੀਕ ਵਿਚ ਸੀ ਜਦ ਪਿੰਡਾਂ ਦਾ ਦੌਰਾ ਕਰਕੇ ਮੈਂ ਉਹਨਾਂ ਵਿਚ ਪਹਿਲਾਂ ਜਿਹੀ ਰਵਾਦਾਰੀ ਤੇ ਭਾਈਚਾਰਾ ਮੁੜ ਕੇ ਸਥਾਪਤ ਕਰ ਸਕਾਂ।

ਹੁਣ 15 ਜੂਨ ਬਾਰੇ ਅਫਵਾਹਾਂ ਸੁਣ ਕੇ ਸਾਨੂੰ ਤੀਬਰ ਲੋੜ ਮਹਿਸੂਸ ਹੋਈ ਕਿ ਆਪਣੀਆਂ ਸਰਗਰਮੀਆਂ ਦਾ ਘੇਰਾ ਪਿੰਡਾਂ ਤੀਕ ਫੈਲਾਈਏ।

ਉਧਰ ਉਹ ਲੋਕ, ਜਿਹੜੇ ਯੂ. ਪੀ. ਆਦਿ ਚਲੇ ਗਏ ਸਨ, ਅਮਨ ਅਮਾਨ ਦੀਆਂ ਖਬਰਾਂ ਸੁਣ ਕੇ ਦਿੱਲੀ ਨੂੰ ਆ ਰਹੇ ਸਨ, ਤੇ ਦਿੱਲੀ ਵਿਚ ਬੈਠੇ ਪੇਂਡੂ ਹੁਣ ਪਿੰਡਾਂ ਨੂੰ ਜਾਣ ਨੂੰ ਬੇਤਾਬ ਹੋ ਰਹੇ ਸਨ। ਪਰ ਇਹਨਾਂ ਦੀ ਸਹਾਇਤਾ ਕਰਨੀ ਇਸ ਵੇਲੇ ਸਾਡੀ ਸੰਭਾਵਨਾ ਵਿਚ ਨਹੀਂ ਸੀ ਆਉਂਦੀ। ਨਾ ਕੋਈ ਸਵਾਰੀ ਸੀ, ਨਾ ਫੰਡ। ਇਹਨਾਂ ਬਗੈਰ ਅਸੀਂ ਇਕ ਪੈਰ ਵੀ ਨਹੀਂ ਪੁੱਟ ਸਕਦੇ ਸੀ। ਕੰਮ ਕਰਨ ਵਾਲਿਆਂ ਦਾ ਹੁਣ ਘਾਟਾ ਨਹੀਂ ਸੀ, ਭਾਵੇਂ ਸੋਸ਼ਲਿਸਟ ਕਾਂਗਰਸ ਨਾਲੋਂ ਵੱਖ ਹੋ ਗਏ ਸਨ, ਪਰ ਅਜਿਹੇ ਕੰਮ ਲਈ ਸ਼ਾਂਤੀ ਦਲ ਨੂੰ ਅੱਜ ਵੀ ਉਹਨਾਂ ਦੀ ਮਿਲਵਰਤਨ ਪ੍ਰਾਪਤ ਸੀ, ਤੇ ਸ਼ਾਂਤੀ ਦਲ ਸੀ ਵੀ ਮਿਲਗੋਭਾ। ਉਤੋਂ ਉਹ ਕਾਂਗਰਸ ਦੇ ਅਧੀਨ ਸੀ, ਅਸਲ ਵਿਚ ਇਹਦਾ ਕਿਸੇ ਪਾਰਟੀ ਨਾਲ ਨਹੀਂ, ਸਿਰਫ ਇਨਸਾਨ, ਤੇ ਇਨਸਾਨੀਅਤ ਦੀ ਸਹਾਇਤਾ ਕਰਨ ਵਾਲਿਆਂ ਨਾਲ ਸੰਬੰਧ ਸੀ।

ਸਵਾਲ ਇਹ ਸੀ ਕਿ ਜੇ ਕਾਂਗਰਸ ਤਿਆਰੀ ਕਰਦੀ ਹੈ, ਤਾਂ ਸਤੰਬਰ ਦਾ ਫਸਾਦ ਕਿਹੜਾ ਉਹ ਰੋਕ ਸਕੀ ਸੀ? ਜੋ ਜੂਨ ਦਾ ਰੋਕ ਲਵੇਗੀ? ਉਸ ਕੋਲ ਆਦਮੀ ਹੀ ਕਿੰਨੇ ਹਨ। ਕੁਝ ਸੱਚੇ ਕਾਂਗਰਸੀ ਹਨ ਜਿਨ੍ਹਾਂ ਦੀ ਗਿਣਤੀ ਉਂਗਲੀਆਂ ਤੇ ਕੀਤੀ ਜਾ ਸਕਦੀ ਹੈ। ਉਂਝ ਹੁਣ ਇਸ ਵਿਚ ਅਜਿਹੇ ਲੋਕ ਭਰ ਗਏ ਸਨ, ਜਿਨ੍ਹਾਂ ਨੇ ਕਦੀ ਜਨ ਸੰਘ ਦੇ ਜਲਸਿਆਂ ਦੀ ਪ੍ਰਧਾਨਗੀ ਵੀ ਕੀਤੀ ਸੀ, ਤੇ ਹੁਣ ਉਹ ਅਮਨ ਪਸੰਦ ਬਣ ਗਏ। ਲੋਕਲ ਗੌਰਮਿੰਟ ਦੀਆਂ ਬਾਹਵਾਂ ਬਣਨ ਤੋਂ ਬਾਅਦ ਉਹ ਲੋਕਾਂ ਦੀ ਭਲਾਈ ਲਈ ਕੀ ਕਰ ਸਕਣਗੇ? ਤੇ ਜੀਉਂਦੇ ਬਾਪੂ ਦਾ ਮਖੌਲ ਉਡਾਉਣ ਵਾਲੇ ਹੁਣ ਕਿਵੇਂ ਗਾਂਧੀਇਜ਼ਮ ਦਾ ਪਰਚਾਰ ਕਰਨਗੇ?

ਸੋਸ਼ਲਿਸਟ ਕਦਾਚਿੱਤ ਉਸ ਸੰਸਥਾ ਵਿਚ ਸ਼ਾਮਲ ਨਹੀਂ ਹੋਣਗੇ ਜਿਸ ਦੇ ਕਰਤਾ ਧਰਤਾ ਕਾਂਗਰਸੀ ਹੋਣਗੇ, ਤੇ ਨੌਜਵਾਨ ਗਰੁੱਪ ਕੰਨ ਤੇ ਹੱਥ ਰੱਖ ਕੇ ਦੌੜ ਜਾਵੇਗਾ।

ਸੋਸ਼ਲਿਸਟ ਜੇ ਕੋਈ ਕਮੇਟੀ ਬਣਾਉਂਦੇ ਹਨ, ਤਾਂ ਉਹਨਾਂ ਤੇ ਨਾ ਗੌਰਮਿੰਟ ਨੂੰ ਭਰੋਸਾ ਹੈ ਨਾ ਕਾਂਗਰਸ ਨੂੰ, ਤੇ ਨਾ ਜਨਤਾ ਅਜੇ ਇਹਨਾਂ ਦੇ ਨਾਂ ਤੋਂ ਵਾਕਿਫ ਹੈ। ਸੱਚ ਪੁੱਛੋ ਤਾਂ ਅਜੇ ਉਹ ਪੂਰੀ ਤਰ੍ਹਾਂ ਸੰਗਠਤ ਵੀ ਨਹੀਂ ਹੋਏ ਸਨ, ਤੇ ਉਹਨਾਂ ਦੇ ਵਰਕਰ "ਨਵੇਂ ਸਿਖਾਂਦਰੂ" ਤੇ "ਬੇਅਸੂਲੇ" ਸਨ, ਕਿਉਂਕਿ ਕਿਸੇ ਖੇਤਰ ਵਿਚ ਅਜੇ ਉਹਨਾਂ ਨੂੰ ਜੰਮਣ ਦਾ ਅਵਸਰ ਨਹੀਂ ਸੀ ਮਿਲਿਆ, ਨਾ ਕਿਸੇ ਕਾਰਨਾਮੇ ਨਾਲ ਵਾਸਤਾ ਪਿਆ ਸੀ। ਅਜੇ ਤਾਂ ਕੇਵਲ ਤਿਆਰੀ ਕਰ ਰਹੇ ਸਨ।

ਇਹ ਸਾਰਾ ਕੁਝ ਸੋਚ ਕੇ "ਸ਼ਾਂਤੀ ਦਲ" ਵਾਲੇ ਆਪਣੀ ਸੰਸਥਾ ਨੂੰ ਵਧਾਉਣ

ਦੀ ਫਿਕਰ ਵਿਚ ਸਨ । ਉਹ ਕਹਿੰਦੇ ਸੀ, ਅਮਨ ਸਥਾਪਤ ਕਰਨਾ ਹੁਣ ਕਾਂਗਰਸ ਦੇ ਵਸ ਦਾ ਰੋਗ ਨਹੀਂ । ਨਵੀਂ ਵਸੋਂ ਤਾਂ ਉੱਕੀ ਹੀ ਕਾਂਗਰਸੀ ਪ੍ਰਭਾਵ ਤੋਂ ਬਾਹਰ ਹੈ । ਕਾਂਗਰਸ ਆਪਣਾ ਅਸਰ ਤੇ ਸਾਖ ਇਸ ਵੇਲੇ ਲੋਕਾਂ ਵਿਚੋਂ ਗੁਆ ਬੈਠੀ ਹੈ । ਇਕ ਧੜਾ ਸੋਸ਼ਲਿਸਟਾਂ ਦੇ ਪ੍ਰਭਾਵ ਹੇਠ ਆ ਗਿਆ ਹੈ, ਮੁਸਲਮਾਨਾਂ ਵਿਚ ਜਮੀਅਤ ਵਲ ਝੁਕਾ ਵੱਧ ਰਿਹਾ ਹੈ, ਕਿਉਂਕਿ ਇਹੋ ਇਕ ਸੰਸਥਾ ਸੀ ਜੋ ਮੁਸੀਬਤ ਵਿਚ ਉਹਨਾਂ ਦੇ ਕੰਮ ਆਈ, ਤੇ ਆਮ ਤੌਰ ਤੇ ਮੁਸਲਮਾਨ ਕਾਂਗਰਸ ਨਾਲੋਂ ਉੱਕੇ ਹੀ ਟੁੱਟ ਚੁੱਕੇ ਹਨ, ਕਿਉਂਕਿ ਜਿਸ ਸ਼ਹਿਰ ਵਿਚ ਕਾਂਗਰਸੀ ਮੁਸਲਮਾਨ ਐਡੀ ਬੁਰੀ ਤਰ੍ਹਾਂ ਮਾਰੇ ਗਏ ਹੋਣ, ਤੇ ਇਹਨਾਂ ਦੇ ਸਾਥੀਆਂ ਨੇ ਉਹਨਾਂ ਦੀ ਕੋਈ ਸਹਾਇਤਾ ਨਾ ਕੀਤੀ ਹੋਵੇ, ਉਥੇ ਇਹਨਾਂ ਉਪਰ ਭਰੋਸਾ ਕੌਣ ਕਰਦਾ ? ਨਿੱਜੀ ਤੌਰ ਤੇ ਕੁਝ ਲੋਕਾਂ ਦੀ ਉਹ ਪ੍ਰਸ਼ੰਸਾ ਵੀ ਕਰਦੇ ਸਨ, ਤੇ ਉਹਨਾਂ ਦੇ ਅਹਿਸਾਨਮੰਦ ਸਨ, ਪਰ ਇਕ ਫਿਰਕੇ ਵਜੋਂ ਉਹਨਾਂ ਨੂੰ ਕਾਂਗਰਸ ਨਾਲ ਸਖਤ ਸ਼ਿਕਾਇਤ, ਤੇ ਨਿਰਾਸ਼ਾ ਸੀ ।

ਬਦਨਾਮੀ ਦਾ ਇਹ ਵੱਡਾ ਦਾਗ ਕਾਂਗਰਸ ਦੇ ਮੱਥੇ ਉੱਪਰ ਹੈ ਕਿ ਇਸ ਸਾਰੇ ਫਸਾਦ ਤੇ ਖਰੂਦ ਵਿਚ ਉਹ ਆਪਣੇ ਉੱਚੇ ਆਦਰਸ਼, ਮਜ਼ਬੂਤ ਪ੍ਰਬੰਧ, ਤੇ ਸਭ ਤੋਂ ਵਡੀ ਪਾਰਟੀ ਹੋਣ ਦੇ ਬਾਵਜੂਦ ਮੁਸੀਬਤ ਦੇ ਮਾਰੇ ਲੋਕਾਂ ਦੀ ਕੋਈ ਮਦਦ ਨਾ ਕਰ ਸਕੀ । ਲੋਕਾਂ ਨੂੰ ਕਾਬੂ ਨਾ ਕਰ ਸਕੀ, ਤੇ ਬਜਾਏ ਇਸ ਦੇ ਕਿ ਡਿਗਿਆਂ ਹੋਇਆਂ ਨੂੰ ਉਤੇ ਚੁੱਕਦੀ, ਆਪ ਹੀ ਹੇਠਾਂ ਖਿਸਕ ਪਈ । ਇਹਦੇ ਮੈਂਬਰ ਜਾਂ ਤਾਂ ਗੁਆਂਢੀ ਨੂੰ ਮਰਦਾ ਲੁਟੀਂਦਾ ਵੇਖ ਆਪਣੇ ਘਰਾਂ ਵਿਚ ਬਹਿ ਜਾਂਦੇ, ਤੇ ਬੂਹਾ ਢੋ ਲੈਂਦੇ, ਜਾਂ ਕੰਨਾਂ ਵਿਚ ਉਂਗਲੀਆਂ ਦੇ ਕੇ ਗੌਰਮਿੰਟ ਕੋਲ ਦੌੜਦੇ । ਜਾਂ ਫੇਰ ਆਪ ਵੀ ਲੁਟੇਰਿਆਂ ਵਿਚ ਰਲ ਜਾਂਦੇ । ਇਹ ਸਿਰਫ ਦਿੱਲੀ ਵਿਚ ਹੀ ਨਹੀਂ, ਹਰ ਥਾਂ ਹੋਇਆ । ਇਕ ਦੋਂਹ ਦੇ ਇਲਾਵਾ ਕੋਈ ਖੁਲ੍ਹ ਕੇ ਗੁੰਡਾਗਰਦੀ ਨੂੰ ਰੋਕਣ ਲਈ ਨਾ ਆ ਸਕਿਆ ।

ਪਰੰਤੂ ਕਾਂਗਰਸ ਦਾ ਜਨਮਦਾਤਾ ਇਹਦੀ ਰਗ ਰਗ ਤੋਂ ਵਾਕਿਫ ਸੀ । ਉਹ ਆਪਣੇ ਭਲੇ ਸਾਥੀਆਂ ਸਮੇਤ ਇਹ ਹਾਲਤ ਦੇਖ ਕੇ ਆਪ ਬਲਦੀ ਅੱਗ ਵਿਚ ਕੁੱਦ ਪਿਆ, ਤਾਂ ਜਾ ਕੇ ਸਭ ਦੀਆਂ ਅੱਖਾਂ ਖੁਲ੍ਹੀਆਂ । ਫੇਰ ਵੀ ਸੇਵਾ ਦਲ ਦੇ ਨੌਜਵਾਨ ਸਤੰਬਰ ਤੋਂ ਹੁਣ ਤਕ ਮੁਸੀਬਤਾਂ ਭੋਗਣ ਵਾਲਿਆਂ ਨੂੰ ਬਚਾਉਣ, ਅੱਗ ਬੁਝਾਣ, ਤੇ ਲੁੱਟ ਮਾਰ ਰੋਕਣ ਵਿਚ ਰੁੱਝੇ ਰਹੇ ਸਨ ।

ਇਸ ਵਿਚ ਕੋਈ ਸ਼ੱਕ ਨਹੀਂ, ਇਹਨਾਂ ਵਿਚੋਂ ਬਹੁਤਿਆਂ ਦੇ ਦਿਲ ਪੰਜਾਬ ਵਲੋਂ ਫੱਟੜ ਸਨ । ਇਹਨਾਂ ਵਿਚੋਂ ਬਹੁਤਿਆਂ ਦੀਆਂ ਛਾਤੀਆਂ ਅਜ਼ੀਜ਼ਾਂ ਤੇ ਦੋਸਤਾਂ ਦੀ ਦਰਦ ਭਰੀ ਯਾਦ ਨਾਲ ਭਰੀਆਂ ਪਈਆਂ ਸਨ ਤੇ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਲਾਸ਼ਾਂ ਦੀਆਂ ਭਰੀਆਂ ਉਹ ਗੱਡੀਆਂ, ਜੋ ਪਾਕਿਸਤਾਨੀ ਪੰਜਾਬ ਤੋਂ ਦਿੱਲੀ ਜਵਾਹਰ ਲਾਲ ਜੀ ਨੂੰ "ਸੁਗਾਤ" ਵਜੋਂ ਭੇਜੀਆਂ ਜਾਂਦੀਆਂ ਸਨ, ਦੇਖੀਆਂ ਸੀ । ਇਹਨਾਂ ਨੇ ਉਹਨਾਂ ਫੱਟੜ ਮਨੁੱਖਾਂ ਨੂੰ ਵੀ ਤੱਕਿਆ ਸੀ ਜੋ ਕੇਵਲ ਹਿੰਦੂ ਹੋਣ ਦੇ ਕਾਰਨ ਸਿਤਮੀ ਤੇਗ ਦਾ ਨਿਸ਼ਾਨਾ ਬਣੇ ਸਨ, ਤੇ ਉਹ ਭਿਆਨਕ ਬੀਤਿਆ ਸਮਾਂ ਪ੍ਰੇਤ ਬਣ ਕੇ ਇਹਨਾਂ ਦੇ ਦਿਮਾਗਾਂ ਤੇ ਸਵਾਰ ਹੋ ਚੁੱਕਿਆ ਸੀ । ਇੰਨੇ ਥੋੜੇ ਦਿਨਾਂ

ਵਿਚ ਐਡੀ ਆਸਾਨੀ ਨਾਲ ਉਹ ਕਿਵੇਂ ਇਸ ਨੂੰ ਭੁਲਾ ਸਕਦੇ ਸਨ !

ਪਰ ਫੇਰ ਵੀ ਅਚੰਭਾ ਹੁੰਦਾ ਹੈ ਕਿ "ਉਨ੍ਹਾਂ ਨੇ ਹਿੰਦੋਸਤਾਨ ਤੋਂ ਭੇਜੀਆਂ ਹੋਈਆਂ ਮੁਸਲਮਾਨ ਫੱਟੜਾਂ ਦੀਆਂ ਲਾਸ਼ਾਂ ਨਾਲ ਭਰੀਆਂ ਗੱਡੀਆਂ ਕਿਉਂ ਨਾ ਦੇਖੀਆਂ ? ਦਿੱਲੀ, ਤੇ ਦੂਜੇ ਥਾਵਾਂ ਤੇ ਮਿੱਟੀ ਤੇ ਰੱਤ ਵਿਚ ਰੁਲਦੇ ਇਨਸਾਨ, ਕੀ ਇਹਨਾਂ ਦੀਆਂ ਅੱਖਾਂ ਨੇ ਨਹੀਂ ਦੇਖੇ ?

ਸੱਚ ਹੈ, ਇਨਸਾਨੀ ਸੁਭਾ ਹੀ ਅਜਿਹਾ ਹੈ। ਉਹ ਆਪਣੀ ਤਕਲੀਫ ਤੇ ਤਾਂ ਚੀਕਦਾ ਹੈ, ਦੂਜਿਆਂ ਦੇ ਦੁੱਖ ਤੇ ਹੱਸਦਾ ਹੈ। ਸਾਲਾਂ ਤੋਂ ਨਫਰਤ ਤੇ ਵਿਤਕਰੇ ਦਾ ਜਿਹੜਾ ਬੀਜ ਬੀਜਿਆ ਜਾ ਰਿਹਾ ਸੀ, ਉਸ ਨੂੰ ਹੁਣ ਕਰੂੰਬਲਾਂ ਫੁੱਟੀਆਂ ਸਨ, ਤੇ ਜੇ ਕੁਝ ਦਿਨ ਹੋਰ ਇਸੇ ਤਰ੍ਹਾਂ ਰੱਕਤ ਨਾਲ ਸਿੰਜਾਈ ਹੁੰਦੀ ਰਹਿੰਦੀ, ਤਾਂ ਡਰ ਸੀ ਕਿ ਕਿਸੇ ਦਿਨ ਭਾਰਾ ਬ੍ਰਿਛ ਬਣ ਜਾਵੇਗਾ — ਕੱਲਾ ਬ੍ਰਿਛ, ਬੰਜਰ ਧਰਤੀ ਉੱਪਰ, ਜਿਹਦੀ ਛਾਂ ਹੇਠਾਂ ਬੈਠਣ ਵਾਲਾ ਕੋਈ ਜੀਉਂਦਾ ਨਹੀਂ ਹੋਵੇਗਾ।

ਅਸੀਂ ਤਾਂ ਸਾਰੇ ਖਤਰੇ ਦੀ ਗੰਧ ਸੁੰਘ ਕੇ ਨਿਕਲ ਪਏ ਸੀ। ਸਾਡੇ ਵਿਚੋਂ ਕਈ ਨੌਜਵਾਨ ਬੇਚੈਨ ਸਨ ਕਿ ਇਹ ਨਾ ਤਾਂ ਇਨਕਲਾਬ ਹੈ, ਨਾ ਇਨਕਲਾਬ ਆਉਣ ਦੀ ਨਿਸ਼ਾਨੀ। ਇਹ ਰੌਲਾ ਰੱਪਾ ਤਾਂ ਕਿਸੇ ਹੋਰ ਤੂਫਾਨ ਦਾ ਸੂਚਕ ਹੈ, ਜਿਹੜਾ ਇਨਕਲਾਬ ਦੇ ਦੇਵਤੇ ਨੂੰ ਵੀ ਭੇਟਾ ਵਿਚ ਲੈ ਲਵੇਗਾ। ਇਹ ਸਾਰਾ ਕੁਝ ਸੋਚ ਕੇ ਜਦ ਉਹਨਾਂ ਨੇ ਦੇਖਿਆ ਕਿ ਬਾਪੂ ਦੀ ਸ਼ਹਾਦਤ ਦਾ ਅਸਰ ਹਲਕਾ ਕਰਨ, ਤੇ ਜਨਤਾ ਦੇ ਦਿਲ ਦਿਮਾਗਾਂ ਵਿਚੋਂ ਸੋਚਣ ਸ਼ਕਤੀ ਮੁਕਾਉਣ ਵਾਸਤੇ ਫੇਰ ਭੰਨ ਤੋੜ ਦੀਆਂ ਸ਼ਕਤੀਆਂ ਕੱਠੀਆਂ ਹੋਣ ਲੱਗੀਆਂ ਹਨ ਤਾਂ ਘਬਰਾ ਗਏ। ਸਾਰੇ ਦੇ ਸਾਰੇ ਕਾਸਟੀਟੀਊਸ਼ਨ ਹਾਊਸ ਵਿਚ ਕੱਠੇ ਹੋ ਕੇ ਸੋਚਣ ਲੱਗੇ ਕਿ ਹੁਣ ਕੀ ਕੀਤਾ ਜਾਵੇ।

ਮਰਦੂਲਾ ਸਾਰਾ ਭਾਈ ਨੇ ਇਹਨਾਂ ਸਭ ਨੂੰ ਬੁਲਾਇਆ ਸੀ। ਮਰਦੂਲਾ ਚੰਗੀ ਕਿਹਨੂੰ ਲਗਦੀ ਸੀ। ਕਾਂਗਰਸੀ ਉਸ ਤੋਂ ਚੁਕੰਨੇ ਰਹਿੰਦੇ, ਸੋਸ਼ਲਿਸਟ ਉਸ ਤੋਂ ਡਰਦੇ, ਤੇ ਕਮਿਊਨਿਸਟ ਉਹਨੂੰ ਦੇਖ ਕੇ ਪਰ੍ਹੇ ਹੋ ਜਾਂਦੇ। ਲੋਕ ਕੋਲ ਜਾਂਦੇ ਹੋਏ ਡਰਦੇ। ਕਿਤੇ ਝੱਟਕਾ ਨਾ ਮਾਰੇ। ਪਰ ਇਸ ਗੱਲ ਦੇ ਸਭ ਕਾਇਲ ਸਨ ਕਿ ਔਰਤਾਂ ਵਿਚ ਉਹੀ ਕੱਲੀ ਔਰਤ ਹੈ ਜੋ ਅਕਾਰਨ ਹੀ ਪ੍ਰਸਿੱਧ ਨਹੀਂ ਹੋ ਗਈ। ਆਪਣੇ ਕੰਮ, ਇਰਾਦੇ, ਅਤੇ ਮਜ਼ਬੂਤੀ ਵਿਚ ਉਸ ਦਾ ਜੋੜ ਨਹੀਂ। ਜ਼ਹੀਨ ਬੰਦਾ ਥੋੜਾ ਸਨਕੀ ਤਾਂ ਹੁੰਦਾ ਹੈ, ਉਹੀ ਸਨਕ ਉਹਦੇ ਕੋਲੋਂ ਵੱਡੇ ਵੱਡੇ ਕੰਮ ਕਰਾਉਂਦੀ ਹੈ, ਤੇ ਸਦੀਵੀ ਜ਼ਿੰਦਗੀ ਤੇ ਮਾਣਯੋਗ ਮੌਤ, ਸਭ ਇਸੇ ਸਨਕ ਸਦਕਾ ਉਹਨਾਂ ਨੂੰ ਮਿਲਦਾ ਹੈ। ਮਰਦੂਲਾ ਵਿਚ ਵੀ ਸਨਕ ਸੀ। ਉੱਪਰੋਂ ਪੱਥਰ ਵਾਂਗ ਕੋਰੀ, ਪਰ ਕਿਸੇ ਨਸੀਬ ਵਾਲੇ ਨੂੰ ਕੋਲੋਂ ਤੱਕਣ ਦਾ ਅਵਸਰ ਮਿਲ ਜਾਂਦਾ ਤਾਂ, ਤਾਂ ਅੰਦਰੋਂ ਮੋਮ ਵਰਗੀ ਨਰਮ ਪਿੱਘਲ ਜਾਣ ਵਾਲੀ। ਪਰ ਹਾਂ, ਇਹ ਮੋਮ ਕੋਈ ਸਾਧਾਰਣ ਮੋਮ ਨਹੀਂ ਸੀ, ਜਿਹੜਾ ਥੋੜੇ ਜਿਹੇ ਸੇਕ ਨਾਲ ਪਿਘਲ ਜਾਵੇ। ਇਸ ਨੂੰ ਪਿਘਲਾਉਣ ਲਈ ਤਾਂ ਕਈ ਵਾਰੀ ਭੱਠੀ ਚਾਹੀਦੀ ਹੁੰਦੀ ਸੀ, ਤੇ ਕਦੀ ਖਾਲੀ ਧੁੱਪ ਨਾਲ ਹੀ ਪਿੱਘਲ ਜਾਂਦੀ ਸੀ।

ਮੈਂ ਤਾਂ ਅਜੇ ਤੀਕ ਦੂਰੋਂ ਦੇਖੀ ਸੀ, ਪਰ ਪਤਾ ਨਹੀਂ ਕਿਉਂ, ਮੈਨੂੰ ਚੰਗੀ ਲੱਗਦੀ ਸੀ। ਇਕ ਅਸਾਧਾਰਣ ਔਰਤ, ਦਲੇਰ, ਜੰਗਜੂ, ਗਾਂਧੀ ਜੀ ਦੀ ਸੱਚੀ ਭਗਤ, ਤੇ ਵਤਨ ਦੀ ਆਸ਼ਕ।

ਇਹ ਇਕੱਠ ਬਹੁਤਾ ਵੱਡਾ ਨਹੀਂ ਸੀ। ਗਿਣਤੀ ਦੇ ਕੁਝ ਲੋਕ ਸੀ, ਪਰ ਇਕ ਵਿਚਾਰ ਦੇ। ਭਾਵੇਂ ਅਲਗ ਅਲਗ ਪਾਰਟੀਆਂ ਦੇ ਪ੍ਰਤੀਨਿਧ ਸਨ। ਪ੍ਰਾਵੇਂਨਸ਼ੀਅਲ ਕਾਂਗਰਸ ਦੇ ਜ਼ੁੰਮੇਦਾਰ ਦੋ ਆਦਮੀ, ਸੋਸ਼ਲਿਸਟ ਪਾਰਟੀ, ਜਮੀਅਤ, ਸ਼ਾਂਤੀ ਦਲ, ਤੇ ਸੇਵਾ ਦਲ ਦੇ ਸਕੱਤਰ ਇਨਚਾਰਜ। ਸਾਰਿਆਂ ਨੇ ਇਕ ਆਵਾਜ਼ ਹੋ ਕੇ ਕਿਹਾ ਕਿ 15 ਜੂਨ ਨੂੰ ਖਤਰਾ ਹੈ। ਤਿਆਰੀਆਂ ਹੋ ਰਹੀਆਂ ਹਨ, ਅਫਵਾਹਾਂ ਫੈਲਾਈਆਂ ਜਾ ਰਹੀਆਂ ਹਨ ਤੇ ਲੋਕਾਂ ਵਿਚ ਖ਼ੌਫ ਤੇ ਸਹਿਮ ਵਧ ਰਿਹਾ ਹੈ। ਹੁਣ ਸਵਾਲ ਇਹੀ ਹੈ ਕਿ ਕੀ ਕਰਨਾ ਚਾਹੀਦਾ ਹੈ ?

ਕਾਂਗਰਸ ਕਮੇਟੀ ਦੀ ਇਕ ਜ਼ੁੰਮੇਦਾਰ ਹਸਤੀ ਇਸ ਨੂੰ ਕੋਈ ਅਹਿਮੀਅਤ ਨਹੀਂ ਦੇ ਰਹੀ ਸੀ, ਪਰ ਜਨਰਲ ਸਕੱਤਰ ਬ੍ਰਹਮ ਪ੍ਰਕਾਸ਼ ਦੀਆਂ ਪਤੇ ਦੀਆਂ ਗੱਲਾਂ ਸੁਣ ਕੇ ਉਹਨਾਂ ਨੂੰ ਵੀ ਆਖਰ ਹੋਸ਼ ਆ ਹੀ ਗਈ। ਉਹ ਸੈਂਟਰਲ ਪੀਸ ਕਮੇਟੀ ਤੋਂ ਬਿਨਾਂ ਹੋਰ ਕੋਈ ਸਾਧਨ ਵਰਤਣ ਨੂੰ ਪਾਪ ਸਮਝਦੇ ਸਨ, ਤੇ ਕਾਰਕੁਨ ਕਹਿ ਰਹੇ ਸਨ ਕਿ ਸਾਨੂੰ ਆਪਣੇ ਕੰਮਾਂ ਵਿਚ ਹੁਣ ਤਕ ਤਾਂ ਕੋਈ ਸਹਾਇਤਾ ਮਿਲੀ ਨਹੀਂ। ਉਸ ਵਿਚ ਤਾਂ ਲੋਕਲ ਗੌਰਮਿੰਟ ਨੇ ਆਪਣੇ ਚਹੇਤੇ ਭਰ ਦਿਤੇ ਹਨ, ਜੋ ਪੈਰ ਪੈਰ ਤੇ ਰੋੜੇ ਅਟਕਾਉਂਦੇ ਹਨ।

ਖੈਰ ! ਲੰਮੀ ਬਹਿਸ ਤੋਂ ਬਾਅਦ ਸਾਰੇ ਇਸ ਸਿੱਟੇ ਤੇ ਪੁੱਜੇ ਕਿ ਚੁੱਪ ਕਰਕੇ ਬੈਠਣ ਦਾ ਸਮਾਂ ਨਹੀਂ। ਕੁਝ ਨਾ ਕੁਝ ਕਰਨਾ ਚਾਹੀਦਾ ਹੈ, ਅਤੇ ਸਰਕਾਰੀ ਪ੍ਰਭਾਵ ਤੋਂ ਸੁਤੰਤਰ ਹੋ ਕੇ ਕਰਨਾ ਚਾਹੀਦਾ ਹੈ।

ਦੂਜੀ ਤੇ ਤੀਜੀ ਵਾਰੀ ਫੇਰ ਸਾਰੇ ਸਲਾਹ ਕਰਨ ਲਈ ਇਕੱਤਰ ਹੋਏ ਤੇ ਫੈਸਲਾ ਹੋਇਆ ਕਿ ਪਹਿਲਾਂ ਹਾਕਮਾਂ ਨਾਲ ਲੜਾਈ ਦਾ ਜਿਹੜਾ ਖਤਰਾ ਹਰ ਵੇਲੇ ਲੱਗਾ ਰਹਿੰਦਾ ਹੈ, ਉਹਦਾ ਪ੍ਰਬੰਧ ਕਰ ਲਿਆ ਜਾਵੇ, ਨਹੀਂ ਤਾਂ ਸਾਰਾ ਕੀਤਾ ਕੱਤਰਿਆ ਅਕਾਰਥ ਜਾਵੇਗਾ। ਅਸੀਂ ਤਾਂ ਜੋ ਕੁਝ ਕਰਨਾ ਚਾਹੁੰਦੇ ਹਾਂ, ਤੇ ਕਰ ਰਹੇ ਹਾਂ, ਲੋਕਾਂ ਦੀ ਭਲਾਈ, ਤੇ ਆਪਣੀ ਗੌਰਮਿੰਟ ਦੀ ਬਿਹਤਰੀ ਤੇ ਮਜ਼ਬੂਤੀ ਤਥਾ ਫਾਇਦੇ ਵਾਸਤੇ ਕਰ ਰਹੇ ਹਾਂ, ਪਰ ਹਾਕਮ ਹਰ ਗੱਲ ਵਿਚ ਰੋਕ ਟੋਕ ਕਰਕੇ ਸਾਨੂੰ ਬਾਗ਼ੀ, ਜਸੂਸ, ਤੇ ਪਤਾ ਨਹੀਂ ਕੀ ਕੀ ਸਾਬਤ ਕਰ ਦੇਣਗੇ। ਇਸ ਲਈ ਇਹ ਬਿਹਤਰ ਹੋਵੇਗਾ, ਕਿ ਪਹਿਲਾਂ ਇਹ ਕੰਡਾ ਕੱਢ ਲਿਆ ਜਾਵੇ।

ਹਾਕਮਾਂ ਦਾ ਪ੍ਰਸ਼ਨ ਉੱਠਿਆ, ਤਾਂ ਇਹ ਮਾਮਲਾ ਹੋਮ ਡੀਪਾਰਟਮੈਂਟ ਨਾਲ ਸੰਬੰਧਤ ਸੀ, ਪਰ ਸਵਾਲ ਇਹ ਸੀ ਕਿ ਬਿੱਲੀ ਦੇ ਗਲ ਘੰਟੀ ਕੌਣ ਬੰਨ੍ਹੇ ? ਸਾਡੇ ਵਿਚੋਂ ਕਿਸੇ ਨੂੰ ਵੀ ਸਰਦਾਰ ਪਟੇਲ ਕੋਲ ਜਾਣ ਦੀ ਹਿੰਮਤ ਨਹੀਂ ਸੀ ਪੈਂਦੀ, ਤੇ ਨਾਲੇ ਅੱਜ ਕਲ੍ਹ ਤਾਂ ਉਹ ਬੀਮਾਰ ਵੀ ਸਨ। ਇਸ ਸਾਰੇ ਸਲਾਹ ਮਸ਼ਵਰੇ ਦੀ ਸੂਚਨਾ ਉਹਨਾਂ ਨੂੰ ਪਹੁੰਚਾ ਦਿਤੀ ਗਈ ਤੇ ਹਾਲਾਤ ਦੀ ਨਜ਼ਾਕਤ ਤੋਂ ਵੀ ਮਰਦੂਲਾ ਨੇ ਹਕੂਮਤ ਨੂੰ ਖਬਰਦਾਰ ਕਰ ਦਿਤਾ।

ਉਹਨਾਂ ਹੀ ਦਿਨਾਂ ਵਿਚ ਇਕ ਨਿੱਘੇ ਕਾਂਗਰਸੀ, ਜਿਨ੍ਹਾਂ ਨੂੰ ਅਸੀਂ ਮਾਸਟਰ ਜੀ ਕਿਹਾ ਕਰਦੇ ਸਾਂ, ਮਾਸਟਰ ਸ਼ਾਂਤੀ ਸਰੂਪ ਮਿਲੇ ਤੇ ਬਹੁਤ ਜ਼ਿਦ ਕੀਤੀ ਕਿ ਕਲ੍ਹ ਮੈਨੂੰ ਕਿਸੇ ਮਨਿਸਟਰ ਕੋਲ ਪਹੁੰਚਾ ਦਿਉ, ਇਕ ਜ਼ਰੂਰੀ ਭੇਤ ਦੀ ਗੱਲ ਦੱਸਣੀ ਹੈ। ਅਸੀਂ ਕੁਝ ਟਾਲ ਮਟੋਲ ਕੀਤੀ ਤਾਂ ਉਹਨਾਂ ਨੇ ਹੌਲੀ ਦੇ ਕੇ ਕਿਹਾ — ਟਾਲੋ ਨਾ, ਸਾਡੇ ਇਕ ਲੀਡਰ ਦੀ ਜਾਨ ਦਾ ਮਾਮਲਾ ਹੈ। ਹੁਣ ਤਾਂ ਮੈਂ ਵੀ ਘਬਰਾ ਗਈ। ਤੇ ਦੂਜੇ ਹੀ ਦਿਨ ਸ੍ਰੀ ਰਫੀ ਅਹਿਮਦ ਕਿਦਵਾਈ ਕੋਲ ਸਵੇਰੇ ਸਵੇਰੇ ਪਹੁੰਚਾ ਦਿਤਾ।

ਪਤਾ ਨਹੀਂ ਕੀ ਗੱਲ ਬਾਤ ਹੋਈ, ਪਰ ਦੋ ਤਿੰਨ ਦਿਨ ਬਾਅਦ ਹੀ ਅਖਬਾਰ ਵਿਚ ਛਪਿਆ ਕਿ ਗਾਂਧੀ ਗਰਾਊਂਡ ਦੇ ਇਕ ਜਲਸੇ ਵਿਚ ਪ੍ਰਾਇਮ ਮਨਿਸਟਰ ਗਏ, ਤਾਂ ਬਹੁਤ ਸਾਰੇ ਲੋਕਾਂ ਨੇ ਰੌਲਾ ਪਾ ਕੇ ਇਕੋ ਵਾਰੀ ਉਹਨਾਂ ਦੇ ਮੂੰਹ ਆਉਣ ਲਈ ਹੱਲਾ ਕੀਤਾ। ਕੁਝ ਹੰਗਾਮਾ ਵੀ ਹੋਇਆ, ਤੇ ਇਕ ਬੰਦਾ ਫੜਿਆ ਵੀ ਗਿਆ ਹੈ। ਤੇ ਫੇਰ ਇਕ ਪੁਲਸੀਏ ਦੀ ਗ੍ਰਿਫਤਾਰੀ ਦੀ ਖਬਰ ਵੀ ਸੁਣੀ ਜੋ ਪ੍ਰਾਇਮ ਮਨਿਸਟਰ ਦੇ ਸੁਰੱਖਿਆ ਗਾਰਡ ਵਿਚ ਸ਼ਾਮਲ ਸੀ।

ਮਾਸਟਰ ਜੀ ਨੇ ਕਿਹਾ — ਦੇਖਿਆ, ਮੈਂ ਕਹਿੰਦਾ ਨਹੀਂ ਸੀ ਕਿ ਇਸੇ ਜਲਸੇ ਵਿਚ ਉਹ ਕੁਝ ਕਰਨ ਵਾਲੇ ਹਨ। ਮੈਂ ਤਾਂ ਸੁਰੱਖਿਆ ਗਾਰਡ ਦੇ ਉਸ ਬੰਦੇ ਦਾ ਨਾਂ ਤਕ ਜਾਣਦਾ ਹਾਂ। ਉਹ ਸੰਘ ਦਾ ਵੱਡਾ ਮੈਂਬਰ ਹੈ, ਇਸੇ ਲਈ ਉਥੇ ਭੇਜਿਆ ਗਿਆ ਸੀ।

ਅਜਿਹੇ ਹਾਲਾਤ ਪੈਦਾ ਹੋ ਗਏ ਸਨ ਕਿ ਕਾਂਗਰਸੀ ਹਰ ਮੌਕੇ ਤੇ ਹਰ ਥਾਂ ਆਪਣੇ ਪਿਆਰੇ ਲੀਡਰ ਲਈ ਚੁਕੰਨੇ ਰਹਿੰਦੇ ਸਨ। ਉਹ ਬਹੁਤ ਵੱਡਾ ਨੁਕਸਾਨ ਸਹਿ ਚੁੱਕੇ ਸਨ, ਤੇ ਆਪਣੀ ਬੁੱਕਲ ਵਿਚ ਲੁਕੇ ਸੱਪਾਂ ਤੋਂ ਵੀ ਵਾਕਿਫ ਸਨ। ਇਸ ਲਈ ਸੇਵਾ ਦਲ ਦੇ ਵਾਲੰਟੀਅਰ ਹਰ ਜਲਸੇ ਵਿਚ ਜਾਨ ਤੋੜ ਕੋਸ਼ਸ਼ ਕਰਦੇ ਕਿ ਆਪਣੇ ਲੀਡਰਾਂ ਨੂੰ ਆਪਣੇ ਘੇਰੇ ਵਿਚ ਲੈ ਲੈਣ। ਇਸ ਤੋਂ ਪਹਿਲਾਂ ਬਾਪੂ ਲਈ ਵੀ ਉਹ ਇਹੀ ਕੀਤਾ ਕਰਦੇ ਸਨ, ਪਰ ਆਖਰੀ ਵਾਰ ਬਿਰਲਾ ਹਾਊਸ ਵਿਚ ਰਹਿਣ ਕਾਰਨ ਵਿਰੋਧੀਆਂ ਨੂੰ ਮੌਕਾ ਮਿਲ ਗਿਆ। ਪੁਲੀਸ ਨੂੰ ਸੁਰੱਖਿਆ ਸੰਭਾਲ ਦਿਤੀ ਗਈ ਸੀ, ਤੇ ਸੇਵਾ ਦਲ ਵਾਲੇ ਏਡੀ ਦੂਰ ਰੋਜ਼ਾਨਾ ਆਉਣ ਜਾਣ ਤੇ ਸੁਰੱਖਿਆ ਦਾ ਕੋਈ ਬੰਦੋਬਸਤ ਨਾ ਦੇਖ ਕੇ ਖਾਮੋਸ਼ ਰਹੇ ਸਨ। ਹਕੂਮਤ ਦਾ ਖਿਆਲ ਸੀ ਪੋਲੀਸ ਹਥਿਆਰਬੰਦ ਹੈ, ਟ੍ਰੇਂਡ ਹੈ, ਯੋਗ ਹੈ, ਤੇ ਇਹ ਵਾਲੰਟੀਅਰ ਤਜਰਬੇਕਾਰ ਨਹੀਂ, ਨਿਹੱਥੇ ਹਨ, ਜ਼ਮਾਨਾ ਖਰਾਬ ਹੈ। ਬਾਪੂ ਦੇ ਬਹੁਤ ਦੁਸ਼ਮਣ ਹਨ, ਇਹ ਭਲਾ ਕੀ ਕੰਮ ਕਰਨਗੇ ? ਪਰ ਸ਼ਾਇਦ ਉਹ ਇਸ਼ਕ ਤੇ ਫਰਜ਼ ਦੀ ਸ਼ਕਤੀ ਤੇ ਅੰਤਰ ਨੂੰ ਮਹਿਸੂਸ ਨਹੀਂ ਸੀ ਕਰ ਸਕਦੇ।

## ਪਗੜੀ

ਹੁਣ ਮਹੱਲਿਆਂ ਵਿਚ ਮਕਾਨਾਂ ਦੇ ਝਗੜੇ ਉੱਠ ਖੜੇ ਹੋਏ, ਤੇ ਇਕ ਨਵੀਂ ਬੀਮਾਰੀ "ਪਗੜੀ" ਸਿੰਧ ਤੋਂ ਆ ਕੇ ਹਿੰਦੋਸਤਾਨ ਅੰਦਰ ਫੈਲ ਗਈ ਸੀ। ਮੈਂ ਤਾਂ

ਕਦੀ ਆਪਣੀ ਹੋਸ਼ ਵਿਚ "ਪਗੜੀ" ਦਾ ਨਾਮ ਵੀ ਨਹੀਂ ਸੁਣਿਆ ਸੀ। ਕੁਝ ਦਿਨ ਤਾਂ ਸਮਝ ਹੀ ਨਾ ਸਕੀ ਕਿ ਇਹ ਹੈ ਕੀ ਬਲਾ ? ਫੇਰ ਦੋਸਤਾਂ ਨੇ ਮੈਨੂੰ ਇਸ ਦੀ ਅਹਿਮੀਅਤ ਤੇ ਕਾਰੋਬਾਰੀ ਹੈਸੀਅਤ ਸਮਝਾਈ। ਜਿਨ੍ਹਾਂ ਦਿਨਾਂ ਵਿਚ ਕੈਂਪ ਅੰਦਰ ਹਜ਼ਾਰਾਂ ਬੰਦੇ ਰੋਜ਼ ਆ ਰਹੇ ਸਨ, ਉਦੋਂ ਅਸੀਂ ਸਾਰਿਆਂ ਨੇ ਹਾਲਾਤ ਤੋਂ ਪਰੇਸ਼ਾਨ ਹੋ ਕੇ ਤੇ ਇਸ ਅਫਰਾਤਫਰੀ ਨੂੰ ਰੋਕਣ ਲਈ ਗੌਰਮਿੰਟ ਨੂੰ ਬੇਨਤੀ ਕੀਤੀ ਸੀ ਕਿ ਜਦੋਂ ਤਕ ਅਮਨ ਸਥਾਪਤ ਨਾ ਹੋ ਜਾਵੇ, ਮੁਸਲਮ ਮਹੱਲਿਆਂ ਵਿਚ ਕੋਈ ਸ਼ਰਨਾਰਥੀ ਨਾ ਵਸਾਇਆ ਜਾਵੇ। ਇਕ ਮਕਾਨ ਆਬਾਦ ਹੁੰਦਿਆਂ ਹੀ ਦਸ ਘਰ ਉੱਜੜ ਕੇ ਕੈਂਪ ਆ ਜਾਂਦੇ ਹਨ। ਕੁਝ ਉਹਨਾਂ ਦੇ ਆਪਣੇ ਦਿਲਾਂ ਵਿਚ ਡਰ ਬੈਠ ਗਿਆ ਸੀ ਤੇ ਉਸ ਦੇ ਖਿਆਲੀ ਅਸਰ ਕਾਰਨ ਭੱਜ ਆਉਂਦੇ ਸਨ, ਤੇ ਕੁਝ ਸ਼ਰਨਾਰਥੀ ਵੀ ਪੁੱਠੀਆਂ ਸਿੱਧੀਆਂ ਹਰਕਤਾਂ ਕਰਦੇ ਸਨ। ਪਹਿਲੇ ਹੀ ਦਿਨ ਤੋਂ ਉਹ ਇਸ ਕੋਸ਼ਸ਼ ਵਿਚ ਲੱਗ ਜਾਂਦੇ ਸਨ ਕਿ ਸਾਰੇ ਮਹੱਲੇ ਵਿਚ ਆਪਣੇ ਭਾਈਬੰਦਾਂ ਤੇ ਬਰਾਦਰੀ ਦਾ ਕਬਜ਼ਾ ਕਰਾ ਦੇਣ, ਤੇ ਸਥਾਨਕ ਵਾਸੀਆਂ ਨੂੰ ਐਨਾ ਮਜ਼ਬੂਰ ਕਰਨ ਕਿ ਉਹ ਸਿਰ ਤੇ ਪੈਰ ਰੱਖ ਕੇ ਭੱਜ ਜਾਣ।

ਬਾਹਰਹਾਲ, ਗੌਰਮਿੰਟ ਨੇ ਮੁਸਲਮ ਜ਼ੋਨ...ਕਾਇਮ ਕਰ ਦਿਤੇ ਸਨ ਤੇ ਉਹਨਾਂ ਦੇ ਖਾਲੀ ਮਕਾਨ ਕੇਵਲ ਮੁਸਲਮਾਨ ਰਫੀਊਜੀਆਂ ਨਾਲ ਭਰੇ ਜਾ ਰਹੇ ਸਨ। ਪਰ ਹਾਲੇ ਵੀ ਕਈ ਖਾਲੀ ਸਨ।

ਬੜਾ ਸਖਤ ਇਮਤਿਹਾਨ ਸੀ ਕੰਮ ਕਰਨ ਵਾਲਿਆਂ, ਤੇ ਪੰਜਾਬੀਆਂ, ਦੋਹਾਂ ਦਾ। ਇਕ ਪਾਸੇ ਤਾਂ ਧੁੱਪ ਤੇ ਲੂ ਨਾਲ ਸੁੱਕਦੇ ਸਰੀਰ ਸਨ, ਜੋ ਬੇਕਰਾਰ ਹੋ ਕੇ ਇਹਨਾਂ ਇਲਾਕਿਆਂ ਵਲ ਲਪਕਦੇ ਸਨ, ਜਿਥੇ ਉਹਨਾਂ ਨੂੰ ਛਾਂ ਤੇ ਛੱਤ ਮਿਲਣ ਦੀ ਆਸ ਸੀ। ਓਧਰ ਕਾਰਕੁਨ ਸਨ, ਜਿਨ੍ਹਾਂ ਦੇ ਬਹੁਤ ਸਾਰੇ ਖਾਨਦਾਨ ਹੀ ਇਸ ਮੁਸੀਬਤ ਦਾ ਸ਼ਿਕਾਰ ਸਨ। ਪਰ ਪਾਰਟੀ ਦਾ ਹੁਕਮ ਸੀ, ਜਮਾਇਤ ਦੇ ਅਸੂਲਾਂ ਦਾ ਬੰਧੇਜ ਸੀ, ਤੇ ਅਮਨ ਤੇ ਇਨਸਾਫ ਦੀ ਖਾਹਿਸ਼ ਸੀ ਜੋ ਉਹਨਾਂ ਨੂੰ ਮਜ਼ਬੂਰ ਕਰਦੀ ਸੀ ਕਿ ਖੜੇ ਖੜੇ ਇਹਨਾਂ ਮੁਸੀਬਤ ਦੇ ਮਾਰਿਆਂ ਨੂੰ ਮਹੱਲੇ ਵਿਚੋਂ ਕੱਢ ਦੇਈਏ।

ਤਿੰਨ ਵੱਡੇ ਵੱਡੇ ਇਲਾਕੇ "ਮੁਸਲਮ ਜ਼ੋਨ" ਸਨ। ਇਧਰ ਜਾਮਾ ਮਸਜਿਦ ਦਾ ਇਲਾਕਾ, ਉੱਧਰ ਬੱਲੀ ਮਾਰਾਂ ਆਦਿ ਤੇ ਫੇਰ ਬਾੜਾ ਹਿੰਦੂ ਰਾਓ। ਚੌਥਾ ਛੋਟਾ ਜਿਹਾ ਜ਼ੋਨ ਸੀ ਨਿਜ਼ਾਮੁਦੀਨ ਦਾ। ਇਥੇ ਦੂਜਿਆਂ ਵਾਸਤੇ ਥਾਂ ਵੀ ਨਹੀਂ ਸੀ। ਪਹਿਲਾਂ ਹੀ ਮੁਸਲਮਾਨ ਪਨਾਹਗੀਰਾਂ ਨੇ ਇਸ ਉਪਰ ਕਬਜ਼ਾ ਕਰ ਲਿਆ ਸੀ।

ਉਹਨਾਂ ਦੀਆਂ ਅਸਹਿ ਮੁਸੀਬਤਾਂ ਦੇਖ ਕੇ ਮੇਰਾ ਦਿਲ ਤੜਫ ਉੱਠਦਾ ਸੀ। ਉਹ ਆਣ ਕੇ ਮੈਨੂੰ ਫਰਿਆਦ ਕਰਦੇ ਤੇ ਆਖਦੇ ਕਿ ਜੇ ਤੁਸੀਂ ਕਹਿ ਦਿਉ, ਤਾਂ ਮੁਸਲਮਾਨ ਤੁਹਾਡੀ ਗੱਲ ਸੁਣਨਗੇ। ਮੈਂ ਉਨ੍ਹਾਂ ਨੂੰ ਲੈ ਕੇ ਜਾਂਦੀ, ਪਰ ਨਾਕਾਮ ਪਰਤ ਆਉਂਦੀ। ਮੈਨੂੰ ਹੁਣ ਤਕ ਅਫਸੋਸ ਹੈ ਕਿ ਇਕ ਸ਼ਰੀਫ ਬੰਦੇ ਤਲਵਾੜ, ਤੇ ਪੰਜਾਬੀ ਮੁੰਡੇ ਭੋਲੇ ਦੀ ਮੈਂ ਮਦਦ ਨਾ ਕਰ ਸਕੀ। ਉਹਨਾਂ ਦੋਹਾਂ ਨੂੰ ਨਾਲ ਲੈ ਕੇ ਮੈਂ ਮੁਸਲਮ ਜ਼ੋਨ ਦੇ ਇਨਚਾਰਜ ਨੂੰ ਮਿਲੀ। ਸੋਸ਼ਲਿਸਟ ਪਾਰਟੀ ਨੂੰ ਸਿਫਾਰਸ਼ ਕੀਤੀ, ਇਮਦਾਦ ਦੇਣ ਵਾਲੇ ਕਮਿਸ਼ਨਰ ਦੇ ਕੋਲ ਗਈ। ਜਮੀਅਤ ਦੇ ਦਫਤਰ ਭੇਜਿਆ

ਕਿ ਕਿਸੇ ਤਰ੍ਹਾਂ ਇਹਨਾਂ ਗ਼ਰੀਬਾਂ ਨੂੰ ਇਕ ਅਜਿਹਾ ਰਹਿਣ ਲਈ ਮਕਾਨ ਮਿਲ ਜਾਵੇ, ਜਿਥੇ ਉਹਨਾਂ ਦੇ ਟੱਬਰ ਦੇ ਬਾਰਾਂ ਅਤੇ ਸੋਲਾਂ ਜੀ ਰਾਤ ਨੂੰ ਸੌਂ ਸਕਣ, ਪਰ ਕੁਝ ਵੀ ਨਾ ਹੋ ਸਕਿਆ। ਹਾਜਤਮੰਦਾਂ ਦੀ ਸਹਾਇਤਾ ਕਿਸੇ ਨੇ ਨਹੀਂ ਕੀਤੀ, ਤੇ "ਪਗੜੀ" ਦੇਣ ਵਾਲੇ ਮੁਸਲਮ ਜ਼ੋਨਾਂ ਵਿਚ ਮਕਾਨ ਪ੍ਰਾਪਤ ਕਰਦੇ ਰਹੇ। ਕੰਧ ਟੱਪ ਕੇ ਮਕਾਨਾਂ ਅੰਦਰ ਵੜ ਜਾਣ ਵਾਲੇ ਮਕਾਨਾਂ ਤੇ ਕਬਜ਼ੇ ਜਮਾਉਂਦੇ ਰਹੇ।

ਹੁੰਦਾ ਇਹ ਸੀ ਕਿ ਖਾਂਦੇ ਪੀਂਦੇ ਅਮੀਰ ਜਾ ਚੁੱਕੇ ਸਨ, ਤੇ ਜਾਂਦੀ ਵੇਲੇ ਆਪਣੀ ਜਾਇਦਾਦ ਸੁਰੱਖਿਅਤ ਰੱਖਣ ਤੇ ਵੇਲਾ ਆਉਣ ਤੇ ਵੇਚ ਦੇਣ ਦੇ ਵਿਚਾਰ ਨਾਲ ਆਪਣੇ ਕਿਸੇ ਗ਼ਰੀਬ ਦੋਸਤ, ਗੁਆਂਢੀ ਜਾਂ ਨੌਕਰ ਨੂੰ ਆਪਣੇ ਮਕਾਨ ਵਿਚ ਬਿਠਾਲ ਗਏ ਸਨ। ਉਹ ਦੋਸਤ, ਪੜੋਸੀ, ਜਾਂ ਰਿਸ਼ਤੇਦਾਰ ਜੇ ਸ਼ਰੀਫ ਹੁੰਦਾ ਤਾਂ ਅਖੀਰ ਤਕ ਮਕਾਨ ਆਪਣੇ ਕਬਜ਼ੇ ਵਿਚ ਰੱਖਦਾ ਸੀ, ਪਰ ਜੇ ਉਹ ਚਾਹੁੰਦਾ ਸੀ ਤਾਂ ਮਕਾਨ ਨੂੰ ਪੰਜ ਹਜ਼ਾਰ, ਦਸ ਹਜ਼ਾਰ "ਪਗੜੀ" ਲੈ ਕੇ ਆਪਣੇ ਕਿਸੇ ਸ਼ਰਨਾਰਥੀ ਭਰਾ ਦੇ ਹਵਾਲੇ ਕਰ ਦਿੰਦਾ ਸੀ।

ਕੁਝ ਅਜਿਹੇ ਮੁਸਲਮਾਨ ਸੁਦਾਗਰ ਸਨ ਜੋ ਫਸਾਦਾਂ ਵਿਚ ਤਾਂ ਬਚੇ ਰਹੇ, ਪਰ ਹੁਣ ਉਹ ਹਿੰਦੋਸਤਾਨ ਵਿਚ ਠਹਿਰਨਾ ਨਹੀਂ ਸੀ ਚਾਹੁੰਦੇ। ਆਪਣੀ ਜਾਇਦਾਦ ਵੇਚ ਕੇ ਜਾਣਾ ਚਾਹੁੰਦੇ ਸੀ। ਵੇਚਣਾ ਸੌਖਾ ਨਹੀਂ ਸੀ। ਇਸ ਲਈ ਮਾਲ ਅਸਬਾਬ ਵੇਚ ਕੇ, ਦੁਕਾਨ ਤੇ ਮਕਾਨ ਦੀ ਹਜ਼ਾਰਾਂ ਰੁਪਏ ਪਗੜੀ ਲੈ ਕੇ ਉਹ ਅਜੇ ਪਾਕਿਸਤਾਨ ਜਾ ਰਹੇ ਸਨ, ਤਾਂ ਕਿ ਜਦੋਂ ਹਾਲਾਤ ਬਦਲਣ ਤਾਂ ਆਣ ਕੇ ਆਪਣੀ ਜਾਇਦਾਦ ਵੇਚ ਜਾਣ।

ਉਹ ਬੇਦਰ ਤੇ ਬੇਘਰ ਲੋਕ ਇੰਨੀਆਂ ਮੁਸੀਬਤਾਂ ਦਾ ਸ਼ਿਕਾਰ ਕਦੀ ਨਾ ਹੁੰਦੇ, ਜੇ ਉਹਨਾਂ ਦੇ ਖੁਦਗਰਜ਼ ਲੀਡਰਾਂ ਨੇ ਉਹਨਾਂ ਨੂੰ ਇਹ ਨਾ ਸਖਾਇਆ ਹੁੰਦਾ ਕਿ ਜਾਉ, ਤੇ ਹਿੰਦੋਸਤਾਨ ਦੇ ਮੁਸਲਮਾਨਾਂ ਨੂੰ ਮਾਰ ਕੇ ਉਥੋਂ ਕੱਢ ਦਿਉ, ਉਹਨਾਂ ਦੀ ਜ਼ਮੀਨ ਤੇ ਜਾਇਦਾਦ ਉਤੇ ਕਬਜ਼ਾ ਕਰ ਲਉ। ਮੇਰਾ ਖਿਆਲ ਹੈ ਕਿ ਦਿੱਲੀ ਤੇ ਯੂ. ਪੀ. ਦੇ ਮੁਸਲਮਾਨ ਐਡੇ ਬੇਦਰਦ ਨਹੀਂ ਸਨ ਕਿ ਮੁਸੀਬਤ ਮਾਰੇ ਲੋਕਾਂ ਦੀ ਸਹਾਇਤਾ ਤੋਂ ਭੱਜਦੇ। ਤੇ ਫੇਰ ਇਹਨਾਂ ਵਿਚ ਤਾਂ ਹਜ਼ਾਰਾਂ ਗੌਰਮਿੰਟ ਦੇ ਕਰਮਚਾਰੀ ਵੀ ਸਨ, ਤਿਜਾਰਤ ਪੇਸ਼ਾ ਵੀ ਸਨ ਜੋ ਕਿਰਾਇਆ ਦੇ ਸਕਦੇ ਸੀ। ਕੀ ਇਸ ਤੋਂ ਪਹਿਲਾਂ ਕਿਸੇ ਮੁਸਲਮਾਨ ਨੇ ਆਪਣਾ ਮਕਾਨ ਕਿਸੇ ਗ਼ੈਰ ਮੁਸਲਮਾਨ ਨੂੰ ਕਿਰਾਏ ਤੇ ਦਿਤਾ ਨਹੀਂ ਸੀ ? ਮੈਂ ਇਕ ਮਕਾਨ ਵਿਚ ਮੁਸਲਮਾਨ, ਈਸਾਈ, ਹਿੰਦੂ ਤੇ ਸਿੱਖ ਟੱਬਰਾਂ ਨੂੰ ਮਕਾਨ ਦੇ ਚੌਂਹ ਹਿੱਸਿਆਂ ਵਿਚ ਰਹਿੰਦੇ ਦੇਖਿਆ ਸੀ। ਪਰ ਇਹਨਾਂ ਗ਼ਲਤ ਲੀਡਰਾਂ ਦੀ ਅਗਵਾਈ ਨੇ ਇਹਨਾਂ ਨੂੰ ਹੋਰ ਵੀ ਰੋਲਿਆ। ਬਜਾਇ ਇਸ ਦੇ ਕਿ ਇਹਨਾਂ ਨੂੰ ਇਹ ਸਿਖਾਂਦੇ ਕਿ ਲੜੋ, ਆਪਣੇ ਹੱਕਾਂ ਵਾਸਤੇ ਜੰਮ ਕੇ ਲੜੋ, ਤੇ ਜਿਨ੍ਹਾਂ ਕੋਲੋਂ ਨੁਕਸਾਨ ਪਹੁੰਚਿਆ ਹੈ, ਉਹਨਾਂ ਨੂੰ ਹੀ ਮਾਰੋ — ਇਹ ਦੱਸਿਆ ਕਿ ਚਲ ਕੇ ਹਿੰਦੋਸਤਾਨ ਦੇ ਮੁਸਲਮਾਨਾਂ ਨੂੰ ਮਾਰੋ।

ਬੇਬਸੀ ਵਿਚ ਉਹ ਸਾਰੇ ਲੋਕ ਨਹੀਂ ਨੱਸੇ ਸਨ। ਉਥੇ ਵੀ ਇਹੋ ਈ ਪ੍ਰਾਪੇਗੰਡਾ ਕੀਤਾ ਗਿਆ ਸੀ ਕਿ ਇਕ ਵੀ ਹਿੰਦੂ ਸਿੱਖ ਹੁਣ ਪਾਕਿਸਤਾਨ ਵਿਚ ਨਹੀਂ ਰਹੇਗਾ,

ਸਾਰੇ ਭੱਜ ਚਲੋ । ਉੱਧਰ ਨਾ-ਤਜਰਬੇਕਾਰ ਤੇ ਅੱਲ੍ਹੜ ਕਾਂਗਰਸ ਗੌਰਮਿੰਟ ਸੀ, ਉਸ ਨੇ ਗੱਡੀਆਂ ਤੇ ਹਵਾਈ ਜਹਾਜ਼ ਭੇਜ ਭੇਜ ਕੇ ਇਹਨਾਂ ਨੂੰ ਮੰਗਵਾਉਣਾ ਸ਼ੁਰੂ ਕਰ ਦਿਤਾ । ਇਹ ਨਾ ਕੀਤਾ ਕਿ ਆਪਣੀਆਂ ਫੌਜਾਂ ਭਿੜਾ ਦਿੰਦੀ । ਬਜਾਏ ਆਪਣੀ ਹੀ ਆਬਾਦੀ ਤੇ ਜਨਤਾ ਨੂੰ ਕਤਲ ਕਰਾਉਣ ਦੇ ਇਹ ਸੁਦਾਅ ਜੇ ਹਿੰਦੋਸਤਾਨ ਪਾਕਿਸਤਾਨ ਸਰਹੱਦ ਉਤੇ ਦੋ ਪਾਗਲ ਹਕੂਮਤਾਂ ਨੂੰ ਟਕਰਾ ਦਿੰਦਾ ਤਾਂ ਇਸ ਨਾਲੋਂ ਹਜ਼ਾਰ ਗੁਣਾ ਚੰਗਾ ਹੁੰਦਾ । ਇਹ ਬਦਲੇ ਦਾ ਜੋਸ਼, ਗਲੀਆਂ ਤੇ ਸੜਕਾਂ ਉੱਪਰ ਖੂਨ ਦਾ ਛਿੜਕਾ ਨਾ ਹੁੰਦਾ । ਮੈਦਾਨ-ਇ-ਜੰਗ ਜੇ ਇਸ ਖੂਨ ਨਾਲ ਰੰਗਿਆ ਹੁੰਦਾ ਜਿਹੜਾ ਮਜ਼ਲੂਮਾਂ ਦੀ ਹਮਾਇਤ ਤੇ ਜ਼ੁਲਮ ਜਬਰ ਨੂੰ ਮਿਟਾਉਣ ਲਈ ਡੋਹਲਿਆ ਜਾਂਦਾ ਤਾਂ ਚੰਗਾ ਸੀ ।

ਦੋਸ਼ੀ ਸੀ ਪੜ੍ਹਿਆ ਲਿਖਿਆ ਵਰਗ, ਨੌਕਰਸ਼ਾਹੀ, ਲੀਡਰ, ਤੇ ਮਜ਼ਹਬ ਦੇ ਠੇਕੇਦਾਰ । ਇਨ੍ਹਾਂ ਸਾਰਿਆਂ ਨੇ ਆਪਸ ਵਿਚ ਭਿੜਾ ਕੇ ਖੂਨ ਖਰਾਬਾ ਕਰਾ ਕੇ ਸੰਤੋਖ ਭੋਗਣਾ ਸੀ । ਪਰ ਜਿੱਦਾਂ ਮੁਸਲਮਾਨਾਂ ਦਾ ਪੜ੍ਹਿਆ ਲਿਖਿਆ ਤਬਕਾ ਮੁਸਲਮ ਲੀਗ ਦਾ ਝੰਡਾ ਚੁੱਕ ਕੇ ਜਨਤਾ ਨੂੰ ਪਾਗਲ ਬਣਾਉਣ ਲਈ ਜ਼ੁੰਮੇਦਾਰ ਸੀ ਉਸੇ ਤਰ੍ਹਾਂ ਹਿੰਦੂਆਂ ਦਾ ਪੜ੍ਹਿਆ ਲਿਖਿਆ ਟੋਲਾ ਰਾਸ਼ਟਰੀਯ ਸੰਘ ਦੀ ਰਚਨਾ ਅਤੇ ਉਸ ਦੀਆਂ ਭੰਨ ਤੋੜ ਦੀਆਂ ਸਰਗਰਮੀਆਂ ਲਈ ਜ਼ੁੰਮੇਵਾਰ ਸੀ । ਹਾਲਾਤ ਨੇ ਕੁਝ ਅਜਿਹੀਆਂ ਗੁੰਝਲਾਂ ਸਿਰਜ ਲਈਆਂ ਸਨ ਕਿ ਕਿਸੇ ਇਕ ਧਿਰ ਨੂੰ ਦੋਸ਼ੀ ਨਹੀਂ ਮੰਨਿਆ ਜਾ ਸਕਦਾ ।

ਮੁਸਲਮਾਨਾਂ ਦਾ ਕਾਂਗਰਸ ਵਲੋਂ ਮੁੱਖ ਮੋੜਨਾ ਤੇ ਬੇਭਰੋਸਗੀ ਕੋਈ ਉਹਨਾਂ ਦੇ ਆਪਣੇ ਦਿਮਾਗ਼ ਦੀ ਖਰਾਬੀ ਕਰਕੇ ਨਹੀਂ ਸੀ । ਇਸ ਵਿਚ ਬਹੁਤਾ ਹਿੱਸਾ ਉਹਨਾਂ ਮਹਾਸ਼ਿਆਂ ਦਾ ਵੀ ਸੀ, ਜੋ ਕਦੀ ਆਰੀਆ ਸਮਾਜ ਦੇ ਮੰਦਰ ਵਿਚ ਭਾਸ਼ਨ ਝਾੜਦੇ ਦਿਸਦੇ ਸਨ, ਕਦੀ ਹਿੰਦੀ ਸਾਹਿਤ ਸੰਮੇਲਨ ਦੇ ਜਲਸੇ ਵਿਚ, ਕਦੀ ਰਾਸ਼ਟਰੀਯ ਸੰਘ ਦੀ ਪ੍ਰੇਡ ਆਪਣੇ ਸਾਹਮਣੇ ਕਰਾਉਂਦੇ ਸਨ, ਤੇ ਕਦੀ ਇਕ ਕੌਮ, ਇਕ ਕਲਚਰ ਦਾ ਨਾਹਰਾ ਲਾਉਂਦੇ ਸੀ ਤੇ ਕਾਂਗਰਸ ਦੇ ਜ਼ੁੰਮੇਵਾਰ ਲੀਡਰ ਵੀ ਸਨ ।

ਮੁਸਲਮ ਲੀਗ ਦੀ ਕਾਮਯਾਬੀ ਕੁਝ — "ਲੈ ਕੇ ਰਹਾਂਗੇ ਪਾਕਿਸਤਾਨ" ਦੇ ਨਾਅਰੇ ਦਾ ਸਿੱਟਾ ਨਹੀਂ ਸੀ, ਜੇ ਕੁਰਾਨ ਫੜ ਕੇ ਮਜ਼ਹਬੀ ਲੋਰ ਨਾਲ ਨਾ ਤੁਰਦਾ, ਤੇ ਪਰਦੇ ਪਿਛੋਂ ਕੋਈ ਤਾਰ ਨਾ ਹਿਲਾਉਂਦਾ, ਤਾਂ ਸਾਰਾ ਪੜ੍ਹਿਆ ਲਿਖਿਆ ਤਬਕਾ ਕਿਵੇਂ ਖਿਚਿਆ ਜਾਂਦਾ ? ਕੁਝ ਆਪਣੀਆਂ ਗ਼ਰਜ਼ਾਂ ਸਨ, ਕੁਝ ਸੁਭਾਵਕ ਉੱਤਮਤਾ ਤੇ ਬੜੱਪਣ ਦੀ ਖਾਹਸ਼ ਸੀ, ਕੁਝ ਗ਼ਲਤ ਮਜ਼ਹਬੀ ਜੋਸ਼ ਸੀ, ਤੇ ਕੁਝ ਡੇਢ ਸੌ ਸਾਲਾਂ ਦੀ ਵਿਦਿਆ ਤੇ ਸਿਖਲਾਈ ਦੇ ਅਸਰ ਨਾਲ ਇਖ਼ਲਾਕੀ ਗਿਰਾਵਟ ਸੀ, ਜਿਸ ਨੇ ਜ਼ਲਾਲਤ ਦੀ ਇਸ ਖੱਡ ਵਿਚ ਸੁੱਟ ਦਿਤਾ ।

ਬੁੱਢਿਆਂ ਨੂੰ ਜਲਦੀ ਸੀ ਕਿ ਆਪਣੀਆਂ ਅੱਖਾਂ ਸਾਹਮਣੇ ਆਜ਼ਾਦ ਹਿੰਦੋਸਤਾਨ ਤੇ ਪਾਕਿਸਤਾਨ ਦੇਖ ਲੈਣ । ਕੀ ਹੁੰਦਾ ਜੇ ਇਹ ਦਿਨ ਦੇਖਣਾ ਨੌਜਵਾਨ ਅੱਖੀਆਂ ਲਈ ਛੱਡ ਦਿੰਦੇ ਤੇ ਆਪ ਕੇਵਲ ਜਤਨ ਕਰਦੇ ਤੁਰ ਜਾਂਦੇ !

ਹੁਣ ਜਦ ਸਮਾਂ ਗੁਜ਼ਰ ਚੁੱਕਾ ਹੈ, ਅਜਿਹੇ ਕਈ ਖਿਆਲ ਆਉਂਦੇ ਹਨ —

"ਜੇ ਐਦਾਂ ਹੁੰਦਾ, ਤਾਂ ਕੀ ਹੁੰਦਾ?" ਪਰ ਸਭ ਬੇਕਾਰ ਹਨ। ਆਉਣ ਵਾਲੀਆਂ ਨਸਲਾਂ ਸੋਚਣਗੀਆਂ। ਭਵਿੱਖ ਦਾ ਇਤਿਹਾਸਕਾਰ ਇਹਨੂੰ ਲਿਖੇਗਾ। ਪਰ ਗੱਲ ਤਾਂ ਹੈ ਜੇ ਕੋਈ ਸਬਕ ਵੀ ਸਿੱਖੇ!

ਨਤੀਜਾ ਭੁਗਤਣਾ ਪਿਆ ਸਿਰਫ ਜਨਤਾ ਨੂੰ, ਗਰੀਬਾਂ ਨੂੰ, ਮੱਧ ਵਰਗ ਨੂੰ, ਤੇ ਸਭ ਤੋਂ ਵੱਧ ਤ੍ਰੀਮਤਾਂ ਨੂੰ। ਤੇ ਇਹਨਾਂ ਤੋਂ ਵੀ ਬਹੁਤਾ ਬੁੱਢਿਆਂ ਨੂੰ, ਜਿਨ੍ਹਾਂ ਨੂੰ ਮੌਤ ਵੀ ਨਾ ਆਈ।

ਇਹ ਕੇਵਲ ਦੋਹੀਂ ਪਾਸੀਂ ਲੀਡਰਾਂ ਦੀ ਰਾਜਨੀਤੀ ਹੀ ਨਹੀਂ ਸੀ। ਨੌਕਰਸ਼ਾਹੀ, ਸਰਮਾਏਦਾਰਾਂ, ਮਹਾਰਾਜਿਆਂ ਦੀ ਮਿਲੀ ਜੁਲੀ ਆਪਸੀ ਜ਼ਬਰਦਸਤ ਸਾਜ਼ਸ਼ ਸੀ। ਗੋਰਮਿੰਟ ਦੇ ਦਫਤਰ ਮੁਸਲਮ ਨੈਸ਼ਨਲ ਗਾਰਡ ਤੇ ਰਾਸ਼ਟਰੀਯ ਸੰਘ ਦੇ ਅੱਡੇ ਬਣੇ ਹੋਏ ਸਨ। ਸਾਰੀਆਂ ਕਾਰਵਾਈਆਂ ਇਥੋਂ ਹੀ ਹੁੰਦੀਆਂ ਸਨ। ਆਰੰਭ ਇਥੋਂ ਹੀ ਹੋਇਆ ਤੇ ਹੁਣ ਉਹੀ ਲੋਕ ਸਨ ਜੋ ਹਕੂਮਤਾਂ ਦੀ ਬਾਂਹ ਬਣੇ ਹੋਏ ਸਨ। ਫੌਜ, ਪੁਲੀਸ ਤੇ ਬ੍ਰਾਡਕਾਸਟਿੰਗ, ਤੇ ਹਰ ਡੀਪਾਰਟਮੈਂਟਾਂ ਨੇ ਮਿਲ ਕੇ ਮੁਲਕ ਦਾ ਸੱਤਿਆਨਾਸ ਕਰ ਸੁੱਟਿਆ।

ਇਕ ਅਜਿਹੀ ਵਿਉਂਤਬੱਧ ਸਾਜ਼ਸ਼, ਜਿਸ ਨੇ ਹਿੰਦੋਸਤਾਨ ਦੀ ਇੰਨੀ ਜ਼ਿੰਦਾ, ਤੰਦਰੁਸਤ, ਦੌਲਤਮੰਦ ਤੇ ਬਹਾਦਰ ਕੌਮ ਨੂੰ ਤਬਾਹ ਕਰਕੇ ਰੱਖ ਦਿਤਾ। ਹਿੰਦੋਸਤਾਨ ਦੇ ਮੁਸਲਮਾਨ ਆਪਣੇ ਆਪ ਨੂੰ ਘੱਟ ਗਿਣਤੀ ਕਹਿ ਸਕਦੇ ਹਨ, ਪਰ ਪੰਜਾਬ ਤੇ ਬੰਗਾਲ ਦੇ ਹਿੰਦੂ ਸਿੱਖ "ਹਿੰਦੂ ਘਟ ਗਿਣਤੀ" ਕਦੋਂ ਸਨ? ਇਹਨਾਂ ਦੀ ਗਿਣਤੀ ਤਾਂ ਮੁਸਲਮਾਨਾਂ ਨਾਲੋਂ ਕੁਝ ਹੀ ਘੱਟ ਸੀ। ਹਰ ਚੀਜ਼, ਹਰ ਗੱਲ ਵਿਚ ਉਹ ਹਮਪੱਲਾ ਈ ਨਹੀਂ, ਉੱਚੇ ਵੀ ਸਨ। ਜੇ ਉਹਨਾਂ ਜ਼ੁਲਮਾਂ ਵਿਰੁਧ ਜੋ ਪਾਕਿਸਤਾਨ ਅੰਦਰ ਉਹਨਾਂ ਉਤੇ ਕੀਤੇ ਜਾ ਰਹੇ ਸਨ, ਪੁਰਅਮਨ ਜੰਗ ਛੇੜ ਦਿੰਦੇ, ਤੇ ਫੇਰ ਆਪਣੇ ਹਿੰਦੂ ਭਰਾਵਾਂ ਕੋਲੋਂ ਹਿੰਦੋਸਤਾਨ ਤੋਂ ਸਹਾਇਤਾ ਮੰਗਦੇ, ਤਾਂ ਮੈਨੂੰ ਯਕੀਨ ਹੈ, ਹਿੰਦੂ ਕੀ, ਮੁਸਲਮਾਨ ਭਰਾ ਆਪ ਵੀ ਉਸ ਜ਼ੁਲਮ ਦੇ ਵਿਰੁਧ ਇਹਨਾਂ ਦੀ ਸਹਾਇਤਾ ਕਰਦੇ। ਜਾਂ ਸ਼ਾਇਦ ਇੱਦਾਂ ਨਾ ਹੁੰਦਾ। ਮੈਂ ਕੁਝ ਵੀ ਨਹੀਂ ਆਖ ਸਕਦੀ, ਪਰ ਜਦ ਸੋਚਦੀ ਹਾਂ ਤਾਂ ਇਹੋ ਖਿਆਲ ਆਉਂਦਾ ਹੈ ਕਿ ਅਸੀਂ ਸਾਰੇ ਜ਼ਰੂਰ ਮਦਦ ਕਰਦੇ। ਉਹਨਾਂ ਵਿਚੋਂ ਜਿਹੜਾ ਇਥੇ ਆਉਂਦਾ, ਉਹਨੂੰ ਸਿਰ ਅੱਖਾਂ ਤੇ ਬਿਠਾਲਦੇ। ਕੀ ਪਤਾ ਕੀ ਹੁੰਦਾ? ਪਰ ਮੈਂ ਕੋਈ ਸਿਆਸਤਦਾਨ ਤਾਂ ਹਾਂ ਨਹੀਂ, ਇਸ ਲਈ ਮੇਰੀ ਰਾਏ ਦਾ ਮੁੱਲ ਵੀ ਕੀ ਹੋ ਸਕਦਾ ਹੈ। ਮੈਂ ਤਾਂ ਕੇਵਲ ਇਕ ਔਰਤ ਹਾਂ ਤੇ ਮੇਰਾ ਦ੍ਰਿਸ਼ਟੀਕੋਣ ਕਾਨੂਨੀ ਅੱਖਾਂ ਨੂੰ ਕਿਵੇਂ ਭਾਅ ਸਕਦਾ ਹੈ।

ਜਨਵਰੀ ਵਿਚ ਆਰਜ਼ੀ ਸਕੂਲ ਦੇ ਇਕ ਜਲਸੇ ਵਿਚ ਕਰੋਲ ਬਾਗ ਗਈ ਸੀ ਤੇ ਸਾਫ ਸੁਥਰੇ ਪੰਜਾਬੀ ਤੇ ਸਿੰਧੀ ਬੱਚਿਆਂ ਦੇ ਟਹਿਕਦੇ ਚਿਹਰੇ, ਮਿਹਨਤੀ ਨੌਜਵਾਨਾਂ ਨੂੰ ਦੇਖ ਕੇ ਤਬੀਅਤ ਖੁਸ਼ ਹੋਈ ਸੀ।

ਪਰ ਮੈਂ ਉਥੇ ਵੀ ਸੋਚਣ ਡਹਿ ਪਈ ਕਿ ਦਿੱਲੀ ਦਾ ਗਰਮ ਤੇ ਖੁਸ਼ਕ ਹਵਾ ਪਾਣੀ ਕਦੋਂ ਤੀਕ ਪੰਜ ਦਰਿਆਵਾਂ ਨਾਲ ਸ਼ਾਦਾਬ ਹੋਣ ਵਾਲੀ ਇਸ ਖੇਤੀ ਨੂੰ ਹਰੀ

ਰੱਖ ਸਕੇਗਾ। ਇਹ ਫੁੱਲਾਂ ਵਰਗੇ ਚਿਹਰੇ ਕੁਮਲਾ ਕੇ ਨੀਲੇ ਪੈ ਜਾਣਗੇ, ਇਹ ਗਰਾਂਡੀਲ ਜੁਆਨ ਕਮਰਾਂ ਝੁਕਾ ਦੇਣਗੇ, ਹੱਡੀਆਂ ਨਿਕਲ ਆਉਣਗੀਆਂ, ਤੇ ਪੰਜਾਬ ਦਾ ਹੁਸਨ ਦਿੱਲੀ ਦੀ ਪਥਰੀਲੀ ਧਰਤੀ ਡੀਕ ਜਾਵੇਗੀ। ਕੁਝ ਹੀ ਦਿਨ ਬੀਤੇ ਹਨ, ਦੇਖ ਲਉ, ਨਾ ਇਹਨਾਂ ਬੁਲ੍ਹਾਂ ਉਤੇ ਹੁਣ ਮਾਹੀਆ ਹੈ, ਨਾ ਹੀਰ। ਇਹਨਾਂ ਉਤੇ ਤਾਂ ਹੁਣ ਕੇਵਲ ਗਾਲ੍ਹੀਆਂ ਤੇ ਮਿਹਣੇ...ਬਾਕੀ ਰਹਿ ਗਏ ਹਨ।

ਤਨਖਾਹ ਵੀ ਨਹੀਂ ਲੈ ਰਿਹਾ, ਤੁਹਾਨੂੰ ਇੰਨੀ ਰਕਮ ਕਿਥੋਂ ਦਿਤੀ ਜਾ ਸਕਦੀ ਹੈ, ਤੁਸੀਂ ਆਪ ਹੀ ਸਾਡੇ ਨਾਲ ਮਿਲੇ ਹੋ। ਇਹ ਤਾਂ ਪਹਿਲਾਂ ਹੀ ਦੱਸ ਦਿਤਾ ਗਿਆ ਸੀ ਕਿ ਮਾਲੀ ਫਾਇਦੇ ਦਾ ਇਥੇ ਕੋਈ ਸਵਾਲ ਹੀ ਨਹੀਂ ਹੈ। ਪਰ, ਉਹ ਨਾ ਸਮਝੇ, ਤੇ ਵਿਦਿਆਰਥੀਆਂ ਨੂੰ ਭੜਕਾਉਣ ਲੱਗੇ, ਕਿ ਤੁਸੀਂ ਬੇਕਾਰ ਇਥੇ ਸਮਾਂ ਨਸ਼ਟ ਕਰਦੇ ਹੋ। ਇਹ ਤਾਂ ਟੈਮਪਰੇਰੀ ਸਕੂਲ ਹੈ। ਕੋਈ ਸਕੂਲ ਇਸ ਦਾ ਸਰਟੀਫਿਕੇਟ ਮਨਜ਼ੂਰ ਨਹੀਂ ਕਰੇਗਾ। ਨਤੀਜਾ ਇਹ ਨਿਕਲਿਆ ਕਿ ਵਿਦਿਆਰਥੀਆਂ ਵਿਚ ਆਮ ਬੇਚੈਨੀ ਫੈਲ ਗਈ।

ਦੋ ਕੁੜੀਆਂ ਵੀ ਸਕੂਲ ਵਿਚ ਪੜ੍ਹਾਉਂਦੀਆਂ ਸੀ। ਇਕ ਦਿਨ ਉਹਨਾਂ ਨੇ ਮੈਨੂੰ ਕਿਹਾ ਕਿ ਅਸੀਂ ਟੈਲੀਫੂਨ ਤੇ ਪੋਲੀਸ ਗਾਰਡ ਲਈ ਦਰਖਾਸਤਾਂ ਦਿਤੀਆਂ ਹਨ, ਇਸ ਲਈ ਜੇ ਸਾਨੂੰ ਜਾਮੀਆ ਤੋਂ ਸੋਸ਼ਲ ਸਰਵਿਸ ਦਾ ਸਰਟੀਫਿਕੇਟ ਮਿਲ ਜਾਵੇ, ਤਾਂ ਸਾਡੀਆਂ ਦਰਖਾਸਤਾਂ ਤੇ ਠੀਕ ਹੀ ਵੱਧ ਗੌਰ ਕੀਤਾ ਜਾਵੇਗਾ। ਮੈਂ ਸ਼ਫੀਕ ਅਹਿਮਦ ਕਿਦਵਾਈ ਸਾਹਿਬ ਨੂੰ ਆਖਿਆ, ਤੇ ਉਹਨਾਂ ਨੇ ਸਰਟੀਫਿਕੇਟ ਦੇ ਦਿਤਾ। ਸਰਟੀਫਿਕੇਟ ਲੈ ਕੇ ਉਹ ਮਾਸਟਰ ਕੋਲ ਗਈਆਂ, ਤੇ ਰੱਬ ਜਾਣੇ ਕੀ ਗੱਲ ਬਾਤ ਹੋਈ ਕਿ ਕਮਰੇ ਵਿਚੋਂ ਬਾਹਰ ਨਿਕਲਦੀਆਂ ਨੇ ਹੀ ਉਸ ਕਾਗਜ਼ ਦੇ ਟੁਕੜੇ ਟੁਕੜੇ ਕਰ ਦਿਤੇ ਤੇ ਮਦਰਸੇ ਦੇ ਪ੍ਰਬੰਧਕ ਹੱਥ ਫੜਾ ਦਿਤੇ ਤੇ ਕਿਹਾ — ਸਾਨੂੰ ਅਜਿਹੇ ਸਰਟੀਫਿਕੇਟਾਂ ਦੀ ਲੋੜ ਨਹੀਂ।

ਵਾਲੰਟੀਅਰ ਮੁੰਡਿਆਂ ਨੇ ਬੱਚਿਆਂ ਦੇ ਮੇਲੇ ਦਾ ਪ੍ਰੋਗਰਾਮ ਬਣਾਇਆ ਤੇ ਇਸ ਦੀਆਂ ਤਿਆਰੀਆਂ ਆਰੰਭ ਹੋ ਗਈਆਂ। ਨਕਸ਼ਾ ਬੋਰਡ ਤੇ ਤਸਵੀਰਾਂ ਆਦਿ ਤਿਆਰ ਹੋ ਚੁੱਕੀਆਂ ਸਨ, ਤੇ ਇਮਤਿਹਾਨ ਇਸ ਤਿਆਰੀ ਦੇ ਕਾਰਨ ਕੁਝ ਦਿਨਾਂ ਲਈ ਮੁਲਤਵੀ ਕਰ ਦਿਤੇ ਗਏ ਸਨ ਕਿ ਇਕ ਦਿਨ ਮਾਸਟਰ ਜੀ ਨੇ ਛੇਵੀਂ ਜਮਾਤ ਦੇ ਬੱਚਿਆਂ ਨੂੰ, ਜਿਹੜੇ ਸਕੂਲ ਵਿਚ ਸਭ ਤੋਂ ਵਡੀਆਂ ਉਮਰਾਂ ਦੇ ਸਨ ਤੇ ਅਕਲ ਵਿਚ ਵੀ, ਕੁਝ ਕਹਾ ਸੁਣੀ ਕੀਤੀ, ਤਾਂ ਉਹਨਾਂ ਵਿਚ ਸ਼ੋਰਸ਼ ਫੈਲ ਗਈ। ਵਿਦਿਆਰਥੀ ਕਹਿੰਦੇ ਸਨ, ਇਮਤਿਹਾਨ ਕਿਉਂ ਨਹੀਂ ਹੁੰਦੇ ? ਅਸੀਂ ਦੂਜੇ ਸਕੂਲਾਂ ਵਿਚ ਦਾਖਲੇ ਲੈਣੇ ਹਨ। ਇਸ ਲਈ ਹਫਤੇ ਬਾਅਦ ਨਹੀਂ, ਹੁਣੇ ਇਮਤਿਹਾਨ ਹੋਣੇ ਚਾਹੀਦੇ ਹਨ।

ਸ਼ੋਰਸ਼ ਜ਼ੋਰ ਫੜਦੀ ਗਈ। ਉਹਨਾਂ ਨੇ ਘਸੀਟ ਕੇ ਦੂਜੀਆਂ ਸ਼੍ਰੇਣੀਆਂ ਦੇ ਬੱਚਿਆਂ ਨੂੰ ਵੀ ਬਾਹਰ ਕੱਢਿਆ ਤੇ ਰੌਲਾ ਪਾਇਆ ਕਿ ਸਾਨੂੰ ਸਕੂਲ ਨਹੀਂ ਚਾਹੀਦਾ। ਅਸੀਂ ਇਸ ਨੂੰ ਅੱਗ ਲਾ ਦੇਵਾਂਗੇ। ਇਸ ਅਫਰਾ ਤਫਰੀ ਵਿਚ ਹਿੰਦੂ ਵਿਦਿਆਰਥੀ ਬਾਹਰ ਨਿਕਲ ਆਏ। ਮੁਸਲਮਾਨ ਬੱਚੇ ਅੰਦਰ ਬੈਠੇ ਰਹੇ। ਆਪੋ ਵਿਚ ਬਹਿਸ ਤੇ ਹੁੱਜਤਾਂ ਹੋਣ ਲੱਗੀਆਂ। ਇਕ ਵੱਡਾ ਹਿੰਦੂ ਮੁਸਲਮ ਫਸਾਦ ਆਰੰਭ ਹੋ ਜਾਣ ਦੀ ਨੌਬਤ ਆ ਗਈ ਸੀ। ਪਰ ਸਕੂਲ ਦੇ ਕਰਤਾ ਧਰਤਾ ਨੌਜਵਾਨ ਮੁੰਡਿਆਂ ਨੂੰ ਉਸ ਵੇਲੇ ਸਮਝ ਆ ਗਈ। ਉਹਨਾਂ ਨੇ ਤੁਰਤ ਆਪੋ ਵਿਚ ਸਲਾਹ ਕਰਕੇ ਛੁੱਟੀ ਕਰਾ ਦਿਤੀ। ਪਰ ਉਦੋਂ ਤਕ ਨਕਸ਼ੇ ਪਾੜੇ ਜਾ ਚੁੱਕੇ ਸਨ, ਤਸਵੀਰਾਂ ਲੀਰਾਂ ਹੋ ਚੁੱਕੀਆਂ ਸਨ, ਕਮਰੇ ਉਲਟ ਪੁਲਟ ਹੋ ਚੁੱਕੇ ਸਨ ਤੇ ਅੱਗ ਲਾਉਣ ਲਈ ਮਾਚਸ

ਲੱਭੀ ਜਾ ਰਹੀ ਸੀ । ਝੱਟ ਪੱਟ ਹਿੰਦੂ ਮੁਸਲਮਾਨ ਬੱਚਿਆਂ ਨੂੰ ਬਾਹਰ ਕੱਢ ਕੇ ਕਮਰੇ ਬੰਦ ਕਰ ਦਿਤੇ ਗਏ, ਤੇ ਮੈਨੂੰ ਫੋਨ ਤੇ ਸਾਰੇ ਹਾਲਾਤ ਦੀ ਸੂਚਨਾ ਦਿਤੀ ਗਈ ।

ਓਧਰ ਬੱਚੇ ਘਰ ਪਹੁੰਚੇ ਤਾਂ ਬਹੁਤ ਸਾਰੇ ਮਾਪੇ ਪਰੇਸ਼ਾਨ ਹੋ ਗਏ । ਇਹਨਾਂ ਨੂੰ ਕਿਸੇ ਨੂੰ ਸਕੂਲ ਨਾਲ ਕੋਈ ਸ਼ਿਕਾਇਤ ਨਹੀਂ ਸੀ । ਪੰਜਾਬ ਦੇ ਸੋਸ਼ਲਿਸਟ ਲੀਡਰ ਪ੍ਰੋਫੈਸਰ ਰਾਜਿੰਦਰ "ਸ਼ੈਦਾ" ਦੌੜੇ ਆਏ — "ਅਰੇ ਭਈ, ਇਹ ਕੀ ਹੋ ਗਿਆ ? ਜਾਮੀਆ ਦੇ ਸਕੂਲ ਵਿਚ ਗੜਬੜ ਕੈਸੀ ?" ਉਹ ਹੈਰਾਨ ਹੋ ਹੋ ਕੇ ਪੁਛਦੇ, ਤੇ ਮੁੰਡੇ ਵਰਕਰਾਂ ਨੂੰ ਸਮਝ ਨਾ ਪੈਂਦੀ ਕਿ ਆਪਣੇ ਸਾਥੀ ਦੀ ਸ਼ਿਕਾਇਤ ਕਿਵੇਂ ਕਰਨ । ਆਖਰ ਉਹਨਾਂ ਨੇ ਸੱਚੇ ਹਾਲਾਤ ਦੱਸ ਦਿਤੇ । ਚੇਤੰਨ ਸੋਸ਼ਲਿਸਟ, ਜੋ ਆਪ ਵੀ ਪਨਾਹਗੀਰ ਸੀ, ਮਾਮਲੇ ਦੀ ਤਹਿ ਤਕ ਪੁੱਜ ਗਿਆ, ਤੇ ਆਪਣੇ ਪੁਰਾਣੇ ਸਾਥੀ ਮਾਸਟਰ ਜੀ ਨਾਲ ਜਾ ਭਿੜਿਆ । ਚੰਗੀ ਕੌੜੀ ਫਿੱਕੀ ਗੱਲ ਬਾਤ ਹੋਈ, ਤੇ "ਸ਼ੈਦਾ" ਸਾਹਿਬ ਇਹ ਕਹਿ ਕੇ ਤੁਰ ਗਏ ਕਿ ਕੁਝ ਵੀ ਹੋਵੇ, ਮੇਰੇ ਬੱਚੇ ਤਾਂ ਇੱਥੇ ਈ ਪੜ੍ਹਨਗੇ ।

ਸਥਾਨਕ ਸੋਸ਼ਲਿਸਟ ਪਾਰਟੀ ਦੇ ਸਕੱਤਰ ਇਕ ਪ੍ਰਸਿਧ ਅਖਬਾਰ ਦੇ ਐਡੀਟਰ, ਇਕ ਪਨਾਹਗੀਰ ਪ੍ਰੋਫੈਸਰ, ਇਕ ਸਰਦਾਰ ਜੀ, ਜਿਹਨੂੰ ਦੇਖੋ, ਦੌੜਾ ਆ ਰਿਹਾ ਹੈ । ਜਾਣੀ ਤਾਂਤਾ ਬੱਝ ਗਿਆ । ਉਦੋਂ ਤੋਂ ਜੋ ਮਾਪੇ ਆਉਣ ਲਗੇ, ਤਾਂ ਇਹ ਸਿਲਸਿਲਾ ਦੁਪਹਿਰ ਤਕ ਜਾਰੀ ਰਿਹਾ । ਕਰੀਬ ਕਰੀਬ ਸਭ ਨੂੰ ਅਫਸੋਸ ਸੀ, ਸ਼ਰਮਿੰਦਗੀ ਸੀ । ਕੇਵਲ ਥੋੜੇ ਜਿਹੇ ਸਨ ਜੋ ਆਪਣੇ ਬੱਚਿਆਂ ਵਲੋਂ ਸਾਡੇ ਨਾਲ ਲੜਨ ਲਈ ਆਏ ਸਨ । ਨਹੀਂ ਤਾਂ ਆਮ ਤੌਰ ਤੇ ਸਾਰੇ ਇਹੋ ਕਹਿੰਦੇ ਸਨ ਕਿ ਇਸ ਰੌਲੇ ਰੱਪੇ ਵਿਚ ਸਿਰਫ ਜਾਮੀਆ ਦਾ ਹੀ ਸਕੂਲ ਸੀ, ਜਿਸ ਸਦਕਾ ਬੱਚਿਆਂ ਦੇ ਭਵਿੱਖ ਵਲੋਂ ਸਾਨੂੰ ਥੋੜੀ ਜਿਹੀ ਬੇਫਿਕਰੀ ਨਸੀਬ ਹੋਈ ਸੀ । ਹੁਣ ਅਸੀਂ ਇਹਨੂੰ ਬਿਲਕੁਲ ਬੰਦ ਨਹੀਂ ਹੋਣ ਦੇਣਾ, ਨਾ ਕੋਈ ਇਥੇ ਝਗੜਾ ਹੋਣ ਦੇਣਾ । ਖੈਰ, ਮਾਮਲਾ ਰਫਾ ਦਫਾ ਹੋ ਗਿਆ । ਦੂਜੇ ਦਿਨ ਤੋਂ ਇਮਤਿਹਾਨ ਵੀ ਸ਼ੁਰੂ ਹੋ ਗਏ, ਤੇ ਦੋ ਹਫਤਿਆਂ ਪਿਛੋਂ ਸ਼ਾਨਦਾਰ ਮੇਲਾ ਵੀ ਹੋਇਆ । ਸਕੂਲ ਵਿਚ ਇਕ ਮਹੀਨੇ ਦੀਆਂ ਛੁੱਟੀਆਂ ਹੋ ਗਈਆਂ ।

ਪਰ, ਮਾਸਟਰ ਜੀ ਹੁਣ ਬਹੁਤ ਖਤਰਨਾਕ ਲੱਗਣ ਲੱਗ ਪਏ । ਪਨਾਹਗੀਰ ਨੂੰ ਬੇਘਰ ਕਰਨਾ ਸਾਡਾ ਜ਼ਮੀਰ ਗਵਾਰਾ ਨਹੀਂ ਸੀ ਕਰਦਾ, ਤੇ ਰੱਖਣ ਵਿਚ ਇਹ ਖਤਰਾ ਸੀ ਕਿ ਐਤਕਾਂ ਦੀ ਵਾਰੀ ਸੱਚ ਮੁੱਚ ਹੀ ਅੱਗ ਲਗਵਾ ਦੇਣਗੇ । ਮੁੰਡੇ ਆਪਣੀ ਜਨਤਕ ਸੇਵਾ ਦੀ ਭਾਵਨਾ ਕਾਰਨ ਸਾਫ ਕਹਿਣ ਤੋਂ ਝਿਜਕਦੇ ਸਨ, ਇਹ ਕੰਮ ਵੀ ਮੈਨੂੰ ਹੀ ਸਿਰੇ ਚਾੜ੍ਹਨਾ ਪਿਆ । ਇਹ ਤਾਂ ਉਹਨਾਂ ਨੂੰ ਪਹਿਲਾਂ ਹੀ ਦੱਸ ਦਿਤਾ ਗਿਆ ਸੀ ਕਿ ਜਾਮੀਆ ਕਿਉਂਕਿ ਤੁਹਾਡੀਆਂ ਆਰਥਕ ਔਕੜਾਂ ਦੂਰ ਨਹੀਂ ਕਰ ਸਕਦਾ, ਇਸ ਲਈ ਤੁਸੀਂ ਹੋਰ ਨੌਕਰੀ ਲੱਭ ਲਓ । ਹੁਣ ਇਹ ਵੀ ਉਸ ਨੂੰ ਕਹਿ ਦਿਤਾ ਕਿ ਚੂੰਕਿ ਹੁਣ ਜਾਮੀਆ ਨੇ ਸਕੂਲ ਦੀ ਮਨਜ਼ੂਰੀ ਦੇ ਦਿਤੀ ਹੈ, ਇਸ ਲਈ ਜੁਲਾਈ ਵਿਚ ਜ਼ਰੂਰ ਹੀ ਦਾਖਲੇ ਵੱਧ ਹੋਣਗੇ, ਤੇ ਥਾਂ ਦੀ ਦਿੱਕਤ ਹੋ ਜਾਵੇਗੀ । ਇਸ ਲਈ ਮਿਹਰਬਾਨੀ ਕਰਕੇ ਤੁਸੀਂ ਕੋਈ ਦੂਜਾ ਮਕਾਨ ਲੱਭ ਲਉ ।

ਉਹਨੇ ਕਿਹਾ ਮੈਂ ਤਾਂ ਆਪ ਹੀ ਦੂਜਾ ਲੱਭਦਾ ਫਿਰਦਾ ਹਾਂ । ਪੰਦਰਾਂ ਦਿਨਾਂ ਪਿਛੋਂ ਫੇਰ ਯਾਦ ਕਰਾਇਆ । ਤਾਂ ਉੱਤਰ ਦਿਤਾ — ਦੂਜੀ ਅਰਜ਼ੀ ਭੇਜ ਚੁੱਕਾ ਹਾਂ ।

ਇਕ ਮਹੀਨੇ ਪਿਛੋਂ ਜਦ ਸਕੂਲ ਦੁਬਾਰਾ ਖੁਲ੍ਹ ਗਿਆ, ਤੇ ਬੱਚਿਆਂ ਦੀ ਗਿਣਤੀ ਤਿੰਨ ਸੌ ਤੋਂ ਉੱਪਰ ਹੋ ਗਈ। ਓਧਰ ਮਾਸਟਰ ਜੀ ਦੇ ਮਿਲਣ ਵਾਲੇ ਤੇ ਰਿਸ਼ਤੇਦਾਰ ਵੀ ਦੁੱਗਣੇ ਹੋ ਗਏ, ਤਾਂ ਖਿਚਾਅ, ਨਾਗਵਾਰੀ, ਤੇ ਸੰਬੰਧਾਂ ਵਿਚ ਖਰਾਬੀ ਸ਼ੁਰੂ ਹੋ ਗਈ। ਮਾਸਟਰ ਜੀ ਆਪਣੇ ਇਕ ਹੋਰ ਰਿਸ਼ਤੇਦਾਰ ਨੂੰ ਵੀ ਲੈ ਆਏ ਤੇ ਦੋ ਕਮਰੇ ਉਹਨਾਂ ਨੂੰ ਦੇ ਦਿਤੇ। ਜਾਣੀ ਹੁਣ ਹੇਠਲੇ ਚਾਰ ਤੇ ਉੱਪਰਲੇ ਦੋ, ਕੁਲ ਉਹਨਾਂ ਦੇ ਛੇ ਕਮਰੇ ਹੋ ਗਏ। ਬਦਕਿਸਮਤੀ ਨਾਲ ਰਸਤਾ ਸਿਰਫ ਇਕ ਸੀ। ਇਥੋਂ ਹੀ ਵਿਦਿਆਰਥੀਆਂ ਦੀ ਭੀੜ ਲੰਘਣੀ ਸੀ। ਇਥੋਂ ਹੀ ਮਹੱਲੇ ਦੇ ਲੋਕ, ਅਖਬਾਰ ਦੇ ਸ਼ੁਕੀਨ ਆਉਂਦੇ ਜਾਂਦੇ, ਤੇ ਇਥੋਂ ਈਂ ਮਾਸਟਰ ਦਾ ਰਿਸ਼ਤੇਦਾਰ ਸਾਈਕਲ ਸਮੇਤ ਲੰਘਣਾ ਚਾਹੁੰਦਾ ਸੀ। ਇਸ ਤੇ ਇਕ ਦਿਨ ਤਕਰਾਰ ਹੋ ਗਈ। ਚਪੜਾਸੀ ਨੇ ਸਾਈਕਲ ਰੋਕ ਲਈ। ਮਾਸਟਰ ਨੇ ਧਮਕੀਆਂ ਦਿਤੀਆਂ। ਤੇ ਚੈਲਿੰਜ ਕੀਤਾ।

ਆਖਰਕਾਰ ਜਤਨ ਕਰਕੇ ਮਹੱਲੇ ਦੇ ਦੂਜੇ ਸਿਰੇ ਉਤੇ ਦੋ ਕਮਰੇ ਪਹਿਲੇ ਕਿਰਾਏਦਾਰ ਦੀ ਵਿਧਵਾ ਨੂੰ ਦੁਆ ਦਿਤੇ। ਉਹ ਵਿਚਾਰੀ ਤਾਂ ਪਹਿਲਾਂ ਵੀ ਕਹਿੰਦੀ ਸੀ — "ਭਈਆ, ਤੁਸੀਂ ਸਾਨੂੰ ਜਿਥੇ ਬਿਠਾਲ ਦਿਉਗੇ, ਚਲੇ ਜਾਵਾਂਗੇ।" ਉਹ ਆਪਣੇ ਬੱਚਿਆਂ ਸਣੇ ਦੂਜੇ ਮਕਾਨ ਵਿਚ ਚਲੀ ਗਈ। ਉੱਪਰ ਦਾ ਹਿੱਸਾ ਖਾਲੀ ਹੋ ਗਿਆ। ਜਾਣੀ ਅਸਲੀ ਕਿਰਾਏਦਾਰ ਚਲੇ ਗਏ। ਸ਼ਾਂਤੀ ਦਲ, ਕਾਂਗਰਸ ਕਮੇਟੀ, ਸੋਸ਼ਲਿਸਟ ਪਾਰਟੀ, ਸਾਰਿਆਂ ਨੂੰ ਮੁੰਡਿਆਂ ਨੇ ਦਰਖਾਸਤਾਂ ਦਿਤੀਆਂ ਕਿ ਸਕੂਲ ਨੂੰ ਇਸ ਮੱਲੋਜ਼ੋਰੀ ਦੇ ਕਬਜ਼ੇ ਵਿਚੋਂ ਨਿਜ਼ਾਤ ਦੁਆਈ ਜਾਵੇ।

ਮੈਂ ਇਕ ਦਿਨ ਕਸਟੋਡੀਅਨ ਦੇ ਨਾਂ ਦਰਖਾਸਤ ਲਿਖਾਈ ਤੇ ਮਾਸਟਰ ਨੂੰ ਕਿਹਾ ਇਸ ਉੱਪਰ ਦਸਤਖ਼ਤ ਕਰ ਦਿਉ, ਤਾਂ ਕਿ ਮੈਂ ਆਪ ਜਾ ਕੇ ਤੁਹਾਡੇ ਮਕਾਨ ਲਈ ਜਤਨ ਕਰਾਂ। ਪਰ ਉਹਦਾ ਮਨਸ਼ਾ ਹੀ ਹੋਰ ਸੀ। ਕਿਸੇ ਵੀ ਤਰ੍ਹਾਂ ਦਸਤਖ਼ਤ ਨਾ ਕੀਤੇ। ਸੱਚੀ ਗੱਲ ਇਹ ਹੈ ਕਿ ਮਾਸਟਰ ਸਾਹਿਬ ਦਾ ਰਿਸ਼ਤੇਦਾਰ ਜਾਂ ਦੋਸਤ ਪੌਲੀਸ ਵਾਲਾ ਵੀ ਸੀ, ਤੇ ਉਹਦੀ ਚੁੱਕ ਵਿਚ ਉਹ ਹੋਰ ਵੀ ਹੈਰਾਨ ਕਰ ਰਿਹਾ ਸੀ, ਤੇ ਇਹ ਵੀ ਜਾਣ ਚੁੱਕੇ ਸੀ ਕਿ ਇਹ ਲੋਕ ਸਾਡੇ ਤੇ ਜ਼ਬਰਦਸਤੀ ਨਹੀਂ ਕਰਨਗੇ। ਸ਼ਰਾਫਤ ਦਾ ਪੱਲਾ ਫੜੀ ਲੱਲੂ ਬਣੇ ਰਹਿਣਗੇ।

ਰੱਬ ਰੱਬ ਕਰਕੇ ਅਗਸਤ ਵਿਚ ਜਾ ਕੇ ਇਹ ਰੱਫੜ ਮੁੱਕਾ, ਜਦ ਡਿਪਟੀ ਕਮਿਸ਼ਨਰ ਤੇ ਚੀਫ ਕਮਿਸ਼ਨਰ ਤਕ ਇਹ ਗੱਲ ਪਹੁੰਚਾਈ ਤੇ ਇਸ ਰੋਜ਼ ਰੋਜ਼ ਦੀ ਬਕਬਕ ਤੋਂ ਜਾਨ ਛੁੱਟੀ।

ਓਪਰੇ ਤੌਰ ਤੇ ਇਹ ਬੜੀ ਮਾਮੂਲੀ ਜਿਹੀ ਘਟਨਾ ਹੈ, ਪਰ ਮੈਂ ਇਸ ਲਈ ਲਿਖਣੀ ਜ਼ਰੂਰੀ ਸਮਝੀ, ਕਿ ਪਾਠਕ ਅੰਦਾਜ਼ਾ ਕਰ ਲੈਣ ਕਿ ਕਿੰਨੇ ਬਰਬਾਦੀ ਤੇ ਭੰਨ ਤੋੜ ਵਲ ਦਿਮਾਗ ਚੱਲ ਪਏ ਸਨ। ਅਤੇ ਬਦਲੇ ਦੀ ਅੱਗ ਨੇ ਪੜ੍ਹੇ ਲਿਖੇ ਤੇ ਸੂਝ ਬੂਝ ਵਾਲੇ ਲੋਕਾਂ ਦੀ ਅਕਲ ਨੂੰ ਵੀ ਸਾੜ ਸੁੱਟਿਆ ਸੀ। ਇਹ ਮਾਸਟਰ, ਇਹ ਅਫਸਰ, ਇਹ ਦਫਤਰਾਂ ਦੇ ਬਾਬੂ ਲੋਕ, ਇਹੋ ਤਾਂ ਇਸ ਸਾਰੀ ਸ਼ਰਮਨਾਕ ਹਾਲਤ ਦੇ ਜਨਮ ਦਾਤਾ ਸਨ।

# 13. ਮਈ ਤੇ ਜੂਨ

ਮਈ ਵਿਚ ਮਹੱਲਿਆਂ ਅੰਦਰ ਕੰਮ ਕਰਨ ਵਾਲਿਆਂ ਦੀਆਂ ਮੁਸ਼ਕਲਾਂ ਹੋਰ ਵਧ ਗਈਆਂ । ਇਕ ਤਾਂ ਅਫਵਾਹਾਂ ਜੋ ਪਤਾ ਨਹੀਂ ਕਿਥੋਂ ਕਿਥੋਂ ਉਡ ਉਡ ਕੇ ਆਉਂਦੀਆਂ ਸਨ, ਤੇ ਕੌਣ ਉਹਨਾਂ ਨੂੰ ਉਡਾਉਂਦਾ ਸੀ, ਪਰ ਇਕ ਕੰਨ ਵੀ ਵਾਂਝਾ ਨਾ ਰਹਿੰਦਾ ਜੋ ਇਹਨਾਂ ਨੂੰ ਨਾ ਸੁਣੇ । ਤੇ ਫੇਰ ਮੁਸਲਮ ਜ਼ੋਨ ਸਨ ਜੋ ਪੱਕੇ ਤੌਰ ਤੇ ਜਾਨ ਦਾ ਖੌ ਬਣੇ ਹੋਏ ਸਨ । ਮਕਾਨਾਂ ਦੀ ਥੁੜ ਲੋਕਾਂ ਨੂੰ ਮਜ਼ਬੂਰ ਕਰ ਰਹੀ ਸੀ ਕਿ ਮੁਸਲਮਾਨਾਂ ਨੂੰ ਖੁਸ਼ਾਮਦ, ਜਾਂ ਧੌਂਸ ਨਾਲ, ਜਿਵੇਂ ਵੀ ਹੋਵੇ ਮਕਾਨ ਦੇਣ ਤੇ ਰਾਜ਼ੀ ਕਰਨ । ਅਫਸਰ ਆਪਣੇ ਨੀਅਤ ਆਦਮੀਆਂ ਰਾਹੀਂ ਸ਼ਹਿਰ ਦੇ ਜ਼ੁੰਮੇਦਾਰ ਬੰਦਿਆਂ ਦੀ ਸਹਾਇਤਾ ਨਾਲ ਮੁਸਲਮ ਜ਼ੋਨ ਵਿਚ ਮਕਾਨ ਦੁਆ ਦਿੰਦੇ ਸਨ । ਪੋਲੀਸ ਅਫਸਰ ਡੰਡੇ ਦੇ ਜ਼ੋਰ ਨਾਲ ਮੁਤੱਸਬ ਮੁਸਲਮਾਨਾਂ ਨੂੰ ਵੀ ਮਜ਼ਬੂਰ ਕਰ ਦਿੰਦੇ ਸਨ ਕਿ ਉਨ੍ਹਾਂ ਦੇ ਦੋਸਤ ਜਾਂ ਰਿਸ਼ਤੇਦਾਰ ਨੂੰ ਮਕਾਨ ਦੇਣ । ਜਦੋਂ ਇਕ ਨੂੰ ਮਿਲ ਜਾਂਦਾ ਤਾਂ ਦਸ ਲਲਚਾਉਣ ਲੱਗ ਪੈਂਦੇ । ਬਹੁਤ ਸਾਰੇ ਇਕੱਠੇ ਹੋ ਕੇ ਧਾਵਾ ਬੋਲ ਦਿੰਦੇ । ਹੁਣ ਉਹਨਾਂ ਨੇ ਇਕ ਢੰਗ ਹੋਰ ਫੜ ਲਿਆ ਸੀ ਕਿ ਮਰਦ ਆਪ ਨਹੀਂ ਜਾਂਦੇ, ਤੀਵੀਆਂ ਤੇ ਬੱਚਿਆਂ ਦੇ ਟੋਲੇ ਜਾਂਦੇ । ਔਰਤਾਂ ਬੱਚਿਆਂ ਸਣੇ ਗਲੀ ਵਿਚ ਜਾ ਵੜਦੀਆਂ ਤੇ ਮਕਾਨਾਂ ਤੇ ਕਬਜ਼ਾ ਕਰ ਲੈਂਦੀਆਂ ।

ਅਸਲ ਵਿਚ ਇਕ ਮਹੱਲੇ ਦੇ ਸਾਰੇ ਮਕਾਨਾਂ ਨੂੰ ਬਚਾਉਣ ਲਈ ਜ਼ੁੰਮੇਦਾਰ ਸ਼ਾਂਤੀ ਦਲ ਸੀ । ਇਸ ਲਈ ਲੋਕ ਆਮ ਤੌਰ ਤੇ ਸਾਡੇ ਵਾਲੰਟੀਅਰਾਂ ਤੋਂ ਨਾਰਾਜ਼ ਸਨ । ਇਸ ਵਿਚ ਕੋਈ ਸੰਦੇਹ ਨਹੀਂ ਕਿ ਇਸ ਹੰਗਾਮੀ ਦੌਰ ਵਿਚ ਸਾਡੇ ਕਰਮਚਾਰੀਆਂ ਕੋਲੋਂ ਬਹੁਤ ਸਾਰੀਆਂ ਗਲਤੀਆਂ ਹੋਈਆਂ । ਪਰ ਇਹਨਾਂ ਗਲਤੀਆਂ ਦੀ ਸਾਰੀ ਜ਼ੁੰਮੇਦਾਰੀ ਵਾਲੰਟੀਅਰਾਂ ਤੇ ਸੁੱਟ ਦੇਣੀ ਵਧੀਕੀ ਹੈ । ਇਕ ਸਮੇਂ, ਜਦੋਂ ਹਿੰਦੋਸਤਾਨ ਦੀ ਧਰਤੀ ਤੋਂ ਮੁਸਲਮਾਨਾਂ ਦਾ ਨਾਂ ਨਿਸ਼ਾਨ ਮਿਟਾ ਦੇਣ ਦਾ ਜਨੂਨ ਸਿਖਰ ਤੇ ਸੀ, ਤੇ ਜਨਤਾ ਅਤੇ ਅਫਸਰ ਸਭ ਹੀ ਆਪੇ ਤੋਂ ਬਾਹਰ ਹੋ ਰਹੇ ਸਨ, ਉਹਨੀਂ ਦਿਨੀਂ ਜਦ ਕਾਨੂਨ ਦੇ ਰਾਖੇ ਕਾਨੂੰਨ ਦੀ ਉਲੰਘਣਾ ਕੀਤਾ ਕਰਦੇ ਸਨ, ਬਾਪੂ ਮੌਤ ਦੀ ਖਿਚੋਤਾਣ ਵਿਚ ਫਸੇ ਹੋਏ ਸਨ, ਤੇ ਕੰਮ ਕਰਨ ਵਾਲਾ ਕੋਈ ਬਚਿਆ ਹੀ ਨਹੀਂ ਸੀ, ਤਦ ਕੁਝ ਨੌਜਵਾਨਾਂ ਨੂੰ, ਜਿਹੜੇ ਸੱਚੇ ਦਿਲੋਂ ਇਸ ਹਨੇਰਗਰਦੀ ਨੂੰ ਖਤਮ ਕਰਨਾ ਚਾਹੁੰਦੇ ਸਨ, ਇਸ ਤੋਂ ਬਿਨ੍ਹਾਂ ਹੋਰ ਕੋਈ ਚਾਰਾ ਨਹੀਂ ਰਹਿ ਗਿਆ ਸੀ ਕਿ ਨਵੇਂ ਅਤੇ ਨਾਤਜਰਬੇਕਾਰ ਨੌਜਵਾਨਾਂ ਨੂੰ ਨਾਲ ਲੈ ਕੇ ਅੱਗੇ ਵਧਣ, ਤੇ

ਨਵੀਂ ਪੌਦ ਦਾ ਸਹਾਰਾ ਲੱਭਣ। ਹਾਲਾਂਕਿ ਜਦੋਂ ਪੁਰਾਣੇ ਦਰਖਤ ਆਪਣੀਆਂ ਜੜ੍ਹਾਂ ਤੇ ਡਗਮਗਾ ਰਹੇ ਸਨ, ਤਾਂ ਪੌਦਿਆਂ ਦਾ ਸਹਾਰਾ, ਕੋਈ ਸਹਾਰਾ ਨਹੀਂ ਸੀ। ਪਰੰਤੂ ਇਹ ਆਸ ਜ਼ਰੂਰੀ ਸੀ ਕਿ ਸ਼ਾਇਦ ਇਹ ਹੰਭਲਾ ਮਾਰ ਕੇ ਕਿਸੇ ਦਿਨ ਇਸ ਉੱਜੜੇ ਬਾਗ਼ ਵਿਚ ਫੇਰ ਬਹਾਰ ਲੈ ਆਉਣੇ, ਸ਼ਾਇਦ ਇਹੀ ਉਸ ਤੂਫ਼ਾਨ ਨੂੰ ਵਹਾ ਕੇ ਲੈ ਜਾਣ।

ਇਹ ਪੜ੍ਹੇ ਲਿਖੇ ਨੌਜਵਾਨ, ਜਿਨ੍ਹਾਂ ਵਿਚ ਕੁਝ ਸੂਝ ਬੂਝ ਵੀ, ਇਸ ਖ਼ੂਨੀ ਖੇਡ ਤੋਂ ਅਤੇ ਇਸ ਹਾਲਤ ਤੋਂ ਚਿੰਤਾਵਾਨ ਸਨ, ਪਰ ਇਹਨਾਂ ਵਿਚ ਧੀਰਜ ਤੇ ਸ਼ਾਂਤੀ ਦੀ ਅਣਹੋਂਦ ਸੀ। ਜਿਹੜੀਆਂ ਖਰਾਬੀਆਂ ਪੈਦਾ ਹੋਈਆਂ, ਸ਼ਾਇਦ ਉਹ ਇਸੇ ਕਾਰਨ ਸਨ।

ਓਧਰ, ਮੁਸਲਮ ਜ਼ੋਨ ਦੀ ਸਾਰੀ ਕਾਰਵਾਈ ਸਿਰਫ ਜ਼ਬਾਨੀ ਸੀ ਤੇ ਇਸ ਦੀ ਕਾਨੂੰਨੀ ਹੈਸੀਅਤ ਕੋਈ ਨਹੀਂ ਸੀ। ਹੁਣ ਇਹ ਸਥਾਨਕ ਅਫਸਰਾਂ ਦਾ ਕੰਮ ਸੀ ਕਿ ਸਾਰੇ ਸਟਾਫ ਤੇ ਮਹਿਕਮਿਆਂ ਨੂੰ ਇਸ ਐਲਾਨ ਦੀ ਸੱਚਾਈ ਤੋਂ ਸੂਚਤ ਕਰਨ, ਜਾਂ ਉਹਨਾਂ ਨੂੰ ਹੁਕਮ ਭੇਜ ਦੇਣ। ਪਰ ਲੋਕਲ ਗੌਰਮਿੰਟ ਤਾਂ ਇਸ ਤੇ ਤੁਲੀ ਹੋਈ ਸੀ ਕਿ ਝਗੜਾ ਸਮਾਪਤ ਨਾ ਹੋਵੇ। ਇਸ ਨੇ ਨਾ ਜਨਤਾ ਦੀ ਮੁਸੀਬਤ ਦੇਖੀ, ਨਾ ਸਾਡੀ ਚੀਕ ਪੁਕਾਰ ਸੁਣੀ, ਪਹਿਲਾਂ ਵਾਂਗ ਹੀ ਆਪਣੀ ਪੁਰਾਣੀ ਡਗਰ ਤੇ ਤੁਰਦੀ ਰਹੀ, ਤੇ ਸ਼ੁਰੂ ਵਿਚ ਪਤਾ ਨਹੀਂ ਸਾਨੂੰ ਕਿੰਨੀਆਂ ਥਾਵਾਂ ਤੋਂ ਇਹੋ ਉੱਤਰ ਮਿਲਿਆ ਕਿ ਸਾਨੂੰ ਤਾਂ ਕੋਈ ਸੂਚਨਾ ਨਹੀਂ, ਸਾਡੇ ਕੋਲ ਕੋਈ ਆਰਡਰ ਨਹੀਂ ਆਇਆ।

ਇਧਰ ਕੇਂਦਰੀ ਹਕੂਮਤ ਬਗੈਰ ਅਸੈਂਬਲੀ ਦੇ ਕੋਈ ਕਾਨੂਨ ਨਹੀਂ ਬਣਾ ਸਕਦੀ ਸੀ ਤੇ ਆਰਡੀਨੈਂਸ ਜਾਰੀ ਕਰਕੇ ਹੰਗਾਮੀ ਹਾਲਾਤ ਨੂੰ ਪੱਕੇ ਬਣਾ ਦੇਣਾ ਵੀ ਮੁਨਾਸਬ ਨਹੀਂ ਸੀ। ਉਹਦੇ ਕੋਲ ਵੀ ਇਸ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ, ਕਿ ਅਸੂਲ ਮੰਨ ਲਵੇ ਤੇ ਇਹ ਲਾਗੂ ਕਰਨ ਲਈ ਸਥਾਨਕ ਹਕੂਮਤ ਦੇ ਸਪੁਰਦ ਕਰ ਦੇਵੇ।

ਕੁਝ ਦਿਨਾਂ ਤੋਂ ਬਾਅਦ ਬੜੀ ਨੱਸ ਭੱਜ ਤੇ ਮੁਸ਼ਕਲ ਨਾਲ ਅਫਸਰਾਂ ਨੂੰ ਇਸ ਸਮਝੌਤੇ ਦਾ ਯਕੀਨ ਦੁਆਇਆ ਗਿਆ। ਪਰ ਚਾਰ ਮਹੀਨੇ ਲੰਘ ਗਏ ਪਰ ਉਹਨਾਂ ਨੂੰ ਸੱਚੀਂ ਮੁਚੀਂ ਦਾ ਯਕੀਨ ਨਾ ਆਇਆ। ਸਾਡੀ ਤਕਦੀਰ ਵਿਚ ਝੂਠੇ ਬਣਨਾ ਲਿਖਿਆ ਸੀ, ਬਣਦੇ ਸੀ। ਅਸੀਂ ਕਹਿੰਦੇ ਮੁਸਲਮ ਜ਼ੋਨ ਹੈ, ਪੁਲੀਸ ਅਫਸਰ ਹੌਲੀ ਜਿਹੇ ਕਹਿ ਦਿੰਦੇ, ਇਹ ਕੋਈ ਕਾਨੂੰਨੀ ਹੁਕਮ ਨਹੀਂ ਹੈ। ਤੁਸੀਂ ਘੁਸ ਜਾਉ, ਤੁਹਾਡੇ ਉਪਰ ਕਾਨੂਨੀ ਮੁਕੱਦਮਾ ਨਹੀਂ ਚੱਲ ਸਕਦਾ। ਅਫਸਰ ਲੋਕਾਂ ਦੇ ਕੰਨਾਂ ਵਿਚ ਇਸ ਐਲਾਨ ਦੇ ਖੋਖਲੇਪਨ ਦਾ ਹਾਲ ਦੱਸ ਦਿੰਦੇ, ਤੇ ਉਹ ਲੋਕ ਹੱਸ ਹੱਸ ਕੇ ਸਾਡਾ ਮਖੌਲ ਉਡਾਉਂਦੇ ਤੇ ਆਪੋ ਆਪਣੀ ਮਨਮਾਨੀ ਕਰਦੇ। ਮਹੱਲਿਆਂ ਉੱਪਰ ਹਮਲੇ ਨਿਹੱਥੇ ਹੁੰਦੇ ਸਨ, ਕਦੀ ਕਦੀ ਮਾਰ ਪਿਟਾਈ ਤੇ ਪਥਰਾਓ ਵੀ ਹੋ ਜਾਂਦਾ, ਤੇ ਗਾਲੋਂਬਾਲੀ ਤਾਂ ਹਰ ਰੋਜ਼ ਹੁੰਦੀ ਹੀ ਰਹਿੰਦੀ ਸੀ। ਦੁਕਾਨਾਂ ਬੰਦ ਹੋ ਜਾਂਦੀਆਂ। ਰਾਹਗੀਰ ਦੌੜ ਕੇ ਕਾਂਗਰਸ ਦੇ ਦਫਤਰ ਵੜ ਜਾਂਦੇ। ਘਰਾਂ ਤੇ ਇੱਟਾਂ ਵਰ੍ਹਾਈਆਂ ਜਾਂਦੀਆਂ, ਤੇ ਡਾਕੇ ਚੋਰੀ ਦੀਆਂ ਵਾਰਦਾਤਾਂ ਤਾਂ ਹੁਣ ਇੰਨੀਆਂ ਆਮ ਸਨ, ਜਿਨ੍ਹਾਂ

ਦਾ ਅੰਤ ਨਹੀਂ ।

ਇਕ ਦਿਨ ਅਸੀਂ ਆਪਣੇ ਵਿਹੜੇ ਵਿਚ ਬੈਠੇ ਹੋਏ ਸੀ ਕਿ ਇੰਡੀਆ ਗੇਟ ਵਲੋਂ ਭਿਆਨਕ ਚੀਕ ਸੁਣਾਈ ਦਿਤੀ...ਅਸੀਂ ਸਾਰੇ ਘਾਬਰ ਕੇ ਉੱਠ ਖਲੋਤੇ । ਪੁਲੀਸ ਵਾਲਾ ਦੌੜਿਆ, ਤੇ ਫੇਰ ਦੌੜਦੇ ਬੰਦਿਆਂ ਦਾ ਪਿੱਛਾ ਕਰਦੇ ਕੁਝ ਲੋਕ ਦਿਸੇ ।

ਪਤਾ ਲੱਗਾ ਕਿਸੇ ਦਫਤਰ ਦਾ ਕੋਈ ਬਾਬੂ ਆਪਣੀ ਪਤਨੀ ਨਾਲ ਸੈਰ ਕਰ ਰਿਹਾ ਸੀ । ਉਸ ਵੇਲੇ ਤਰਕਾਲਾਂ ਦੇ ਸਾਢੇ ਅੱਠ ਵੱਜੇ ਹੋਣਗੇ । ਇੰਡੀਆ ਗੇਟ ਦੁਆਲੇ ਵਿਸ਼ਾਲ ਮੈਦਾਨ, ਤੇ ਕਿੰਨੀਆਂ ਸੁਥਰੀਆਂ ਸੜਕਾਂ, ਪਰ ਇਸ ਤੇਜ਼ ਰੌਸ਼ਨੀ ਵਿਚ ਵੀ ਦੋ ਸਿੱਖ ਆਏ ਤੇ ਉਹਦੀ ਪਤਨੀ ਨੂੰ ਚੁੱਕ ਲਿਆ । ਬਾਬੂ ਨੇ ਮੁਕਾਬਲੇ ਦਾ ਜਤਨ ਕੀਤਾ ਤਾਂ ਇਕ ਨੇ ਉਂਗਲਾਂ ਪਾ ਕੇ ਉਹਦੀਆਂ ਬਤਾਛਾਂ ਚੀਰ ਸੁੱਟੀਆਂ । ਤੇ ਇਹ ਭਿਆਨਕ ਚੀਕ ਉਸੇ ਦੀ ਸੀ । ਪਤਨੀ ਬਚ ਗਈ, ਉਹ ਆਪ ਵੀ ਬਚ ਗਿਆ । ਜ਼ਖਮ ਵੀ ਇਕ ਹਫਤੇ ਵਿਚ ਭਰ ਗਿਆ ਹੋਵੇਗਾ, ਪਰ ਇਸ ਘਟਨਾ ਨੇ ਮਹੀਨਿਆਂ ਤੀਕ ਸ਼ਾਮ ਨੂੰ ਔਰਤਾਂ ਦਾ ਇਧਰ ਆਉਣਾ ਬੰਦ ਕਰ ਦਿਤਾ ।

ਸੋ, ਵਾਲੰਟੀਅਰ ਨਾਤਜਰਬਾਕਾਰ ਸਨ, ਗਰੀਬ ਸਨ, ਬੇਕਾਰ ਸਨ, ਤੇ ਇਹਨਾਂ ਵਿਚੋਂ ਬਹੁਤੇ ਪਨਾਹਗੀਰ ਸਨ । ਉਹ ਸੁਭੱਦਰਾ ਨੂੰ ਦਿਲੋਂ ਚਾਹੁੰਦੇ ਸਨ, ਪਰ ਤਿੰਨ ਵੇਲੇ ਰੋਟੀ ਨਾ ਖਾਣ ਤੋਂ ਬਾਅਦ ਚੌਥੇ ਵੇਲੇ ਉਹ ਭੁੱਖੇ ਜਾਨ ਨਹੀਂ ਦੇਣੀ ਚਾਹੁੰਦੇ ਸਨ । ਇਸ ਲਈ ਕਿਸੇ ਨਾ ਕਿਸੇ ਲੋੜਮੰਦ ਨਾਲ ਵਾਅਦਾ ਜਾਂ ਹੇਰਫੇਰ ਕਰਕੇ ਰੁਪਏ ਐਂਠ ਲੈਂਦੇ ਸਨ, ਤਾਂ ਕਿ ਪੇਟ ਦੀ ਅੱਗ ਬੁਝਾ ਸਕਣ ।

ਇਹਨਾਂ ਵਿਚ ਕੁਝ ਅਜਿਹੇ ਸਨ ਜੋ ਇਹ ਵੀ ਨਹੀਂ ਸੀ ਜਾਣਦੇ ਕਿ ਅਹਿੰਸਾ ਕਿਸ ਨੂੰ ਕਹਿੰਦੇ ਹਨ । ਉਹ ਹਮਲਾਵਰਾਂ ਨੂੰ ਭਜਾਉਣ ਸਮੇਂ ਜਦ ਬਹੁਤ ਗੁੱਸੇ ਵਿਚ ਆ ਜਾਂਦੇ, ਤਾਂ ਦੋ ਚਾਰ ਡੰਡੇ ਵੀ ਜੜ ਦਿੰਦੇ ਸਨ ।

ਅੱਠ ਘੰਟੇ ਲਗਾਤਾਰ ਫਾਟਕ ਤੇ ਪਹਿਰਾ ਦੇਣ ਤੋਂ ਬਾਅਦ ਜਦੋਂ ਉਹ ਬਹੁਤ ਥੱਕ ਜਾਂਦੇ ਤਾਂ ਕਈ ਵਾਰੀ ਉਹਨਾਂ ਨੂੰ ਇਹਨਾਂ ਮੁਸਲਮਾਨਾਂ ਨਾਲ ਨਫਰਤ ਹੋ ਜਾਂਦੀ ਜਿਨ੍ਹਾਂ ਨੇ ਇਹਨਾਂ ਨੂੰ ਚਾਹ ਵੀ ਨਹੀਂ ਪੁੱਛੀ ਸੀ, ਹਾਲਾਂਕਿ ਇਹ ਸਿਰਫ਼ ਉਹਨਾਂ ਦੀ ਜਾਨ ਬਚਾਉਣ ਲਈ ਮਰ ਰਹੇ ਸਨ । ਤੇ ਇਸ ਵੇਲੇ ਉਹ ਬਦਲੇ ਦੀ ਭਾਵਨਾ ਦੇ ਅਧੀਨ ਚੋਰ ਦਰਵਾਜ਼ੇ ਰਾਹੀਂ ਕਿਸੇ ਰਫੀਊਜੀ ਟੱਬਰ ਨੂੰ ਅੰਦਰ ਵਾੜ ਦਿੰਦੇ ।

ਤੇ ਫੇਰ ਜਦੋਂ ਮੁਸਲਮ ਜ਼ੋਨ ਟੁੱਟ ਗਏ ਤੇ ਮਕਾਨ ਅਲਾਟ ਹੋਣ ਲੱਗੇ ਤਾਂ ਇਹਨਾਂ ਵਿਚ ਅਜਿਹੇ ਵੀ ਸਨ ਜਿਨ੍ਹਾਂ ਦਾ ਖਿਆਲ ਸੀ ਕਿ ਚੂੰਕਿ ਇਹਨਾਂ ਨੇ ਬਹੁਤ ਕੰਮ ਕੀਤਾ ਹੈ, ਇਸ ਲਈ ਪਹਿਲਾ ਹੱਕ ਇਹਨਾ ਦਾ ਹੈ । ਓਧਰ ਇਹਨਾਂ ਦੇ ਸਾਥੀ ਵੀ ਇਹੋ ਈ ਸੋਚ ਰਹੇ ਸੀ ਕਿ ਬਜਾਏ ਖਰੂਦੀ ਲੋਕਾ ਦੇ ਜੇ ਇਹੋ ਈ ਮਹੱਲੇ ਵਿਚ ਵੱਸ ਜਾਣ ਤਾਂ ਬਦਅਮਨੀ ਦੀ ਨੌਬਤ ਨਹੀਂ ਆਵੇਗੀ ।

ਤੇ ਇਸ ਸਮੇਂ ਅਸੀਂ ਸਾਰਿਆਂ ਨੇ ਗਲਤੀਆਂ ਕੀਤੀਆਂ, ਪਹਾੜ ਜਿਡੀਆਂ ਗਲਤੀਆਂ । ਸੋਸ਼ਲਿਸਟ ਨੇ ਸੋਸ਼ਲਿਸਟ, ਕਾਂਗਰਸੀਆਂ ਨੇ ਆਪਣੇ ਸਾਥੀਆਂ ਨੂੰ ਅਤੇ ਸ਼ਾਂਤੀ ਦਲ ਨੇ ਆਪਣੇ ਵਾਲੰਟਰੀਆਂ ਨੂੰ ਮਕਾਨ ਦੁਆਏ, ਤੇ ਹੱਕਦਾਰ ਅਤੇ ਮੁਸੀਬਤਾਂ

ਮਾਰੇ ਲੋਕ ਮਹਿਰੂਮ ਰਹਿ ਗਏ ।

ਇਹ ਸਭ ਕੁਝ ਇਸ ਕਰਕੇ ਨਹੀਂ ਹੋਇਆ ਕਿ ਅਸੀਂ ਏਦਾਂ ਕਰਨਾ ਚਾਹੁੰਦੇ ਸੀ, ਬਲਕਿ ਨਾਦਾਨੀ ਵਿਚ ਸਭ ਕੁਝ ਹੁੰਦਾ ਰਿਹਾ ਤੇ ਸਮਝ ਵਿਚ ਨਾ ਆਇਆ । ਬਹੁਤ ਸਾਰੇ ਵਾਲੰਟੀਅਰ ਅਜਿਹੇ ਵੀ ਸਨ ਜਿਹੜੇ ਰਿਲੀਫ ਕਮੇਟੀ ਕੋਲੋਂ ਮਾਲ ਇਮਦਾਦ ਪ੍ਰਾਪਤ ਕਰਨ, ਜਾਂ ਗੌਰਮਿੰਟ ਕੋਲੋਂ ਕਰਜ਼ ਲੈਣ, ਤੇ ਜਾਂ ਮਕਾਨ ਲੈਣ, ਜਾਂ ਮਤ੍ਹਾ ਤੇ ਸ਼ੁਹਰਤ ਵਾਸਤੇ ਇਸ ਟੋਲੀ ਵਿਚ ਭਰਤੀ ਹੋ ਗਏ ਸਨ, ਤੇ ਇਹ ਸਭ ਕੁਝ ਇਹਨਾਂ ਦੀ ਮਦਦ ਤੇ ਸਲਾਹ ਨਾਲ ਹੋਇਆ । ਪਰ ਇਸ ਦੋਸ਼ ਤੋਂ ਅਸੀਂ ਆਪਣਾ ਪੱਲੂ ਬਚਾ ਨਾ ਸਕੇ ਕਿ ਅਸੀਂ ਵੀ ਕੁਝ ਪੱਖਪਾਤ ਕੀਤਾ । ਇਹਨਾਂ ਵਿਚ ਕੁਝ ਅਜਿਹੇ ਵੀ ਸਨ ਕਿ ਜਦ ਇਹਨਾਂ ਦੀਆਂ ਉਪ੍ਰੋਕਤ ਖਾਹਸ਼ਾਂ ਪੂਰੀਆਂ ਨਾ ਹੋ ਸਕੀਆਂ, ਤਾ ਉਹਨਾਂ ਨੇ ਪਗੜੀਆਂ ਲੈ ਕੇ ਦੂਜਿਆਂ ਦੇ ਮਕਾਨ ਕਿਸੇ ਤੀਜੇ ਦੇ ਨਾਂ ਅਲਾਟ ਕਰਵਾ ਦਿਤੇ ।

ਸੁਭੱਦਰਾ ਬਹੁਤ ਸਮਝਦਾਰ ਸੀ । ਸਾਡੇ ਸਾਰੇ ਸਾਥੀ ਨੇਕ ਸਨ, ਤੇ ਸਾਡੇ ਵਿਚ ਆਮ ਤੌਰ ਤੇ ਬਹੁਤ ਆਲਾਦੁਆਲਾ ਵੇਖ ਕੇ ਕੰਮ ਕਰਨ ਵਾਲੇ ਲੋਕ ਵੀ ਸਨ । ਪਰ ਗ਼ੈਬ ਦੀ ਜਾਨਣ ਵਾਲਾ ਕੋਈ ਵੀ ਨਹੀਂ ਸੀ । ਤੇ ਸਾਨੂੰ ਆਪਣੇ ਸਾਥੀਆਂ ਉਪਰ ਭਰੋਸਾ ਵੀ ਲੋੜ ਤੋਂ ਵੱਧ ਹੋ ਜਾਂਦਾ ਸੀ । ਇਸ ਦਾ ਨਤੀਜਾ ਇਹ ਹੋਇਆ ਕਿ ਸੁਭੱਦਰਾ ਨੂੰ ਸਭ ਨੇ ਸਤਾਇਆ, ਤੇ ਸਥਾਨਕ ਅਫਸਰਾਂ ਨੇ ਵਾਲੰਟੀਅਰਾ ਉੱਪਰ ਮੁਕੱਦਮੇ ਚਲਾ ਦਿਤੇ । ਇਹਨਾਂ ਸਾਰੀਆਂ ਦੁਸ਼ਵਾਰੀਆਂ ਦੇ ਹੁੰਦਿਆਂ ਵੀ ਕੰਮ ਤਾਂ ਕਰਨਾ ਹੀ ਸੀ, ਤੇ ਬਦਨਾਮੀ ਦੀ ਪਰਵਾਹ ਕੀਤੇ ਬਿਨਾਂ ਕਦਮ ਤਾਂ ਅਗਾਂਹ ਪੁੱਟਣੇ ਹੀ ਸੀ । ਅੱਜ ਜਦ ਸਮਾਂ ਬੀਤ ਚੁਕਿਆ ਹੈ ਤਾਂ ਘਟਨਾਵਾਂ ਦਾ ਵਿਸ਼ਲੇਸ਼ਨ ਕਰਨਾ ਕਿੰਨਾ ਸੌਖਾ ਜਾਪਦਾ ਹੈ, ਪਰ ਉਦੋਂ ਇਸ ਉਤੇ ਗੌਰ ਕਰਨ ਦਾ ਸਾਡੇ ਕੋਲ ਸਮਾਂ ਹੀ ਕਿਥੇ ਸੀ ?

ਹੁਣ ਸਾਡੇ ਅੱਗੇ ਦੋ ਵੱਡੀਆਂ ਸਮੱਸਿਆਵਾਂ ਸਨ । ਰਫੀਊਜੀਆਂ ਨੂੰ ਵਾਹ ਲੱਗਦੇ ਤਸੱਲੀ ਕਰਾ ਕੇ ਉਹਨਾਂ ਤੇ ਮੁਸਲਮਾਨਾਂ ਵਿਚਕਾਰ ਸੰਬੰਧ ਸਥਾਪਤ ਕਰਾਉਣੇ, ਤੇ 15 ਜੂਨ ਦੇ ਫਸਾਦ ਨੂੰ ਰੋਕਣਾ, ਜਿਸ ਦੀਆਂ ਧਮਕੀਆਂ ਰੋਜ਼ ਦਿਤੀਆਂ ਜਾ ਰਹੀਆਂ ਸਨ ।

ਇਸ ਨੁਕਤੇ ਉਤੇ ਜਮੀਅਤ, ਕਾਂਗਰਸ, ਸੋਸ਼ਲਿਸਟ ਤੇ ਫਾਰਵਰਡ ਬਲਾਕ, ਸਾਰੇ ਹੀ ਸਹਿਮਤ ਸਨ, ਤੇ ਸਾਡਾ ਜੱਥਾ ਇਹਨਾਂ ਸਾਰਿਆਂ ਦਾ ਮਿਲਗੋਭਾ । ਇਸ ਲਈ ਇਹ ਛੋਟੀ ਜਿਹੀ ਸੰਸਥਾ ਆਪਣੀਆਂ ਪਿਛਲੀਆਂ ਸਰਗਰਮੀਆਂ ਤੇ ਸਫਲ ਤਜਰਬਾ ਲੈ ਕੇ ਅੱਗੇ ਵਧੀ ਤੇ ਲੰਮੀ ਬਹਿਸ ਉਪਰੰਤ ਸਾਰਿਆਂ ਨੇ ਇਸ ਗੱਲ ਤੇ ਸਹਿਮਤੀ ਪ੍ਰਗਟਾਈ ਕਿ ਹਰ ਪਾਰਟੀ ਇਹਨੀ ਦਿਨੀਂ ਆਪਣਾ ਪਾਰਟੀ ਪ੍ਰਾਪੇਗੰਡਾ ਬੰਦ ਕਰ ਦੇਵੇ । ਇਕ ਕੇਂਦਰ ਵਿਚ ਕੱਠੇ ਹੋ ਕੇ ਅਸੀਂ ਸਾਰੇ ਕੰਮ ਕਰੀਏ । ਸਿਰਫ ਅਮਨ ਤੇ ਏਕਤਾ ਸਾਡਾ ਉਦੇਸ਼ ਹੋਵੇ, ਤੇ ਹਰ ਕੀਮਤ ਤੇ ਅਸੀਂ ਇਹਨੂੰ ਪ੍ਰਾਪਤ ਕਰਨ ਦਾ ਜਤਨ ਕਰੀਏ । ਚਾਹੇ ਇਸ ਲਈ ਸਾਨੂੰ ਅਫਸਰਾਂ ਨਾਲ ਝਗੜਨਾ ਪਵੇ, ਚਾਹੇ ਜਨਤਾ ਨਾਲ ਲੜਨਾ ਪਵੇ, ਚਾਹੇ ਹਕੂਮਤ ਨਾਲ ਟੱਕਰ ਲੈਣੀ ਪਵੇ ।

ਇਹ ਫੈਸਲਾ ਹੋ ਜਾਣ ਦੇ ਬਾਅਦ ਤਾਂ ਅਸੀਂ ਸਾਰੇ ਮਜ਼ਬੂਤ ਦੀਵਾਰ ਬਣ ਕੇ ਸ਼ਰਾਰਤੀਆਂ ਦੇ ਰਸਤੇ ਵਿਚ ਖਲੋ ਗਏ। ਪਨਾਹਗੀਰਾਂ ਵਿਚੋਂ ਨੌਜਵਾਨ ਸਹੀ ਵਿਚਾਰਾਂ ਵਾਲੇ ਮੁੰਡੇ ਕੁੜੀਆਂ ਜੋ ਪਹਿਲਾਂ ਹੀ ਉਸਾਰੂ ਕੰਮ ਕਰ ਰਹੇ ਸਨ, ਸਾਡੇ ਨਾਲ ਹੋ ਗਏ। ਕੁਝ ਸਿੱਖ ਭਰਾ ਸਨ, ਜੋ ਸਾਡੀ ਮਦਦ ਕਰਨੀ ਚਾਹੁੰਦੇ ਸਨ, ਉਹਨਾਂ ਨੇ ਅਲਗ ਅਲਗ ਕੰਮਾਂ ਲਈ ਆਪਣੀਆਂ ਸੇਵਾਵਾਂ ਪੇਸ਼ ਕਰ ਦਿਤੀਆਂ। ਇਕ ਨੇ ਪਬਲਿਸਿਟੀ ਵਿਚ ਸਹਾਇਤਾ ਦੇਣ ਦਾ ਇਕਰਾਰ ਕੀਤਾ।

ਮਰਦੂਲਾ ਨੇ ਕਿਹਾ ਜਿਹੜਾ ਖਤਰਾ ਸਾਹਮਣੇ ਹੈ ਉਹ ਕਿਸੇ ਇਕ ਲਈ ਨਹੀਂ। ਪਿਛਲੀਆਂ ਘਟਨਾਵਾਂ ਤੋਂ ਸਾਰਿਆਂ ਨੇ ਨੁਕਸਾਨ ਉਠਾਇਆ ਹੈ। ਦੇਸ਼ ਦੀ ਸ਼ਾਂਤੀ, ਇਹਦੀ ਇੱਜ਼ਤ, ਇਹਦੀ ਤਰੱਕੀ, ਇਹੋ ਸਾਡੇ ਮੰਤਵ ਦੀ ਮੰਜ਼ਲ ਹੈ। ਇਸ ਵੇਲੇ ਜੇ ਅਸੀਂ ਮਿਲਜੁਲ ਕੇ ਕੁਝ ਕਰ ਲਿਆ, ਤਾਂ ਨੀਂਹ ਮਜ਼ਬੂਤ ਕਰ ਲਵਾਂਗੇ, ਨਹੀਂ ਤਾਂ ਇਹ ਆਜ਼ਾਦੀ ਸੁਫਨਾ ਹੋ ਕੇ ਰਹਿ ਜਾਵੇਗੀ, ਤੇ ਬਦਲੇ, ਨਫਰਤ ਤੇ ਫੁੱਟ ਦੇ ਬੀਜ ਜੇ ਤਹਿ ਵਿਚ ਬੈਠ ਗਏ, ਤਾਂ ਫੇਰ ਅਸੀਂ ਇਹਨਾਂ ਨੂੰ ਕਦੀ ਕੱਢ ਨਹੀਂ ਸਕਾਂਗੇ।

## ਸ਼ਾਂਤੀ ਦਲ ਦਾ ਨਵਾਂ ਰੂਪ

ਸਾਰਿਆਂ ਨੇ ਇਸ ਗੱਲ ਨਾਲ ਸਹਿਮਤੀ ਪ੍ਰਗਟ ਕੀਤੀ ਕਿ ਆਪਣੀ ਸੰਸਥਾ ਦੀ ਸਾਰੀ ਸ਼ਕਤੀ ਇਸ ਵੇਲੇ ਅਮਨ ਸਥਾਪਤ ਕਰਨ ਤੇ ਲਾਵਾਂਗੇ, ਤੇ ਸ਼ਾਂਤੀ ਦਲ ਨੂੰ ਨਵੇਂ ਸਿਰਿਉਂ ਸੰਗਠਿਤ ਕੀਤਾ ਜਾਏ। ਪਰ ਆਰਗੇਨਾਈਜ਼ੇਸ਼ਨ ਸੈਂਟਰਲ ਪੀਸ ਕਮੇਟੀ ਦੇ ਅਧੀਨ ਹੋਵੇ, ਤਾਂ ਕਿ ਮਾਲੀ ਮੁਸ਼ਕਲਾਂ ਵੇਲੇ ਅਸੀਂ ਉਸ ਕੋਲੋਂ ਮਦਦ ਲੈ ਸਕੀਏ, ਤੇ ਪ੍ਰੈਜ਼ੀਡੈਂਟ ਆਫ ਇੰਡੀਆ ਬਾਬੂ ਰਾਜਿੰਦਰ ਪ੍ਰਸਾਦ ਦੀ ਮਦਦ ਤੇ ਸਹਾਰਾ ਬਲਕਿ ਸਰਪ੍ਰਸਤੀ ਸਾਨੂੰ ਪ੍ਰਾਪਤ ਰਹੇ।

ਰਾਜਿੰਦਰ ਬਾਬੂ ਦੇ ਕੋਲ ਕੁਝ ਜ਼ੁੰਮੇਵਾਰ ਲੋਕ ਗਏ। ਉਹਨਾਂ ਨੂੰ ਹਾਲਾਤ ਦੱਸੇ, ਤੇ ਉਹਨਾਂ ਦੀ ਪਰਵਾਨਗੀ ਵੀ ਮਿਲ ਗਈ। ਬੁਨਿਆਦ ਪੱਧਰੀ ਕਰਨ ਤੋਂ ਬਾਅਦ ਢਾਂਚਾ ਤਿਆਰ ਹੋਇਆ। ਹਰ ਪਾਰਟੀ ਦੀਆਂ ਇਕ ਇਕ ਦੋ ਦੋ ਹਸਤੀਆਂ ਸ਼ਾਮਲ ਕਰਕੇ ਸਲਾਹਕਾਰ ਬੋਰਡ ਬਣਾਇਆ ਗਿਆ। ਉਹਦੀ ਅਧੀਨਗੀ ਵਿਚ ਸ਼ਹਿਰ, ਪਿੰਡ ਤੇ ਪ੍ਰਾਪੇਗੰਡਾ ਤੇ ਕਾਰਕੁਨਾਂ ਦੀ ਚੋਣ ਕਰਨ ਲਈ ਅਲਹਿਦਾ ਅਲਹਿਦਾ ਕਮੇਟੀਆਂ ਨੀਅਤ ਕੀਤੀਆਂ ਗਈਆਂ।

ਸਾਰੀ ਲੜਾਈ ਭਿੜਾਈ, ਦੌੜ ਧੁੱਪ ਤੇ ਰੁਪਏ ਦੀ ਉਗਰਾਹੀ ਮਰਦੂਲਾ ਦੇ ਸਿਰ ਤੇ ਛੱਡ ਦਿਤੀ ਗਈ, ਤੇ ਇਹ ਵੀ ਕਿ ਸਾਡੇ ਸਿਰ ਦੀਆਂ ਸਾਰੀਆਂ ਬਲਾਵਾਂ ਵੀ ਉਹੀ ਟਾਲੇਗੀ।

ਸਾਡੀ ਸ਼ਹਿਰ ਦੀ ਗਸ਼ਤੀ ਕਮੇਟੀ ਬੜੀ ਜ਼ੋਰਦਾਰ ਸੀ। ਉਸ ਦਾ ਕੰਮ ਸਾਰਾ ਦਿਨ ਘੁੰਮਣਾ ਸੀ। ਤੇ ਹਰ ਇਲਾਕੇ ਦੇ ਸ਼ਾਂਤੀ ਦਲ ਆਫਿਸ ਦੀ ਰੀਪੋਰਟ ਕੇਂਦਰੀ ਦਫਤਰ ਨੂੰ ਦੇਣਾ ਸੀ। ਸ਼ਹਿਰ ਦੇ ਬਾਰਾਂ ਇਲਾਕਿਆਂ ਵਿਚ ਸ਼ਾਂਤੀ ਦਲ ਦੇ ਦਫਤਰ ਸਥਾਪਤ ਹੋਏ। ਜਿਥੇ ਵੱਖਰੀ ਥਾਂ ਮਿਲ ਗਈ, ਉਥੇ ਅਲੱਗ, ਨਹੀਂ ਤਾਂ ਕਾਂਗਰਸ

ਜਾਂ ਸੋਸ਼ਲਿਸਟ ਪਾਰਟੀ ਦੇ ਦਫਤਰਾਂ ਵਿਚ ਭਿਆਲੀ ਕਰ ਲਈ । ਇਕ ਥਾਂ ਤੇ ਖੇਮਾ ਲਗਾ ਕੇ ਦਫਤਰ ਬਣਾ ਲਿਆ । ਇਹਨਾਂ ਬਾਰਾਂ ਥਾਵਾਂ ਦੇ ਹਾਲਾਤ, ਉਹਨਾਂ ਦੀ ਬਣਤਰ, ਤੇ ਸਮੱਸਿਆਵਾਂ ਸਭ ਆਮ ਤੌਰ ਤੇ ਇਕ ਦੂਜੇ ਨਾਲੋਂ ਵੱਖਰੀਆਂ ਹੁੰਦੀਆਂ ਸਨ । ਤੇ ਗਸ਼ਤੀ ਕਮੇਟੀ ਸਵੇਰ ਤੋਂ ਸ਼ਾਮ ਤਕ ਇਹਨਾਂ ਝਗੜਿਆਂ ਨੂੰ ਨਜਿੱਠਣ ਤੇ ਇਹਨਾਂ ਹਾਲਾਤ ਬਾਰੇ ਸੋਚ ਵਿਚਾਰ ਕਰਨ ਵਿਚ ਸਮਾਂ ਲਾਉਂਦੀ ਸੀ । ਸ਼ਹਿਰ ਦੇ ਇਹ ਦਫਤਰ ਸੂਚਨਾ ਵਿਭਾਗ ਦਾ ਕੰਮ ਵੀ ਕਰਦੇ ਸਨ, ਤੇ ਆਪੋ ਆਪਣੇ ਇਲਾਕਿਆਂ ਲਈ ਅਮਨ ਕਾਇਮ ਰੱਖਣ ਦੇ ਜ਼ੁੰਮੇਦਾਰ ਵੀ ਬਣਾਏ ਗਏ ਸਨ ।

ਪ੍ਰਾਪੇਗੰਡੇ ਵਿਚ ਪੋਸਟਰ, ਪੈਮਫਲਿਟ, ਜਲਸੇ, ਮੁਸ਼ਾਇਰੇ, ਲਾਊਡਸਪੀਕਰ ਦੁਆਰਾ ਚਲਦੀ ਫਿਰਦੀ ਭਾਸ਼ਣ ਲੜੀ, ਤੇ ਜਾਸੂਸੀ, ਸਭ ਕੁਝ ਸ਼ਾਮਲ ਸੀ । ਅਖੀਰ ਵਿਚ ਡਰਾਮਾ ਵੀ ਰਖਿਆ, ਪਰ ਇਹਦਾ ਕੋਈ ਪ੍ਰਬੰਧ ਨਾ ਹੋਇਆ ।

ਪੇਂਡੂ ਕਮੇਟੀ ਦਾ ਕੰਮ ਪੂਰੇ ਦਿੱਲੀ ਸੂਬੇ ਦਾ ਦੌਰਾ ਕਰਨਾ, ਨਵੀਂ ਤੇ ਪੁਰਾਣੀ ਆਬਾਦੀ ਵਿਚਕਾਰ ਭਾਈਚਾਰਾ ਸਥਾਪਤ ਕਰਾਉਣਾ, ਮੁਸਲਮਾਨਾਂ ਨੂੰ ਵਧਾਉਣਾ ਤੇ ਸ਼ਰਨਾਰਥੀਆਂ ਦੀਆਂ ਔਕੜਾਂ ਦਾ ਹੱਲ ਸੋਚਣਾ ਤੇ ਰੋਜ਼ ਦੀ ਰੀਪੋਰਟ ਦਫਤਰ ਨੂੰ ਦੇਣੀ, ਸ਼ਾਮਲ ਸੀ ।

ਕੇਂਦਰੀ ਦਫਤਰ ਆਪਣੇ ਚੋਣ ਬੋਰਡ ਦੀ ਸਹਾਇਤਾ ਨਾਲ ਸ਼ਹਿਰ ਦੇ ਸਾਰੇ ਇਲਾਕਿਆਂ ਦੇ ਲਈ ਇਨਚਾਰਜ ਤੇ ਕਾਰਕੁਨ ਚੁਣਦਾ, ਤੇ ਉਹੀ ਇਸ ਇਲਾਕੇ ਦੇ ਅਮਨ ਤੇ ਸਾਰੇ ਰੱਫੜਾਂ ਦੀਆਂ ਸਮੱਸਿਆਵਾਂ ਦਾ ਨਿਗਰਾਨ ਤੇ ਜ਼ੁੰਮੇਦਾਰ ਸਮਝਿਆ ਜਾਂਦਾ ਸੀ ।

ਅਜੇ ਇਹ ਸਾਰੇ ਮਾਮਲੇ ਤੈਅ ਹੋ ਈ ਰਹੇ ਸਨ ਕਿ ਅਸੀਂ ਆਪਣੇ ਕੰਮ ਨੂੰ ਵਧਾਉਣਾ ਸ਼ੁਰੂ ਕਰ ਦਿਤਾ ਅਤੇ ਸ਼ਹਿਰਾਂ ਤੇ ਪਿੰਡਾਂ ਵਿਚ ਨਿੱਕੇ ਨਿੱਕੇ ਜਲਸੇ ਕਰਨ ਲਗੇ ।

ਮਹਿਰੌਲੀ ਕੋਲ ਇਕ ਪਿੰਡ ਦੇ ਝਉਰ (ਸੱਕੇ) ਕੁਤਬ ਸਾਹਿਬ ਦੀ ਦਰਗਾਹ ਵਿਚ ਪਾਣੀ ਭਰਿਆ ਕਰਦੇ ਸਨ । ਫਸਾਦ ਦੇ ਦਿਨਾਂ ਵਿਚ ਉਹਨਾਂ ਨੇ ਧਰਮ ਬਦਲ ਲਿਆ, ਪਰ ਜਦ ਗਾਂਧੀ ਜੀ ਉਥੇ ਗਏ, ਤਾਂ ਉਹਨਾਂ ਨੇ ਪਿੰਡ ਵਾਲਿਆਂ ਨੂੰ ਆਖਿਆ, ਕਿ ਜੋ ਕੁਝ ਹੋਇਆ, ਜ਼ਬਰਦਸਤੀ ਹੋਇਆ ਹੈ, ਇਹਨੂੰ ਮੇਟਣਾ ਜ਼ਰੂਰੀ ਹੈ । ਉਹੀ ਝੀਉਰ ਮੁਸਲਮਾਨ ਬਣ ਕੇ ਹੁਣ ਵੀ ਕੁਤਬ ਸਾਹਿਬ ਦੀ ਦਰਗਾਹ ਵਿਚ ਪਾਣੀ ਭਰਨ । ਉਨ੍ਹਾਂ ਦੀ ਸ਼ਹੀਦੀ ਪਿਛੋਂ ਜਦੋਂ ਵਿਨੋਬਾ ਜੀ ਉਥੇ ਗਏ ਤਾਂ ਉਹ ਵੀ ਇਹੋ ਈ ਕਹਿ ਆਏ ।

ਉਹਨਾਂ ਦਿਨਾਂ ਵਿਚ ਸਾਨੂੰ ਖਬਰ ਮਿਲੀ, ਇਕ ਮੀਲ ਪਰ੍ਹੇ ਦੂਜੇ ਪਿੰਡ ਵਿਚ ਮੇਵਾਤੀਆਂ ਦਾ ਵੱਡਾ ਟੋਲਾ ਵਾਪਸ ਆ ਗਿਆ ਹੈ (ਰੌਲੇ ਵਿਚ ਬਹੁਤੇ ਲੋਕ ਅਲੀਗੜ੍ਹ, ਬੁਲੰਦ ਸ਼ਹਿਰ ਤੇ ਸਹਾਰਨਪੁਰ ਆਦਿ ਥਾਵਾਂ ਨੂੰ ਨੱਸ ਗਏ ਸਨ) ਤੇ ਓਹਨਾਂ ਨੇ ਆਪਣੇ ਡਿੱਗੇ ਢੱਠੇ ਮਕਾਨਾਂ ਵਿਚ ਰਿਹਾਇਸ਼ ਕਰਕੇ ਮਿਹਨਤ ਮਜ਼ਦੂਰੀ ਆਰੰਭ ਦਿਤੀ ਹੈ । ਉਨ੍ਹਾਂ ਵਿਚੋਂ ਕੁਝ ਲੋਕ ਸਾਡੇ ਕੋਲ ਆ ਕੇ ਸੰਖੇਪ ਜਿਹੇ ਹਾਲਾਤ ਵੀ

ਦਸਦੇ ਰਹੇ ।

ਕਿਉਂਕਿ ਉਹ ਬਿਨਾਂ ਕਿਸੇ ਸਹਾਇਤਾ ਦੇ ਆ ਕੇ ਰਹਿਣ ਲੱਗ ਪਏ ਸਨ, ਇਸ ਲਈ ਬੜੀ ਮੁਸੀਬਤ ਦੀ ਜ਼ਿੰਦਗੀ ਗੁਜ਼ਾਰ ਰਹੇ ਸਨ । ਸਾਡੀ ਸਾਰਿਆਂ ਦੀ ਸਲਾਹ ਬਣੀ ਕਿ ਇਸ ਪਿੰਡ ਵਿਚ ਇਕ ਜਲਸਾ ਕਰਨਾ ਚਾਹੀਦਾ ਹੈ ਜਿਥੋਂ ਦੇ ਝੀਉਰਾਂ ਦਾ ਮਾਮਲਾ ਹੈ, ਤੇ ਇਸ ਵਿਚ ਉਹਨਾਂ ਮੇਵਾਤੀਆਂ ਨੂੰ ਵੀ ਸੱਦ ਕੇ ਸਭ ਦਾ ਮੇਲ ਮਿਲਾਪ ਕਰਾਇਆ ਜਾਵੇ ।

ਜਲਸੇ ਲਈ ਅਸੀਂ ਮਹਿਰੌਲੀ ਕਾਂਗਰਸ ਕਮੇਟੀ ਨੂੰ ਦੱਸਿਆ । ਦੁਬਾਰਾ ਉਸ ਪਿੰਡ ਦੇ ਉੱਘੇ ਸੱਜਣਾਂ ਕੋਲੋਂ ਕਹਾਇਆ, ਤੇ ਨਿਯਤ ਦਿਨ ਤੇ ਅਸੀਂ ਸਾਰੇ ਜਾ ਪਹੁੰਚੇ । ਪਰ ਉਥੇ ਅਜੇ ਤਕ ਕੋਈ ਨਹੀਂ ਸੀ । ਸਥਾਨਕ ਕਮੇਟੀ ਦੇ ਪ੍ਰਧਾਨ ਦੀ ਖ਼ਾਹਸ਼ ਸੀ ਕਿ ਜਲਸਾ ਅੱਜ ਵੀ ਨਾ ਕੀਤਾ ਜਾਏ । ਕਿਉਂਕਿ ਦੂਜੀ ਵਾਰੀ ਜਤਨ ਹੋ ਚੁੱਕਾ ਸੀ, ਇਸ ਲਈ ਸੁਭੱਦਰਾ ਨੂੰ ਚਿੜ ਜਿਹੀ ਹੋ ਗਈ । ਉਹਨੇ ਕਿਹਾ ਕਿ ਮੈਂ ਬੈਠੀ ਹਾਂ, ਤੁਸੀਂ ਸਾਰਿਆਂ ਨੂੰ ਬੁਲਾ ਲਉ, ਅੱਜ ਤਾਂ ਮੈਂ ਬਿਨਾਂ ਕੰਮ ਮੁਕਾਏ ਨਹੀਂ ਜਾਵਾਂਗੀ ।

ਕਾਫ਼ੀ ਦੇਰ ਵਿਚ ਲੋਕ ਕੱਠੇ ਹੋਏ । ਮੇਵਾਤੀ ਵੀ ਆਏ । ਉਹਨਾਂ ਨੇ ਗੁਆਂਢੀਆ ਦਾ ਧੰਨਵਾਦ ਕੀਤਾ ਕਿ ਸਾਨੂੰ ਆਇਆਂ ਨੂੰ ਇਕ ਮਹੀਨਾ ਹੋ ਚੁੱਕਿਆ ਹੈ, ਪਰ ਕਿਸੇ ਨੇ ਸਾਨੂੰ ਤੰਗ ਨਹੀਂ ਕੀਤਾ । ਨਾਲ ਹੀ ਆਪਣੀਆਂ ਤਕਲੀਫ਼ਾਂ ਦੱਸੀਆਂ । ਉਨ੍ਹਾਂ ਪਾਕਿਸਤਾਨ ਵਲ ਮੂੰਹ ਵੀ ਨਹੀਂ ਸੀ ਕੀਤਾ ਤੇ ਐਧਰ ਉਧਰ ਖਿੰਡ ਗਏ ਸਨ, ਇਸ ਲਈ ਉਹਨਾਂ ਨੂੰ ਸਚਾਈ ਸਾਬਤ ਕਰਨ ਦੀ ਬਹੁਤੀ ਲੋੜ ਨਹੀਂ ਪਈ, ਪਰ ਫੇਰ ਵੀ ਉਹਨਾਂ ਨੇ ਭਾਰਤੀ ਗੌਰਮਿੰਟ ਨਾਲ ਆਪਣੀ ਵਫ਼ਾਦਾਰੀ ਦਾ ਸਾਫ ਸ਼ਬਦਾਂ ਵਿਚ ਯਕੀਨ ਦੁਆਇਆ ।

## ਵਫ਼ਾਦਾਰੀ ਦੀ ਮੰਗ

ਅੱਜ ਕਲ੍ਹ ਬੜੀ ਆਮ ਗੱਲ ਸੀ । ਹਰ ਹਿੰਦੂ ਨੂੰ ਅਧਿਕਾਰ ਪ੍ਰਾਪਤ ਹੋ ਗਿਆ ਸੀ ਕਿ ਉਹ ਮੁਸਲਮਾਨਾਂ ਕੋਲੋਂ ਵਫ਼ਾਦਾਰੀ ਦੀ ਮੰਗ ਕਰੇ । ਇਸ ਮੌਕੇ ਤੇ ਸਾਡੇ ਨਾਲ ਗਾਂਧੀ ਜੀ ਦੇ ਸੱਚੇ ਭਗਤ ਜਾਜੂ ਜੀ ਵੀ ਸਨ । ਉਨ੍ਹਾਂ ਨੇ ਲੋਕਾਂ ਨੂੰ ਸਮਝਾਇਆ ਕਿ ਜਿਹਦੇ ਘਰ ਵਿਚ ਲੁੱਟ ਦਾ ਮਾਲ ਹੈ ਉਹ ਖੁਸ਼ੀ ਨਾਲ ਇਹਨਾਂ ਨੂੰ ਵਾਪਸ ਦੇ ਦੇਵੇ । ਜਿਹੜੇ ਬੱਚੇ ਆਪਣੇ ਪਿਤਾ, ਚਾਚੇ ਆਦਿ ਨੂੰ ਦੂਜਿਆਂ ਦਾ ਮਾਲ ਲੁੱਟ ਕੇ ਲਿਆਉਂਦਾ ਦੇਖਣਗੇ, ਉਹ ਅੱਗੇ ਜਾ ਕੇ ਕਿੰਨੇ ਪਾਪੀ ਬਣਨਗੇ, ਇਸ ਉਤੇ ਤੁਸੀਂ ਵਿਚਾਰ ਕਰੋ । ਆਪਣੇ ਬੱਚਿਆਂ ਦੀ ਬਿਹਤਰੀ ਵਾਸਤੇ, ਆਪਣੇ ਖਾਨਦਾਨ ਦੀ ਭਲਾਈ ਲਈ ਆਪਣਾ ਚਾਲ ਚਲਣ ਸੁਧਾਰੋ । ਏਕਤਾ, ਭਾਈਚਾਰਾ, ਨੇਕੀ, ਭਲਾਈ, ਸਭ ਕੁਝ ਉਹਨਾਂ ਨੇ ਸਾਦੇ ਸ਼ਬਦਾਂ ਵਿਚ ਸਮਝਾਇਆ ।

ਸਾਡੇ ਸਾਥੀਆਂ ਵਿਚੋਂ ਇਕ ਬੰਦੇ ਨੇ ਜ਼ਰਾ ਕਾਹਲੀ ਕੀਤੀ ਤੇ ਐਨ ਉਸ ਸਮੇਂ ਇਕ ਸੁਝਾ ਪੇਸ਼ ਕਰ ਦਿਤਾ ਕਿ ਸਾਰੇ ਮਿਲ ਕੇ ਇਹਨਾਂ ਦੀ ਆਰਥਕ ਸਹਾਇਤਾਂ ਕਰੋ । ਅਸ਼ੀਂ ਰੋਕਿਆ ਕਿ ਇਹ ਬਹੁਤ ਕੁਵੇਲੇ ਦੀ ਗੱਲ ਹੈ । ਖਾਸ ਕਰਕੇ ਮੈਨੂੰ

ਇਸ ਅਪੀਲ ਤੇ ਬੜੀ ਜ਼ਲਾਲਤ ਮਹਿਸੂਸ ਹੋ ਰਹੀ ਸੀ। ਪਰ ਸ਼ਬਦ ਜ਼ਬਾਨ ਤੋਂ ਨਿਕਲ ਚੁੱਕੇ ਸੀ। ਦੋਂਹ ਚੌਂਹ ਨੇ ਅੱਗੇ ਹੋ ਕੇ ਪੰਜਾਂ ਦਸਾਂ ਰੁਪਿਆਂ ਦਾ ਐਲਾਨ ਵੀ ਕਰ ਦਿਤਾ, ਤੇ ਛੇਤੀ ਹੀ ਸਵਾਲ ਉੱਠ ਖਲੋਤਾ ਕਿ ਖਜ਼ਾਨਚੀ ਕੌਣ ਬਣੇ ? ਇਸ ਤੇ ਝਗੜਾ ਸ਼ੁਰੂ ਹੋਇਆ। ਜਲਸੇ ਵਿਚ ਇਕ ਦੋ ਬੰਦੇ ਪਸਤੌਲ ਪਾ ਕੇ ਵੀ ਆਏ ਹੋਏ ਸੀ। ਮੈਨੂੰ ਡਰ ਭਾਸਿਆ ਕਿ ਕਿਤੇ ਹੋਰ ਈ ਖੇਡ ਨਾ ਬਣ ਜਾਵੇ। ਇਹ ਤਾਂ ਸਹੀ ਸੀ ਕਿ ਅਸੀਂ ਜ਼ਬਰਦਸਤੀ ਇਥੇ ਜਲਸਾ ਕਰ ਰਹੇ ਸੀ। ਸਾਡਾ ਮੰਤਵ ਚੰਦਾ ਕੱਠਾ ਕਰਨਾ ਨਹੀਂ ਸੀ, ਪਰ ਰਤਾ ਜਿਹੀ ਹਮਾਕਤ ਨੇ ਰੰਗ ਹੀ ਬਦਲ ਦਿਤਾ।

ਲੋਕ ਚੀਕ ਚੀਕ ਕੇ ਪ੍ਰਧਾਨ ਉਪਰ ਦੋਸ਼ ਲਾ ਰਹੇ ਸੀ ਕਿ ਜਦੋਂ ਉਹ ਪਿੰਡ ਖ ਲੀ ਹੋਇਆ, ਤਾਂ ਸਾਡੇ ਵਿਚੋਂ ਕਿਸੇ ਨੇ ਨਹੀਂ ਲੁੱਟਿਆ, ਗੁੰਡਿਆਂ ਨੇ ਕੱਠੇ ਹੋ ਕੇ ਲੁੱਟਣਾ ਸ਼ੁਰੂ ਕੀਤਾ, ਤਾਂ ਪ੍ਰਧਾਨ ਨੇ ਸਾਰਿਆਂ ਕੋਲੋਂ ਮਾਲ ਖੋਹਿਆ, ਤੇ ਆਪਣੇ ਕੋਲ ਰੱਖ ਲਿਆ ਕਿ ਗੌਰਮਿੰਟ ਨੂੰ ਭੇਜ ਦਿਤਾ ਜਾਵੇਗਾ, ਹੁਣ ਉਹ ਕਿਥੇ ਗਿਆ ? ਐਨਾ ਮਾਲ ਹਜ਼ਮ ਕਰ ਕੇ ਵੀ ਇਹ ਪ੍ਰਧਾਨ ਬਣਿਆ ਬੈਠਾ ਹੈ, ਤੇ ਖਜ਼ਾਨਚੀ ਬਣਨ ਨੂੰ ਮੋਹਰੇ ਹੈ ?

ਗੱਲ ਵੱਧਦੀ ਜਾ ਰਹੀ ਸੀ, ਤੇ ਛੇੜਨ ਵਾਲਾ ਖੁਸ਼ ਸੀ ਕਿ ਹੋਣ ਦਿਉ, ਵਧਣ ਦਿਉ। ਇਸੇ ਤਰ੍ਹਾਂ ਤਾਂ ਗੱਲ ਖੁਲ੍ਹੇਗੀ। ਉਹ ਨਵਾਂ ਸੀ ਤੇ ਨਹੀਂ ਸੀ ਜਾਣਦਾ ਕਿ ਇਕ ਵਾਰੀ ਅੱਗ ਲਾ ਕੇ ਫੇਰ ਬੁਝਾਣ ਵਿਚ ਕਿੰਨਾ ਸਮਾਂ ਲੱਗੇਗਾ। ਪਰ ਮੈਂ ਨਾ ਮੰਨੀ। ਉਹਨਾਂ ਰੌਲਾ ਪਾਉਣ ਵਾਲਿਆਂ ਵਿਚਕਾਰ ਜਾ ਕੇ ਸਾਫ ਐਲਾਨ ਕਰ ਦਿਤਾ, ਕਿ ਅਸੀਂ ਇਹਦੇ ਲਈ ਨਹੀਂ ਆਏ, ਤੇ ਨਾ ਹੀ ਅਸੀਂ ਚੰਦਾ ਲੈਣਾ ਹੈ, ਨਾ ਝਗੜਾ ਚਾਹੁੰਦੇ ਹਾਂ। ਰੁਪਏ ਪੈਸੇ ਦਾ ਪ੍ਰਸ਼ਨ ਗਲਤ ਤੌਰ ਤੇ ਵਿਚ ਆ ਗਿਆ ਹੈ। ਸਾਡਾ ਮੰਤਵ ਕੇਵਲ ਮੇਲ ਮਿਲਾਪ ਤੇ ਸ਼ਾਂਤੀ ਦਲ ਦਾ ਪ੍ਰਚਾਰ ਕਰਨ ਤੋਂ ਹੈ। ਅਸੀਂ ਦੋਹਾਂ ਜਣੀਆਂ ਨੇ ਚੀਕ ਚੀਕ ਕੇ ਤੇ ਜਾਜੂ ਜੀ ਨੇ ਸਮਝਾ ਬੁਝਾ ਕੇ ਮਾਮਲਾ ਰਫਾਦਫਾ ਕਰਾਇਆ, ਪਤਾ ਨਹੀਂ ਉਸ ਦਿਨ ਕੀ ਹੁੰਦਾ। "ਨੀਤੀ" ਉਸ ਦਿਨ ਫਸਾਦ ਕਰਾ ਦਿੰਦੀ।

ਜਲਸੇ ਵਿਚ ਸਾਨੂੰ ਵਫਾਦਾਰੀ ਬਾਰੇ ਸਵਾਲ ਕੀਤੇ ਗਏ। ਹੈਦਰਾਬਾਦ ਤੇ ਕਸ਼ਮੀਰ ਬਾਰੇ ਪੁੱਛਿਆ ਗਿਆ। ਇਹਨੀਂ ਦਿਨੀਂ ਇੰਡੀਅਨ ਗੌਰਮਿੰਟ ਨੂੰ ਪੁਣਛ ਵਿਚ ਬੜੀ ਫਤਿਹ ਮਿਲੀ ਸੀ। ਮਾਸਟਰ ਸ਼ਾਂਤੀ ਸਰੂਪ ਨੇ ਇਸ ਫਤਿਹ ਅਤੇ ਬਰਗੇਡੀਅਰ ਉਸਮਾਨ ਦਾ ਜ਼ਿਕਰ ਕੀਤਾ, ਤੇ ਕੇਵਲ ਇਕੋ ਨਾਂ ਲੈ ਕੇ ਉਹਨਾਂ ਨੂੰ ਪੁੱਛਿਆ ਕਿ ਕੀ ਇਸ ਮੁਸਲਮਾਨ ਨਾਲੋਂ ਵਧ ਦੇਸ਼ ਨੂੰ ਪਿਆਰ ਕਰਨ ਵਾਲਾ ਕੋਈ ਹਿੰਦੂ ਹੈ ਤੁਹਾਡੇ ਕੋਲ ? ਉਹ ਕਈ ਬਹਾਦਰ ਜੋ ਇਸ ਤੋਂ ਪਹਿਲਾਂ ਆਜ਼ਾਦੀ ਦੀ ਜੰਗ ਲਈ ਲੜੇ, ਮਰੇ, ਤੇ ਹੁਣ ਕਸ਼ਮੀਰ ਵਿਚ ਜਾਨਾਂ ਵਾਰ ਰਹੇ ਹਨ, ਜੇ ਵਫਾਦਾਰ ਨਹੀਂ ਕਹੇ ਜਾ ਸਕਦੇ, ਤਾਂ ਕੀ ਅਸੀਂ ਤੁਸੀਂ ਵਫਾਦਾਰ ਹਾਂ ?

ਇਕ ਸਥਾਨਕ ਜ਼ਮੀਂਦਾਰ ਨੇ ਉੱਠ ਕੇ ਕਿਹਾ —

"ਜੇ ਹਕੂਮਤ ਦੀ ਮਰਜ਼ੀ ਇਹੋ ਹੈ ਤਾਂ ਅਸੀਂ ਇਹਨਾਂ ਨੂੰ ਵਸਾਉਣ ਤੇ ਰੱਖਣ ਨੂੰ ਤਿਆਰ ਹਾਂ, ਤੇ ਇਹਨਾਂ ਨੂੰ ਕੋਈ ਤਕਲੀਫ ਨਹੀਂ ਹੋਣ ਦੇਵਾਂਗੇ, ਪਰ

ਮੁਸਲਮਾਨਾਂ ਨੂੰ ਵੀ ਸਮਝ ਲੈਣਾ ਚਾਹੀਦਾ ਹੈ ਕਿ ਹੁਣ ਉਹ ਪੁਰਾਣੀ ਗੱਲ ਨਹੀਂ ਚੱਲਣੀ। ਪਹਿਲਾਂ ਤਾਂ ਉਹ ਗਾਉਂਦੇ ਹੁੰਦੇ ਸਨ — ਮੇਰੇ ਮੌਲਾ ਬੁਲਾ ਲੇ ਮਦੀਨੇ ਮੁਝੇ — ਹੁਣ ਜੇ ਉਹ ਇਥੇ ਰਹਿਣਾ ਚਾਹੁੰਦੇ ਹਨ, ਤਾਂ ਵਫ਼ਾਦਾਰ ਬਣ ਕੇ ਰਹਿਣ। ਇਥੇ ਰਹਿ ਕੇ ਮਦੀਨੇ ਵਲ ਝਾਕਦੇ ਰਹਿਣਾ ਗ਼ਲਤ ਗੱਲ ਹੈ, ਅਸੀਂ ਹੁਣ ਇਹ ਸੁਣਨ ਲਈ ਤਿਆਰ ਨਹੀਂ। ਇਹਨਾਂ ਨੂੰ ਆਪਣਾ ਦਿਮਾਗ ਠੀਕ ਰਖਣਾ ਪਵੇਗਾ।"

ਇਹ ਸੁਣ ਕੇ ਖ਼ੁੱਦਦਾਰੀ ਤੇ ਕੌਮੀ ਗ਼ੈਰਤ ਦੇ ਅਹਿਸਾਸ ਨਾਲ ਮੇਰੇ ਕੰਨ ਲੂਹੇ ਗਏ। ਇਕ ਤਾਂ ਜੀ ਕੀਤਾ ਕਿ ਐਸੀਆਂ ਸੁਣਾਵਾਂ ਕਿ ਤਬੀਅਤ ਸਾਫ਼ ਕਰ ਦੇਵਾਂ, ਪਰ ਹਾਲਾਤ ਨੇ ਮੈਨੂੰ ਕਾਫੀ ਧੀਰਜ਼ਵਾਨ ਤੇ ਮੌਕਾ ਸ਼ਨਾਸ ਬਣਾ ਦਿਤਾ ਸੀ। ਮੁਸ਼ਕਲ ਨਾਲ ਕਾਬੂ ਵਿਚ ਰਹਿ ਕੇ ਉਹਨਾਂ ਨੂੰ ਕਿਹਾ—"ਕੀ ਤੁਸੀਂ ਕਿਸੇ ਤੀਰਥ ਨੂੰ ਜਾਂਦੇ, ਯਾਤ੍ਰਾ ਤੇ ਜਾਂਦੇ ਹੋਏ ਜਿਸ ਧਰਤੀ ਜਾਂ ਨਦੀ ਵਲ ਜਾਂਦੇ ਹੋ, ਉਹਨੂੰ ਚੇਤੇ ਕਰਨ ਤੇ ਧਿਆਨ ਧਰਨ ਦਾ ਖਿਆਲ ਮਨ ਵਿਚ ਨਹੀਂ ਲਿਆਉਂਦੇ? ਮਦੀਨੇ ਵਾਲੇ ਨੂੰ ਯਾਦ ਕਰਨ ਦੇ ਇਹ ਅਰਥ ਤੁਸੀਂ ਕਿਉਂ ਕਢ ਲਏ ਕਿ ਮੁਸਲਮਾਨ ਹਿੰਦੋਸਤਾਨ ਨੂੰ ਆਪਣਾ ਵਤਨ ਨਹੀਂ ਸਮਝਦੇ, ਜਾਂ ਵਤਨ ਤਿਆਗਣਾ ਚਾਹੁੰਦੇ ਹਨ। ਜੇਕਰ ਜਮਨਾ ਜੀ ਦੀ ਜੈ ਲਿਖਣਾ ਅਤੇ ਮਹਾਦੇਵ ਜਗਨਨਾਥਪੁਰੀ ਤੇ ਮਥਰਾ ਜਾਣ ਦਾ ਖਿਆਲ ਤੇ ਕੋਸ਼ਿਸ਼ ਤੁਹਾਡੇ ਵਾਸਤੇ ਸ਼ੁੱਭ ਹੈ ਤੇ ਜਾਇਜ਼ ਹੈ, ਤਾਂ ਇਹਨਾਂ ਨੂੰ ਵੀ ਮੱਕੇ ਮਦੀਨੇ ਵਲ ਧਿਆਨ ਦੇਣ, ਜਾਂ ਮਜ਼ਹਬ ਤੇ ਮਜ਼ਹਬ ਦੇ ਜਨਮ ਦਾਤਾ ਦੇ ਧਿਆਨ ਨਾਲ ਆਪਣੀ ਰੂਹ ਨੂੰ ਸੁਥਰੀ ਕਰਨ ਦਾ ਉਨਾਂ ਹੀ ਹੱਕ ਹੈ।

ਨਾ ਉਹ ਇਹ ਗੱਲ ਮੰਨ ਸਕਦੇ ਹਨ, ਨਾ ਤੁਹਾਨੂੰ ਇਹ ਕਹਿਣੀ ਚਾਹੀਦੀ ਹੈ। ਦੂਜਾ, ਉਹ ਆਪਣੇ ਘਰੀਂ ਵੱਸਣ ਆਏ ਹਨ, ਤੁਹਾਡਾ ਵੱਸਣ ਦੇਣ ਜਾਂ ਨਾ ਦੇਣ ਦਾ ਸਵਾਲ ਹੀ ਕਿਥੇ ਪੈਦਾ ਹੁੰਦਾ ਹੈ। ਤੁਸੀਂ ਆਪਣੇ ਘਰੀਂ ਰਹੋ, ਉਹ ਆਪਣੇ ਘਰਾਂ ਵਿਚ ਰਹਿਣਗੇ। ਹਾਂ, ਅਸੀਂ ਤੁਹਾਨੂੰ ਇਨਸਾਨੀਅਤ ਤੇ ਸ਼ਰਾਫਤ ਨਾਲ ਰਹਿਣ ਦੀ ਅਪੀਲ ਕਰਨ ਆਏ ਹਾਂ, ਕਿ ਭਲੇ ਬੰਦਿਆਂ ਵਾਂਗ ਚੰਗੇ ਗੁਆਂਢੀ ਬਣ ਕੇ ਰਹੋ; ਹਰ ਮਜ਼ਹਬ ਨੇ ਇਹੋ ਸਿਖਾਇਆ ਹੈ, ਤੇ ਇਹਨਾਂ ਗੱਲਾਂ ਕਰਕੇ ਹੀ ਮਨੁੱਖ ਜਾਨਵਰ ਨਾਲੋਂ ਉੱਚਾ ਹੈ।

ਸੋ, ਮਾਮਲਾ ਠੰਢਾ ਹੋਇਆ। ਸਾਡਾ ਮੰਤਵ ਪੂਰਾ ਹੋ ਗਿਆ। ਦੋ ਪਿੰਡਾਂ ਵਿਚਕਾਰ ਅਸੀਂ ਸੁਲਾਹ ਕਰਾ ਦਿਤੀ, ਤੇ ਝਉਰ (ਸੱਕੇ) ਕੁਤਬ ਸਾਹਿਬ ਜਾਣ ਲੱਗ ਪਏ। ਮੇਵਾਤੀਆਂ ਨੂੰ ਰੁਪਏ ਪੈਸੇ ਦੀ ਸਹਾਇਤਾ ਅਸੀਂ ਆਪ ਦਿਤੀ। ਪਰ ਆਪਣੀਆਂ ਲੋੜਾਂ ਉਹ ਆਪ ਕਮਾ ਕੇ ਪੂਰੀਆਂ ਕਰਦੇ ਰਹੇ। ਕਹਿਰ ਦੀ ਜਫਾਕਸ਼ ਕੌਮ ਹੈ।

ਦਿੱਲੀ ਦਾ ਅਮਨ ਭੰਗ ਹੋਣ ਤੋਂ ਪਹਿਲਾਂ ਸਥਾਨਕ ਅਫਸਰਾਂ ਨੇ ਇਥੇ ਅਮਨ ਕਮੇਟੀਆਂ ਬਣਾਈਆਂ ਸਨ। ਸਾਨੂੰ ਪਤਾ ਸੀ ਕਿ ਜਦੋਂ ਕੋਈ ਨਵੀਂ ਕਮੇਟੀ ਬਣਾਉਣ ਦਾ ਅਵਸਰ ਆਉਂਦਾ ਹੈ, ਪੁਰਾਣੀ ਅਮਨ ਕਮੇਟੀ ਜਾਗ ਪੈਂਦੀ ਹੈ। ਇਸ ਲਈ ਸਥਾਨਕ ਅਫਸਰਾਂ ਨੂੰ ਅਸੀਂ ਬੇਨਤੀ ਕੀਤੀ ਕਿ ਆਪਣੀਆਂ ਅਮਨ ਕਮੇਟੀਆਂ ਵਿਚ

ਸ਼ਾਂਤੀ ਦਲ ਦਾ ਇਕ ਬੰਦਾ ਪਾ ਲਉ । ਸ਼ਾਂਤੀ ਦਲ ਦਾ ਕੇਂਦਰੀ ਦਫ਼ਤਰ ਕਾਂਸਟੀਟੀਊਸ਼ਨ ਹਾਊਸ ਵਿਚ ਸੀ, ਤੇ ਇਸ ਦੀਆਂ ਸ਼ਾਖਾਂ ਅਸੀਂ ਸਾਰੇ ਸੂਬੇ ਵਿਚ ਖੋਹਲਣੀਆਂ ਚਾਹੁੰਦੇ ਸੀ । ਬਹੁਤ ਸਾਰੇ ਕੰਮਾਂ ਤੋਂ ਇਲਾਵਾ ਮੁਸ਼ਕਲਾਂ ਦਾ ਇਕ ਹੋਰ ਹੱਲ ਵੀ ਮੈਂਬਰਾ ਨੇ ਸੋਚਿਆ ਸੀ ਕਿ ਗੌਰਮਿੰਟ ਦੀ ਇਮਦਾਦ ਲਈ ਗੈਰ ਸਰਕਾਰੀ ਭਲੇ ਕਾਰਕੁਨ ਲੱਭੇ ਜਾਣ । ਇਸ ਜ਼ਮਾਨੇ ਵਿਚ ਕਈ ਅਜਿਹੇ ਬੰਦਿਆਂ ਦੀ ਗ੍ਰਿਫ਼ਤਾਰੀ ਦੀ ਖਬਰ ਅਖਬਾਰਾਂ ਵਿਚ ਛਪੀ ਜੋ ਮੁਸ਼ਤਬਾ ਹਾਲਾਤ ਵਿਚ ਮਨਿਸਟਰਾਂ ਦੀਆਂ ਕੋਠੀਆਂ ਨੇੜੇ, ਜਾਂ ਅੰਦਰ ਵੜਨ ਦੇ ਜਤਨ ਕਰਦੇ ਦੇਖੇ ਗਏ । ਤੇ ਇਹਨਾਂ ਖਬਰਾਂ ਨੇ ਦੱਸ ਦਿਤਾ ਕਿ ਦੁਸ਼ਮਣਾਂ ਦਾ ਜਤਨ ਹੁਣ ਕਿਸੇ ਨਵੀਂ ਸ਼ਹੀਦੀ ਲਈ ਹੋ ਰਿਹਾ ਹੈ ।

ਇਹ ਤਾਂ ਸਾਨੂੰ ਉੱਕੀ ਹੀ ਆਸ ਨਹੀਂ ਸੀ ਕਿ ਅਫਸਰ ਸਾਨੂੰ ਮਿਲਵਰਤਨ ਦੇਣਗੇ । ਹਰ ਕਦਮ ਤੇ ਡਰ ਸੀ ਕਿ ਉਹਨਾਂ ਵਲੋਂ ਰੁਕਾਵਟ ਖੜੀ ਕੀਤੀ ਜਾਵੇਗੀ । ਇਕ ਗੱਲ ਹੋਰ ਵੀ ਸੀ । ਤਕਰੀਬਨ ਹਰ ਮਹਿਕਮੇ ਉੱਪਰ ਨਵੇਂ ਆਉਣ ਵਾਲਿਆਂ ਦਾ ਕਬਜ਼ਾ ਸੀ, ਉਹ ਸਾਡੇ ਕਾਬੂ ਤੋਂ ਬਾਹਰ ਸਨ । ਸਥਾਨਕ ਕਾਂਗਰਸ ਦਾ ਵੀ ਇਹਨਾਂ ਉੱਪਰ ਕੋਈ ਪ੍ਰਭਾਵ ਨਹੀਂ ਸੀ । ਇਹਨਾਂ ਦੇ ਦਿਲ ਦੁਖੇ ਹੋਏ ਤੇ ਦਿਮਾਗ਼ ਫਿਰੇ ਹੋਏ ਸਨ । ਵਸੋਂ ਦਾ ਤਬਾਦਲਾ ਜੇ ਹੌਲੀ ਹੌਲੀ ਇਕ ਨਿਯਤ ਮੁੱਦਤ ਦੇ ਅੰਦਰ ਹੋਇਆ ਹੁੰਦਾ, ਤਾਂ ਇਹ ਇੰਨੀ ਅਸਹਿ ਹਾਲਤ ਨਾ ਹੁੰਦੀ । ਪਰ ਹੁਣ ਤਾਂ ਭੇਡਾਂ ਬੱਕਰੀਆਂ ਵਾਂਗੂ ਬੰਦਿਆਂ ਦੇ ਇੱਜੜ ਤੋਰੇ ਗਏ ਸਨ । ਬੇਟਿਕਾਣਾ ਹੋਣ ਕਾਰਨ ਨਾ ਕੋਈ ਇਹਨਾਂ ਵਿਚ ਬੰਦਸ਼ ਤੇ ਨਿਯਮ ਬਾਕੀ ਰਿਹਾ ਸੀ, ਤੇ ਨਾ ਇਖਲਾਕੀ ਜਾਂ ਸਮਾਜੀ ਰੋਕ । ਇਸ ਵੇਲੇ ਤਾਂ "ਤੰਗ ਆਮਦ ਬਜੰਗ ਆਮਦ" ਵਾਲਾ ਨਕਸ਼ਾ ਸੀ ।

ਕਿੰਨੀ ਵੱਡੀ ਗਲਤੀ ਸੀ ਕਿ ਜ਼ੁੰਮੇਦਾਰ ਅਫਸਰ, ਜੋ ਇਕ ਜ਼ਿਲ੍ਹੇ ਦੇ ਇੰਤਜ਼ਾਮ ਤੇ ਕਾਨੂੰਨ ਉੱਪਰ ਹਾਵੀ ਹੋਣ, ਇਕ ਦਮ ਇਹਨੂੰ ਅਜਿਹੇ ਲੋਕਾਂ ਨੇ ਹੱਥ ਦੇ ਕੇ ਤੁਰ ਜਾਣ, ਜਿਨ੍ਹਾਂ ਦੇ ਮਨ ਇੰਤਕਾਮ ਦੀ ਅੱਗ ਵਿਚ ਝੁਲਸ ਰਹੇ ਹੋਣ । ਹਿੰਦੋਸਤਾਨ ਤੇ ਪਾਕਿਸਤਾਨ, ਦੋਹੀਂ ਥਾਈਂ ਇਹੋ ਕੁਝ ਹੋਇਆ, ਤੇ ਬਹੁਤੀ ਅਫਰਾਤਫਰੀ ਇਸੇ ਕਾਰਨ ਫੈਲੀ ਕਿ ਗੌਰਮਿੰਟ ਦੇ ਅਫਸਰਾਂ ਨੂੰ ਵੀ ਤਬਾਦਲੇ ਵਿਚ ਸ਼ਾਮਲ ਕਰ ਲਿਆ ਗਿਆ । ਸਗੋਂ ਮੇਰਾ ਖਿਆਲ ਹੈ ਕਿ ਇਹ ਗੌਰਮਿੰਟ ਦੇ ਕਰਮਚਾਰੀ ਹੀ ਸਨ ਜਿਨ੍ਹਾਂ ਨੇ ਸਾਰਾ ਕੁਝ ਕਰਵਾਇਆ, ਤੇ ਫੇਰ ਸਰਮਾਏਦਾਰ, ਜਿਨ੍ਹਾਂ ਨੇ ਰੁਪਿਆ ਦੇ ਕੇ ਦੋਹੀਂ ਪਾਸੀਂ ਗੁੰਡਿਆਂ ਨੂੰ ਕਤਲਾਮ ਲਈ ਤਿਆਰ ਕੀਤਾ ।

ਹੁਣ ਤੋਂ ਪਹਿਲਾਂ ਜਦੋਂ ਕਲਕੱਤੇ ਵਿਚ ਫਸਾਦ ਹੋਇਆ ਸੀ, ਤਦ ਮੁਸਲਮਾਨ ਖਾਨਦਾਨ ਜਿਸ ਦੇ ਕੁਝ ਰਿਸ਼ਤੇਦਾਰ ਡੇਰਾਦੂਨ ਵਿਚ ਸਨ, ਨੱਸ ਕੇ ਡੇਰਾਦੂਨ ਆਪਣੇ ਰਿਸ਼ਤੇਦਾਰਾਂ ਕੋਲ ਆ ਗਿਆ । ਪਨਾਹਗੀਰ ਬੀਮਾਰ ਸੀ ਤੇ ਉਹਦੀ ਪਤਨੀ ਕਹਿੰਦੀ ਸੀ ਕਿ ਕਲਕੱਤੇ ਦੀ ਹਾਲਤ ਦੇਖ ਕੇ ਉਹਦੀ ਇਹ ਗਤ ਬਣੀ ਹੈ । ਕਿਉਂਕਿ ਮਕਾਨ ਕੋਲ ਹੀ ਸੀ, ਇਸ ਲਈ ਮੇਰਾ ਉਹਨਾਂ ਨਾਲ ਅਕਸਰ ਮਿਲਣਾ ਜੁਲਣਾ ਹੁੰਦਾ ਸੀ । ਉਹਨਾਂ ਦੀਆਂ ਤੇ ਮੇਰੀਆਂ ਧੀਆਂ ਵੀ ਆਪਸ ਵਿਚ ਪੱਕੀਆਂ ਸਹੇਲੀਆਂ

ਬਣ ਗਈਆਂ ।

ਕੁਝ ਸਮੇਂ ਬਾਅਦ ਇਕ ਦਿਨ ਕਲਕੱਤੇ ਦੀ ਗੱਲ ਛਿੜੀ, ਤੇ ਮੇਰੇ ਜ਼ੋਰ ਦੇਣ ਤੇ ਉਹਨਾਂ ਨੇ ਕਲਕੱਤੇ ਦੇ ਹਾਲਾਤ ਦੱਸਣੇ ਸ਼ੁਰੂ ਕੀਤੇ । ਗੱਲਬਾਤ ਵਿਚ ਉਹਨਾਂ ਨੇ ਬੜੀ ਸਾਦਗੀ, ਮਾਣ, ਤੇ ਖੁਸ਼ੀ ਨਾਲ ਕਿਹਾ, ਕਿ ਭੈਣ, ਉਹਨਾਂ ਦਿਨਾਂ ਵਿਚ ਕਾਰੋਬਾਰ ਤਾਂ ਬਿਲਕੁਲ ਹੀ ਬੰਦ ਸੀ, ਬੱਸ, ਸਾਰਾ ਦਿਨ ਚਾਕੂ ਵੰਡੇ ਜਾਂਦੇ ਸਨ । ਰਾਤੀਂ ਵੀ ਚਾਕੂ ਵੰਡੇ ਜਾਂਦੇ । ਮੈਂ ਪੁੱਛਿਆ, ਉਹ ਕਾਹਦੇ ਲਈ ? ਉਹ ਕਹਿਣ ਲੱਗੀ — ਹਿੰਦੂਆਂ ਨੂੰ ਮਾਰਨ ਲਈ । ਪਠਾਣਾਂ ਨੇ ਐਨਾ ਮਾਰਿਆ ਹੈ ਕਿ ਹਿੰਦੂਆਂ ਦਾ ਕਚੂਮਰ ਕੱਢ ਦਿਤਾ । ਵੱਡੀਆਂ ਵੱਡੀਆਂ ਪੇਟੀਆਂ ਦੇ ਪਾਰਸਲ ਆਉਂਦੇ ਸਨ, ਤੇ ਦੁਕਾਨਾਂ ਦੇ ਦਰਵਾਜ਼ੇ ਬੰਦ ਰਹਿੰਦੇ ਸਨ । ਪਿਛਲੇ ਪਾਸਿਉਂ ਲੋਕ ਆ ਕੇ ਚਾਕੂ ਲੈ ਜਾਂਦੇ ਸਨ । ਜ਼ਿਆਦਾ ਕਰ ਕੇ ਪਠਾਣਾਂ ਨੂੰ ਇਸ ਕੰਮ ਤੇ ਅੱਗੇ ਲਾਇਆ ਜਾਂਦਾ ਸੀ । ਪਠਾਣ ਬਹੁਤ ਸਾਰੀਆਂ ਦੁਕਾਨਾਂ ਤੇ ਨੌਕਰ ਸਨ ।

ਜਦੋਂ ਉਹ ਸੱਤ ਅੱਠ ਕਤਲ ਕਰ ਲੈਂਦੇ, ਤਾਂ ਉਹਨਾਂ ਤੇ ਖੂਨ ਦੀ ਘੂਕੀ ਚੜ੍ਹ ਜਾਂਦੀ, ਇਸ ਲਈ ਮੋਟਰਾਂ ਲਾਰੀਆਂ ਪਿੱਛੇ ਪਿੱਛੇ ਰਹਿੰਦੀਆਂ ਸਨ, ਕਿ ਜਿਥੇ ਉਹਨਾਂ ਦਾ ਇਹ ਹਾਲ ਦੇਖਿਆ, ਚੁੱਕ ਕੇ ਮੋਟਰ ਵਿਚ ਸੁੱਟਿਆ, ਤੇ ਲੈ ਗਏ । ਉਹਨਾਂ ਨੂੰ ਖੂਬ ਨੁਹਾਂਦੇ, ਬਰਫ ਮਲਦੇ, ਤਦ ਉਹ ਠੀਕ ਹੁੰਦੇ ਸਨ । ਵਰਨਾ ਖੁਦਕਸ਼ੀ ਕਰ ਲੈਂਦੇ ।

ਮੈਂ ਪੁੱਛਿਆ ਇਹ ਕੇਵਲ ਤੁਹਾਡੇ ਹੀ ਹੁੰਦਾ ਸੀ ਜਾਂ ਹੋਰ ਲੋਕ ਵੀ ਕਰਦੇ ਸਨ ? ਕਹਿਣ ਲੱਗੀ, ਸਾਰੇ ਵੱਡੇ ਵੱਡੇ ਕਾਰਖਾਨੇਦਾਰਾਂ ਤੇ ਸੇਠਾਂ ਦੇ ਇਹੋ ਹੁੰਦਾ ਸੀ । ਓਧਰ ਹਿੰਦੂ ਮਹਾਜਨ, ਮਿੱਲ ਮਾਲਕ, ਸੇਠ, ਸ਼ਾਹੂਕਾਰ ਉਹੀ ਕਰਦੇ ਸਨ । ਇਸੇ ਲਈ ਤਾਂ ਸਾਨੂੰ ਵੀ ਬੰਦੋਬਸਤ ਕਰਨਾ ਪਿਆ । ਤੇ ਤਦ ਮੈਨੂੰ ਖਿਆਲ ਆਇਆ ਕਿ ਇਹ ਬੀਮਾਰੀ ਘਰ ਵਾਲਿਆਂ ਦੀ ਅਕਾਰਨ ਨਹੀਂ, ਜ਼ਮੀਰ ਦੀ ਮਾਰ ਵੀ ਹੋਵੇਗੀ ।

ਅੱਜ ਵੀ ਇਹ ਘਟਨਾ ਮੇਰੇ ਦਿਮਾਗ਼ ਵਿਚ ਤਾਜ਼ੀ ਹੈ । ਬਿਆਨ ਕਰਨ ਵਾਲੀ ਲਈ ਇਹਦੀ ਕੋਈ ਅਹਿਮੀਅਤ ਨਹੀਂ ਸੀ । ਇਹ ਤਾਂ ਜਹਾਦ ਸੀ । ਜਾਇਜ਼ ਸੁਰੱਖਿਆ ਦਾ ਜਤਨ ਸੀ, ਜਿਸ ਉੱਪਰ ਦੋਵੇਂ ਧਿਰਾਂ ਅਮਲ ਕਰ ਰਹੀਆਂ ਸਨ ।

ਇਸੇ ਤਰ੍ਹਾਂ ਲਖਨਊ ਵਿਚ ਮੈਨੂੰ ਇਕ ਦਿਨ ਪਤਾ ਲੱਗਾ, ਕਿ ਲਾਠੀਆਂ, ਜਿਨ੍ਹਾਂ ਦੇ ਸਿਰਿਆਂ ਤੇ ਧਾਰਦਾਰ ਹਥਿਆਰ ਲੱਗੇ ਹੋਏ ਹਨ, ਇਕ ਮੋਟਰ ਕੰਪਨੀ ਦੇ ਮਾਲਕ ਦੇ ਮਕਾਨ ਦੇ ਪਿਛਲੇ ਹਿੱਸੇ ਵਿਚ ਜਮ੍ਹਾ ਕੀਤੇ ਜਾ ਰਹੇ ਹਨ । ਤੇ ਇਕ ਗੁਰਦੁਆਰਾ ਜਾਂ ਮੰਦਿਰ ਅਸਲ੍ਹਾਖਾਨਾ ਬਣ ਗਿਆ ਹੈ ।

ਖੈਰ ! ਇਹ ਪੁਰਾਣੀਆਂ ਮਨਹੂਸ ਯਾਦਾਂ ਸਨ, ਜਿਨ੍ਹਾਂ ਦਾ ਨਤੀਜਾ ਇਸ ਵੇਲੇ ਅੱਖਾਂ ਅੱਗੇ ਸੀ ਤੇ ਪਿਛਲੇ ਤਜਰਬੇ ਨੇ ਹੁਣ ਸਾਨੂੰ ਬਹੁਤ ਚੁਕੰਨੇ ਕਰ ਦਿਤਾ ਸੀ । ਇਸ ਲਈ ਬਾਕਾਇਦਾ ਕੰਮ ਸ਼ੁਰੂ ਕਰ ਦਿਤਾ ਗਿਆ । ਦਫਤਰ ਦੇ ਇਨਚਾਰਜ ਅਜੇ ਇਕ ਪੁਰਾਣੇ ਕਾਂਗਰਸੀ ਮਾਸਟਰ ਜੀ ਹੋ ਗਏ, ਤੇ ਉਹਨਾਂ ਨੇ ਕੁਰਸੀ ਸੰਭਾਲ ਲਈ । ਪੰਜਾਬ ਦੇ ਇਕ ਨੌਜਵਾਨ ਪਨਾਹਗੀਰ ਨੇ ਇਨਫਰਮੇਸ਼ਨ ਆਪਣੇ ਜ਼ੁੰਮੇ ਲੈ

ਲਈ। ਸੁਭੱਦਰਾ ਪਾਰਟੀ ਦੀ ਕਨਵੀਨਰ ਨਿਯੁਕਤ ਹੋਈ। ਬੈਜ ਤਿਆਰ ਹੋਏ, ਤੇ ਥਾਂ ਥਾਂ ਜਲਸੇ, ਮੁਸ਼ਾਇਰੇ, ਕਵੀ ਸੰਮੇਲਨ ਹੋਣ ਲੱਗੇ। ਦੋ ਜੀਪਾਂ ਵੀ ਲੈ ਲਈਆਂ। ਫੁਟਕਲ ਖਰਚਾਂ ਵਾਸਤੇ ਰੁਪਿਆਂ ਦੀ ਉਗਰਾਹੀ ਮਰਦੂਲਾ ਨੇ ਆਪਣੇ ਜ਼ੁੰਮੇ ਲਈ, ਤੇ ਛੇਤੀ ਹੀ ਸੈਂਟਰਲ ਪੀਸ ਕਮੇਟੀ ਤੋਂ ਵੀ ਸਾਨੂੰ ਮਦਦ ਮਿਲ ਗਈ। ਪੈਟਰੋਲ ਮਜਬੂਰਨ ਸਥਾਨਕ ਗੌਰਮਿੰਟ ਨੂੰ ਦੇਣਾ ਪਿਆ। ਪੇਂਡੂ ਕਮੇਟੀ ਵਿਚ ਪੰਡਿਤ ਜੈ ਦੇਵ ਸ਼ਰਮਾ, ਲਾਲਾ ਮਦਨ ਲਾਲ, ਤੇ ਮੈਂ, ਤਿੰਨ ਜਣੇ ਸਾਂ।

# 14. ਦਿੱਲੀ ਦੇ ਪਿੰਡ

4 ਜੂਨ 1948 ਤੋਂ ਪੇਂਡੂ ਕਮੇਟੀ (ਦਿਹਾਤੀ ਕਮੇਟੀ) ਨੇ ਵੀ ਆਪਣਾ ਕੰਮ ਆਰੰਭ ਦਿਤਾ। ਮੈਨੂੰ ਬਹੁਤੀ ਦਿਲਚਸਪੀ ਪਿੰਡਾਂ ਨਾਲ ਸੀ, ਦੂਜਾ ਆਪਣੀ ਕਾਰੋਬਾਰੀ ਅਣਜਾਣਪੁਣਾ ਤੇ ਕਮਇਲਮੀ ਨੂੰ ਲੁਕਾਉਣ ਦਾ ਇਸ ਦੇ ਇਲਾਵਾ ਕੋਈ ਟਿਕਾਣਾ ਵੀ ਨਹੀਂ ਸੀ, ਇਸ ਲਈ ਇਸ ਵਿਚ ਸ਼ਾਮਲ ਹੋ ਗਈ। ਮੈਂ ਸ਼ਾਇਦ ਇਸ ਦਾ ਪਹਿਲਾਂ ਵੀ ਚਰਚਾ ਕਰ ਚੁੱਕੀ ਹਾਂ ਕਿ ਸ਼ੁੱਧੀ ਹੋਣ ਵਾਲੇ ਮੁਸਲਮਾਨਾਂ ਦਾ ਮਸਲਾ ਵੀ ਜਨਤਾ ਵਾਲਾ ਹੋ ਗਿਆ ਸੀ। ਇਸ ਲਈ ਹੋਰ ਵੀ ਜ਼ਰੂਰੀ ਜਾਪਿਆ ਕਿ ਮੈਂ ਇਹੋ ਈ ਕੰਮ ਆਪਣੇ ਜ਼ੁੰਮੇ ਲਵਾਂ।

ਦਿੱਲੀ ਦੇ ਪਿੰਡ, ਜੋ ਕਦੀ ਆਬਾਦ ਤੇ ਖੁਸ਼ਹਾਲ ਹੋਣਗੇ, ਹੁਣ ਉੱਜੜੇ ਪਏ ਸਨ। ਮਕਾਨ ਸੜੇ ਹੋਏ, ਖੇਤ ਵਿਰਾਨ, ਤੇ ਗਲੀਆਂ ਸੁੰਨਸਾਨ ਪਈਆਂ ਸਨ। ਜਦੋਂ ਅਸੀਂ ਕਿਸੇ ਪਿੰਡ ਪਹੁੰਚਦੇ ਤਾਂ ਪਿੰਡ ਦੀ ਕਿਸੇ ਗੁੱਠਿਉਂ ਕੁਝ ਬੰਦੇ ਨਿਕਲ ਆਉਂਦੇ, ਤੇ ਸਾਨੂੰ ਲੈ ਜਾ ਕੇ ਚੁਪਾਲ ਵਿਚ ਬਹਾਲਦੇ। ਜਦ ਅਸੀਂ ਪਿੰਡ ਦੇ ਡਿਗੇ ਢੱਠੇ ਥਾਵਾਂ ਬਾਰੇ ਪੁੱਛਦੇ, ਤਾਂ ਲਾਪਰਵਾਹੀ ਪ੍ਰਗਟ ਕਰਨ ਦਾ ਜਤਨ ਕਰਦੇ ਹੋਏ ਸਾਨੂੰ ਭਰੋਸਾ ਦੁਆਉਂਦੇ ਕਿ ਮੁਸਲਮਾਨਾਂ ਨੂੰ ਤਾਂ ਅਸੀਂ ਰੋਕਦੇ ਰਹੇ, ਤੇ ਫਲਾਣੇ ਨੰਬਰਦਾਰ ਨਾਲ ਸਾਡਾ ਬੜਾ ਯਰਾਨਾ ਸੀ। ਅਸੀਂ ਉਹਨੂੰ ਬੜਾ ਸਮਝਾਇਆ, ਪਰ ਮੰਨਿਆ ਨਹੀਂ, ਤੇ ਚਲਾ ਗਿਆ। ਇਥੋਂ ਤਾਂ ਆਪਣਾ ਸਾਰਾ ਕੁਝ ਲੈ ਲੁਆ ਕੇ ਤੁਰੇ, ਪਰ ਪਿੰਡ ਦੇ ਬਾਹਰ ਉਹਨਾਂ ਉੱਪਰ ਹਮਲਾ ਹੋ ਗਿਆ।

ਪਰੰਤੂ ਜਦੋਂ ਮੁਸਲਮਾਨਾਂ ਦੀ ਜ਼ਮੀਨ, ਮਕਾਨਾਂ ਤੇ ਖੇਤਾਂ ਬਾਰੇ ਅਸੀਂ ਪੁੱਛਦੇ, ਤਾਂ ਉਹ ਐਧਰ ਓਧਰ ਝਾਕਣ ਡਹਿ ਪੈਂਦੇ, ਤੇ ਇੰਝ ਜ਼ਾਹਿਰ ਕਰਦੇ ਜਿਵੇਂ ਇਹ ਮਸਲਾ ਅੱਜ ਹੀ ਉਹਨਾਂ ਸਾਹਮਣੇ ਆਇਆ ਹੈ। ਉਹਨਾਂ ਨੇ ਕਦੀ ਸੋਚਿਆ ਹੀ ਨਹੀਂ ਸੀ।

ਬਹੁਤੇ ਪਿੰਡ ਅਜੇ ਅਜਿਹੇ ਸੀ ਜਿਥੇ ਹਿੰਦੂ ਪੰਜਾਬੀ ਪਨਾਹਗੀਰਾਂ ਨੇ ਅਜੇ ਪੈਰ ਵੀ ਨਹੀਂ ਪਾਇਆ ਸੀ। ਉਹਨਾਂ ਵਿਚੋਂ ਇੱਕਾ ਦੁੱਕਾ ਜਗ੍ਹਾ ਜ਼ਮੀਨ ਦੀ ਤਲਾਸ਼ ਵਿਚ ਆਇਆ ਸੀ, ਤਾਂ ਇਹਨਾਂ ਪਿੰਡਾਂ ਦੇ ਜ਼ਿਮੀਂਦਾਰ, ਜ਼ੈਲਦਾਰ ਉਹਨਾਂ ਨੂੰ ਸ਼ਰਬਤ ਤੇ ਲੱਸੀ ਪਿਲਾ ਕੇ ਤੋਰ ਦਿੰਦੇ ਤੇ ਯਕੀਨ ਦੁਆ ਦਿੰਦੇ ਕਿ ਮੁਸਲਮਾਨਾਂ ਦੇ ਕੋਲ ਹੈ ਈ ਕੀ ਸੀ ? ਉਹ ਤਾਂ ਬਿਲਕੁਲ ਗ਼ਰੀਬ ਤੇ ਭੁੱਖੜ ਸਨ। ਹੁਣ ਜੋ ਕੁਝ ਹੈ, ਇਹ ਸਾਡਾ

ਹਿੰਦੂਆਂ ਦਾ ਹੈ । ਉਹਨਾਂ ਦੀ ਕੋਈ ਸ਼ੈ ਨਹੀਂ ਜਿਸ ਉਤੇ ਤੁਸੀਂ ਮਾਣ ਕਰ ਸਕੋ ।

ਸੱਚ ਇਹ ਹੈ ਕਿ ਉਹਨਾਂ ਵਿਚੋਂ ਕੋਈ ਨਹੀਂ ਸੀ ਚਾਹੁੰਦਾ ਕਿ ਸ਼ਰਨਾਰਥੀ ਇਥੇ ਆਬਾਦ ਹੋਣ । ਹਾਲਾਂ ਕਿ ਪਿੰਡ ਇਸ ਲਈ ਖਾਲੀ ਕਰਾਏ ਗਏ ਸਨ ਕਿ ਨਵੇਂ ਆਉਣ ਵਾਲਿਆਂ ਲਈ ਥਾਂ ਮਿਲ ਸਕੇ, ਖਾਣ ਦਾ ਟਿਕਾਣਾ ਹੋ ਸਕੇ, ਪਰ ਖ਼ੁਦਗਰਜ਼ੀਆਂ ਨੇ ਇਹ ਉਦੇਸ਼ ਹੀ ਫਨਾ ਕਰ ਦਿਤਾ । ਅਫਸਰਾਂ ਦੇ ਵੱਸ ਵਿਚ ਨਹੀਂ ਸੀ ਕਿ ਰਫੀਊਜੀਆਂ ਨੂੰ ਉਥੇ ਜ਼ਬਰਦਸਤੀ ਵਸਾ ਸਕਣ । ਜੇ ਹਿੰਦੂਆਂ ਵਿਚ ਸ਼ੋਰਸ਼ ਫੈਲਦੀ ਤੇ ਪੇਂਡੂ ਜਾ ਕੇ ਅਫਸਰਾਂ ਦਾ ਬੂਹਾ ਖੜਕਾਉਂਦੇ, ਤਦ ਹਾਲਾਤ ਤੋਂ ਅਣਜਾਣ ਹਕੂਮਤ ਫੈਸਲਾ ਜ਼ਰੂਰ ਉਹਨਾਂ ਦੇ ਪੱਖ ਵਿਚ ਕਰਦੀ ।

ਇਹਦੇ ਇਲਾਵਾ ਅਸੀਂ ਇਹ ਵੀ ਦੇਖਿਆ ਕਿ ਉਹ ਪਛਤਾ ਰਹੇ ਸੀ । ਉਹ ਅਫਸੋਸਨਾਕ ਲਹਿਜੇ ਵਿਚ ਉਹਨਾਂ ਦਿਨਾਂ ਨੂੰ ਚੇਤੇ ਕਰਦੇ ਸਨ । ਦਸਾਂ ਵੀਹਾਂ ਪਿੰਡਾਂ ਵਿਚ ਇਹਨਾਂ ਦੇ ਪਿੰਡ ਦੀ ਧਾਂਕ ਸੀ, ਤੇ ਰਾਜ ਦਰਬਾਰ ਵਿਚ ਆਪਣੇ ਪਿੰਡ ਦੀ ਵਿਸ਼ਾਲਤਾ ਤੇ ਵੱਸੋਂ ਦੇ ਕਾਰਨ ਇਹਨਾਂ ਦੀ ਅਹਿਮੀਅਤ ਤੇ ਆਦਰ ਸੀ । ਮੁਸਲਮਾਨ ਪੜੋਸੀ ਉਸ ਸਮੇਂ ਤਾਂ ਕੰਡਾ ਜਾਪੇ, ਪਰ ਹੁਣ ਚੇਤੇ ਆ ਰਹੇ ਸੀ । ਤੀਜਾ ਹਿੱਸਾ ਪਿੰਡ ਖਾਲੀ ਹੋ ਜਾਣ ਤੇ ਆਪਣੀ ਘਾਟ ਦਾ ਅਹਿਸਾਸ ਉਹਨਾਂ ਨੂੰ ਬੇਚੈਨ ਕਰ ਰਿਹਾ ਸੀ, ਤੇ ਉਸ ਤਰ੍ਹਾਂ ਇਹ ਜ਼ਾਹਰ ਕਰਨ ਦਾ ਜਤਨ ਕਰਦੇ ਸਨ, ਕਿ ਨਾ ਅਸੀਂ ਉਹਨਾਂ ਨਾਲ ਕੋਈ ਬੁਰਾਈ ਕੀਤੀ, ਨਾ ਉਹਨਾਂ ਨੇ ਸਾਡੇ ਨਾਲ ਕੀਤੀ, ਇਹ ਤਾਂ ਸਭ ਕੁਝ ਹਕੂਮਤ ਨੇ ਕਰਾਇਆ ।

ਇਸ ਪਛਤਾਵੇ ਦਾ ਪ੍ਰਗਟਾਵਾ ਹਰ ਥਾਂ ਹੋ ਰਿਹਾ ਸੀ । ਇਕ ਦਿੱਲੀ ਵਾਲਾ, ਜਿਸ ਦੀ ਚਾਂਦਨੀ ਚੌਕ ਦੁਕਾਨ ਸੀ, ਕਹਿਣ ਲੱਗਾ ਕਿ :

> ਸ੍ਰੀ ਮਾਨ ਜੀ, ਸਾਡੀ ਦਿੱਲੀ ਦਾ ਤਾਂ ਇਹਨਾਂ ਪੰਜਾਬੀਆਂ ਨੇ ਐਸਾ ਸੱਤਿਆਨਾਸ ਕਰ ਦਿਤਾ ਹੈ ਕਿ ਦੇਖ ਦੇਖ ਕੇ ਕਚਹਿਣ ਆਉਂਦੀ ਹੈ, ਨਾ ਕੋਈ ਤਹਿਜ਼ੀਬ ਰਹਿ ਗਈ ਏ, ਨਾ ਤਮੀਜ਼ । ਚਾਂਦਨੀ ਚੌਕ ਵਿਚ ਅੱਜ ਤਾਈਂ ਕਬਾਬ ਨਹੀਂ ਸੀ ਵਿਕੇ, ਹੁਣ ਦੇਖੋ ਥਾਂ ਥਾਂ ਕਬਾਬ ਦੀਆਂ ਦੁਕਾਨਾਂ ਲੱਗ ਗਈਆਂ ਹਨ । ਫਤਿਹਪੁਰੀ ਤੇ ਫੱਵਾਰੇ ਤੇ ਸ਼ਰੇਆਮ ਫੜ੍ਹੀਆਂ ਤੇ ਸ਼ਰਾਬ ਤਕ ਵਿਕ ਰਹੀ ਹੈ । ਲੋਕ ਉਥੇ ਹੀ ਖੜੇ ਖੜੇ ਸ਼ਰਾਬ ਪੀਂਦੇ ਹਨ ਤੇ ਚਾਟ ਕਬਾਬ ਖਾਂਦੇ ਹਨ । ਸਾਨੂੰ ਨੱਕ ਢੱਕ ਕੇ ਲੰਘਣਾ ਪੈਂਦਾ । ਸਾਡੀਆਂ ਸੁਆਣੀਆਂ ਬਿਲਕੁਲ ਹੀ ਅੰਦਰ ਬਹਿ ਗਈਆਂ ਹਨ, ਆਉਣਾ ਜਾਣਾ ਬੰਦ ਹੋ ਗਿਆ । ਬਾਜ਼ਾਰ ਵਿਚ ਔਰਤਾਂ ਤੇ ਆਵਾਜ਼ਾਂ ਕੱਸੀਆਂ ਜਾਂਦੀਆਂ । ਕੀ ਕਰੀਏ ? ਇੰਨੇ ਅਸਭਿਅਕ ਲੋਕ ਅਸੀਂ ਨਹੀਂ ਸੀ ਦੇਖੇ । ਸਾਨੂੰ ਤਾਂ ਇਹ ਫਿਕਰ ਹੈ ਕਿ ਬੱਚਿਆਂ ਉਪਰ ਇਹਨਾਂ ਗੱਲਾਂ ਦਾ ਕਿੰਨਾ ਖਰਾਬ ਅਸਰ ਪਵੇਗਾ । ਅਜੇ ਕਲ੍ਹ ਈ ਮੈਂ ਵੇਖਿਆ ਇਕ ਖ਼ੂਬਸੂਰਤ ਔਰਤ ਬਦਨ ਉੱਪਰ ਡੇਢ ਦੋ ਸੌ ਦਾ ਰੇਸ਼ਮੀ ਸੂਟ, ਖ਼ੂਬ ਲਿਪਸਟਿਕ ਤੇ ਪਾਊਡਰ ਲਾਈ ਚਾਂਦਨੀ ਚੌਕ ਦੀ ਸੜਕ ਉਪਰ ਦੋ ਗਜ਼ ਲੰਮਾ ਗੰਨਾ ਚੂਪਦੀ ਤੁਰੀ ਜਾਵੇ । ਬਦਮਜ਼ਾਕੀ ਦੀ ਹੱਦ ਹੈ ।

ਇਹ ਸ਼ਿਕਾਇਤ ਆਮ ਸੀ । ਸ਼ਾਮ ਦੇ ਪੰਜ ਵਜੇ ਤੋਂ ਜੀਵ ਹੱਤਿਆ ਦੇ ਡਰ ਤੋਂ

ਮੂੰਹ ਉੱਪਰ ਕੱਪੜਾ ਬੰਨ੍ਹ ਲੈਣ ਵਾਲੇ ਜੈਨੀ ਬਾਣੀਏ ਇਸ ਹਾਲਤ ਤੋਂ ਦਿਨੋ ਦਿਨ ਦੁਖੀ ਹੋ ਰਹੇ ਸਨ।

ਪਿੰਡ ਵਾਸੀ ਵਾਹ ਲੱਗਦੀ ਜਤਨ ਕਰਦੇ ਸਨ ਕਿ ਪੰਜਾਬੀ ਪਨਾਹਗੀਰ ਇਥੇ ਨਾ ਆਉਣ। ਜਦ ਸਾਡੀ ਪਾਰਟੀ ਕਈ ਪਿੰਡਾਂ ਵਿਚੀਂ ਹੁੰਦੀ ਹੋਈ ਕਸਬਾ ਨਜਫਗੜ੍ਹ ਪੁੱਜੀ...ਜੂਨ ਮਹੀਨੇ ਦੀ ਵਰ੍ਹਦੀ ਅੱਗ ਦਾ ਦੁਪਹਿਰਾ ਸੀ, ਗਰਮੀ ਦੇ ਮਾਰੇ ਬੁਰਾ ਹਾਲ ਸੀ। ਸਾਡੇ ਨਾਲ ਇਕ ਪੁਰਾਣਾ ਕਾਂਗਰਸੀ ਵੀ ਸੀ। ਉਹਨੇ ਆਪਣੇ ਰਿਸ਼ਤੇਦਾਰ ਦਾ ਮਕਾਨ ਲੱਭਿਆ ਤੇ ਉਹਦੀ ਬੈਠਕ ਵਿਚ, ਜਿਹੜੀ ਕਿ ਛੱਤ ਤੇ ਸੀ, ਉਤਾਰਾ ਕੀਤਾ। ਸਥਾਨਕ ਕਾਂਗਰਸ ਕਮੇਟੀ ਦਾ ਪ੍ਰਧਾਨ ਤੇ ਸਕੱਤਰ ਕਿਉਂਕਿ ਦੂਰ ਰਹਿੰਦੇ ਸਨ, ਉਹਨਾਂ ਨੂੰ ਬੁਲਾਉਣ ਲਈ ਬੰਦਾ ਭੇਜ ਦਿਤਾ। ਉਹਨਾਂ ਦੇ ਆਉਣ ਤਕ ਅਸੀਂ ਇਥੇ ਸਮਾਂ ਗੁਜ਼ਾਰਨਾ ਸੀ। ਮੇਜ਼ਬਾਨ ਨੇ ਇਕ ਦੋ ਹੋਰ ਪੜੋਸੀਆਂ ਨੂੰ ਸੱਦ ਲਿਆ ਤੇ ਆਪ ਆਪਣੇ ਸੰਬੰਧੀ ਦੀ ਖਾਤਰਦਾਰੀ ਵਿਚ ਲੱਗ ਗਿਆ। ਪੜੋਸੀਆਂ ਵਿਚ ਇਕ ਲਾਲਾ ਜੀ ਵੀ ਸਨ। ਉਹਨਾਂ ਨੇ ਤਕਰੀਬਨ ਸਾਰਾ ਸਮਾਂ ਸਾਡੇ ਨਾਲ ਬਿਤਾਇਆ। ਸਾਡੇ ਤੀਜੇ ਸਾਥੀ ਨੇ ਸੁਭਾ ਅਨੁਸਾਰ "ਟੈਕਟ" ਤੋਂ ਕੰਮ ਲੈਣਾ ਸ਼ੁਰੂ ਕਰ ਦਿਤਾ, ਤੇ ਆਪਣੇ ਆਉਣ ਦਾ ਮੰਤਵ ਦੱਸ ਕੇ ਲਾਲਾ ਜੀ ਨੂੰ ਪੁੱਛਿਆ —

"ਕਹੋ ਜੀ, ਖੁਸ਼ ਓ? ਮੁਸਲਮਾਨ ਤਾਂ ਚਲੇ ਗਏ, ਪਰ ਇਹ ਜਿਹੜੇ ਨਵੇਂ ਆਏ ਨੇ, ਇਹਨਾਂ ਨਾਲ ਕਿਵੇਂ ਲੰਘਦੀ ਆ? ਤੁਸੀਂ ਚਾਹੁੰਦੇ ਓ ਫੇਰ ਆ ਜਾਣ? ਕਿ ਨਾ ਆਉਣ?"

ਲਾਲਾ ਜੀ ਨੇ ਛੇਤੀ ਦੇ ਕੇ ਉੱਤਰ ਦਿਤਾ — "ਨਾ ਜੀ, ਮੀਆਂ ਲੋਕਾਂ ਦੀ ਤਾਂ ਹੁਣ ਇਥੇ ਗੁਜ਼ਰ ਨਹੀਂ।"

ਮੈਂ ਪੁਛਿਆ — "ਕੀ ਤੁਹਾਡੀ ਉਹਨਾਂ ਨਾਲ ਬਹੁਤ ਲੜਾਈ ਰਹਿੰਦੀ ਸੀ?"

ਲਾਲਾ ਨੇ ਕਿਹਾ — "ਲੜਾਈ ਤਾਂ ਖੈਰ ਕੀ, ਪਰ ਉਹ ਬੜੇ ਘੁਮੰਡੀ ਸਨ। ਸਾਰੇ ਦੇਸ਼ ਨੂੰ ਉਹ ਇਸਲਾਮੀ ਬਣਾ ਲੈਣਾ ਚਾਹੁੰਦੇ ਸੀ। ਉਹਨਾਂ ਤੋਂ ਛੁੱਟੀ ਮਿਲੀ। ਉਹਨਾਂ ਕਰਕੇ ਸਾਡੇ ਸ਼ਹਿਰ ਵਿਚ ਗਾਵਾਂ ਵੀ ਵੱਢੀਆਂ ਜਾਂਦੀਆਂ ਸੀ। ਉਹ ਲੋਕ ਬਹੁਤ ਖਾਂਦੇ ਸੀ, ਤੇ ਅਮੀਰ ਵੀ ਸਨ। ਸੱਚੀ ਗੱਲ ਤਾਂ ਇਹ ਹੈ ਕਿ ਆਪਣੇ ਹਿੰਦੂ ਭਰਾ ਆ ਗਏ, ਚੰਗਾ ਹੋ ਗਿਆ।"

ਅਸੀਂ ਪੁੱਛਿਆ — "ਤੁਹਾਡੀ ਇਹਨਾਂ ਨਾਲ ਚੰਗੀ ਬਣਦੀ ਹੈ? ਖੂਬ ਨਿਭਦੀ ਹੈ?"

ਹੱਸ ਕੇ ਬੋਲਿਆ — "ਨਿਭਣੀ ਕੀ ਹੈ, ਇਹ ਵੀ ਮਾਸ ਖਾਂਦੇ ਨੇ, ਤੇ ਸਿੱਖ ਕਿਰਪਾਨਾਂ ਵੀ ਬੰਨ੍ਹਦੇ ਨੇ, ਅਸੀਂ ਨਿਹੱਥੇ ਹਾਂ। ਸ਼ਰਾਬਾਂ ਪੀ ਪਿਲਾ ਕੇ ਰੋਜ਼ ਈ ਦੰਗਾ ਕਰਦੇ ਨੇ, ਫਸਾਦ ਕਰਦੇ ਨੇ। ਇਹਨਾਂ ਦੀ ਤੇ ਸਾਡੀ ਚੰਗੀ ਚੋਟ ਰਹਿੰਦੀ ਏ। ਜਦ ਝਗੜਾ ਹੋਇਆਂ, ਇਕ ਦੂਜੇ ਦੇ ਸਿਰ ਪਾੜ ਲਏ, ਤੇ ਠੀਕ ਠਾਕ ਹੋ ਗਿਆ ਬੱਸ, ਇੱਦਾਂ ਈ ਕੱਟ ਜਾਵੇਗੀ। ਕਈ ਵਾਰੀ ਖਟਪੱਟ ਹੋ ਚੁੱਕੀ ਹੈ, ਅਜੇ ਉਸ ਦਿਨ ਵੀ ਹੋਈ, ਤੇ ਅਸੀਂ ਜਾਣ ਲਿਆ ਹੈ ਕਿ ਇਹ ਇਸੇ ਤਰ੍ਹਾਂ ਰਾਜ਼ੀ ਰਹਿਣਗੇ।"

ਪਿੰਡ ਦਾ ਹਾਲ ਪੁੱਛਿਆ, ਤਾਂ ਪਤਾ ਲੱਗਾ ਕਿ ਇਥੇ ਮਾਰੇ ਤਾਂ ਦੋ ਚਾਰ ਹੀ

ਗਏ, ਪਰ ਨਸਾ ਸਾਰੇ ਦਿਤੇ ਸਨ। ਲਾਲਾ ਜੀ ਨੇ ਕਿਹਾ — "ਉਹ ਸੀ ਨਾ ਸਾਡਾ ਤਸੀਲਦਾਰ, ਬੱਸ ਉਹਨੇ ਸਾਰਿਆਂ ਨੂੰ ਜੀਉਂਦੇ ਕੱਢਿਆ। ਪਰ ਜਾਟ ਭਰਾਵਾਂ ਨੂੰ ਅਸੀਂ ਕਹਿ ਦਿਤਾ ਕਿ ਅਸੀਂ ਤੁਸੀਂ ਇਕੋ ਹਾਂ। ਹੋਰ ਕਈ ਪਿੰਡਾਂ ਦੇ ਮੁਸਲਮਾਨ ਸ਼ੁੱਧੀ ਹੋਏ, ਉਹਨਾਂ ਨੂੰ ਅਸੀਂ ਆਪਣੇ ਵਿਚ ਮਿਲਾ ਲਿਆ।

ਅਸੀਂ ਉਸ ਨੂੰ ਕਾਂਗਰਸ ਬਾਰੇ ਪੁੱਛਿਆ ਤਾਂ ਮੁਸਕਰਾ ਕੇ ਅਜੀਬ ਅੰਦਾਜ਼ ਵਿਚ ਉੱਤਰ ਦਿਤਾ — "ਇਥੇ ਤਾਂ ਕਾਂਗਰਸ ਹੈ ਈ ਨਹੀਂ। ਹਾਂ, ਬੱਸ ਪ੍ਰਧਾਨ ਜੀ ਹਨ। ਇਥੇ ਤਾਂ ਸੰਘ ਪਾਰਟੀ ਤੇ ਹਿੰਦੂ ਸਭਾ ਦਾ ਜ਼ੋਰ ਹੈ, ਤੇ ਜਾਟਸਤਾਨ ਦੀ ਮੰਗ ਹੈ। ਕਾਂਗਰਸ ਦੇ ਹੈਗੇ ਤਾਂ ਸਹੀ ਦੋ ਤਿੰਨ ਆਦਮੀ, ਪਰ ਉਹਨਾਂ ਨੂੰ ਕੋਈ ਪੁੱਛਦਾ ਨਹੀਂ, ਨਾ ਕੋਈ ਉਹਨਾਂ ਦੀ ਸੁਣਦਾ।

ਹੱਸ ਹੱਸ ਕੇ ਲਾਲਾ ਜੀ ਨੇ ਸਭ ਕੁਝ ਦੱਸ ਦਿਤਾ। ਮੈਂ ਚੁੱਪ ਬੈਠੀ ਰਹੀ, ਕਿਉਂਕਿ ਮੇਰੇ ਸਾਥੀਆ ਦੀ ਹਦਾਇਤ ਸੀ, ਕਿ ਜਦੋਂ ਤਕ ਦੋਸਤ ਬਣ ਕੇ ਸਾਰਾ ਹਾਲ ਪੁੱਛ ਨਾ ਲਈਏ, ਬੋਲਣਾ ਨਹੀਂ, ਕਿਤੇ ਉਹਨਾਂ ਨੂੰ ਸ਼ੱਕ ਪੈ ਜਾਵੇ, ਤੇ ਉਹ ਦਿਲ ਦੀ ਗੱਲ ਲੁਕੋ ਲੈਣ।

ਪ੍ਰਧਾਨ ਜੀ ਤਾਂ ਮਿਲੇ ਕੋਈ ਨਾ, ਸਕੱਤਰ ਸਾਹਿਬ ਆਏ। ਤੇ ਉਹਨਾਂ ਨੇ ਵਾਇਦਾ ਕੀਤਾ ਕਿ ਅਸੀਂ ਜਤਨ ਕਰਾਂਗੇ ਕਿ ਤੁਸੀਂ ਜਲਸਾ ਕਰ ਸਕੋ। ਪਰ ਸਾਡੇ ਮਿਹਰਬਾਨ ਲਾਲਾ ਜੀ ਆਖਦੇ ਸਨ, ਇਥੇ ਜਲਸਾ ਕੀ ਕਰਨਾ, ਇਥੇ ਤਾਂ ਬੱਸ ਠੀਕ ਠਾਕ ਹੀ ਹੈ।

ਸਕੱਤਰ ਨੇ ਕਿਹਾ ਕਿ ਜੇ ਮੈਂ ਲੋਕਾਂ ਨੂੰ ਕੱਠੇ ਕਰਨ ਵਿਚ ਨਾਕਾਮ ਰਿਹਾ ਤਾਂ ਇਹੋ ਜਾਨਣਾ ਕਿ ਇਥੇ ਅਸੀਂ ਸਿਰਫ ਦੋ ਹੀ ਕਾਂਗਰਸੀ ਹਾਂ।

ਤੀਜੇ ਦਿਨ ਅਸੀਂ ਪੰਡਿਤ ਸੁੰਦਰ ਲਾਲ ਨੂੰ ਨਾਲ ਲੈ ਕੇ ਉਥੇ ਪਹੁੰਚੇ, ਪਰ ਉਥੇ ਕੋਈ ਵੀ ਨਹੀਂ ਸੀ। ਕੇਵਲ ਪ੍ਰਧਾਨ ਤੇ ਸਕੱਤਰ ਸਨ, ਮਾਯੂਸ ਤੇ ਰੰਜ ਭਰੇ। ਉਹ ਭਲੇ ਲੋਕ ਆਪਣੇ ਆਪ ਨੂੰ ਐਨੇ ਬੇਵੱਸ ਮਹਿਸੂਸ ਕਰ ਰਹੇ ਸਨ। ਨਾ ਉਹਨਾਂ ਦੀ ਕੋਈ ਤਾਕਤ ਸੀ ਨਾ ਆਵਾਜ਼। ਇਕ ਚੁਬਾਰੇ ਉਪਰ ਬੈਠ ਕੇ ਅਸੀਂ ਦੋ ਘੰਟੇ ਉਡੀਕ ਕੀਤੀ। ਮੁਸ਼ਕਲ ਨਾਲ ਕੁਝ ਹੀ ਬੰਦੇ ਕੱਠੇ ਹੋਏ। ਕਮੇਟੀ ਦੇ ਪ੍ਰਧਾਨ ਨੇ ਤਕਰੀਰ ਸ਼ੁਰੂ ਕੀਤੀ ਤੇ ਇਕ ਸਾਲ ਦੇ ਸਾਰੇ ਹਾਲਾਤ ਉਪਰ ਟੀਕਾ ਟਿਪਣੀ ਕੀਤੀ। ਤਕਰੀਰ ਮੰਝੀ ਹੋਈ ਤੇ ਨਿੱਘੀ ਸੀ। ਦਿਲ ਦਾ ਦਰਦ ਸ਼ਬਦਾਂ ਤੋਂ ਝਲਕਦਾ ਸੀ। ਇਕੱਠ ਹੌਲੀ ਹੌਲੀ ਵਧਣਾ ਸ਼ੁਰੂ ਹੋਇਆ। ਪਰ ਪ੍ਰਧਾਨ ਜੀ ਦੀ ਬੇਵਸੀ ਤੇ ਨਿਰਾਸ਼ਾ ਦੇਖ ਕੇ ਅਸੀਂ ਸਾਰੇ ਬਹੁਤ ਪ੍ਰਭਾਵਿਤ ਹੋਏ। ਇਹ ਨਿੱਘਾ ਸੱਜਣ, ਜਿਹਦੀ ਆਵਾਜ਼ ਬੀਆਬਾਨ ਦੀ ਆਵਾਜ਼ ਸਿੱਧ ਹੋ ਰਹੀ ਸੀ, ਇਸ ਸਾਰੇ ਇਲਾਕੇ ਵਿਚ ਕੱਲਾ ਕਾਂਗਰਸ ਦਾ ਪ੍ਰਤੀਨਿਧ ਸੀ, ਤੇ ਇਸ ਦਾ ਉੱਠਣਾ ਬੈਠਣਾ ਲੋਕਾਂ ਨੇ ਔਖਾ ਕੀਤਾ ਹੋਇਆ ਸੀ। ਇਸ ਨੂੰ ਸੂਬੇ ਤੋਂ ਹੁਣ ਤੀਕ ਕੋਈ ਮਦਦ ਵੀ ਨਹੀਂ ਮਿਲੀ ਸੀ, ਪਰ ਉਹ ਆਪਣੀ ਥਾਂ ਤੇ ਅਜੇ ਵੀ ਡਟਿਆ ਹੋਇਆ ਸੀ।

ਫੇਰ ਪੰਡਿਤ ਸੁੰਦਰ ਲਾਲ ਨੇ ਤਕਰੀਰ ਸ਼ੁਰੂ ਕੀਤੀ। ਲੋਕ ਦੁਕਾਨਾਂ ਤੇ ਮਕਾਨਾਂ ਵਿਚੋਂ ਨਿਕਲ ਨਿਕਲ ਕੇ ਆਉਣ ਲੱਗੇ। ਆਂਢ ਗੁਆਂਢ ਦੇ ਕਿਸਾਨ ਵੀ ਆ ਗਏ।

ਤਕਰੀਰ ਢਾਈ ਘੰਟੇ ਜਾਰੀ ਰਹੀ, ਨਾ ਕੋਈ ਉਕਤਾਇਆ, ਨਾ ਕਿਸੇ ਨੇ ਵਿਰੋਧੀ ਨਾਹਰੇ ਲਾਏ, ਨਾ ਕੋਈ ਭੜਕਿਆ। ਪੰਡਿਤ ਜੀ ਪੈਂਤਰੇ ਬਦਲ ਬਦਲ ਕੇ ਰਾਸ਼ਟਰੀਯ ਸੰਘ, ਹਿੰਦੂ ਸਭਾ, ਮੁਸਲਮਲੀਗ ਅਤੇ ਧਰਮ ਈਮਾਨ ਦੇ ਠੇਕੇਦਾਰਾਂ ਨੂੰ ਚੈਲਿੰਜ ਕਰਦੇ ਰਹੇ। ਵਿਚਕਾਰ ਥੋੜ੍ਹਾ ਥੋੜ੍ਹਾ ਕਰਕੇ ਦੁੱਧ ਪੀਤਾ। ਮਜ੍ਹਮੇ ਨੂੰ ਜਿਵੇਂ ਸੱਪ ਸੁੰਘ ਗਿਆ ਹੋਵੇ। ਅਖੀਰ ਤਾਈਂ ਤਾਂ ਸਰੋਤਿਆਂ ਦੀ ਗਿਣਤੀ ਹਜ਼ਾਰਾਂ ਦੀ ਹੋ ਗਈ।

ਅਸੀਂ ਕਾਮਯਾਬ ਹੋ ਕੇ ਵਾਪਸ ਆਏ। ਹੁਣ ਜਿਸ ਪਿੰਡ ਵਿਚ ਜਾਂਦੇ, ਬੇਖਟਕੇ ਆਪਣਾ ਪ੍ਰਚਾਰ ਕਰਦੇ। ਪੰਡਿਤ ਜੀ ਨੇ ਨੀਂਦ ਵਿਗੁੱਤਿਆਂ ਨੂੰ ਝੰਜੋੜ ਕੇ ਰੱਖ ਦਿਤਾ, ਤੇ ਇਸ ਇਲਾਕੇ ਦੇ ਲੋਕ ਸੋਚਾਂ ਵਿਚ ਪੈ ਗਏ ਸਨ ਕਿ ਇਹ ਜੋ ਕੁਝ ਹੋਇਆ, ਕੀ ਸੀ ਤੇ ਕਿਉਂ ਹੋਇਆ? ਕਈ ਪਿੰਡਾਂ ਵਿਚ ਸਾਨੂੰ ਦੋ ਦੋ ਤਿੰਨ ਤਿੰਨ ਵਾਰੀ ਜਾਣਾ ਪਿਆ, ਤੇ ਚਾਰ ਜੂਨ ਤੋਂ ਲੈ ਕੇ ਤੀਹ ਜੂਨ ਤਕ ਅਸੀਂ 27 ਪਿੰਡਾਂ ਦਾ ਦੌਰਾ ਕੀਤਾ।

ਇਕ ਪਾਸੇ ਅਸੀਂ ਮਹਿਰੋਲੀ ਇਲਾਕੇ ਦੇ ਸਾਰੇ ਪਿੰਡ, ਕਸਬੇ ਦੇਖੇ, ਦੂਜੇ ਪਾਸੇ ਨਜਫਗੜ੍ਹ ਇਲਾਕੇ ਦੇ ਬਹੁਤ ਸਾਰੇ ਪਿੰਡਾਂ ਵਿਚ ਗਏ। ਕਿਤੇ ਵਡੇ ਜਲਸੇ ਕੀਤੇ, ਛੋਟੀਆਂ ਮੀਟਿੰਗਾਂ, ਕਿਸੇ ਜਗ੍ਹਾ ਅਸੀਂ ਪੰਡਿਤ ਸੁੰਦਰ ਲਾਲ ਜੀ ਨੂੰ ਤਕਲੀਫ ਦਿਤੀ ਤੇ ਕਿਤੇ ਜਾਜੂ ਜੀ ਨੂੰ। ਇਸ ਵਿਚ ਕੋਈ ਸ਼ੱਕ ਨਹੀਂ, 15 ਜੂਨ ਦੀਆਂ ਅਫਵਾਹਾਂ ਸਭ ਥਾਈਂ ਫੈਲੀਆਂ ਹੋਈਆਂ ਸਨ। ਕੁਝ ਲੋਕ ਇਕਰਾਰ ਕਰ ਲੈਂਦੇ ਸਨ, ਕਿ, ਹਾਂ, ਇਥੇ ਵੀ ਖਬਰ ਮਿਲੀ ਹੈ, ਤੇ ਕੁਝ ਲੋਕ ਛੁਪਾਂਦੇ ਸਨ, ਨਵੇਂ ਬਲਵੇ ਦੇ ਡਰ ਤੋਂ ਲੋਕਾਂ ਵਿਚ ਖੌਫ ਤੇ ਸਹਿਮ ਵੀ ਸੀ, ਤੇ ਆਮ ਘਬਰਾਹਟ ਵੀ। ਆਪਣੇ ਪ੍ਰੋਗਰਾਮ ਅਨੁਸਾਰ ਅਸੀਂ ਕਈ ਥਾਵਾਂ ਤੇ ਸ਼ਾਂਤੀ ਦਲ ਕਮੇਟੀਆਂ ਬਣਾਈਆਂ, ਤੇ ਸਥਾਨਕ ਲੋਕਾਂ ਤੇ ਸ਼ਰਨਾਰਥੀਆਂ ਨੂੰ, ਤੇ ਜਿਥੇ ਜਿਥੇ ਮੁਸਲਮਾਨ ਵਾਪਸ ਆ ਗਏ ਸਨ, ਉਹਨਾਂ ਨੂੰ ਸਮਝਾ ਬੁਝਾ ਕੇ ਇਸ ਉਤੇ ਰਾਜ਼ੀ ਕੀਤਾ ਜੋ ਹੋਇਆ ਉਹਨੂੰ ਭੁੱਲ ਜਾਉ। ਚਲੀ ਗਈ ਚੀਜ਼ ਦੀ ਮੰਗ ਨਾ ਕਰੋ। ਕੇਵਲ ਜ਼ਮੀਨ ਤੇ ਮਕਾਨ ਦੀ ਵਾਪਸੀ ਲਈ ਆਖੋ। ਜੇ ਤੁਹਾਡਾ ਮਕਾਨ ਕਿਸੇ ਸਥਾਨਕ ਹਿੰਦੂ ਭਰਾ ਦੇ ਕਬਜ਼ੇ ਵਿਚ ਹੈ, ਤਾਂ ਅਸੀਂ ਜ਼ਰੂਰ ਖਾਲੀ ਕਰਾ ਦੇਵਾਂਗੇ, ਤੇ ਜੇ ਸ਼ਰਨਾਰਥੀ ਭਰਾ ਕੋਲ ਹੈ, ਤਾਂ ਪਿੰਡ ਦਾ ਕੋਈ ਵੀ ਢੱਠਾ ਹੋਇਆ ਮਕਾਨ ਉਹ ਆਪਣੇ ਲਈ ਚੁਣ ਲੈਣ। ਉਹਦੀ ਮੁਰੰਮਤ ਤੇ ਠੀਕ ਕਰਨ ਲਈ ਅਸੀਂ ਪੈਸਾ ਦੁਆ ਦੇਵਾਂਗੇ, ਪਰ ਸ਼ਰਨਾਰਥੀ ਕੋਲੋਂ ਉਹ ਮਕਾਨ ਵਾਪਸ ਲੈਣ ਦੀ ਬਿਲਕੁਲ ਕੋਸ਼ਿਸ਼ ਨਾ ਕਰਨਾ। ਵਾਹ ਲਗਦੇ ਮੇਲ ਮਿਲਾਪ ਤੇ ਅਮਨ ਹਰ ਕੀਮਤ ਤੇ ਸਥਾਪਤ ਹੋਣਾ ਚਾਹੀਦਾ ਹੈ।

ਸਾਡੀ ਇਸ ਨੀਤੀ ਨੇ ਬਹੁਤ ਸਾਰੇ ਝਗੜੇ ਰੋਕ ਦਿਤੇ, ਤੇ ਮੁਖਾਲਫਾਂ ਕੋਲ ਸ਼ਿਕਾਇਤ ਕਰਨ ਲਈ ਇਕ ਗੱਲ ਵੀ ਨਾ ਰਹੀ। ਸਾਡਾ ਅਸਲ ਕੰਮ ਸੀ ਸਥਾਨਕ ਹਿੰਦੂ ਮੁਸਲਮਾਨਾਂ ਤੇ ਸ਼ਰਨਾਰਥੀਆਂ ਵਿਚ ਭਾਈਚਾਰਾ ਸਥਾਪਤ ਕਰਨਾ। ਇਹ ਮੌਕਾ ਸਾਨੂੰ ਘੱਟ ਹੀ ਪਿੰਡਾਂ ਵਿਚ ਮਿਲਿਆ। ਕਿਉਂਕਿ ਸ਼ਰਨਾਰਥੀ ਕਿਸੇ ਵੀ ਤਰ੍ਹਾਂ ਪਿੰਡਾਂ ਵਲ ਮੂੰਹ ਨਹੀਂ ਕਰਦੇ ਸਨ, ਤੇ ਸਥਾਨਕ ਹਿੰਦੂ ਇਹਨਾਂ ਦਾ ਆਉਣਾ ਪਸੰਦ

ਨਹੀਂ ਕਰਦੇ ਸਨ। ਇਹਨਾਂ ਦੀ ਥਾਂ ਉਹ ਮੁਸਲਮਾਨਾਂ ਨੂੰ ਦੁਬਾਰਾ ਵਸਾ ਲੈਂਦੇ ਸਨ।

ਇਕ ਪਿੰਡ ਜਦੋਂ ਅਸੀਂ ਗਏ, ਤੇ ਲੋਕਾਂ ਨੂੰ ਕੱਠੇ ਕੀਤਾ, ਤਾਂ ਪਹਿਲਾਂ ਸਥਾਨਕ ਲੋਕ ਆਪਣੇ ਝੁਰਮਟ ਵਿਚ ਇਕ ਮੁਸਲਮਾਨ ਨੰਬਰਦਾਰ ਨੂੰ ਲੈ ਕੇ ਆਏ। ਫੇਰ ਸ਼ਰਨਾਰਥੀਆਂ ਦੀ ਟੋਲੀ ਆਈ। ਉਹ ਦੋਵੇਂ ਅਲਗ ਅਲਗ ਢਾਣੀਆਂ ਵਿਚ ਬੈਠੇ। ਸ਼ਰਨਾਰਥੀਆਂ ਨੇ ਸ਼ਿਕਾਇਤ ਕੀਤੀ ਕਿ ਸਿਰਫ ਸਾਨੂੰ ਹਾਨੀ ਪਹੁੰਚਾਉਣ ਲਈ ਉਹਨਾਂ ਨੇ ਇਸ ਮੁਸਲਮਾਨ ਨੰਬਰਦਾਰ ਨੂੰ ਬੁਲਾ ਕੇ ਪਿੰਡ ਵਿਚ ਬਿਠਾਲ ਲਿਆ ਹੈ, ਤਾਂ ਕਿ ਮੁਸਲਮਾਨਾਂ ਦੀ ਛੱਡੀ ਹੋਈ ਜ਼ਮੀਨ ਸਾਨੂੰ ਅਲਾਟ ਨਾ ਹੋ ਸਕੇ। ਹਿੰਦੂਆਂ ਨੇ ਕਿਹਾ — "ਨੁਕਸਾਨ ਕੈਸਾ ? ਆਖਰ ਇਨਸਾਫ ਵੀ ਤਾਂ ਕੋਈ ਚੀਜ਼ ਹੈ। ਇਹਦਾ ਹੱਕ ਹੈ ਤਾਂ ਅਸੀਂ ਕਿਵੇਂ ਝੂਠ ਮੰਨ ਲਈਏ। ਤੇ ਜਿਹੜੀ ਜ਼ਮੀਨ ਦੀ ਗੱਲ ਕਹਿੰਦੇ ਹੋ, ਤਾਂ ਬਾਕੀ ਸਾਰੀਆ ਵਸਤਾਂ ਉੱਪਰ ਤਾਂ ਤੁਹਾਡਾ ਕਬਜ਼ਾ ਹੈ ਈ ਹੈ, ਖਾਲੀ ਨੰਬਰਦਾਰ ਦੀ ਤੇ ਇਹਦੇ ਰਿਸ਼ਤੇਦਾਰਾਂ ਦੀ ਜ਼ਮੀਨ ਛੱਡ ਦਿਉ। ਸਾਰੇ ਪਿੰਡ ਦਾ ਤਾਂ ਤੁਸਾਂ ਲੋਕਾਂ ਨੇ ਬੁਰਾ ਹਾਲ ਕਰ ਦਿਤਾ ਹੈ। ਮਕਾਨਾਂ ਦੇ ਛੱਪਰ ਤਕ ਤਾਂ ਲਾਹ ਕੇ ਫੂਕ ਛੱਡੇ, ਹੋਰ ਕੀ ਲੈਣਾ ?"

ਸੋ, ਕਾਫੀ ਦੇਰ ਸਮਝਾਉਣ ਤੇ ਲਾਹਣਤ ਮਲਾਮਤ ਕਰਨ ਉਪ੍ਰੰਤ ਅਸੀਂ ਉਹਨਾਂ ਨੂੰ ਇਸ ਤੇ ਰਾਜ਼ੀ ਕਰ ਲਿਆ ਕਿ ਕਮੇਟੀ ਬਣਾ ਲੈਣ, ਤੇ ਆਪਣੀਆਂ ਮੁਸ਼ਕਲਾਂ ਤੇ ਸ਼ਿਕਾਇਤਾਂ ਦੀ ਰਿਪੋਰਟ ਸਾਡੇ ਦਫਤਰ ਵਿਚ ਭੇਜ ਦੇਣ। ਕਮੇਟੀ ਵਿਚ ਉਸ ਕੱਲੇ ਮੁਸਲਮਾਨ ਦਾ ਨਾਂ ਹਿੰਦੂਆਂ ਨੇ ਆਪ ਸ਼ਾਮਲ ਕਰਾਉਣਾ ਚਾਹਿਆ। ਸ਼ਰਨਾਰਥੀ ਵਿਗੜੇ ਕਿ ਇਹ ਕਿਹੜੀ ਪਾਰਟੀ ਦਾ ਪ੍ਰਤੀਨਿਧ ਹੋਇਆ ? ਇਹਦੇ ਪਿੱਛੇ ਕਿਹੜੀ ਤਾਕਤ ਹੈ, ਤੇ ਇਕ ਬੰਦੇ ਦੀ ਕੋਈ ਆਵਾਜ਼ ਹੋਈ ? ਪਰ ਸਥਾਨਕ ਜ਼ਮੀਂਦਾਰ ਇਸ ਤੇ ਅੜੇ ਰਹੇ, ਕਿ ਸਾਨੂੰ ਸਭ ਨੂੰ ਇਸ ਤੇ ਭਰੋਸਾ ਹੈ, ਹੋਰ ਵੀ ਮੁਸਲਮਾਨ ਆ ਰਹੇ ਹਨ। ਮੁਸਲਮਾਨ ਨੁਮਾਇੰਦਾ ਕਮੇਟੀ ਵਿਚ ਜ਼ਰੂਰ ਰਖਿਆ ਜਾਵੇ।

ਕੁਝ ਹੀ ਦਿਨਾਂ ਪਿਛੋਂ ਮੈਨੂੰ ਪਤਾ ਲਗਿਆ, ਨੰਬਰਦਾਰ ਦੀ ਉਹ ਜ਼ਮੀਨ ਜੋ ਸ਼ਰਨਾਰਥੀਆਂ ਦੇ ਕਬਜ਼ੇ ਵਿਚ ਸੀ, ਸਥਾਨਕ ਹਿੰਦੂ ਦੋਸਤਾਂ ਨੇ ਜ਼ਬਰਦਸਤੀ ਉਸ ਤੇ ਹੱਲ ਚਲਾ ਦਿਤੇ, ਤੇ ਨੰਬਰਦਾਰ ਦਾ ਕਬਜ਼ਾ ਕਰਵਾ ਦਿਤਾ। ਇਸ ਤੇ ਝਗੜਾ ਹੋਇਆ, ਤੇ ਅੰਤ ਜਿੱਤ ਨੰਬਰਦਾਰ ਦੀ ਹੋਈ (ਪਰ ਪੰਜ ਛੇ ਸਾਲਾਂ ਬਾਅਦ ਉਹੀ ਨੰਬਰਦਾਰ ਇਕ ਦਿਨ ਮੈਨੂੰ ਕਾਲੂ ਸਰਾਏ ਮਿਲਿਆ। ਉਹ ਕਿਸੇ ਦੇ ਘਰ ਪਸ਼ੂਆਂ ਦੀ ਰਾਖੀ ਤੇ ਨੌਕਰ ਸੀ, ਤੇ ਬਹੁਤ ਬੁਰੀ ਹਾਲਤ ਵਿਚ ਸੀ। ਪੁੱਛਣ ਤੇ ਪਤਾ ਲੱਗਾ ਕਿ ਉਹ ਸਾਰਾ ਢੌਂਗ ਸੀ। ਸਿਰਫ ਉਸ ਦੀ ਜ਼ਮੀਨ ਹਥਿਆਉਣ ਲਈ ਇਹ ਡਰਾਮਾ ਖੇਡਿਆ ਗਿਆ ਸੀ। ਜ਼ਮੀਨ ਸ਼ਰਨਾਰਥੀਆਂ ਨੂੰ ਨਹੀਂ ਮਿਲ ਸਕੀ, ਸਥਾਨਕ ਲਾਲਿਆਂ ਨੇ ਹੜੱਪ ਲਈ)।

ਬਹੁਤੇ ਪਿੰਡ ਅਜਿਹੇ ਸਨ ਜਿਥੇ ਮੁਸਲਮਾਨ...ਵਾਪਸ ਨਹੀਂ ਆਏ ਸਨ, ਨਾ ਉਹਨਾਂ ਦੀ ਆਬਾਦਕਾਰੀ ਦੀ ਅਰਜ਼ੀ ਅਜੇ ਤਕ ਸਾਡੇ ਕੋਲ ਪਹੁੰਚੀ ਸੀ। ਸਾਡੇ ਕੋਲ ਆਬਾਦਕਾਰੀ ਵਾਸਤੇ ਕੇਵਲ ਉਹੀ ਮੁਸਲਮਾਨ ਅਰਜ਼ੀਆਂ ਦਿੰਦੇ ਸਨ ਜਿਹੜੇ

ਹਿੰਦੁਸਤਾਨ ਵਿਚ ਹੀ ਸਨ, ਤੇ ਐਧਰ ਓਧਰ ਖਿੰਡ ਗਏ ਸਨ। ਪਾਕਿਸਤਾਨ ਜਾਣ ਵਾਲਿਆਂ ਦੀ ਨਾ ਵਾਪਸੀ ਦਾ ਸਵਾਲ ਸੀ, ਨਾ ਆਬਾਦਕਾਰੀ ਦੀ। ਉਹਨਾਂ ਦੀ ਪ੍ਰਾਪਰਟੀ ਕਸਟੋਡੀਅਨ ਦੇ ਕੋਲ ਸੀ। ਪਰ ਸਥਾਨਕ ਆਬਾਦੀ ਤੇ ਸ਼ਰਨਾਰਥੀਆਂ ਵਿਚਕਾਰ ਝਗੜਾ ਚਲ ਰਿਹਾ ਸੀ। ਮੁਸਲਮਾਨਾਂ ਦੀ ਛੱਡੀ ਹੋਈ ਜਾਇਦਾਦ, ਜੋ ਉਹਨਾਂ ਦੇ ਨਿਕਲਦਿਆਂ ਹੀ ਪੜੋਸੀਆਂ ਨੇ ਹਥਿਆ ਲਈ ਸੀ, ਹੁਣ ਰਫੀਊਜੀਆਂ ਨੂੰ ਦਿਤੀ ਜਾ ਰਹੀ ਸੀ। ਜਿਨ੍ਹਾਂ ਦੇ ਕਬਜ਼ੇ ਵਿਚੋਂ ਉਹ ਖੇਤ ਤੇ ਮਕਾਨ ਖੁੱਸ ਰਹੇ ਸਨ, ਉਹ ਹੱਥ ਧੋ ਕੇ ਸ਼ਰਨਾਰਥੀਆਂ ਦੇ ਪਿੱਛੇ ਪੈ ਗਏ ਸਨ। ਸ਼ਰਨਾਰਥੀ ਵੀ ਕੋਈ ਕਮਜ਼ੋਰ ਨਹੀਂ ਸਨ, ਨਾਲੇ ਉਹਨਾਂ ਦੀ ਪਿੱਠ ਤੇ ਹਕੂਮਤ ਵੀ ਸੀ, ਹੋਣੀ ਵੀ ਚਾਹੀਦੀ ਸੀ।

ਖੈਰ, ਅਜਿਹੀਆਂ ਸਮੱਸਿਆਵਾਂ ਦਾ ਹੱਲ ਵੀ ਸਾਡੇ ਕੋਲ ਇਹੋ ਈ ਸੀ ਕਿ ਇਥੇ ਦੋ ਚਾਰ ਉੱਘੇ ਬੰਦਿਆਂ ਨੂੰ ਜ਼ੁੰਮੇਦਾਰ ਥਾਪੀਏ, ਉਹਨਾਂ ਕੋਲੋਂ ਵਚਨ ਲਈਏ ਕਿ ਆਪਣੇ ਇਲਾਕੇ ਵਿਚ ਨੁਕਸਾਨ ਨਹੀਂ ਹੋਣ ਦੇਣਗੇ। ਐਨਾ ਨੁਕਸਾਨ ਹੋਣ ਤੋਂ ਬਾਅਦ ਕੁਝ ਤਾਂ ਸਮਝ ਆਉਣੀ ਚਾਹੀਦੀ ਹੈ। ਦੂਜਿਆਂ ਦੇ ਭੜਕਾਉਣ ਵਿਚ ਆ ਕੇ ਉਹਨਾਂ ਨੂੰ ਆਪਣੇ ਪੈਰਾਂ ਤੇ ਕੁਹਾੜਾ ਨਹੀਂ ਮਾਰਨਾ ਚਾਹੀਦਾ। ਮੇਲ ਮਿਲਾਪ ਵਧਾਉਣ ਲਈ ਜਲਸੇ ਕੀਤੇ, ਮਿਲੀਆਂ ਜੁਲੀਆਂ ਕਮੇਟੀਆਂ ਬਣਾਈਆਂ ਤੇ ਉਹਨਾਂ ਨੂੰ ਸਮਝਾਇਆ ਕਿ ਆਪੋ ਵਿਚ ਨਾ ਲੜੋ, ਸ਼ਿਕਾਇਤਾਂ ਸਾਡੇ ਕੋਲ ਲਿਆਉ। ਅਸੀਂ ਤੁਸਾਂ ਦੋਹਾਂ ਵਲੋਂ ਸਭ ਨਾਲ ਲੜਾਂਗੇ।

ਮੁਸਲਮਾਨ ਪਨਾਹਗੀਰਾਂ ਦੀ ਮਾਲੀ ਇਮਦਾਦ ਇਕ ਮੁਸ਼ਕਲ ਸਮੱਸਿਆ ਸੀ। ਸਥਾਨਕ ਗੌਰਮਿੰਟ ਨਾ ਇਸ ਦੀ ਲੋੜ ਸਮਝਦੀ ਸੀ, ਨਾ ਸਾਡੀ ਗੱਲ ਸੁਣਦੀ ਸੀ। ਦਿੱਲੀ ਦੇ ਤਬਾਹ ਹੋਏ ਲੋਕਾਂ ਵਿਚ ਵੱਡੀ ਪੱਧਰ ਤੇ ਹੁਣ ਚੰਦੇ ਦੇਣ ਦੀ ਤਾਕਤ ਨਹੀਂ ਸੀ। ਸੱਚੀ ਗੱਲ ਇਹ ਹੈ ਕਿ ਹਿੰਦੂ ਭਾਈਆਂ ਕੋਲ ਅਸੀਂ ਜਾਣਾ ਨਹੀਂ ਚਾਹੁੰਦੇ ਸੀ। ਸਾਡੇ ਦਿਮਾਗ ਇੰਨੇ ਸਾਫ ਕਿਥੇ ਸਨ ਕਿ ਮੁਸੀਬਤ ਮਾਰਿਆਂ ਦੀ ਮਦਦ ਕਰਦੇ ਸਮੇਂ ਇਹ ਭੁੱਲ ਜਾਂਦੇ ਕਿ ਕੌਣ ਹਿੰਦੂ ਹੈ, ਕੌਣ ਮੁਸਲਮਾਨ।

ਮਜਬੂਰ "ਮੁੱਲਾਂ ਦੀ ਦੌੜ ਮਸੀਤ ਤਕ" ਅਸੀਂ ਜਵਾਹਰ ਲਾਲ ਜੀ ਦਾ ਦਰਵਾਜ਼ਾ ਖੜਕਾਇਆ। ਇਕ ਵਾਰੀ ਨਹੀਂ, ਤਿੰਨ ਵਾਰੀ ਉਹਨਾਂ ਦੀ ਜੇਬ ਖਾਸ, ਤੇ ਉਹਨਾਂ ਫੰਡ ਵਿਚੋਂ ਭਾਰੀ ਰਕਮਾਂ ਲਈਆਂ। ਤੇ ਇਸ ਮਾਇਆ ਨਾਲ ਮੁਸਲਮ ਪਨਾਹਗੀਰਾਂ ਵਾਸਤੇ ਲਕੜੀ, ਬਾਂਸ, ਫੂਸ, ਦਰਵਾਜ਼ੇ, ਅਤੇ ਚੌਖਟਾਂ ਦਾ ਪ੍ਰਬੰਧ ਕੀਤਾ। ਮੇਰੇ ਲਈ ਕੁਦਰਤ ਨੇ ਇੰਨੀ ਆਸਾਨੀ ਪ੍ਰਦਾਨ ਕਰ ਦਿਤੀ ਸੀ, ਕਿ ਭਾਈ ਸਾਹਿਬ ਰਫੀ ਅਹਿਮਦ ਕਿਦਵਾਈ ਦੇ ਰਾਹੀਂ ਜ਼ਰਾ ਜਲਦੀ ਆਵਾਜ਼ ਨੂੰ ਉੱਪਰ ਤਕ ਪਹੁੰਚਾ ਸਕਦੀ ਸੀ, ਤੇ ਇਹ ਰਸਤਾ ਕਾਫੀ ਲਾਹੇਵੰਦਾ ਸਾਬਤ ਹੋਇਆ।

ਇਕ ਦਿਨ ਅਸੀਂ ਜਿਸ ਪਿੰਡ ਗਏ, ਉਹ ਬਖਤਾਵਰਪੁਰ ਸੀ। ਇਥੋਂ ਦੀ ਮੁਸਲਮਾਨ ਆਬਾਦੀ ਇਕ ਮੁਸਲਮਾਨ ਨਾਇਬ ਤਸੀਲਦਾਰ ਦੀ ਅਗਵਾਈ ਵਿਚ ਹਿੰਦੂ ਬਣ ਗਈ ਸੀ, ਤੇ ਹੁਣ ਉਸ ਨਾਇਬ ਤਸੀਲਦਾਰ ਦੀ ਕਿਸੇ ਗੱਲੋਂ ਇਹਨਾਂ ਨਾਲ ਅਸਹਿਮਤੀ ਹੋ ਗਈ ਸੀ। ਇਸ ਗੁੱਸੇ ਵਿਚ ਉਹਨਾਂ ਨੇ ਐਲਾਨ ਕਰ ਦਿਤਾ,

ਕਿ ਅਸੀਂ ਤਾਂ ਮੁਸਲਮਾਨ ਹਾਂ, ਸਿਰਫ ਉਪਰੋਂ ਡਰਦੇ ਹਿੰਦੂ ਬਣ ਗਏ ਸੀ। ਜਮੀਅਤ ਤੇ ਸ਼ਾਂਤੀ ਦਲ ਨੂੰ ਉਹਨਾਂ ਨੇ ਅਰਜ਼ੀ ਦਿਤੀ ਕਿ ਸਾਨੂੰ ਸਾਰਿਆਂ ਨੂੰ ਇਥੋਂ ਕੱਢ ਕੇ ਪਾਕਿਸਤਾਨ ਭੇਜ ਦਿਤਾ ਜਾਏ, ਜਾਂ ਸਾਡਾ ਫੈਸਲਾ ਕੀਤਾ ਜਾਵੇ।

ਅਸੀਂ ਦੇਖਿਆ ਕਿ ਪਿੰਡ ਵਾਲੇ, ਨਾਇਬ ਤਸੀਲਦਾਰ ਨੂੰ ਘੇਰੀ ਬੈਠੇ ਹਨ। ਇਸ ਵੇਲੇ ਉਹ ਸਭ ਦੇ ਮਦਦਗਾਰ ਤੇ ਹਮਦਰਦ ਬਣ ਬੈਠੇ ਸਨ, ਤੇ ਸਾਰੇ ਮੁਸਲਮਾਨ ਪਿੰਡੋਂ ਬਾਹਰ ਆਪਣੇ ਖੇਤਾਂ ਕੋਲ ਝੌਂਪੜੀਆਂ ਵਿਚ ਪਏ ਸਨ। ਉਹਨਾਂ ਨੇ ਦਸਿਆ, ਕਿ ਅਸੀਂ ਸਾਰੇ ਇਸ ਲਈ ਕੱਠੇ ਹੋ ਕੇ ਰਹਿੰਦੇ ਹਾਂ ਕਿਉਂਕਿ ਸਾਨੂੰ ਆਪਣੀ ਜਾਨ ਦਾ ਤੇ ਆਪਣੇ ਖੇਤਾਂ ਦਾ ਖਤਰਾ ਹੈ। ਮੁਸਲਮਾਨਾਂ ਦੀ ਦਰਖਾਸਤ ਉਤੇ ਪਹਿਰੇ ਦੇ ਲਈ ਗਾਰਦ ਵੀ ਬੈਠੀ ਹੋਈ ਸੀ। ਪਰ ਸਦਾ ਵਾਂਗ ਉਹਦੇ ਹੁੰਦਿਆਂ ਹੋਇਆਂ ਵੀ ਰਾਤ ਨੂੰ ਸਾਮਾਨ ਚੁੱਕਿਆ ਜਾਂਦਾ, ਫਸਲਾਂ ਕੱਟੀਆਂ ਜਾਂਦੀਆਂ, ਤੇ ਬਲਦ ਖੋਲ੍ਹ ਲਏ ਜਾਂਦੇ ਸਨ।

ਮੈਂ ਇਸ ਤੋਂ ਪਹਿਲਾਂ "ਖਿੜਕੀ ਪਿੰਡ" ਦੀ ਹਾਲਤ ਦੇਖ ਚੁੱਕੀ ਸੀ, ਇਸ ਲਈ ਕਿਸੇ ਤਰ੍ਹਾਂ ਵੀ ਦਿਲ ਨਾ ਕੀਤਾ। ਇਹਨਾਂ ਦੀਆਂ ਔਕੜਾਂ ਸੁਣ ਕੇ ਵੀ ਮੈਨੂੰ ਚੰਗਾ ਇਹੋ ਜਾਪਿਆ ਕਿ ਜਿਵੇਂ ਹੋਵੇ ਇਹਨਾਂ ਨੂੰ ਇਥੇ ਹੀ ਵਸਾਇਆ ਜਾਵੇ। ਇਥੋਂ ਨਿਕਲਣਾ ਇਹਦੇ ਨਾਲੋਂ ਵੱਡਾ ਮੁਸੀਬਤ ਦਾ ਕਾਰਨ ਬਣੇਗਾ, ਜੋ ਹੁਣ ਹੈ।

ਮੇਰੇ ਸਾਥੀਆਂ ਦੀ ਵੀ ਇਹੋ ਈ ਰਾਏ ਸੀ। ਨਾਇਬ ਤਸੀਲਦਾਰ ਨਾਲ ਅਸੀਂ ਗੱਲ ਕੀਤੀ ਤਾਂ ਉਸ ਨੇ ਕਿਹਾ — "ਉਸ ਵੇਲੇ ਮੈਨੂੰ ਇਹੋ ਠੀਕ ਲੱਗਾ ਕਿ ਮੈਂ ਇਹਨਾਂ ਸਾਰਿਆਂ ਦੀ ਜਾਨ ਬਚਾ ਦੇਵਾਂ। ਪਰ ਹੁਣ ਤਾਂ ਇਹ ਮੇਰੇ ਕ਼ਹਿਣ ਵਿਚ ਨਹੀਂ ਹਨ। ਇਹਨਾਂ ਦਾ -ਜੋ ਜੀ ਚਾਹੇ, ਕਰਨ, ਠਹਿਰਨ, ਜਾਂ ਜਾਣ। ਮੇਰਾ ਰਾਹ ਹੋਰ, ਇਹਨਾਂ ਦਾ ਹੋਰ। ਮੈਂ ਤਾਂ ਕਿਤੇ ਨਹੀਂ ਜਾਵਾਂਗਾ।" ਲੋਕਾਂ ਨੇ ਜ਼ੋਰ ਦੀ ਆਖਿਆ — ਅਸੀਂ ਤੇਰੇ ਨਾਲ ਕੋਈ ਲਾਗਾ ਦੇਗਾ ਨਹੀਂ ਰਖਣਾ ਚਾਹੁੰਦੇ।

ਉਸ ਨੇ ਉੱਤਰ ਦਿਤਾ — ਮੈਂ ਤਾਂ ਕਹਿ ਚੁੱਕਾ ਹਾਂ, ਕਿ ਤੁਸੀਂ ਆਪਣੀ ਮਰਜ਼ੀ ਦੇ ਮਾਲਕ ਹੋ। ਜੋ ਚਾਹੋ, ਕਰੋ, ਮੈਂ ਤਾਂ ਹਿੰਦੂ ਹੋ ਚੁਕਿਆ ਹਾਂ। ਪਿੰਡ ਵਾਲੇ ਉਸ ਨਾਲ ਹਮਦਰਦੀ ਕਰਦੇ ਸਨ। ਇਹ ਸਾਰਾ ਕੁਝ ਸੁਣ ਕੇ ਅਸੀਂ ਆਪੋ ਵਿਚ ਸਲਾਹ ਕੀਤੀ ਤੇ ਦੁਬਾਰਾ ਆਉਣ ਦਾ ਇਕਰਾਰ ਕਰ ਕੇ ਚਲੇ ਆਏ।

ਤੀਜੇ ਦਿਨ ਅਸੀਂ ਜਾਜੂ ਜੀ ਨੂੰ ਨਾਲ ਲੈ ਕੇ ਪਹੁੰਚੇ, ਸਾਡੀ ਖੁਸ਼ਕਿਸਮਤੀ ਸੀ ਕਿ ਉਹ ਇਹਨਾਂ ਦਿਨਾਂ ਵਿਚ ਦਿੱਲੀ ਹੀ ਸਨ, ਤੇ ਉਹਨਾਂ ਨੂੰ ਅਸੀਂ ਤੀਹ ਚਾਲੀ ਮੀਲ ਲੈ ਜਾ ਕੇ ਸਦਾ ਕਸ਼ਟ ਦਿੰਦੇ ਸੀ।

ਸਾਡੀ ਉਹਨਾਂ ਨੇ ਮਦਦ ਕੀਤੀ ਤੇ ਇਹ ਮਾਰਕਾ ਵੀ ਉਹਨਾਂ ਨੇ ਹੀ ਸਰ ਕੀਤਾ। ਉਹਨਾਂ ਨੇ ਆਪਣੇ ਸੁਲਝੇ ਹੋਏ ਢੰਗ ਨਾਲ ਜਦੋਂ ਠੰਢੇ ਠੰਢੇ ਸਵਾਲ ਕਰਕੇ ਉਹਨਾਂ ਨੂੰ ਮਨ ਦੀ ਗੱਲ ਉੱਗਲਣ ਤੇ ਮਜਬੂਰ ਕਰ ਦਿਤਾ, ਤਾਂ ਫੇਰ ਮਿੱਠੇ ਸ਼ਬਦਾਂ ਵਿਚ ਸਮਝਾਉਣਾ ਸ਼ੁਰੂ ਕੀਤਾ। ਗਾਂਧੀ ਜੀ ਦੇ ਐਸੇ ਸਿੱਧੇ ਸਾਦੇ ਬੋਲਾਂ ਵਿਚ ਉਹਨਾਂ ਨੇ ਇਖਲਾਕੀ ਤੇ ਸਮਾਜੀ ਨੇਮ ਸਮਝਾਏ। ਇਖਲਾਕ, ਧਰਮ ਤੇ ਇਨਸਾਨੀਅਤ ਦੇ ਨਾਂ ਤੇ ਉਹਨਾਂ ਨੂੰ ਅਪੀਲ ਕੀਤੀ ਕਿ ਇਸ ਗੁੰਡਾਗਰਦੀ ਨੂੰ ਖਤਮ ਕਰੋ, ਤੇ

ਆਪਣੇ ਅਤੇ ਹਕੂਮਤ ਦੇ ਦੁਸ਼ਮਣਾਂ ਨੂੰ ਵਿਖਾਲ ਦਿਉ ਕਿ ਅਸੀਂ ਹੁਣ ਜਾਗ ਪਏ ਹਾਂ। ਉਹਨਾਂ ਦੀਆਂ ਚਾਲਬਾਜ਼ੀਆਂ ਵਿਚ ਨਹੀਂ ਆਵਾਂਗੇ। ਪੰਦਰਾਂ ਜੂਨ ਨੂੰ ਦੰਗੇ ਫਸਾਦ ਦੀ ਥਾਂ ਪਿਆਰ ਮੁਹੱਬਤ ਤੇ ਅਜਿਹੀ ਸ਼ਾਂਤੀ ਹੋਵੇ, ਕਿ ਦੁਸ਼ਮਣ ਦੇਖ ਕੇ ਹੱਥ ਮਲਦੇ ਰਹਿ ਜਾਣ। ਉਹਨਾਂ ਨੇ ਗੌਰਮਿੰਟ ਦੀ ਪਾਲਿਸੀ, ਕਾਂਗਰਸ ਦੇ ਅਸੂਲ ਤੇ ਬਾਪੂ ਦੀ ਸਿੱਖਿਆ, ਸਭ ਦੀ ਗੱਲ ਕਰਕੇ ਮੁਹੱਬਤ ਦਾ ਭੁੱਲਿਆ ਸਬਕ ਉਹਨਾਂ ਨੂੰ ਫੇਰ ਯਾਦ ਕਰਾਇਆ। ਨਤੀਜਾ ਇਹ ਹੋਇਆ ਕਿ ਆਪਸ ਵਿਚ ਸੁਲਾਹ ਹੋ ਗਈ। ਤਿੰਨ ਵਾਰੀ ਜਾਣ ਤੋਂ ਬਾਅਦ ਸਾਨੂੰ ਇਸ ਵਿਸ਼ੇ ਵਲੋਂ ਪੂਰਨ ਇਤਮੀਨਾਨ ਹੋ ਗਿਆ।

ਪਿੰਡਾਂ ਵਿਚ ਸਫਾਈ, ਵਿਦਿਆ ਤੇ ਸੁਆਸਥਕ ਸਹੂਲਤਾਂ ਪਹਿਲਾਂ ਕੀ ਕੀ ਹੁੰਦੀਆਂ ਸਨ ? ਤੇ ਹੁਣ ਤਾਂ ਬਿਲਕੁਲ ਨਦਾਰਦ ਸਨ। ਭਲੇ ਦਿਨਾਂ ਵਿਚ ਹਕੀਮ ਜੀ, ਵੈਦ ਜੀ, ਦਾਈਆਂ, ਤੇ ਜਰੱਾਹ। ਇਹ ਜ਼ਰੂਰ ਹੁੰਦੇ ਸਨ। ਹੁਣ ਉਹ ਵੀ ਸਾਰੇ ਮਰ ਖਪ ਗਏ, ਜਾਂ ਦਿੱਲੀ ਚਲੇ ਗਏ ਸਨ। ਬਹੁਤ ਹੀ ਬੁਰੀ ਹਾਲਤ ਸੀ, ਕੋਹਾਂ ਤੀਕ ਰੋਗੀ ਨੂੰ ਪੁੱਛਣ ਵਾਲਾ ਕੋਈ ਨਹੀਂ ਸੀ। ਸਕੂਲਾਂ ਦੀਆਂ ਇਮਾਰਤਾਂ ਜਿਥੇ ਜਿਥੇ ਸਨ, ਉਹ ਖਾਲੀ ਪਈਆਂ ਸਨ। ਪਰ ਇਕ ਪਿੰਡ ਵਿਚ ਮਸਜਿਦ ਤੋੜ ਕੇ ਬੜੀ ਫੁਰਤੀ ਤੇ ਹੁਸ਼ਿਆਰੀ ਨਾਲ ਸਕੂਲ ਬਣਾ ਲਿਆ ਗਿਆ ਸੀ। ਉਸ ਦਿਨ ਸਾਡੇ ਨਾਲ ਐਸ. ਪੀ. ਸੀ। ਮੈਂ ਕਿਹਾ ਕਿ ਮਸਜਿਦ ਦੀ ਇਮਾਰਤ ਤੁਸੀਂ ਸੀਲ ਕਰਾ ਦਿਉ। ਇਹ ਤਾਂ ਹੋਰ ਕੰਮਾਂ ਲਈ ਨਹੀਂ ਵਰਤਣੀ ਚਾਹੀਦੀ। ਐਸ. ਪੀ. ਨੇ ਦੇਖਿਆ, ਅਫਸੋਸ ਵੀ ਪ੍ਰਗਟਾਇਆ। ਫੇਰ ਮੈਨੂੰ ਪਤਾ ਨਹੀਂ ਸਕੂਲ ਚਲਦਾ ਰਿਹਾ, ਮਸਜਿਦ ਦੀ ਮੁਰੰਮਤ ਹੋਈ ਜਾਂ ਨਹੀਂ। ਸਕੂਲ ਕੋਈ ਕਿਸੇ ਥਾਂ ਨਹੀਂ ਸੀ ਬਚਿਆ।

ਅਸੀਂ ਜਿਸ ਪਿੰਡ ਪਹੁੰਚਦੇ, ਬੱਚੇ ਸਾਨੂੰ ਗਲੀਆਂ, ਦਰਖਤਾਂ, ਤਾਲਾਬਾਂ ਤੇ ਕੁਦਦੇ, ਟੱਪਦੇ ਮਿਲਦੇ ਸਨ। ਜੁਆਨ ਖੇਤਾਂ ਵਿਚ ਕੰਮ ਕਰਦੇ ਦਿਸਦੇ ਸਨ, ਅਤੇ ਜ਼ਨਾਨੀਆਂ ਖੂਹਾਂ ਤੇ, ਜਾਂ ਘਰਾਂ ਵਿਚ ਮਿੱਚਕ ਮਿੱਚਕ ਟਹਿਲਦੀਆਂ ਮਿਲਦੀਆਂ। ਪਰ ਸਾਰੇ ਪਿੰਡ ਦੇ ਬੁੱਢੇ ਬਹੁਤੇ ਚੁਪਾਲਾਂ ਤੇ ਜੂਆ ਖੇਡਦੇ ਹੁੰਦੇ, ਤੇ ਸਾਡੇ ਪਹੁੰਚਦਿਆਂ ਹੀ ਨੰਬਰਦਾਰ ਦੀ ਡਾਂਟ ਡਪਟ ਸੁਣ ਕੇ ਬਹੁਤ ਛੇਤੀ ਸਾਰੀ ਆਬਾਦੀ ਚੁਪਾਲ ਵਿਚ ਆ ਜਾਂਦੀ। ਜੂਏ ਦੀ ਬਾਜ਼ੀ ਖਰਾਬ ਹੋ ਜਾਂਦੀ। ਬੁੱਢੇ ਫੀਮਚੀਆਂ ਵਾਂਗੂੰ ਅੱਖਾਂ ਖੋਹਲ ਕੇ ਸਾਨੂੰ ਦੇਖਣ ਦੀ ਕੋਸ਼ਸ਼ ਕਰਦੇ। ਉਹਨਾਂ ਵਿਚੋਂ ਕੋਈ ਸਾਡੀ ਗੱਲ ਦਾ ਉੱਤਰ ਨਾ ਦਿੰਦਾ। ਸਾਰੇ ਜ਼ੈਲਦਾਰ ਜਾਂ ਨੰਬਰਦਾਰ ਦਾ ਮੂੰਹ ਤੱਕਦੇ। ਕੋਈ ਉਦੋਂ ਤੀਕ ਸਾਨੂੰ ਬੈਠਣ ਨੂੰ ਵੀ ਨਾ ਕਹਿੰਦਾ ਜਦੋਂ ਤੀਕ ਪਿੰਡ ਦਾ ਚੌਧਰੀ ਨਾ ਆ ਜਾਵੇ।

ਇਹ ਸੀ ਹਿੰਦੁਸਤਾਨ, ਜਿਸ ਦੀ ਸਹੀ ਤਸਵੀਰ ਅਸੀਂ ਇਸ ਵੇਲੇ ਦੇਖ ਰਹੇ ਸੀ। ਇਹਨਾਂ ਨੂੰ ਦੇਖ ਕੇ ਮੇਰੀ ਤਾਂ ਜਿਵੇਂ ਹਿੰਮਤ ਟੁੱਟ ਜਾਂਦੀ। ਇਹਨੂੰ ਠੀਕ ਹੁੰਦਿਆਂ ਸ਼ਾਇਦ ਅੱਧੀ ਸਦੀ ਤੋਂ ਘੱਟ ਨਾ ਲੱਗੇ, ਤੇ ਇਹ ਕਿਸੇ ਹਕੂਮਤ ਦੇ ਵੱਸ ਦਾ ਰੋਗ ਤਾਂ ਹੈ ਵੀ ਨਹੀਂ। ਇਹਨਾਂ ਨੂੰ ਮਨੁੱਖ ਬਣਾਉਣ ਲਈ ਤਾਂ ਮਨੁੱਖ ਘੜਨ ਦੀ

ਫੈਕਟਰੀ ਲਾਉਣੀ ਪਵੇਗੀ। ਫੈਕਟਰੀ ਵੀ ਉਹ ਜਿਹਦੇ ਸਾਰੇ ਪੁਰਜ਼ੇ ਗ਼ੈਰ ਸਰਕਾਰੀ ਹੋਣ। ਨੌਜਵਾਨ, ਤੇ ਕੇਵਲ ਸਹੀ ਨੌਜਵਾਨ ਹੀ ਇਸ ਦੁਨੀਆ ਵਿਚ ਇਨਕਲਾਬ ਲਿਆ ਸਕਦੇ ਹਨ। ਜੇ ਸਾਲ ਦੇ ਦੋ ਮਹੀਨੇ, ਜਾਣੀ ਆਪਣੀਆਂ ਛੁੱਟੀਆਂ ਇਹਨਾਂ ਪਿੰਡਾਂ ਤੇ ਲਗਾਉਣ, ਤਾਂ ਸ਼ਾਇਦ ਕਾਲਜਾਂ ਤੇ ਯੂਨੀਵਰਸਿਟੀਆਂ ਦੇ ਹਜ਼ਾਰਾਂ ਮੁੰਡਿਆਂ ਦੇ ਟੋਲੇ ਇਹਨਾਂ ਪਿੰਡਾਂ ਵਿਚ ਜਾ ਕੇ ਇਹਨਾਂ ਦੀ ਜੀਵਨ ਪੱਧਰ ਚੰਗੇਰੀ ਬਣਾ ਸਕਣਗੇ।

# 15. ਮੁੜ ਵਸਾਉਣ ਦੀ ਸਮੱਸਿਆ

ਸਾਡੇ ਸਾਥੀਆਂ ਵਿਚ ਇਕ ਉੱਘੇ ਜ਼ਿਮੀਂਦਾਰ ਪੰਡਿਤ ਜੈ ਦੇਵ ਬ੍ਰਾਹਮਣ ਵੀ ਸਨ। ਉਹ ਖਾਲਸ "ਦਿੱਲੀ ਵਾਲੇ" ਸਨ। ਭਾਸ਼ਾ ਲਾਲ ਕਿਲ੍ਹੇ ਤੇ ਕਰਖੰਦਾਰੀ ਦੀ ਮਿਲੀ ਜੁਲੀ ਬੋਲਦੇ ਸਨ, ਅਤੇ ਦਫਤਰੀ ਫਾਰਸੀ ਭਰਪੂਰ ਉਰਦੂ ਲਿਖਦੇ ਸਨ। ਉਹਨਾਂ ਨੇ ਬੇਹੱਦ ਕੰਮ ਕੀਤਾ। ਮੁਸਲਮਾਨਾਂ ਨੂੰ ਵਸਾਉਣ, ਉਹਨਾਂ ਦੀਆਂ ਜ਼ਮੀਨਾਂ ਵਾਪਸ ਦੁਆਉਣ ਤੇ ਮਲਕੀਅਤ ਦੇ ਹਕੂਕ ਤਸਲੀਮ ਕਰਾਉਣ ਲਈ ਸਾਰੀਆਂ ਕਾਨੂੰਨੀ ਤੇ ਅਦਾਲਤੀ ਔਕੜਾਂ ਉਹਨਾਂ ਨੇ ਹੱਲ ਕੀਤੀਆਂ। ਉਹ ਪੁਰਾਣੇ ਕਾਂਗਰਸੀ ਨਹੀਂ ਸਨ। ਇਸ ਲਈ ਕਿਤੇ ਖ਼ੁਸ਼ਾਮਦ, ਕਿਤੇ ਮੌਕੇ ਅਨੁਸਾਰ, ਤੇ ਕਿਤੇ ਧੌਂਸ, ਜਿਹੋ ਜਿਹਾ ਦਾਅ ਲੱਗੇ, ਆਪਣਾ ਕੰਮ ਕੱਢਦੇ ਸਨ। ਤੇ ਜਦੋਂ ਮੈਂ ਕਿਸੇ ਕੰਮ ਨੂੰ ਅਸੂਲ ਵਿਰੁਧ ਕਹਿੰਦੀ, ਤਾਂ ਬੜਾ ਮਜ਼ਾ ਲੈ ਕੇ ਮੈਨੂੰ ਨੀਤੀ ਤੇ "ਟੈਕਟ" ਦੇ ਅਸੂਲ ਸਮਝਾਉਂਦੇ। ਅਣਥੱਕ ਕੰਮ ਕਰਨ ਵਾਲੇ ਤੇ ਚੰਗੇ ਸਹਾਇਕ ਸਨ, ਸਰਕਾਰ ਦਰਬਾਰ ਦਾ ਤਜਰਬਾ ਵੀ ਉਹਨਾਂ ਨੂੰ ਬਹੁਤ ਸੀ। ਪਰ ਅੰਦਰੋਂ ਠੇਠ ਬ੍ਰਾਹਮਣ ਸਨ। ਆਮ ਤੌਰ ਤੇ ਕਹਿੰਦੇ ਹੁੰਦੇ ਸਨ — ਦੁਨੀਆ ਤਾਂ ਸਾਰੀ ਪਾਪ ਨਾਲ ਭਰ ਗਈ ਹੈ, ਇਹਦਾ ਕਾਰਨ ਇਹੋ ਹੈ ਕਿ ਇਸਤ੍ਰੀਆਂ ਨੇ ਪਤੀਵਰਤਾ ਦਾ ਪਾਲਨ ਛੱਡ ਦਿਤਾ ਹੈ। ਤੇ ਫੇਰ ਮੰਨੂ ਸਿਮਰਤੀ ਵਿਚੋਂ ਔਰਤ ਦੇ ਨੇਮ ਦਸਦੇ। ਆਪਣੀ ਪਤਨੀ ਦੀ ਮਿਸਾਲ ਵਰਗੀ ਸੇਵਾ ਦੀ ਚਰਚਾ ਕਰਦੇ। ਡਰਾਈਵਰ ਹਾਂ ਵਿਚ ਹਾਂ ਮਿਲਾਉਂਦਾ ਰਹਿੰਦਾ, ਅਤੇ ਮੈਂ ਗੁੱਸੇ ਹੋ ਕੇ ਬਹਿਸਣ ਲਗ ਪੈਂਦੀ। ਪਰ ਉਹ ਬੁਰਾ ਨਾ ਮਨਾਂਦੇ।

ਜਮੀਅਤ-ਉਲ ਉਲਮਾ ਨੇ ਸਾਨੂੰ ਇਕ ਦਰਖਾਸ ਭਿਜਵਾਈ ਜਿਹੜੀ ਪਿੰਡ "ਆਲੀ" ਦੇ ਮੁਸਲਮਾਨਾਂ ਵਲੋਂ ਸੀ। ਹੁਣ ਉਹ ਇਸ ਨਾਮੁਨਾਸਬ ਜ਼ਿੰਦਗੀ ਤੋਂ ਤੰਗ ਪੈ ਗਏ ਸਨ, ਅਤੇ ਪਿੰਡੋਂ ਨਿਕਲਣਾ ਚਾਹੁੰਦੇ ਸਨ। ਪਰ ਅਸੀਂ ਪੱਕਾ ਧਾਰ ਲਿਆ ਸੀ ਕਿ ਹੁਣ ਕਿਸੇ ਪਿੰਡੋਂ ਕਿਸੇ ਨੂੰ ਨਿਕਲਣ ਨਹੀਂ ਦੇਵਾਂਗੇ। ਜੇ ਉਥੇ ਹੀ ਰਖ ਕੇ ਅਸੀਂ ਮਾਮਲਾ ਨਾ ਸੁਲਝਾਇਆ, ਤਾਂ ਕੁਝ ਹੋਰ ਕਰਨਾ ਬੇਅਰਥ ਹੈ।

ਸਾਡੀ ਪਾਰਟੀ ਠਰਕਾਲਾਂ ਨੂੰ ਉਥੇ ਪੁੱਜੀ। ਸਾਡੇ ਸਾਥੀ ਨੇ ਸਦਾ ਵਾਂਗ "ਗੌੜ ਬ੍ਰਾਹਮਣ" ਦਾ ਹੁੱਕਾ ਮੰਗਿਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਇਕ ਚੰਗੀ

ਜਾਣ ਪਛਾਣ ਹੁੰਦੀ ਸੀ, ਤੇ ਸਫਲਤਾ ਦਾ ਰਾਹ ਖੁਲ੍ਹ ਜਾਂਦਾ ਸੀ। ਲੋਕ ਭਲਾ ਪੰਡਿਤ ਜੀ ਦੀ ਗੱਲ ਕਿਵੇਂ ਨਾ ਧਿਆਨ ਨਾਲ ਸੁਣਦੇ। ਤੁਰੰਤ ਆਓ-ਭਗਤ ਸ਼ੁਰੂ ਹੋ ਜਾਂਦੀ ਸੀ।

ਮੈਂ ਜਦ ਕਦੀ ਮਖੌਲ ਉਡਾਉਂਦੀ ਤਾਂ ਉਹ ਇਹੀ ਸਬੂਤ ਪੇਸ਼ ਕਰਦੇ ਕਿ ਆਪਣਾ ਕੰਮ ਕੱਢਣ ਨਾਲ ਮਤਲਬ ਹੈ। ਪਿੰਡਾਂ ਵਿਚ ਤਾਂ ਲੋਕ ਇਸੇ ਤਰ੍ਹਾਂ ਧਿਆਨ ਦਿੰਦੇ ਹਨ, ਪਰ ਫੇਰ ਝੱਟ ਹੀ ਸਫਾਈ ਪੇਸ਼ ਕਰ ਦਿੰਦੇ — "ਆਪਾ ਜੀ, ਖਾਣ ਪੀਣ ਵਿਚ ਕੀ ਪਿਆ, ਅਸਲੀ ਚੀਜ਼ ਤਾਂ ਆਪਸੀ ਪ੍ਰੇਮ ਹੈ। ਖਾਣ ਪਾਨ ਕਦੀ ਇਕ ਨਹੀਂ ਰਿਹਾ, ਪਰ ਹਿੰਦੂ ਮੁਸਲਮਾਨਾਂ ਵਿਚਕਾਰ ਭਲਾ ਕਦੀ ਵੈਰ ਸੀ ?"

ਤੇ ਮੈਨੂੰ ਨਿਰੁੱਤਰ ਹੋ ਜਾਣਾ ਪੈਂਦਾ। ਸੱਚ ਹੀ ਇਸ ਤੋਂ ਪਹਿਲਾਂ ਹਿੰਦੂ ਮੁਸਲਮਾਨ ਗਹਿਰੇ ਮਿੱਤਰ ਹੁੰਦੇ ਸੀ, ਪਰ ਛੂਤ ਛਾਤ ਉਸੇ ਤਰ੍ਹਾਂ ਬਣੀ ਰਹਿੰਦੀ ਸੀ। ਤੇ ਦੋਵੇਂ ਧਿਰਾਂ ਇਕ ਦੂਜੇ ਦੇ ਮਜ਼ਹਬੀ ਨਿਯਮਾਂ ਦਾ ਆਦਰ ਕਰਦੇ ਸਨ ਤੇ ਬੁਰਾ ਨਹੀਂ ਮਨਾਂਦੇ ਸੀ। ਹੁਣ ਜਦ ਕਿ ਅਸੀਂ ਸਭਿਅਕ ਹੋ ਗਏ ਹਾਂ, ਛੂਤ ਛਾਤ ਮਿਟ ਗਈ, ਖਾਣ ਪੀਣ ਇਕ ਹੋ ਗਿਆ, ਤਾਂ ਇਕ ਦੂਜੇ ਦੀ ਨਿਰਾਦਰੀ ਤੇ ਬਰਬਾਦੀ ਤੇ ਤੁਲ ਗਏ।

"ਗੌੜ ਬ੍ਰਾਹਮਣ" ਦਾ ਹੁੱਕਾ ਆਇਆ, ਤੇ ਸੁਆਦਲੀਆਂ ਗੱਲਾਂ ਆਰੰਭ ਹੋ ਗਈਆਂ। ਚੁਪਾਲ ਦੇ ਵਿਹੜੇ ਵਿਚ ਨਿੰਮ ਦਾ ਬ੍ਰਿੱਛ ਸੀ। ਇਹਦੀ ਛਾਂ ਵਿਚ ਬੈਠੇ ਅਸੀਂ ਡੂੰਘੀਆਂ ਨਜ਼ਰਾਂ ਨਾਲ ਇਹਨਾਂ ਬੁੱਢੇ ਪਰੇਸ਼ਾਨ ਚਿਹਰਿਆਂ, ਤੇ ਹੈਰਾਨ ਅੱਖੀਆਂ ਨੂੰ ਦੇਖ ਰਹੇ ਸਾਂ, ਤੇ ਉਹਨਾਂ ਗਭਰੂਆਂ ਨੂੰ ਦੇਖ ਰਹੇ ਸੀ, ਜਿਨ੍ਹਾਂ ਨੇ ਸਾਡੀ ਆਉਣ ਦੀ ਖਬਰ ਸੁਣ ਕੇ ਹੀ ਭਾਂਪ ਲਿਆ ਸੀ ਕਿ ਦਾਲ ਵਿਚ ਕੁਝ ਕਾਲਾ ਹੈ।

ਅਸੀਂ ਇਹਨਾਂ ਮੁਸਲਮਾਨਾਂ ਨੂੰ ਕਿਹਾ ਕਿ ਅੱਛਾ, ਹੁਣ ਸਾਫ ਸਾਫ ਦੱਸੋ ਤੁਸੀਂ ਕੀ ਚਾਹੁੰਦੇ ਹੋ ? ਜ਼ਬਰਦਸਤੀ ਧਰਮ ਬਦਲਿਆ ਹੈ ਜਾਂ ਰਾਜ਼ੀ ਖੁਸ਼ੀ ਨਾਲ ? ਤੇ ਹੁਣ ਪਿੰਡੋਂ ਨਿਕਲ ਜਾਣ ਲਈ ਕਿਉਂ ਤਿਆਰ ਬੈਠੇ ਹੋ ?

ਕੁਝ ਲੋਕ ਦਲੀਲਾਂ ਦੇਣ ਲੱਗੇ। ਇਕ ਨੌਜਵਾਨ ਬੰਦੇ ਨੇ ਕਿਹਾ — ਕੁਝ ਨਹੀਂ, ਜੋ ਸਾਡੀ ਤਕਦੀਰ ਵਿਚ ਸੀ, ਪੂਰਾ ਹੋਇਆ। ਮੈਂ ਤਾਂ ਹੁਣ ਪਿੰਡ ਨਹੀਂ ਛੱਡ ਸਕਦਾ, ਚਾਹੇ ਕੁਝ ਹੋ ਜਾਵੇ।

ਪਰੰਤੂ ਇਕ ਬਿਰਧ ਅੱਗੇ ਆਇਆ। ਉਸ ਨੇ ਕੰਬਦੇ ਹੱਥਾਂ ਨਾਲ ਮੇਰੇ ਪੈਰ ਫੜ ਲਏ ਤੇ ਕਹਿਣ ਲੱਗਾ — ਇਹ ਲੋਕ ਜੋ ਚਾਹੁੰਣ, ਕਰਨ, ਪਰ ਮਰਾ ਆਖਰੀ ਸਮਾਂ ਹੈ, ਕਬਰ ਵਿਚ ਪੈਰ ਲਟਕਾਈ ਬੈਠਾ ਹਾਂ, ਮੇਰੇ ਕੋਲੋਂ ਤਾਂ ਇਹ ਬੇਈਮਾਨੀ ਨਹੀਂ ਹੁੰਦੀ, ਮੈਂ ਤਾਂ ਹੁਣ ਇਸ ਹਾਲ ਵਿਚ ਨਹੀਂ ਰਹਿ ਸਕਦਾ, ਮੈਨੂੰ ਲੈ ਚਲੋ।

ਇਹ ਸੁਣਦਿਆਂ ਸਾਰੀ ਸੱਥ ਚੌਂਕੀ। ਜ਼ਮੀਂਦਾਰਾਂ ਤੇ ਨੰਬਰਦਾਰਾਂ ਦੀਆਂ ਤੀਊੜੀਆਂ ਚੜ੍ਹ ਗਈਆਂ, ਤੇ ਉਹਨਾਂ ਨੇ ਕਿਹਾ — ਜਿਸ ਦਿਨ ਹਰ ਪਾਸੇ ਮਾਰ ਵੱਢ ਹੋ ਰਹੀ ਸੀ, ਉਸ ਦਿਨ ਤਾਂ ਅਸੀਂ ਇਹਨਾਂ ਦੀ ਜਾਨ ਬਚਾਈ, ਜੇ ਸਾਡੀ ਗੱਲ ਦਾ ਯਕੀਨ ਨਹੀਂ ਆਉਂਦਾ, ਤਾਂ ਇਹਨਾਂ ਨੂੰ ਈ ਪੁੱਛ ਲਉ ਕਿ ਅਸੀਂ ਇਹਨਾਂ ਨੂੰ ਰੱਤੀ ਭਰ ਵੀ ਕੋਈ ਤਕਲੀਫ ਹੋਣ ਦਿਤੀ ਹੈ ? ਅਸੀਂ ਸਭ ਨੇ ਇਹਨਾਂ ਦੀ ਰੱਖਿਆ

ਕੀਤੀ ਹੈ। ਤੇ ਹੁਣ ਸਾਨੂੰ ਇਹ ਕੁਝ ਕਹਿ ਰਹੇ ਹਨ।

ਬੁੱਢੇ ਨੇ ਖਿਝ ਕੇ ਕਿਹਾ — ਤੁਸੀਂ ਬਚਾਈ, ਕਿ ਸੂਰ ਨੇ ਬਚਾਈ ? ਬੁੱਢਾ ਰੋ ਪਿਆ। ਸੂਰ ਖੁਆ ਕੇ ਤਦ ਸਾਨੂੰ ਇਥੇ ਰਹਿਣ ਦਿਤਾ। ਉਹਦੇ ਬੁਲ੍ਹ ਕੰਬ ਰਹੇ ਸਨ, ਤੇ ਅੰਤਰ ਆਤਮਾ ਦੀ ਤਕਲੀਫ ਸਹਿਨ ਕਰਨ ਦੀ ਕੋਸ਼ਸ਼ ਵਿਚ ਉਹਦਾ ਸਾਰਾ ਸਰੀਰ ਕੰਬ ਰਿਹਾ ਸੀ। ਉਸ ਨੇ ਕਿਹਾ — ਹੁਣ ਮੈਥੋਂ ਨਹੀਂ ਰਿਹਾ ਜਾਂਦਾ। ਇਸ ਤਰ੍ਹਾਂ ਜ਼ਿੰਦਗੀ ਨਹੀਂ ਕੱਟ ਸਕਦੀ।

ਨੰਬਰਦਾਰ ਵਿਗੜਿਆ — ਤੂੰ ਸਾਡੇ ਨਾਲ ਖਾਧਾ ਪੀਤਾ, ਹੁੱਕਾ ਪਾਣੀ ਕੀਤਾ। ਤੇਰੇ ਖਿਆਲ ਕਰਕੇ ਅਸੀਂ ਛੂਤ ਛਾਤ ਮਿਟਾਈ। ਤੂੰ ਸਾਡਾ ਧਰਮ ਭ੍ਰਿਸ਼ਟ ਕੀਤਾ, ਤੇ ਹੁਣ ਇਹ ਆਖਦੈਂ ? ਜਾਨ ਬਚਾਉਣ ਦਾ ਇਹ ਬਦਲਾ ? ਕੈਸਾ ਅਨਿਆਇ ਹੈ ? ਸਾਰੇ ਆਪੋ ਵਿਚ ਬੋਲਣ ਲਗੇ। ਹਿੰਦੂ ਨੌਜਵਾਨ ਖਾਸ ਤੌਰ ਤੇ ਬਹੁਤੇ ਤੱਤੇ ਹੋਏ। ਬੁੱਢੇ ਗੰਭੀਰਤਾ ਨਾਲ ਬੋਲ ਰਹੇ ਸਨ। ਮੁਸਲਮਾਨ ਸਾਡੇ ਉਥੇ ਹੋਣ ਕਾਰਨ ਕੁਝ ਦਲੇਰ ਹੋ ਗਏ ਸਨ।

ਆਖਰਕਾਰ ਸਭ ਕੁਝ ਸੁਣ ਕੇ ਮੈਂ ਸਾਰਿਆਂ ਨੂੰ ਕਿਹਾ —

"ਭਈ ਮਾਫ ਕਰਨਾ, ਮੈਨੂੰ ਜ਼ਰਾ ਸਾਫ ਸਾਫ ਕਹਿਣਾ ਪੈ ਰਿਹਾ ਹੈ ਕਿ ਮੈਂ ਜੋ ਕੁਝ ਹੁਣੇ ਵੇਖਿਆ ਤੇ ਸੁਣਿਆ ਹੈ, ਉਸ ਦਾ ਮਤਲਬ ਹੈ ਕਿ ਤੁਸੀਂ ਦੋਵੇਂ ਧਿਰਾਂ ਪਾਪੀ ਹੋ। ਅਜੇ ਥੋੜ੍ਹਾ ਚਿਰ ਪਹਿਲਾਂ ਮੈਂ ਨੰਬਰਦਾਰ ਦੀਆਂ ਗੱਲਾਂ ਸੁਣ ਕੇ ਸਮਝੀ ਸੀ ਕਿ ਇਸ ਪਿੰਡ ਵਾਲੇ ਬੜੇ ਭਲੇ ਲੋਕ ਹਨ। ਇਥੇ ਝਗੜਾ ਨਹੀਂ ਹੋਇਆ, ਮਿਲ ਜੁਲ ਕੇ ਰਹੇ, ਤੇ ਇਕ ਦੂਜੇ ਦੀ ਰੱਖਿਆ ਕੀਤੀ, ਪਰ ਹੁਣ ਤਾਂ ਵਿਚਾਰ ਬਦਲਨਾ ਪੈ ਗਿਆ। ਸੁਣ ਲਓ —

"ਤੁਸੀਂ ਦੋਹਾਂ ਧਿਰਾਂ ਨੇ ਇਕ ਦੂਜੇ ਨੂੰ ਧੋਖਾ ਦਿਤਾ ਹੈ। ਝੂਠ ਬੋਲਿਆ ਹੈ। ਇਕ ਦੂਜੇ ਦਾ ਧਰਮ ਤੇ ਦੀਨ ਵਿਗਾੜਿਆ ਹੈ। ਕਿੰਨੀ ਸ਼ਰਮ ਤੇ ਅਫਸੋਸ ਦੀ ਗੱਲ ਹੈ ਕਿ ਬਹਾਦਰ ਰਾਜਪੂਤ ਆਪਣੇ ਗੁਆਂਢੀ ਨੂੰ ਥ੍ਹਾਰ ਦਿੰਦਾ ਹੈ, ਤੇ ਫੇਰ ਉਸ ਨੂੰ ਮਜਬੂਰ ਵੇਖ ਕੇ ਇਹ ਜ਼ੁਲਮ ਵੀ ਕਰਦਾ ਹੈ ਕਿ ਗੰਦੀ ਚੀਜ਼, ਜਿਸ ਨੂੰ ਖਾਣ ਤੇ ਖੁਆਲਣਾ ਦੋਵੇਂ ਉਹਦੇ ਧਰਮ ਲਈ ਵੀ ਜਾਇਜ਼ ਨਹੀਂ, ਉਹਨੂੰ ਜ਼ਬਰਦਸਤੀ ਖਿਲਾ ਕੇ ਆਪ ਵੀ ਪਾਪ ਕਰਦਾ ਹੈ, ਤੇ ਉਸ ਨੂੰ ਵੀ ਗੁਨਾਹਗਾਰ ਬਣਾਉਂਦਾ ਹੈ।

ਤੁਸੀਂ ਪਠਾਣ, ਵਚਨ ਦੇ ਧਨੀ, ਕੌਲਾਂ ਦੇ ਸੱਚੇ, ਅਣਖ ਵਾਸਤੇ ਜਾਨ ਉਪਰ ਖੇਡ ਜਾਣ ਵਾਲੇ, ਤੁਸੀਂ ਜਾਨ ਦੇ ਡਰ ਤੋਂ ਆਪਣਾ ਈਮਾਨ ਖਰਾਬ ਕਰਦੇ ਹੋ, ਦਿਲ ਵਿਚ ਕੁਝ, ਤੇ ਮੂੰਹ ਵਿਚ ਕੁਝ, ਜੇ ਤੁਸੀਂ ਦਿਲੋਂ ਹਿੰਦੂ ਨਹੀਂ ਬਣੇ ਸੀ, ਤਾਂ ਤੁਸੀਂ ਝੂਠ ਬੋਲ ਕੇ ਇਹਨਾਂ ਦੇ ਨਾਲ ਖਾਧਾ ਪੀਤਾ ਕਿਉਂ ? ਇਹਨਾਂ ਦੇ ਮਜ਼ਹਬੀ ਰਿਵਾਜ਼ਾਂ ਨੂੰ ਤੋੜ ਕੇ ਤੁਸੀਂ ਕਿੰਨਾ ਵੱਡਾ ਗੁਨਾਹ ਕੀਤਾ ਹੈ, ਜ਼ਰਾ ਸੋਚੋ। ਇਹਦੇ ਨਾਲੋਂ ਤਾਂ ਮਰ ਜਾਣਾ ਚੰਗਾ ਸੀ। ਤੁਹਾਡੇ ਵਿਚੋਂ ਕਿਸੇ ਦਾ ਮੂੰਹ ਇਸ ਯੋਗ ਨਹੀਂ ਕਿ ਖੁਦਾ ਨੂੰ ਵਿਖਾਲ ਸਕੋ। ਹੁਣ ਇਕੋ ਈ ਰਾਹ ਹੈ ਕਿ ਆਪਣੇ ਗੁਨਾਹਾਂ ਤੇ ਪਛਤਾਉ। ਪਹਿਲਾਂ ਇਕ ਦੂਜੇ ਕੋਲੋਂ ਫੇਰ ਭਗਵਾਨ ਕੋਲੋਂ ਮਾਫੀ ਮੰਗੋ, ਤੇ ਪਹਿਲਾਂ

ਵਾਂਗ ਇਕ ਦੂਜੇ ਨਾਲ ਮਿਲ ਜੁਲ ਕੇ ਰਹੋ ।

ਤੇ, ਜੇ ਇਹ ਨਹੀਂ ਹੋ ਸਕਦਾ, ਤਾਂ ਮੈਨੂੰ ਦੱਸੋ, ਮੈਂ ਟਰੱਕ ਭੇਜ ਕੇ ਇਹਨਾਂ ਨੂੰ ਤਾਂ ਲੈ ਜਾਵਾਂ, ਗੌਰਮਿੰਟ ਦੋਹਾਂ ਦੀ ਹੈ । ਉਹ ਸਾਰਿਆਂ ਨੂੰ ਰਖਣਾ ਚਾਹੁੰਦੀ ਹੈ । ਉਹਦੇ ਲਈ ਸਾਰੇ ਬਰਾਬਰ ਹਨ, ਭਾਵੇਂ ਕਿਸੇ ਦਾ ਧਰਮ ਕੋਈ ਹੋਵੇ । ਇੰਨੇ ਦਿਨ ਤੁਸੀਂ ਆਜ਼ਾਦੀ ਦੀ ਉਡੀਕ ਕੀਤੀ, ਦੁਆਵਾਂ ਮੰਗੀਆਂ, ਤੇ ਜਦ ਮਿਲ ਗਈ ਤਾਂ ਇਸ ਤਰ੍ਹਾਂ ਉਹਨੂੰ ਰੋਲਣ ਲੱਗੇ ਓ ।"

ਪਤਾ ਨਹੀਂ ਕੀ ਸੀ ? ਸ਼ਾਇਦ ਕੋਈ ਸਮਾਂ ਹੀ ਅਜਿਹਾ ਆ ਗਿਆ ਸੀ ਕਿ ਦੋਵੇਂ ਧਿਰਾਂ ਸ਼ਰਮਿੰਦਾ ਹੋ ਗਈਆਂ । ਤਿੰਨਾਂ ਦਿਨਾਂ ਦੀ ਮੁਹਲਤ ਮੰਗੀ ਕਿ ਸਾਨੂੰ ਪੰਚਾਇਤ ਕਰਕੇ ਫੈਸਲਾ ਕਰ ਲੈਣ ਦਿਉ ।

ਅਸੀਂ ਵਾਪਸ ਆ ਗਏ । ਦੂਜੇ ਦਿਨ ਵਿਨੋਬਾ ਭਾਵੇ ਜੀ ਨੂੰ ਮਿਲੀ, ਤੇ ਸਾਰਾ ਹਾਲ ਦੱਸ ਕੇ ਉਹਨਾਂ ਨੂੰ ਬੇਨਤੀ ਕੀਤੀ ਕਿ ਆਪਣੇ ਬੰਦੇ ਘੱਲ ਕੇ ਪਿੰਡਾਂ ਵਿਚ ਬਾਪੂ ਦੇ ਅਸੂਲਾਂ ਤੇ ਵਿਦਿਆ ਦਾ ਪਰਚਾਰ ਕਰੋ, ਤਾਂ ਛੇਤੀ ਹਾਲਾਤ ਸੁਧਰ ਜਾਣਗੇ । ਲੋਕਾਂ ਵਿਚ ਹੁਣ ਸੁਣਨ ਤੇ ਸਮਝਣ ਦੀ ਰੁਚੀ ਪੈਦਾ ਹੋ ਗਈ ਹੈ ।

ਤੀਜੇ ਦਿਨ ਸਾਡੀ ਪਾਰਟੀ ਫੇਰ ਗਈ ਤਾਂ ਨੰਬਰਦਾਰ ਨੇ ਕਿਹਾ, ਤੁਸੀਂ ਜ਼ਰਾ ਇਥੇ ਠਹਿਰੋ, ਅਸੀਂ ਇਸ ਵੇਲੇ ਫੇਰ ਕੱਠੇ ਹੋ ਕੇ ਗੱਲ ਕਰ ਲਈਏ, ਤਾਂ ਦਸਦੇ ਹਾਂ । ਬੁੱਢੇ ਦੀ ਚੁਪਾਲ ਵਿਚ, ਜਿਥੇ ਇਸ ਦੇ ਲਕੜੀਆਂ ਵੱਢਣ ਦੇ ਔਜਾਰ ਵੀ ਪਏ ਸਨ ਤੇ ਭੂਸੇ ਦਾ ਢੇਰ ਵੀ ਲੱਗਾ ਹੋਇਆ ਸੀ, ਅਸੀਂ ਇੰਤਜ਼ਾਰ ਕਰਨਾ ਠੀਕ ਸਮਝਿਆ ।

ਉਹਦਾ ਪੁੱਤਰ ਮੈਨੂੰ ਕਹਿਣ ਲੱਗਾ ਕਿ ਤੁਸੀਂ ਜ਼ਰਾ ਮੇਰੇ ਨਾਲ ਆਉ । ਮੈਂ ਤੁਹਾਨੂੰ ਆਪਣਾ ਘਰ ਵਿਖਾਲ ਦੇਵਾਂ । ਇਹਨੂੰ ਛੱਡ ਕੇ ਭਲਾ ਮੈਂ ਕਿੱਦਾਂ ਜਾ ਸਕਦਾ ਹਾਂ । ਅੰਦਰ ਉਹਨੇ ਮੈਨੂੰ ਇਕ ਕਮਰਾ ਵਿਖਾਲਿਆ ਜਿਹੜਾ ਅਨਾਜ ਦੀਆਂ ਬੋਰੀਆਂ ਨਾਲ ਭਰਿਆ ਹੋਇਆ ਸੀ । ਘਰ ਵਿਚ ਸਾਮਾਨ ਵੀ ਦੂਜੇ ਕਿਸਾਨਾਂ ਨਾਲੋਂ ਕੁਝ ਵੱਧ ਹੀ ਦਿਸਦਾ ਸੀ । ਉਹਨੇ ਕਿਹਾ — ਮੈਂ ਜਿਸ ਤਰ੍ਹਾਂ ਹਿੰਦੂ ਬਣ ਕੇ ਰਹਿ ਰਿਹਾ ਹਾਂ, ਇਸੇ ਤਰ੍ਹਾਂ ਰਹਾਂਗਾ, ਪਰ ਬੁੱਢਾ ਨਹੀਂ ਮੰਨਦਾ । ਮੈਂ ਕੱਲਾ ਈ ਤਾਂ ਉਹਦਾ ਬੰਦਾ ਹਾਂ, ਮੈਨੂੰ ਉਹ ਛੱਡਣਾ ਨਹੀਂ ਚਾਹੁੰਦਾ । ਨਾਲੇ ਇਸ ਵਿਚ ਕੋਈ ਹੋਰ ਤਰਖਾਣ ਕਾਰੀਗਰ ਵੀ ਤਾਂ ਨਹੀਂ । ਇਸੇ ਲਈ ਤਾਂ ਇਹਨਾਂ ਨੂੰ ਮੇਰੀ ਕਦਰ ਹੈ । ਇਥੇ ਮੈਨੂੰ ਕੰਮ ਵੀ ਬਹੁਤ ਮਿਲ ਜਾਂਦਾ ਹੈ ।

ਤੇ ਇਹ ਸੱਚ ਸੀ । ਜੇ ਇਹ ਤਰਖਾਣ, ਲੁਹਾਰ, ਮਜ਼ਦੂਰ ਚਲੇ ਜਾਂਦੇ, ਤਾਂ ਆਂਢ ਗੁਆਂਢ ਦੇ ਹਲ ਤੇ ਗੱਡੇ ਠੀਕ ਕਰਨ ਵਾਲਾ ਕੌਣ ਸੀ । ਦੂਜੇ ਪਨਾਹਗੀਰ ਵੀ ਆਣ ਵੜੇ, ਜਿਨ੍ਹਾਂ ਨੂੰ ਉਹਨਾਂ ਦੇ ਕਥਨ ਅਨੁਸਾਰ ਉਹਨਾਂ ਨੇ ਕਾਲਕਾ ਤੋਂ ਅੱਗੇ ਨਹੀਂ ਟੱਪਣ ਦਿਤਾ ਸੀ । ਹੱਤਾ ਕਿ ਜੀਤਪੁਰ ਇਥੋਂ ਇਕ ਮੀਲ ਦੀ ਵਿੱਥ ਤੇ ਖਾਲੀ ਪਿਆ ਸੀ । ਅਹਿਸਾਨ ਨੰਬਰਦਾਰ, ਤੇ ਉਹਦੇ ਬੰਦਿਆਂ ਦੇ ਜਾਣ ਤੋਂ ਬਾਅਦ ਇਸ ਪਿੰਡ ਵਿਚ ਅਜੇ ਤੀਕ ਪਨਾਹਗੀਰ ਨਹੀਂ ਵੜ ਸਕੇ ਸਨ । ਜੁਆਨੀ ਦੀ ਦੁਨੀਆ ਇਸ ਵਿਚ ਲਾਭ ਅਤੇ ਆਪਣਾ ਭਵਿੱਖ ਦੇਖਦੀ ਸੀ, ਤੇ ਬੁਢੇਪਾ ਅੰਤ ਦੀ

ਚਿੰਤਾ ਵਿਚ ਪਰੇਸ਼ਾਨ ਸੀ । ਦੋਹਾਂ ਦੇ ਜਜ਼ਬਾਤ ਮੇਰੀ ਦਰਿਸ਼ਟੀ ਵਿਚ ਤਾਂ ਆਦਰਯੋਗ ਹਨ । ਮੈਂ ਉਸ ਮੌਲਵੀ ਵਾਂਗ, ਜੋ ਇਕ ਵਾਰੀ ਸਾਡੇ ਨਾਲ ਪਿੰਡਾਂ ਨੂੰ ਗਏ ਸੀ, ਇਹਨਾਂ ਨੂੰ ਇਹ ਨਾ ਆਖ ਸਕੀ ਕਿ ਦੀਨ ਤੇ ਦੁਨੀਆ ਵਿਚੋਂ ਇਕ ਨੂੰ ਰਖ ਲਓ । ਕੀ ਪਤਾ ਜਦੋਂ ਉਹ ਭੁਖ ਨਾਲ ਬਿਹਬਲ ਹੋਣ ਤਾਂ ਬਿਲਕੁਲ ਹੀ ਕਾਫਰ ਹੋ ਜਾਣ । ਅਜੇ ਤਾਂ ਉਹ ਕਹਿੰਦੇ ਹਨ ਕਿ ਅਸੀਂ ਦਿਲੋਂ ਰੱਬ ਨੂੰ ਚੇਤੇ ਕਰਦੇ ਹਾਂ, ਛੁਪ ਕੇ ਨਿਮਾਜ਼ ਪੜ੍ਹਦੇ ਹਾਂ ।

ਇਹ ਸਾਰਾ ਕੁਝ ਸੋਚ ਕੇ ਮੈਂ ਨੰਬਰਦਾਰ ਆਦਿ ਦਾ ਫੇਰ ਇੰਤਜ਼ਾਰ ਕਰਨ ਲੱਗੀ, ਪਰ ਦੇਰ ਹੁੰਦੀ ਹੀ ਗਈ, ਤੇ ਸਾਨੂੰ ਲੱਗਾ ਕਿ ਉਹ ਲੋਕ ਟਾਲ ਰਹੇ ਹਨ । ਆਖਰਕਾਰ ਥੱਕ ਕੇ ਅਸੀਂ ਵਾਪਸੀ ਦਾ ਧਾਰ ਲਿਆ, ਤੇ ਇਹੋ ਸੋਚ ਲਿਆ ਕਿ ਦੂਜੇ ਦਿਨ ਸਵਾਰੀ ਦਾ ਤੇ ਹਿਫਾਜ਼ਤ ਦਾ ਪ੍ਰਬੰਧ ਕਰਾ ਦੇਵਾਂਗੇ । ਜਿਉਂ ਹੀ ਅਸੀਂ ਕਾਰ ਵਿਚ ਬੈਠੇ ਨੰਬਰਦਾਰ ਆ ਗਿਆ । ਉਹਦੇ ਨਾਲ ਹੋਰ ਲੋਕ ਵੀ ਸਨ । ਉਸ ਨੇ ਬੁੱਢੇ ਦਾ ਹੱਥ ਫੜਿਆ, ਤੇ ਛਾਤੀ ਨਾਲ ਲਾ ਕੇ ਕਹਿਣ ਲੱਗਾ —

"ਭੈਣ ਜੀ, ਅਸੀਂ ਬੁੱਢੇ ਹਮੇਸ਼ਾਂ ਦੇ ਸਾਥੀ ਹਾਂ ਤੇ ਪੜੋਸੀ । ਇਕ ਦੂਜੇ ਨੂੰ ਛੱਡ ਨਹੀਂ ਸਕਦੇ । ਮੈਂ ਕਹਿ ਦਿੰਦਾ ਹਾਂ, ਇਹਨਾਂ ਦਾ ਜੀ ਕਰੇ ਰਹਿਣ, ਪਰ ਇਥੋਂ ਨਾ ਜਾਣ । ਅਸੀਂ ਇਹਨਾਂ ਨੂੰ ਜਾਣ ਨਹੀਂ ਦੇਣਾ ।"

ਮੈਂ ਕਿਹਾ — "ਪਰ ਇਹ ਤਾਂ ਮੁਸਲਮਾਨ ਬਣ ਕੇ ਰਹਿਣਾ ਚਾਹੁੰਦੇ ਹਨ, ਤੇ ਤੁਸੀਂ ਇਹਨਾਂ ਨੂੰ ਪਸੰਦ ਨਹੀਂ ਕਰੋਗੇ, ਹਾਲਾਂਕਿ ਸਦੀਆਂ ਤੋਂ ਇਹ ਇਥੇ ਇਸੇ ਤਰ੍ਹਾਂ ਰਹਿੰਦੇ ਆਏ ਹਨ, ਤੇ ਉਦੋਂ ਤੁਹਾਡਾ ਕੁਝ ਨਹੀਂ ਵਿਗੜਿਆ, ਹੁਣ ਇਹਨਾਂ ਨੂੰ ਆਪਣੇ ਧਰਮ ਦਾ ਪਾਲਨ ਕਰਨ ਦੀ ਇਜਾਜ਼ਤ ਨਹੀਂ ਮਿਲਦੀ, ਇਸ ਲਈ ਜਾਣਾ ਚਾਹੁੰਦੇ ਹਨ ।"

ਨੰਬਰਦਾਰਾਂ ਨੇ ਵਾਇਦਾ ਕੀਤਾ ਕਿ...ਹੁਣ ਕੁਝ ਨਹੀਂ ਹੋਵੇਗਾ, ਕੋਈ ਇਹਨਾਂ ਨੂੰ ਨਹੀਂ ਰੋਕੇਗਾ । ਪਰ ਜਿਹੜੇ ਲੋਕ ਗੁੜਗਾਵਾਂ ਤੋਂ ਭਗਦੜ ਵਿਚ ਆਣ ਕੇ ਇਥੇ ਵੱਸ ਗਏ ਹਨ, ਉਹ ਜੇ ਜਾਣਾ ਚਾਹੁਣ, ਤਾਂ ਚਲੇ ਜਾਣ । ਨਾ ਉਹ ਸਾਡੇ ਹਨ, ਤੇ ਨਾ ਅਸੀਂ ਉਹਨਾਂ ਨੂੰ ਰੱਖਣਾ ਚਾਹੁੰਦੇ ਹਾਂ । ਇਹ ਗੜਬੜ ਵੀ ਉਹਨਾਂ ਦੀ ਹੀ ਪੈਦਾ ਕੀਤੀ ਹੋਈ ਹੈ । ਉਹਨਾਂ ਨੂੰ ਤੁਸੀਂ ਜ਼ਰੂਰ ਇਥੋਂ ਲੈ ਜਾਉ ।

ਸੁਲਾਹ ਹੋ ਗਈ । ਸਾਡੀ ਪਾਰਟੀ ਉਥੋਂ ਕਾਮਿਯਾਬ ਹੋ ਕੇ ਮੁੜੀ । ਅਸੀਂ ਵਿਨੋਬਾ ਜੀ ਨੂੰ ਜਾ ਖੁਸ਼-ਖਬਰੀ ਸੁਣਾਈ ਕਿ ਹੁਣ ਕਲ੍ਹ ਨੂੰ ਤੁਹਾਡੇ ਉਥੇ ਜਾਣ ਦੀ ਲੋੜ ਨਹੀਂ ਰਹੀ, ਸਭ ਗਲੇ ਮਿਲ ਗਏ ਹਨ । ਉਹ ਵੀ ਬਹੁਤ ਖੁਸ਼ ਹੋਏ ।

ਦੂਜੇ ਦਿਨ 40 ਬੰਦੇ ਉਥੋਂ ਕੱਢ ਕੇ ਨਿਜ਼ਾਮੁੱਦੀਨ ਵਸਾ ਦਿਤੇ ਗਏ । ਉਹ ਸਾਰੇ ਗੁੜਗਾਵਾਂ ਦੇ ਸਨ, ਤੇ ਉਥੇ ਹੀ ਵਾਪਸ ਜਾਣਾ ਲੋਚਦੇ ਸਨ, ਪਰ ਅਜੇ ਅਸੀਂ ਉਹਨਾਂ ਨੂੰ ਨਹੀਂ ਸੀ ਭੇਜ ਸਕਦੇ । ਕੁਝ ਦਿਨ ਬਾਅਦ ਉਹੀ ਬੁੱਢਾ ਫੇਰ ਆਇਆ । ਉਹ ਕੋਈ ਬਹੁਤਾ ਖੁਸ਼ ਨਹੀਂ ਸੀ, ਪਰ ਇਹ ਸੰਤੋਸ਼ ਸੀ ਕਿ ਆਪਣੇ ਘਰ ਵਿਚ ਨਿਮਾਜ਼ ਪੜ੍ਹਦਾ ਹੈ । ਉਹਨੇ ਪੁੱਛਿਆ, "ਭੈਣ ਜੀ, ਰੋਜ਼ੇ ਆ ਰਹੇ ਹਨ, ਰੱਖਾਂ ?" ਸਾਡੇ ਸਾਥੀਆਂ ਨੇ ਕਿਹਾ — "ਜ਼ਰੂਰ ਰੱਖੋ, ਕੋਈ ਤੁਹਾਨੂੰ ਰੋਕੇ, ਤਾਂ ਸਾਨੂੰ ਦੱਸਣਾ ।"

ਉਹ ਅਜੇ ਵੀ ਡਰ ਰਿਹਾ ਸੀ, ਪਰ ਉਹਦੀ ਧੀਰਜ ਬੱਝ ਗਈ।

ਇਸ ਤਜਰਬੇ ਨੇ ਸਾਡੀ ਹਿੰਮਤ ਵਧਾ ਦਿਤੀ। ਨਜਫਗੜ੍ਹ ਇਲਾਕੇ ਦੇ ਕਈ ਪਿੰਡਾਂ ਦੇ ਲੋਕ ਸ਼ੁੱਧੀ ਹੋ ਚੁਕੇ ਸਨ, ਇਹਨਾਂ ਵਿਚੋਂ ਬਹੁਤ ਸਾਰੇ ਭੱਜਣ ਤੇ ਤੁਲੇ ਹੋਏ ਸਨ। ਅਸੀਂ ਸੋਚਿਆ ਕਿ ਪੰਚਾਇਤ ਤੇ ਗਾਂਧੀ ਜੀ ਦੀ ਦੁਆ ਤੇ ਮਜਲਿਸ ਰਾਹੀਂ ਜੇ ਅਸੀਂ ਇਹਨਾਂ ਨੂੰ ਸੁਧਾਰ ਸਕੀਏ, ਤਾਂ ਬਹੁਤ ਹੀ ਚੰਗਾ ਹੋਵੇ। ਵਿਨੋਬਾ ਜੀ ਨਾਲ ਮੈਂ ਇਸ ਵਿਸ਼ੇ ਤੇ ਗੱਲਬਾਤ ਵੀ ਕੀਤੀ। ਉਹ ਤਿਆਰ ਸਨ, ਕਿ ਜਦੋਂ ਆਖੋ, ਅਸੀਂ ਉਥੇ ਪ੍ਰਾਰਥਨਾ ਸਭਾ ਰੱਖ ਦਿੰਦੇ ਹਾਂ, ਪਰ ਕੁਝ ਅਜਿਹੇ ਹਾਲਾਤ ਬਣਦੇ ਰਹੇ, ਕਿ ਅਸੀਂ ਆਪਣੇ ਇਸ ਇਰਾਦੇ ਤੇ ਖਾਹਸ਼ ਨੂੰ ਪੂਰੀ ਨਾ ਕਰ ਸਕੇ।

ਜਲੇ ਹੋਏ ਮਕਾਨ ਤੇ ਮਲਬੇ ਦੇ ਢੇਰ ਤਾਂ ਖ਼ੈਰ ਸਾਨੂੰ ਹਰ ਥਾਂ ਮਿਲਦੇ ਸਨ, ਪਰ ਸ਼ਾਹਦਰੇ, ਪੁਲ ਦੇ ਉਸ ਪਾਰ ਅਸੀਂ ਇਕ ਪਿੰਡ ਅਜਿਹਾ ਦੇਖਿਆ ਜਿਥੇ ਬਹੁਤ ਸਾਰੇ ਪੱਕੇ ਮਕਾਨਾਂ ਦੀਆਂ ਕੰਧਾਂ ਪੁੱਟੀਆਂ ਹੋਈਆਂ ਸਨ। ਇਥੇ ਕਾਫੀ ਗਿਣਤੀ ਵਿਚ ਸ਼ਰਨਾਰਥੀ ਰਹਿੰਦੇ ਸਨ, ਅਤੇ ਉਹ ਢੱਠੀਆਂ ਹੋਈਆਂ ਕੰਧਾਂ ਦੀ ਮੁਰੰਮਤ ਕਰ ਰਹੇ ਸਨ। ਪਿੰਡ ਦੇ ਸਾਰੇ ਦਰਖਤ ਵੱਢ ਕੇ ਦਰਵਾਜ਼ੇ, ਖਿੜਕੀਆਂ, ਅਤੇ ਛੱਤਾਂ ਪਾਈਆਂ ਜਾ ਰਹੀਆਂ ਸਨ, ਸਥਾਨਕ ਵਜੋਂ ਦੂਜੇ ਸਿਰੇ ਤੇ ਸੀ।

ਅਸੀਂ ਲੋਕਾਂ ਨੂੰ ਪੁੱਛਿਆ ਕਿ — "ਕੀ ਇਹ ਮਕਾਨ ਬੰਬਾਂ ਨਾਲ ਉਡਾਏ ਗਏ ਹਨ ?"

ਪਤਾ ਲਗਿਆ ਕਿ ਨਹੀਂ। ਇਸ ਕਸਬੇ ਵਿਚ ਤਾਂ ਕੋਈ ਲੜਾਈ ਹੀ ਨਹੀਂ ਹੋਈ। ਇਥੇ ਤਾਂ ਮੁਸਲਮਾਨਾਂ ਦਾ ਕੈਂਪ ਸੀ, ਤੇ ਕੈਂਪ ਦੇ ਸਾਰੇ ਵਾਸੀ ਇਥੋਂ ਸਹੀ ਸਲਾਮਤ ਨਿਕਲ ਗਏ। ਪਰ ਦੋ ਤਿੰਨ ਫਰਲਾਂਗ ਪਰ੍ਹੇ, ਗਾਂਧੀ ਨਗਰ ਦੇ ਸਾਹਮਣੇ ਵਾਲੇ ਮੈਦਾਨ ਵਿਚ ਉਹਨਾਂ ਉਤੇ ਹਮਲਾ ਹੋਇਆ, ਤੇ 75 ਫੀ ਸਦੀ ਬੰਦੇ ਮਾਰੇ ਗਏ, ਬਾਕੀ ਦਿੱਲੀ ਪਹੁੰਚਾ ਦਿਤੇ ਗਏ।

ਅਸੀਂ ਫੇਰ ਸਵਾਲ ਕੀਤਾ — "ਪਰ ਇਹ ਮਕਾਨ ਕਿਸ ਨੇ ਢਾਹੇ ?"

ਸਥਾਨਕ ਹਿੰਦੂਆਂ ਨੇ ਉੱਤਰ ਦਿਤਾ — "ਸ਼ਰਨਾਰਥੀਆਂ ਨੇ।"

ਹਾਲਾਂਕਿ ਇਹ ਗਲਤ ਸੀ। ਅਸਲ ਸਚਾਈ ਸਾਨੂੰ ਬਾਅਦ ਵਿਚ ਪਤਾ ਲੱਗੀ, ਇਸ ਕਸਬੇ ਦੀ ਬਰਬਾਦੀ ਦੇ ਜ਼ੁੰਮੇਵਾਰ ਸ਼ਰਨਾਰਥੀ ਬਿਲਕੁਲ ਨਹੀਂ ਸਨ। ਇਲਾਕਾ ਸ਼ਾਹਦਰਾ ਦੀ ਬਰਬਾਦੀ ਦੇ ਜ਼ੁੰਮੇਦਾਰ ਸਥਾਨਕ ਲੋਕ ਸਨ, ਜਿਨ੍ਹਾਂ ਵਿਚ ਰਾਸ਼ਟਰੀਯ ਸੰਘ ਦੇ ਮੈਂਬਰ, ਤੇ ਹੋਰ ਸਰਗਰਮ ਲੋਕ ਸਨ, ਜਾਂ ਪੁਲੀਸ ਸੀ। ਜਿਨ੍ਹਾਂ ਵਿਚ ਹਿੰਦੂ ਰਾਜ ਤੇ ਜਾਟਸਤਾਨ ਦਾ ਪ੍ਰਾਪੇਗੰਡਾ ਇੰਨਾ ਜ਼ਿਆਦਾ ਹੋਇਆ ਸੀ ਕਿ ਉਹ ਮਨੁੱਖਤਾ ਤੋਂ ਵੀ ਹੇਠਾਂ ਡਿਗ ਪਏ। ਇਹ ਤਾਂ ਇਹਨਾਂ ਦਿਨਾਂ ਵਿਚ ਆਮ ਗੱਲ ਸੀ ਕਿ ਕਰੋ ਆਪ, ਤੇ ਇਲਜ਼ਾਮ ਥੱਪ ਦਿਉ ਸ਼ਰਨਾਰਥੀਆਂ ਸਿਰ। ਕਮਜ਼ੋਰ ਦੀ ਰੰਨ ਸਭ ਦੀ ਭਾਬੀ। ਜਿਥੇ ਸ਼ਰਨਾਰਥੀ ਹੈ ਵੀ ਨਹੀਂ ਸਨ, ਉਥੇ ਵੀ ਹਰ ਕੰਮ ਲਈ ਜ਼ੁੰਮੇਦਾਰ ਉਹੀ ਕਹੇ ਜਾਂਦੇ। ਤੇ ਇਹਨਾਂ ਦੇ ਨਾਮ ਤੇ ਅਮਨ ਦੇ ਦੁਸ਼ਮਣਾਂ ਨੇ ਆਪਣੇ ਹੱਥ ਰੰਗੇ। ਪਰ ਸ਼ਰਨਾਰਥੀ ਵੀ ਕਿੰਨੇ ਬੁੱਧੂ ਸਨ, ਇਹਨਾਂ ਨੂੰ ਇੰਨੀ ਹੋਸ਼ ਹੀ ਨਹੀਂ ਸੀ ਕਿ ਆਪਣੀ ਸਫਾਈ ਪੇਸ਼ ਕਰਦੇ।

ਸੋ, ਹਾਲਾਤ ਦੀ ਪੜਤਾਲ ਤੇ ਆਂਢ ਗੁਆਂਢ ਦੇ ਪਿੰਡਾਂ ਤੋਂ ਪੁੱਛਣ ਤੇ ਅਸੀਂ ਇਸ ਸਿੱਟੇ ਉਪਰ ਪੁੱਜੇ ਕਿ ਪੜੋਸੀ ਇਹਨਾਂ ਮੁਸਲਮਾਨਾਂ ਨਾਲ ਹਰ ਵੇਲੇ ਬਹਿਣ ਖਲੋਣ ਵਾਲੇ ਸਨ, ਉਹ ਜਾਣਦੇ ਸਨ, ਕਿ ਮੁਸਲਮਾਨ ਆਪਣਾ ਸੋਨਾ ਚਾਂਦੀ ਦੀਵਾਰਾਂ ਤੇ ਜ਼ਮੀਨ ਵਿਚ ਦੱਬ ਕੇ ਰੱਖਦੇ ਹਨ। ਇਸ ਕਸਬੇ ਦੇ ਵਾਸੀ ਬੜੇ ਮਾਲਦਾਰ ਲੋਕ ਸਨ। ਉਹਨਾਂ ਕੋਲ ਪੰਜ ਹਜ਼ਾਰ ਤਾਂ ਪਸ਼ੂ ਹੀ ਸਨ, ਭੇਡਾਂ ਬੱਕਰੀਆਂ ਸਨ, ਬਿਹਤਰੀਨ ਨਸਲ ਦੀਆਂ ਗਾਈਆਂ ਮੱਝਾਂ, ਜਿਨ੍ਹਾਂ ਦਾ ਸਾਰਾ ਦੁੱਧ ਰੋਜ਼ ਦਿੱਲੀ ਪੁੱਜਦਾ ਸੀ। ਮੁਸਲਮਾਨ ਗੁੱਜਰਾਂ ਦਾ ਇਹ ਕਸਬਾ ਆਪਣੀ ਅਮੀਰੀ ਲਈ ਪ੍ਰਸਿੱਧ ਸੀ। ਹੋ ਸਕਦਾ, ਕੰਧਾਂ ਤੇ ਜ਼ਮੀਨ ਪੁੱਟਦੇ ਸਮੇਂ ਸ਼ਰਨਾਰਥੀ ਵੀ ਰਲ ਗਏ ਹੋਣ, ਪਰ ਮੇਰਾ ਖਿਆਲ ਹੈ ਇਹ ਸਭ ਕੁਝ ਇਹਨਾਂ ਦੇ ਆਉਣ ਤੋਂ ਪਹਿਲਾਂ ਹੋ ਚੁਕਿਆ ਸੀ, ਤੇ ਜਦੋਂ ਇਹ ਆਏ ਤਾਂ ਮਕਾਨਾਂ ਦੇ ਦਰਵਾਜ਼ੇ ਤੇ ਖਿੜਕੀਆਂ ਤਕ ਨਦਾਰਦ ਸਨ। ਛੱਤ ਦੀਆਂ ਕੜੀਆਂ ਵੀ ਹਿੰਦੂ ਭਾਈਆਂ ਦੇ ਮਕਾਨਾਂ ਨੂੰ ਲੱਗ ਚੁੱਕੀਆਂ ਸਨ। ਰੱਦੀ ਸਮਾਨ ਬਾਕੀ ਸੀ, ਉਹ ਰਫੀਊਜੀਆਂ ਨੇ ਰੋਟੀ ਪਕਾਉਣ ਲਈ ਬਾਲਣ ਕਰਕੇ ਬਾਲ ਲਿਆ। ਉਨ੍ਹਾਂ ਨੇ ਵੀ ਤਾਂ ਆਪਣੀ ਬਦਲੇ ਦੀ ਅੱਗ ਬੁਝਾਉਣੀ ਸੀ। ਬਿਨਾਂ ਕੁਝ ਸੋਚੇ ਸਮਝੇ ਦੋ ਚਾਰ ਝੌਂਪੜੀਆਂ ਵਿਚ ਉਹਨਾਂ ਨੇ ਵੀ ਅੱਗ ਲਾਈ।

ਤੇ ਹੁਣ ਧੁਪ ਤੇ ਲੂ ਤੋਂ ਬਚਣ ਲਈ ਆਸ ਪਾਸ ਦੇ ਦਰਖਤ ਵੱਢ ਵੱਢ ਕੇ ਲਿਆਉਂਦੇ ਹਨ, ਤੇ ਇਨ੍ਹਾਂ ਢੱਠੇ ਹੋਏ ਕੋਠਿਆਂ ਦੀ ਮੁਰੰਮਤ ਕਰਦੇ ਹਨ। ਇਹਨਾਂ ਮਕਾਨਾਂ ਦੀ ਮੁਰੰਮਤ ਲਈ ਇਹ ਸਰਕਾਰ ਕੋਲੋਂ ਪੈਸਾ ਵੀ ਮੰਗ ਰਹੇ ਹਨ।

ਆਲੇ ਦੁਆਲੇ ਇਮਪਰੂਵਮੈਂਟ ਟ੍ਰੱਸਟ ਦੇ ਪਲਾਟ ਪਏ ਹੋਏ ਸਨ। ਸ਼ਰਨਾਰਥੀ ਕਹਿੰਦੇ ਸਨ ਸਾਨੂੰ ਅਲਾਟ ਕਰ ਦਿਤੇ ਜਾਣ ਤਾਂ ਅਸੀਂ ਆਪੇ ਮਕਾਨ ਬਣਾ ਲਵਾਂਗੇ, ਤੇ ਅਸੀਂ ਕੇਂਦਰੀ ਦਫਤਰ ਨੂੰ ਰੀਪੋਰਟ ਕੀਤੀ ਕਿ ਜਿੰਨੀ ਛੇਤੀ ਪਲਾਟ ਦੁਆ ਦਿਤੇ ਜਾਣ, ਚੰਗਾ ਹੈ।

ਮਹਿਰੌਲੀ ਨੇੜੇ ਇਕ ਬਹੁਤ ਵਡਾ ਪਿੰਡ ਛਤਰਪੁਰ ਸੀ, ਜਿਹਦੀ ਆਬਾਦੀ ਪਿਛਲੇ ਦਿਨੀਂ ਅੱਠ ਹਜ਼ਾਰ ਦੇ ਲਗਭਗ ਸੀ। ਇਥੋਂ ਦੇ ਲੋਕ ਬਿਹਤਰੀਨ ਕਾਸ਼ਤਕਾਰ, ਤੰਦਰੁਸਤ ਤੇ ਦੌਲਤਮੰਦ ਸਨ। ਪਰ ਇਥੇ ਪੱਕੇ ਮਕਾਨਾਂ ਉਪਰ ਸ਼ਰਨਾਰਥੀਆਂ ਦਾ ਕਬਜ਼ਾ ਸੀ। ਮਕਾਨ ਸਹੀ ਸਲਾਮਤ ਸਨ। ਪਰੰਤੂ ਕੱਚੇ ਮਕਾਨਾਂ ਦੇ ਸੈਂਕੜੇ ਛੱਪਰ ਤੇ ਛੱਤਾਂ ਚੁਲ੍ਹਿਆਂ ਵਿਚ ਪੈ ਚੁੱਕੀਆਂ ਸਨ, ਤੇ ਹੁਣ ਪਰੇਸ਼ਾਨ ਸਨ ਕਿ ਆਖਰ ਐਨੇ ਸਾਰੇ ਬੰਦੇ ਕਿਥੇ ਰਹਿਣ, ਕਿਵੇਂ ਰਹਿਣ? ਦੋ ਆਲੀਸ਼ਾਨ ਮਸੀਤਾਂ ਵੀ ਸਨ, ਤੇ ਉਹਨਾਂ ਵਿਚ ਵੀ ਕਈ ਟੱਬਰ ਵਸਦੇ ਸਨ।

ਮਸਜਿਦਾਂ ਤੇ ਕਬਰਾ ਬਾਰੇ ਸਾਰੀ ਰੀਪੋਰਟ ਅਸੀਂ "ਇਨਖਲਾ ਮਸਜਿਦ ਕਮੇਟੀ" (ਮਸਜਿਦਾਂ ਖਾਲੀ ਕਰਾਉਣ ਵਾਲੀ ਕਮੇਟੀ) ਨੂੰ, ਜਿਸ ਦੇ ਪ੍ਰਧਾਨ ਲਾਲਾ ਮਿਹਰ ਚੰਦ ਖੰਨਾ ਸਨ, ਭੇਜ ਦਿੰਦੇ ਸੀ। ਇਹ ਕਮੇਟੀ ਬਾਪੂ ਗਾਂਧੀ ਆਪਣੇ ਜੀਵਨ ਕਾਲ ਵਿਚ ਹੀ ਬਣਾ ਗਏ ਸਨ, ਤੇ ਇਥੇ ਕਮੇਟੀ ਦੇ ਜਤਨਾਂ ਨਾਲ ਦਿੱਲੀ ਦੀਆਂ ਬਹੁਤ ਸਾਰੀਆਂ ਮਸਜਿਦਾਂ ਮੁਸਲਮਾਨਾਂ ਨੂੰ ਦੁਬਾਰਾ ਵਾਪਸ ਮਿਲੀਆਂ, ਇਹਨਾਂ ਦੀ ਮੁਰੰਮਤ ਹੋਈ, ਕਬਰਾਂ ਦੀ ਸੁਧਾਈ ਹੋਈ। ਪੁਰਾਤਤਵ ਮਹਿਕਮੇ ਦੇ ਸਕੱਤਰ ਤੇ ਅਹਿਰਾਰ

ਪਾਰਟੀ ਦਾ ਇਕ ਔਹਦੇਦਾਰ ਵੀ ਇਸ ਵਿਚ ਸ਼ਾਮਲ ਸੀ। ਜਦੋਂ ਕੋਈ ਸ਼ੱਕੀ ਗੱਲ ਹੁੰਦੀ, ਤਦ ਪੁਰਾਣੇ ਨਕਸ਼ਿਆਂ ਦੀ ਸਹਾਇਤਾ ਨਾਲ ਸਬੂਤ ਪ੍ਰਾਪਤ ਕੀਤੇ ਜਾਂਦੇ। ਮੈਂ ਅਜੇ ਤਕ ਇਹਨਾਂ ਦੇ ਕੰਮ ਨਾਲ ਸੰਬੰਧਿਤ ਨਹੀਂ ਸੀ। ਇਸ ਲਈ ਵੇਰਵੇ ਤੋਂ ਅਣਜਾਣ ਹਾਂ। ਪਰ ਕਮੇਟੀ ਦੀਆਂ ਸਰਗਰਮੀਆਂ ਤੇ ਉਸ ਦੇ ਅਣਗਿਣਤ ਅਹਿਸਾਨਾ ਦੀ ਰਿਣੀ ਜ਼ਰੂਰ ਹਾਂ। ਉਹ ਖਤਰੇ ਵਿਚ ਪੈ ਕੇ ਵੀ ਆਪਣੇ ਫਰਜ਼ ਨਿਭਾਉਂਦੇ ਹਨ।

ਦਿੱਲੀ ਵਿਚ ਜਮੀਅਤ ਉਲ-ਉਲਮਾ ਦੇ ਹੁੰਦੇ ਹੋਏ (ਜੋ ਸਾਰੇ ਹਿੰਦੋਸਤਾਨ ਵਿਚ ਮੁਸਲਮਾਨਾਂ ਦੀ ਖਾਲਿਸ ਮੁਖੀ ਸੰਸਥਾ ਹੈ) ਤੇ ਉਹਦੀ ਛਤਰ ਛਾਇਆ ਹੇਠ ਪਿੰਡਾਂ ਵਿਚ ਨਾ ਮਜ਼ਹਬੀ ਵਿਦਿਆ ਸੀ, ਨਾ ਇਸਲਾਮੀਅਤ ਤੇ ਇਸਲਾਮੀ ਕਲਚਰ। ਬ੍ਰਾਹਮਣ, ਜਾਂ ਰਾਜਪੂਤ, ਜਾਟ, ਗੁੱਜਰ ਆਦਿ ਕੌਮਾਂ ਦੇ ਲੋਕ ਆਪਣੇ ਰਹਿਣ ਸਹਿਣ ਤੇ ਰਸਮੋ ਰਿਵਾਜ ਦੇ ਲਿਹਾਜ਼ ਨਾਲ ਕਿਸੇ ਤਰ੍ਹਾਂ ਵੀ ਦੇਖਣ ਵਿਚ ਮੁਸਲਮਾਨ ਨਹੀਂ ਜਾਪਦੇ ਸਨ। ਮੁਸਲਮ ਜਾਟ ਆਪਣੀ ਹੱਠ ਧਰਮੀ ਤੇ ਜਹਾਲਤ ਕਾਰਨ ਕਿਸੇ ਤਰ੍ਹਾਂ ਵੀ ਹਿੰਦੂ ਜਾਟਾਂ ਨਾਲੋਂ ਭਿੰਨ ਨਹੀਂ ਸਨ। ਧਰਮ ਬਦਲੀ ਦਾ ਚੱਕਰ ਚੱਲਿਆ, ਤਾਂ ਪੂਰੇ ਪੂਰੇ ਪਿੰਡ ਸ਼ੁੱਧੀ ਹੋ ਗਏ। ਇਸ ਤੂਫਾਨ ਲਈ ਉਹਨਾਂ ਕੋਲ ਕੋਈ ਰੋਕ ਨਹੀਂ ਸੀ, ਕੋਈ ਸਹਾਰਾ ਨਹੀਂ ਸੀ। ਇਹਨਾਂ ਵਿਚ ਬਹੁਤੇ ਅਜਿਹੇ ਸਨ ਜਿਨ੍ਹਾਂ ਨੂੰ ਕਲਮੇ ਤਕ ਦਾ ਪਤਾ ਨਹੀਂ ਸੀ, ਤੇ ਕਲਮਾ ਜਾਣਦੇ ਹੁੰਦੇ ਤਦ ਵੀ ਕੀ ਸੀ, ਜਦ ਇਹਦੇ ਅਰਥ ਸਮਝਣ ਦੀ ਅਕਲ ਹੀ ਨਹੀਂ ਸੀ।

ਚੰਗੇ ਭਲੇ, ਖਾਂਦੇ ਪੀਂਦੇ ਲੋਕ, ਤੇ ਇਹਨਾਂ ਵਿਚ ਮਿਡਲ ਪਾਸ ਇਕ ਪ੍ਰਤੀਸ਼ਤ ਵੀ ਨਹੀਂ ਸਨ। ਕਈ ਕਈ ਸੌ ਵਿਘੇ ਜ਼ਮੀਨ ਤੇ ਦੋ ਦੋ ਮੰਜ਼ਲੇ ਮਕਾਨਾਂ ਦੇ ਮਾਲਕ ਅੰਗੂਠਾ ਟੇਕ ਸਨ, ਦਸਤਖ਼ਤ ਨਹੀਂ ਕਰ ਸਕਦੇ ਸੀ।

ਜੇ ਮਰਦਾਂ ਦਾ ਇਹ ਹਾਲ ਸੀ, ਤਾਂ ਤੀਵੀਆਂ ਦਾ ਕੀ ਕਹਿਣਾ ? ਰਾਜਧਾਨੀ ਦੇ ਆਲੇ ਦੁਆਲੇ ਜੇ ਇਹ ਹਾਲ ਸੀ, ਤਾਂ ਦੇਸ਼ ਦੇ ਦੂਜੇ ਭਾਗਾਂ ਵਿਚ ਜੋ ਹੋ ਜਾਵੇ, ਉਹੋ ਈ ਥੋੜ੍ਹਾ ਸੀ (ਇਸ ਬਾਗ਼ ਦੀ ਬਹਾਰ ਤੋਂ ਹੀ ਸਾਡੀ ਬਹਾਰ ਦਾ ਅੰਦਾਜ਼ਾ ਲਾ ਲਵੋ)।

ਸਾਡੀ ਪਾਰਟੀ ਨਰੇਲੇ ਇਲਾਕੇ ਦੇ ਇਕ ਅਜਿਹੇ ਹੀ ਪਿੰਡ ਵੀ ਗਈ ਸੀ, ਜੋ ਕਾਂਗਰਸ ਦੇ ਪ੍ਰਭਾਵੀ ਲੋਕਾਂ ਦੀ ਕੋਸ਼ਸ਼ ਨਾਲ, ਸਤੰਬਰ ਵਿਚ ਉੱਜੜ ਕੇ 1947 ਨੂੰ ਨਵੰਬਰ ਵਿਚ ਹੀ ਦੁਬਾਰਾ ਵੱਸ ਗਿਆ ਸੀ। ਪਰ ਅਜੇ ਤੀਕ ਇਹਨਾਂ ਵਿਚਾਰਿਆਂ ਨੂੰ ਕਿਸੇ ਪਾਸਿਉਂ ਕੋਈ ਸਹਾਇਤਾ ਨਹੀਂ ਸੀ ਮਿਲੀ। ਸੁਆਮੀ ਦਾ ਆਸ਼ਰਮ ਜੋ ਮੁਸੀਬਤ ਮਾਰਿਆਂ ਦੀ ਪਨਾਹਗਾਹ ਰਹਿ ਚੁੱਕਾ ਸੀ, ਅੱਜ ਵੀ ਬੇਸਹਾਰਾ ਲੋਕਾਂ ਦੀਆਂ ਆਸਾਂ ਦਾ ਕੇਂਦਰ ਸੀ। ਸੁਆਮੀ ਜੀ ਦੇ ਨਿੱਘ ਤੇ ਉਹਨਾਂ ਦੇ ਸਾਥੀਆਂ ਦੀ ਮਦਦ ਨੇ ਨਾ ਸਿਰਫ ਇਹਨਾਂ ਦੀਆਂ ਜਾਨਾਂ ਬਚਾਈਆਂ, ਸਗੋਂ ਇੱਜ਼ਤ ਵੀ ਤੇ ਈਮਾਨ ਵੀ ਬਚਾਇਆ। ਇਹਨਾਂ ਦੀਆਂ ਜ਼ਮੀਨਾਂ ਵੀ ਵਾਪਸ ਕਰਾਈਆਂ, ਅਤੇ ਪੰਜਾਹ ਪੰਜਾਹ ਵਰ੍ਹਿਆਂ ਦੀ ਮੌਰੂਸੀ ਕਾਸ਼ਤਕਾਰ ਜਿਹੜੇ ਮਾਲਕਾਂ ਦੇ ਪੱਖ ਪਾਤ ਦਾ ਸ਼ਿਕਾਰ ਹੋ ਕੇ ਬੇਦਖਲ ਕੀਤੇ ਗਏ ਸਨ, ਉਹਨਾਂ ਦੀ ਕਾਨੂੰਨੀ ਮਦਦ ਵੀ ਸੁਆਮੀ

ਜੀ ਨੇ ਕੀਤੀ। ਜ਼ੁਲਮ, ਜ਼ਬਰਦਸਤੀ, ਤੇ ਧੋਖੇ ਦੀਆਂ ਕਈ ਘਟਨਾਵਾਂ, ਜੋ ਸੁਆਮੀ ਜੀ ਕੋਲ ਲਿਖਤੀ ਸਨ, ਉਨ੍ਹਾਂ ਨੇ ਸਾਨੂੰ ਦਿਤੀਆਂ। ਉਹਨਾਂ ਕਿਹਾ, ਅਸੀਂ ਥਾਣੇ ਰੀਪੋਰਟਾਂ ਕਰ ਚੁੱਕੇ, ਤੇ ਸਭ ਥਾਈਂ ਇਹ ਮਾਮਲੇ ਲੈ ਗਏ, ਪਰ ਸੁਣਾਈ ਨਹੀਂ ਹੋਈ। ਉਹ ਵੀ ਬੇਕਾਨੂੰਨੀਆਂ ਤੋਂ ਪਰੇਸ਼ਾਨ ਸਨ।

ਸੁਆਮੀ ਜੀ ਨੇ ਨਰੇਲਾ ਇਲਾਕੇ ਵਿਚ ਇਕ ਛੋਟਾ ਜਿਹਾ ਆਸ਼ਰਮ ਖੋਲ੍ਹਿਆ ਹੋਇਆ ਸੀ, ਉਸ ਵਿਚ ਪੱਕੇ ਤਾਂ ਕੇਵਲ ਤਿੰਨ ਚਾਰ ਬੰਦੇ ਹੀ ਰਹਿੰਦੇ ਸਨ, ਪਰ ਮੁਸਾਫਰਾਂ ਤੇ ਦੁਖੀਆਂ ਦਾ ਇਕੋ ਇਕ ਟਿਕਾਣਾ ਇਹੋ ਈ ਸੀ। ਉਹਨਾਂ ਦੇ ਬਾਕੀ ਸਾਥੀ ਪੜ੍ਹੇ ਲਿਖੇ ਸੀ, ਪਰ ਸੁਆਮੀ ਜੀ ਅਨਪੜ੍ਹ ਸਨ। ਕਹਿਰ ਦੇ ਦਲੇਰ, ਨਿੱਘੇ, ਗਾਂਧੀ ਜੀ ਦੇ ਸੱਚੇ ਭਗਤ, ਤੇ ਮਨੁੱਖ ਦੇ ਤੌਰ ਤੇ ਬੇਮਿਸਾਲ ਸਨ।

ਉਹਨਾਂ ਦਿਨਾਂ ਵਿਚ ਜਦੋਂ ਫਸਾਦ ਸਿਖਰਾਂ ਤੇ ਸਨ ਪੜੋਸ ਦਾ ਪਿੰਡ ਖਾਲੀ ਹੋ ਕੇ ਸਾਰੇ ਦਾ ਸਾਰਾ ਆ ਗਿਆ। ਉਹਨਾਂ ਨੂੰ ਕਾਫੀ ਦਿਨ ਇਥੇ ਰੱਖਣ ਉਪ੍ਰੰਤ ਉਹਨਾਂ ਨੇ ਨਦੀ ਦੇ ਪਾਰ ਪਹੁੰਚਾ ਦਿਤਾ ਕਿ ਆਪਣੇ ਰਿਸ਼ਤੇਦਾਰਾਂ ਵਿਚ ਯੂ. ਪੀ. ਚਲੇ ਜਾਣ। ਜਿਉਂ ਹੀ ਅਕਤੂਬਰ ਲੰਘਿਆ, ਤੇ ਨਵੰਬਰ ਆਇਆ, ਸੁਆਮੀ ਜੀ ਤੇ ਉਹਨਾਂ ਦੇ ਸਾਥੀ ਇਕਰਾਰ ਨਿਭਾਉਣ ਨੂੰ ਕਾਹਲੇ ਪੈ ਗਏ। ਬਾਪੂ ਜੀ ਦੀ ਸਲਾਹ ਲੈ ਕੇ ਉਹ ਸਾਰੇ ਪਨਾਹਗੀਰਾਂ ਨੂੰ ਬੁਲਾ ਲਿਆਏ। ਪੰਜਾਂ ਮਹੀਨਿਆਂ ਤਕ ਉਹਨਾ ਨੂੰ ਕਿਸੇ ਪਾਸਿਉਂ ਮਦਦ ਨਾ ਮਿਲੀ। ਸਾਰਿਆਂ ਦਾ ਬੋਝ ਉਹਨਾਂ ਨੇ ਆਪਣੇ ਬਿਰਧ ਮੋਢਿਆਂ ਤੇ ਚੁੱਕਿਆ।

ਅਸੀਂ ਵੀ ਉਹਨਾਂ ਦੀ ਕੋਈ ਲੰਮੀ ਚੌੜੀ ਸਹਾਇਤਾ ਨਾ ਕਰ ਸਕੇ। ਬੱਸ, ਤੁੱਛ ਜਹੀ ਆਰਥਕ ਸਹਾਇਤਾ ਤੇ ਥੋੜ੍ਹੀ ਜਹੀ ਹੋਰ, ਬਾਕੀ ਸਾਰੀਆਂ ਸਮੱਸਿਆਵਾਂ ਉਹਨਾਂ ਨੇ ਆਪ ਹੱਲ ਕੀਤੀਆਂ। ਇਸੇ ਆਸ਼ਰਮ ਵਿਚ ਦੋ ਮਹੀਨੇ ਲੁਕਾ ਕੇ ਨਾਇਰ ਜੀ ਬਾਅਦ ਵਿਚ ਮੇਰੇ ਕੋਲ ਛੱਡ ਗਏ ਸਨ। ਅਜਿਹੀਆਂ ਪਤਾ ਨਹੀਂ ਕਿੰਨੀਆਂ ਘਟਨਾਵਾਂ ਵਾਪਰੀਆਂ ਹੋਣਗੀਆਂ, ਪਰ ਉਹ ਆਪਣੀ ਪ੍ਰਸੰਸਾ ਕਰਾਉਣੀ ਕਿਥੇ ਚਾਹੁੰਦੇ ਸੀ? ਉਹ ਤਾਂ ਚੁੱਪ ਚਾਪ ਕੰਮ ਕਰਨ ਵਾਲੇ ਸਨ। ਜੋ ਹਰ ਕੰਮ ਆਪਣਾ ਫਰਜ਼ ਜਾਣ ਕੇ ਪੂਰਾ ਕਰਦੇ ਸਨ।

ਲੜਕੀਆਂ ਨੂੰ ਆਸ਼ਰਮ ਵਿਚ ਲੁਕੋਣਾ, ਫੇਰ ਉਹਨਾਂ ਦੀ ਰੱਖਿਆ ਤੇ ਰਿਸ਼ਤੇਦਾਰਾਂ ਤਕ ਪਹੁੰਚਾਉਣਾ, ਸਿਰਫ ਸੁਆਮੀ ਜੀ ਦੀ ਹੀ ਹਿੰਮਤ ਸੀ। ਵਿਰੋਧੀਆਂ ਦੇ ਘੇਰੇ ਵਿਚ ਵੀ ਉਹ ਨਹੀਂ ਡੋਲੇ। ਮੇਰੇ ਨਾਲ ਵੀ ਕਈ ਥਾਵਾਂ ਦਾ ਦੌਰਾ ਉਹਨਾਂ ਨੇ ਕੀਤਾ, ਆਪਣਾ ਤਕਰੀਬਨ ਸਾਰਾ ਇਲਾਕਾ ਉਹਨਾਂ ਨੇ ਸਾਨੂੰ ਵਿਖਾਇਆ। ਮੈਂ ਜਲਸਿਆਂ ਵਿਚ ਉਹਨਾਂ ਦੀ ਤਕਰੀਰ ਸੁਣ ਕੇ ਦੰਗ ਰਹਿ ਗਈ। ਆਪਣੀ ਪੇਂਡੂ ਭਾਸ਼ਾ ਵਿਚ ਉਹ ਕਾਨੂੰਨ, ਰਾਜਨੀਤੀ, ਅੰਤਰਰਾਸ਼ਟਰੀ ਹਾਲਾਤ ਤੇ ਧਰਮ, ਸਭ ਉੱਪਰ ਆਪਣੀ ਰੱਬੋਂ ਮਿਲੀ ਹੋਈ ਸਿਆਣਪ ਸਦਕੇ ਚਾਨਣਾ ਪਾਉਂਦੇ ਸਨ। ਸੁਥਰੇ ਵਿਚਾਰ, ਉੱਚੀ ਪੱਧਰ ਤੇ ਪੱਕੀ ਰਾਏ ਦੇ ਮਾਲਕ। ਤੇ ਬੜੀ ਸਾਦਗੀ ਨਾਲ ਆਪਣੇ ਆਪ ਨੂੰ ਮੂਰਖ ਅਨਪੜ੍ਹ ਕਹਿੰਦੇ ਸਨ। ਉਹਨਾਂ ਨੂੰ ਮਿਲ ਕੇ, ਤੇ ਫੇਰ ਕੁਝ ਹੋਰ ਕਾਂਗਰਸੀਆਂ ਨੂੰ ਦੇਖ ਕੇ ਮੈਨੂੰ ਕਹਿਣਾ ਪਿਆ ਕਿ ਇਨਸਾਨ ਇਥੋਂ ਹੀ

ਉੱਠੇ ਹਨ, ਬਾਪੂ ਦਾ ਕੀਤਾ ਕੰਮ ਅਕਾਰਥ ਨਹੀਂ ਗਿਆ, ਉਹਨਾਂ ਨੇ ਧਰਤੀ ਬੰਜਰ ਨਹੀਂ ਰਹਿਣ ਦਿਤੀ, ਇੱਕਾ ਦੁੱਕਾ ਘਣ-ਛਾਵੇਂ ਬ੍ਰਿੱਛ ਵੀ ਉਗਾ ਗਏ ਹਨ, ਜਿਨ੍ਹਾਂ ਹੇਠਾਂ ਜ਼ਿੰਦਗੀ ਦੇ ਥੱਕੇ ਹਾਰੇ ਲੋਕ ਅੱਜ ਵੀ ਆਰਾਮ ਕਰ ਸਕਦੇ ਹਨ। ਜਦੋਂ ਬਚਿਆ ਖੁਚਿਆ ਵੇਖਣ ਦਾ ਸਮਾਂ ਆਇਆ, ਤਾਂ ਬਾਪੂ ਦੀ ਗੁੱਦੜੀ ਵਿਚ ਜਵਾਹਰ ਚਮਕਦੇ ਦਿਸੇ।

ਸਾਨੂੰ ਉਹ ਪਿੰਡ ਵੀ ਵਿਖਾਲੇ ਗਏ, ਜਿਥੇ ਅਜਿਹੇ ਲੋਕ ਮਕਾਨਾਂ ਤੇ ਜ਼ਮੀਨਾਂ ਦੇ ਮਾਲਕ ਸਨ, ਜਿਨ੍ਹਾਂ ਦੇ ਕੋਲ ਪੂਰਬੀ ਪੰਜਾਬ ਵਿਚ ਵੀ ਜ਼ਮੀਨਾਂ ਤੇ ਮਕਾਨ ਸਨ, ਤੇ ਮੁਸਲਮਾਨਾਂ ਦੀਆਂ ਛੱਡੀਆਂ ਹੋਈਆਂ ਜ਼ਮੀਨਾਂ ਵਿਚੋਂ ਉਹਨਾਂ ਨੂੰ ਇਸ ਪਿੰਡ ਵਿਚ ਵੀ ਹਿੱਸਾ ਦਿਤਾ ਗਿਆ ਸੀ। ਉਹ ਪੂਰਬੀ ਪੰਜਾਬ ਦੇ ਰਹਿਣ ਵਾਲੇ ਸਨ, ਪਰ ਉਹਨਾਂ ਦੇ ਮਰੱਬੇ ਪਾਕਿਸਤਾਨ ਅੰਦਰ ਵੀ ਸਨ, ਹੁਣ ਉਹ ਉਹਨਾਂ ਕੋਲੋਂ ਖੁੱਸ ਗਏ ਸਨ। ਇਸ ਲਈ ਸੂਬਾ ਦਿੱਲੀ ਦੀ ਮੁਸਲਮ ਜਾਇਦਾਦ ਵਿਚੋਂ ਨੁਕਸਾਨ ਦਾ ਹਿੱਸਾ ਦਿਤਾ ਗਿਆ ਸੀ।

ਇਹ ਲੋਕ ਫਸਲ ਪੱਕਣ ਤੇ ਆਉਂਦੇ ਸਨ। ਕਟਾਈ ਜੁਤਾਈ ਕਰਨ ਉਪ੍ਰੰਤ ਸਾਰਾ ਅਨਾਜ ਵੇਚ ਵਾਚ ਕੇ ਰੁਪੈਆ ਲੈਂਦੇ, ਤੇ ਪੂਰਬੀ ਪੰਜਾਬ ਵਾਪਸ ਚਲੇ ਜਾਂਦੇ। ਇਸ ਪਿੰਡ ਦੀ ਸੋਲਾਂ ਸੌ ਵਿਘੇ ਧਰਤੀ ਦੀ ਬਹੁਤੀ ਵੰਡ ਅਜਿਹੇ ਹੀ ਪਨਾਹਗੀਰਾਂ ਨੂੰ ਹੋਈ ਸੀ। ਨਾਲ ਦੇ ਇਕ ਹੋਰ ਪਿੰਡ ਵਿਚ ਐਗਰੀਕਲਚਰ ਡੀਪਾਰਟਮੈਂਟ ਦੇ ਇਕ ਮੈਂਬਰ ਨੂੰ ਅੱਠ ਹਜ਼ਾਰ ਵਿਘੇ ਜ਼ਮੀਨ ਅਲਾਟ ਕੀਤੀ ਗਈ ਸੀ। ਸਾਡੀ ਤਾਂ ਉਸ ਨਾਲ ਮੁਲਾਕਾਤ ਨਾ ਹੋ ਸਕੀ, ਪਰ ਲੋਕਾਂ ਨੇ ਦੱਸਿਆ ਕਿ ਜੰਗਲ ਦੀ ਹਜ਼ਾਰਾਂ ਰੁਪਏ ਦੀ ਲਕੜੀ ਵੇਚ ਕੇ ਮੋਟੀ ਰਕਮ ਉਸ ਨੇ ਵਸੂਲ ਕੀਤੀ ਹੈ, ਤੇ ਅੱਜ ਕਲ੍ਹ ਕਿਤੇ ਗਿਆ ਹੋਇਆ ਹੈ।

ਮੁਸ਼ਕਲ ਇਹ ਸੀ ਕਿ ਸਥਾਨਕ ਆਬਾਦੀ ਤੇ ਪਨਾਹਗੀਰ, ਦੋਵੇਂ ਧਿਰਾਂ ਆਪਣੇ ਆਪਣੇ ਮਾਮਲੇ ਅਲਗ ਹੀ ਅਲਗ ਤੈਅ ਕਰਾਉਣੇ ਚਾਹੁੰਦੇ ਸਨ, ਤੇ ਕੁਝ ਹਾਲਤ ਵੀ ਅਜਿਹੀ ਪੈਦਾ ਹੋ ਗਈ ਸੀ ਕਿ ਇਕ ਮਹਿਕਮਾ ਦੂਜੇ ਦੀਆਂ ਮੁਸ਼ਕਲਾਂ ਦਾ ਜ਼ਰਾ ਵੀ ਲਿਹਾਜ਼ ਨਹੀਂ ਕਰਦਾ ਸੀ। ਇਸ ਲਈ ਉਹ ਵੀ ਸਮਝਦੇ ਸਨ ਕਿ ਸਾਡਾ ਅਫਸਰ, ਤੇ ਸਾਡਾ ਮਾਮਲਾ, ਸਭ ਜੁਦਾ ਹੈ, ਅਸੀਂ ਇਕ ਦੂਜੇ ਨਾਲ ਮਿਲ ਕੇ ਕਿਉਂ ਫੈਸਲਾ ਕਰਾਈਏ, ਤੇ ਕਿਸ ਲਈ ਇਕ ਦੂਜੇ ਦਾ ਲਿਹਾਜ਼ ਕਰੀਏ ?

ਖੈਰ ! ਸਭ ਦੇਖਦਿਆਂ ਭਾਲਦਿਆਂ 15 ਜੂਨ ਵੀ ਲੰਘ ਗਿਆ। ਹਕੂਮਤ ਕਿੱਲ ਕਾਂਟੇ ਨਾਲ ਲੈਸ ਸੀ, ਅਤੇ ਕਾਰਕੁਨ ਹਾਲਾਤ ਦਾ ਮੁਕਾਬਲਾ ਕਰਨ ਨੂੰ ਬਿਲਕੁਲ ਤਿਆਰ ਸਨ। ਦੁਸ਼ਮਣਾਂ ਦੀ ਕੋਈ ਪੇਸ਼ ਨਾ ਗਈ। ਸਭ ਕੁਝ ਸੁੱਖੀ ਸਾਂਦੀ ਬੀਤ ਗਿਆ। ਅਸੀਂ ਸਾਰਿਆਂ ਨੇ ਸੰਤੋਸ਼ ਕੀਤਾ, ਤੇ ਫੇਰ ਜੂਨ ਵੀ ਕੰਮਾਂ ਧੰਦਿਆਂ ਤੇ ਰੁਝੇਵਿਆਂ ਵਿਚ ਸਮਾਪਤ ਹੋਇਆ।

ਪਰ ਉਹ ਸ਼ਰਾਰਤੀ ਅਨਸਰ ਜੋ 15 ਜੂਨ ਨੂੰ ਆਪਣਾ ਮਨੋਰਥ ਪੂਰਾ ਨਹੀਂ ਸੀ ਕਰ ਸਕਿਆ, ਅਜਿਹੀ ਕੁੜੱਤਣ ਤੇ ਬੇਚੈਨੀ ਪੈਦਾ ਕਰ ਦੇਣੀ ਚਾਹੁੰਦਾ ਸੀ, ਕਿ ਲੋਕ ਆਪੇ ਭੱਜਣ ਲਗ ਪੈਣ। ਇਸ ਲਈ ਹੁਣ ਫੇਰ ਮਸਜਿਦਾਂ ਤੇ ਕਬਰਾਂ ਪੁੱਟਣੀਆਂ ਸ਼ੁਰੂ

ਹੋ ਗਈਆਂ, ਤੇ ਸ਼ਹਿਰ ਵਿਚ ਮਕਾਨ ਪ੍ਰਾਪਤ ਕਰਨ ਦੇ ਬਹਾਨੇ ਬਦਅਮਨੀ ਫੈਲਾਈ ਜਾਣ ਲੱਗੀ। ਸ਼ਾਂਤੀ ਦਲ ਦੀਆਂ ਮੀਟਿੰਗਾਂ ਛੇਤੀ ਛੇਤੀ ਹੁੰਦੀਆਂ ਸਨ, ਤੇ ਅਸੀਂ ਸਾਰੇ ਕੱਠੇ ਹੋ ਕੇ ਇਹੋ ਈ ਸੋਚਦੇ ਸੀ ਕਿ ਉਹ ਕਿਹੜੀ ਸਾਜ਼ਸ਼ ਹੈ ਜਿਸ ਦਾ ਭਾਂਡਾ ਭੰਨਣਾ ਹੈ। ਇਹ ਅਜੇ ਵੀ ਹੋ ਰਿਹਾ ਸੀ ਕਿ ਕਿਸੇ ਪਿੰਡ ਜਾ ਕੇ ਖਾਲੀ ਜ਼ਮੀਨ, ਜਾਂ ਅਜਿਹੇ ਖੇਤ, ਜਿਨ੍ਹਾਂ ਉਪਰ ਸਥਾਨਕ ਵਾਸੀਆਂ ਨੇ ਕਬਜ਼ਾ ਕੀਤਾ ਹੋਇਆ ਹੋਵੇ, ਅਸੀਂ ਉਹਦੇ ਅਸਲੀ ਮਾਲਕ ਨੂੰ ਵਾਪਸ ਦੁਆਉਣ ਦਾ ਜਤਨ ਕਰਦੇ। ਓੱਧਰ ਫੌਰਨ ਵਿਰੋਧੀਆਂ ਨੂੰ ਪਤਾ ਲਗ ਜਾਂਦਾ। ਜਦੋਂ ਤਕ ਅਸੀਂ ਮਾਲਕ ਨੂੰ ਨਾਲ ਲੈ ਕੇ ਪੁੱਜਦੇ, ਉਥੇ ਟਰੱਕ ਭਰ ਕੇ ਸ਼ਰਨਾਰਥੀ ਭੇਜ ਦਿਤੇ ਜਾਂਦੇ, ਤੇ ਫੇਰ ਮਾਲਕ ਵਾਸਤੇ ਇਕ ਨੱਕਾ ਵੀ ਖਾਲੀ ਨਾ ਰਹਿ ਜਾਂਦਾ।

ਪਿੰਡਾਂ ਦੇ ਸਕੂਲ ਬੰਦ ਸਨ। ਬੇਕਾਰੀ ਆਮ ਸੀ। ਖੇਤ ਬੰਜਰ ਪਏ ਸਨ। ਇਹ ਤਾਂ ਗੌਰਮਿੰਟ ਹੀ ਜਾਣਦੀ ਹੋਵੇਗੀ ਕਿ ਇਸ ਅਫਰਾ ਤਫਰੀ ਵਿਚ ਕਿੰਨਾ ਮਾਲੀ ਨੁਕਸਾਨ ਉਹਦਾ ਹੋਇਆ, ਤੇ ਕਿੰਨੀ ਜ਼ਮੀਨ ਸੀ, ਜਿਸ ਦਾ ਦੋ ਫਸਲਾਂ ਦਾ ਲਗਾਨ ਮਾਲ ਅਫਸਰ ਨਾ ਲੈ ਸਕੇ। ਪਰ ਸਾਡਾ ਅੰਦਾਜ਼ਾ ਸੀ ਕਿ ਇਸ ਸਾਲ ਅੱਧੀ ਨਾਲੋਂ ਵੀ ਘੱਟ ਆਮਦਨੀ ਹੋਈ ਹੋਵੇਗੀ। ਤੇ ਇਸੇ ਕਰਕੇ ਸਾਡੀ ਹੋਰ ਵੀ ਖਾਹਸ਼ ਸੀ ਕਿ ਕਿਸੇ ਤਰ੍ਹਾਂ ਛੇਤੀ ਨਵੀਂ ਫਸਲ ਬੀਜਣ ਵਾਲੇ ਪਿੰਡਾਂ ਵਿਚ ਭੇਜੀਏ। ਪਰ ਮੁਸ਼ਕਲ ਇਹ ਸੀ ਕਿ ਹਰ ਬੰਦਾ ਦੂਜੇ ਦੀ ਚੀਜ਼ ਤੇ ਜ਼ਮੀਨ ਉਤੇ ਕਬਜ਼ਾ ਕਰੀ ਬੈਠਾ ਸੀ। ਉਹ ਸਾਰਾ ਪੁਰਾਣਾ ਪ੍ਰਬੰਧ ਟੁੱਟ ਭੱਜ ਚੁੱਕਾ ਸੀ, ਤੇ ਧਾੜਵੀ ਨਾ ਹਕੂਮਤ ਨੂੰ ਕੁਝ ਦੇਣਾ ਚਾਹੁੰਦੇ ਸੀ, ਨਾ ਸ਼ਰਨਾਰਥੀਆਂ ਨੂੰ, ਨਾ ਮਾਲਕ ਨੂੰ।

ਗੌਰਮਿੰਟ ਜੇ ਚਾਹੁੰਦੀ ਤਾਂ ਸੌਖੀ ਤਰ੍ਹਾਂ ਦਿੱਲੀ ਸੂਬੇ ਵਿਚ ਸਾਂਝੀ ਖੇਤੀ ਦਾ ਤਰੀਕਾ ਚਾਲੂ ਕਰ ਸਕਦੀ ਸੀ। ਸਾਰੇ ਪਿੰਡ ਨੂੰ ਮਿਲਾ ਕੇ ਸਾਂਝਾ ਜਾਂ ਪੰਚਾਇਤੀ ਸੰਸਥਾ ਬਣਾ ਲਈ ਜਾਂਦੀ, ਤੇ ਉਸ ਵਿਚ ਮੁਸਲਮਾਨ ਪਨਾਹਗੀਰ, ਪੰਜਾਬੀ ਸ਼ਰਨਾਰਥੀ, ਜੇ ਮੰਨ ਜਾਂਦੇ ਤਾਂ ਸਥਾਨਕ ਜ਼ਿਮੀਂਦਾਰ, ਸਭ ਸ਼ਾਮਲ ਕਰ ਲਏ ਜਾਂਦੇ। ਮੇਰਾ ਖ਼ਿਆਲ ਹੈ ਨਾ ਮੰਨਣ ਦਾ ਕੋਈ ਕਾਰਨ ਨਹੀਂ ਸੀ। ਜਦ ਗੌਰਮਿੰਟ ਜ਼ਿਮੀਂਦਾਰੀ ਖੋਹੇਗੀ, ਤਦ ਉਹ ਅੰਤ ਮੰਨਣਗੇ, ਉਸ ਵੇਲੇ ਕਿਉਂ ਨਾ ਰਾਜ਼ੀ ਹੋ ਜਾਂਦੇ। ਪਰ ਪ੍ਰਬੰਧਕ ਇਸ ਤੇ ਰਾਜ਼ੀ ਨਹੀਂ ਸਨ।

ਮੁਸਲਮਾਨਾਂ ਦੀਆਂ ਛੱਡੀਆਂ ਜ਼ਮੀਨਾਂ ਬਜਾਏ ਇਸ ਦੇ ਕਿਸੇ ਨੂੰ ਇਕ ਹਜ਼ਾਰ ਵਿੱਘਾ ਅਲਾਟ ਹੋਵੇ, ਕਿਸੇ ਨੂੰ ਦਸ ਵਿੱਘੇ, ਜਾਂ ਦੋ ਵਿੱਘੇ ਬਖਸ਼ੀ ਜਾਵੇ, ਤੇ ਕਿਸੇ ਨੂੰ ਉਂਝ ਹੀ ਧਤਕਾਰ ਦਿਤਾ ਜਾਏ, ਜੇਕਰ ਇਸ ਸਾਰੀ ਜ਼ਮੀਨ ਨੂੰ ਕਬਜ਼ਾ ਕਰਕੇ ਜਮਾਇਤੀ ਫਾਰਮ ਬਣ ਜਾਂਦਾ, ਤਾਂ ਇਕ ਨਵਾਂ ਤਜਰਬਾ ਵੀ ਹੋ ਜਾਂਦਾ ਤਾਂ ਇਹ ਆਸਾਨੀ ਵੀ ਰਹਿੰਦੀ ਕਿ ਜੇਕਰ ਮਾਲਕ ਵਾਪਸ ਆ ਜਾਂਦਾ, ਤਾਂ ਉਹਨੂੰ ਵੀ ਜਮਾਇਤ ਵਿਚ ਸ਼ਾਮਲ ਕਰਕੇ ਇਸ ਸਮੂਹ ਦਾ ਇਕ ਹਿੱਸਾ ਬਣਾ ਲੈਂਦੇ। ਮਾਲਕ ਵੀ ਸਮਝਦਾ — "ਜਾਂਦੇ ਚੋਰ ਦੀ ਲੰਗੋਟੀ ਹੀ ਸਹੀ।" ਚਲੋ, ਜੋ ਕੁਝ ਮਿਲਿਆ ਗ਼ਨੀਮਤ ਹੈ। ਭੁੱਖੇ ਤਾਂ ਨਾ ਮਰਾਂਗੇ।

ਮੈਂ ਵਾਰ ਵਾਰ ਕਹਿੰਦੀ ਸੀ ਕਿ ਸਾਡੀ ਮੰਗ ਇਹੋ ਹੋਣੀ ਚਾਹੀਦੀ ਹੈ। ਪਰ

ਇਕ ਪਾਸੇ ਤਾਂ ਕਸਟੋਡੀਅਨ ਦਾ ਮਹਿਕਮਾ ਤੇ "ਇਮਦਾਦ ਬਹਾਲੀ" ਵਾਲੇ ਇਸ ਤੇ ਤੁਲੇ ਹੋਏ ਸਨ ਕਿ ਇਸੇ "ਸੁਲਝੇ ਹੋਏ" ਤਰੀਕੇ ਨਾਲ ਜ਼ਮੀਨਾਂ ਅਲਾਟ ਹੁੰਦੀਆਂ ਰਹਿਣਗੀਆਂ, ਤੇ ਦੂਜੇ ਪਾਸੇ ਸਾਡੇ ਆਪਣੇ ਹੀ ਸਾਥੀ, ਜੋ ਇਸ ਭੈ ਤੋਂ ਕਿ ਜੇ ਕਿਤੇ ਇਹ ਤਰੀਕਾ ਸਫਲ ਹੋ ਗਿਆ, ਤਾਂ ਇਹਨਾਂ ਸਭ ਦੇ ਮਲਕੀਅਤੀ ਹੱਕਾਂ ਤੇ ਵੀ ਸੱਟ ਵੱਜੇਗੀ। ਇਸ ਤੇ ਜ਼ਿਦ ਕਰ ਰਹੇ ਸਨ ਕਿ ਜ਼ਮੀਨ ਕੱਲੇ ਕੱਲੇ ਰਫੀਊਜੀ ਨੂੰ ਅਲਾਟ ਵੀ ਹੋਵੇ, ਤੇ ਜਦੋਂ ਮਾਲਕ ਆ ਜਾਣ, ਤਾਂ ਉਸੇ ਤਰ੍ਹਾਂ ਉਹਨਾਂ ਨੂੰ ਵਾਪਸ ਕਰ ਦਿਤੀ ਜਾਏ। ਇਹਨਾਂ ਦਾ ਦ੍ਰਿਸ਼ਟੀਕੋਣ ਇਹ ਸੀ ਕਿ ਜਿਹਦਾ ਹੱਕ ਹੈ ਉਸ ਨੂੰ ਮਿਲਣਾ ਚਾਹੀਦਾ ਹੈ। ਸਟੇਟ ਦੇ ਇਸ ਹੱਕ ਨੂੰ ਕਿ ਜ਼ਮੀਨ ਜਿਵੇਂ ਚਾਹੇ ਵੰਡੇ, ਇਹਨਾਂ ਦੇ ਜ਼ਿਮੀਂਦਾਰਾਂ ਵਾਲੇ ਦਿਮਾਗ ਮੰਨਦੇ ਹੀ ਨਹੀਂ ਸੀ। ਤੇ ਜੇ ਇਹ ਮੰਨ ਜਾਂਦੇ ਤਾਂ ਵੀ ਇਹ ਆਸ ਕਿਥੇ ਸੀ ਕਿ ਸਾਡੀ ਤਜਵੀਜ਼ ਉੱਪਰ ਅਮਲ ਹੋਵੇਗਾ, ਤੇ ਹਕੂਮਤ ਵੀ ਮੰਨ ਲਵੇਗੀ।

ਮੇਰੇ ਆਪੇ ਵਿਚ ਨਾ ਇੰਨੀ ਯੋਗਿਤਾ ਸੀ ਨਾ ਇੰਨਾ ਗਿਆਨ ਜਿਸ ਦੀ ਸ਼ਕਤੀ ਨਾਲ ਆਰਥਕਤਾ ਵਿਚ ਪੈਂਦੀ। ਇਸ ਲਈ ਆਪਣੀ ਅਯੋਗਿਤਾ ਦੇਖ ਕੇ ਇਹੋ ਬਿਹਤਰ ਜਾਪਿਆ ਕਿ ਹੰਢੇ ਹੋਏ ਲੋਕਾਂ ਉਪਰ ਮਾਮਲਾ ਛੱਡ ਦਿਆਂ, ਉਹ ਜਿਵੇਂ ਕਰਾ ਸਕਣ, ਫੈਸਲੇ ਕਰਾਉਣ। ਸੱਚੀ ਗੱਲ ਇਹ ਵੀ ਹੈ ਕਿ ਆਪਣੇ ਦ੍ਰਿਸ਼ਟੀਕੋਣ ਤੇ ਪੁਰਾਣੇ ਅਸੂਲਾਂ ਤੇ ਚੱਲ ਕੇ ਉਹਨਾਂ ਨੇ ਕਾਫੀ ਕੁਝ ਕਰਾ ਲਿਆ। ਮੈਂ ਤਾਂ ਉਹੋ ਜ਼ਿਦ ਫੜੀ ਰੱਖਣੀ ਸੀ।

ਮਹਿਰੋਲੀ ਵਿਚ ਇਕ ਪਿੰਡ ਸ਼ੇਖ ਸਰਾਏ ਵੀ ਸੀ। ਇਥੋਂ ਦੇ ਸਾਰੇ ਮੁਸਲਮਾਨ ਮਾਰੇ ਗਏ ਸੀ, ਜਾਂ ਭੱਜ ਗਏ ਸੀ, ਕੁਝ ਅਜੇ ਦਿੱਲੀ ਵਿਚ ਬੈਠੇ ਸੀ। ਇਹਨਾਂ ਦੀ ਅਰਜ਼ੀ ਜਦੋਂ ਸਾਡੇ ਕੋਲ ਆਈ ਤਾਂ ਅਸੀਂ ਜਾ ਕੇ ਦੇਖਿਆ। ਇਸ ਵੇਲੇ ਉਥੇ ਇਕ ਹਜ਼ਾਰ ਤੋਂ ਦੋ ਹਜ਼ਾਰ ਤਕ ਸ਼ਰਨਾਰਥੀ ਵਸੇ ਹੋਏ ਸ਼ਨ। ਸੈਂਟਰਲ ਰਿਲੀਫ ਕਮੇਟੀ ਵਲੋਂ ਕੋਆਪਰੇਟਿਵ ਸਕੀਮ ਅਨੁਸਾਰ ਉਥੇ ਬਹਾਲੀ ਦੀ ਸਹਾਇਤਾ ਦਾ ਕੰਮ ਹੋ ਰਿਹਾ ਸੀ। ਪ੍ਰਾਵੈਂਸ਼ੀਅਲ ਕਾਂਗਰਸ ਕਮੇਟੀ ਦੇ ਇਕ ਮੈਂਬਰ ਦੀ ਨਿਗਰਾਨੀ ਹੇਠ ਇਥੇ ਸਮੂਹਕ ਖੇਤ, ਜੁਤਾਈ, ਕਟਾਈ, ਤੇ ਉਸਾਰੀ, ਤੇ ਇਮਾਰਤੀ ਸਾਮਾਨ ਦੀ ਤਿਆਰੀ ਸਭ ਕੁਝ ਹੋ ਰਿਹਾ ਸੀ।

ਪਿੰਡਾਂ ਵਿਚ ਕੱਚੇ ਮਕਾਨ ਅਜੇ ਵੀ ਖਾਲੀ ਸਨ, ਭਾਵੇਂ ਹੋਰ ਥਾਵਾਂ ਵਾਂਗ ਉਹਨਾਂ ਉੱਪਰ ਛੱਪਰ ਆਦਿ ਬਾਕੀ ਨਹੀਂ ਰਹਿ ਗਏ ਸਨ, ਪਰ ਕੋਈ ਤੋੜ ਫੋੜ ਨਹੀਂ ਸੀ ਹੋਈ, ਨਾ ਅੱਗ ਲਾਈ ਗਈ ਸੀ। ਅਸੀਂ ਉਸ ਮੈਂਬਰ ਨੂੰ ਕਿਹਾ ਕਿ ਚੰਗਾ ਇਹੋ ਹੋਵੇਗਾ ਕਿ ਤੁਸੀਂ ਮੁਸਲਮਾਨ ਪਨਾਹਗੀਰਾਂ ਨੂੰ ਵੀ ਸੋਸਾਇਟੀ ਵਿਚ ਸ਼ਾਮਲ ਕਰ ਲਵੋ। ਜੇ ਸਥਾਨਕ ਹਿੰਦੂ ਵੀ ਇਹਦੇ 'ਚ ਹੁੰਦੇ, ਤਾਂ ਹੋਰ ਵੀ ਚੰਗਾ ਸੀ, ਪਰ ਉਹ ਸ਼ਾਇਦ ਹੀ ਆਪਣੀ ਮਲਕੀਅਤ ਨੂੰ ਛੱਡਣਾ ਚਾਹੁੰਣ। ਇਸ ਲਈ ਤੁਸੀਂ ਮੁਸਲਮਾਨਾਂ ਤੇ ਹਿੰਦੂ ਪਨਾਹਗੀਰਾਂ ਨੂੰ ਮਿਲਾ ਕੇ ਆਪਣੀ ਸਕੀਮ ਚਲਾਓ। ਮੈਂ ਮੁਸਲਮਾਨਾਂ ਨੂੰ ਰਾਜ਼ੀ ਕਰ ਲਵਾਂਗੀ। ਉਹ ਮੰਨ ਗਏ, ਤੇ ਸਾਡੇ ਸੁਝਾ ਨੂੰ ਉਹਨਾਂ ਪਸੰਦ ਕੀਤਾ।

ਪਰ ਮੈਨੂੰ ਤੇ ਉਹਨਾਂ ਨੂੰ ਆਪਣੇ ਸਾਥੀਆਂ ਦੇ ਕਰੜੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਅਸੀਂ ਕਹਿੰਦੇ ਸੀ, ਮੌਕਾ ਹੈ, ਇਕ ਤਜਰਬਾ ਜ਼ਰੂਰ ਕਰ ਲਈਏ। ਸਵਾਲ ਸਖਤ ਸੀ, ਪਰ ਮੈਂ ਇਥੋਂ ਤੀਕ ਕਹਿ ਦਿਤਾ, ਕਿ ਮੁਸਲਮਾਨਾਂ ਨੂੰ ਜੇ ਇਸ ਵਿਚ ਨੁਕਸਾਨ ਵੀ ਹੋ ਜਾਵੇ ਤਾਂ ਮੈਨੂੰ ਅਫਸੋਸ ਨਹੀਂ। ਹਾਲਾਂਕਿ ਨੁਕਸਾਨ ਹੋਣ ਦੀ ਕੋਈ ਵਜ੍ਹਾ ਨਹੀਂ ਸੀ। ਕੰਮ ਜੇਕਰ ਮਿਹਨਤ ਤੇ ਦਿਆਨਤਦਾਰੀ ਨਾਲ ਕੀਤਾ ਜਾਂਦਾ, ਸੂਬੇ ਦਾ, ਤੇ ਮਜ਼ਹਬ ਦੇ ਤੁਅੱਸਬ ਨੂੰ ਲਾਂਭੇ ਰਖਿਆ ਜਾਂਦਾ, ਤਾਂ ਸੱਚ ਹੀ ਇਹ ਤਜਰਬਾ ਸਾਰੀਆਂ ਧਿਰਾਂ ਲਈ ਫਾਇਦੇਮੰਦ ਸਾਬਤ ਹੁੰਦਾ।

ਇਕ ਪਨਾਹਗੀਰ ਇਸ ਪ੍ਰੋਗਰਾਮ ਦਾ ਕਰਤਾ ਧਰਤਾ ਸੀ। ਉਸ ਨਾਲ ਵੀ ਅਸੀਂ ਇਸ ਵਿਸ਼ੇ ਬਾਰੇ ਗੱਲਬਾਤ ਕੀਤੀ। ਉਹਨੇ ਲਾਪਰਵਾਹੀ, ਨਫਰਤ, ਤੇ ਨਾਪਸੰਦਗੀ ਨਾਲ ਇਸ ਸੁਝਾ ਨੂੰ ਸੁਣਿਆ। ਸਾਡੇ ਸਾਥੀਆਂ ਵਲੋਂ ਪੇਸ਼ ਕੀਤੇ ਕਾਰਨ ਤੇ ਅੰਦੇਸ਼ ਗਲਤ ਨਹੀਂ ਸਨ, ਨਾ ਰਫੀਊਜੀ ਮੁਸਲਮਾਨਾਂ ਨੂੰ ਨਾਲ ਲੈਣ ਲਈ ਤਿਆਰ ਹੁੰਦੇ, ਨਾ ਕਾਰਕੁਨ ਇੰਨੇ ਖੁਲ੍ਹ ਦਿਲੇ ਸਨ ਕਿ ਦੋਹਾਂ ਧਿਰਾਂ ਨੂੰ ਇਕੋ ਅੱਖ ਨਾਲ ਦੇਖਣ ਲਈ ਤਿਆਰ ਹੁੰਦੇ। ਮੇਰੀ ਕੋਈ ਪੇਸ਼ ਨਾ ਗਈ, ਤੇ ਮੁਸਲਮਾਨ ਹੁਣ ਤੀਕ ਸ਼ਹਿਰ ਵਿਚ ਪਏ ਹਨ। ਇਹਨਾਂ ਦੀਆਂ ਜ਼ਮੀਨਾਂ ਤੇ ਮਕਾਨਾਂ ਵਿਚ ਲੋਕ ਰਹਿੰਦੇ ਹਨ, ਹਲ ਵਾਹੁੰਦੇ ਹਨ, ਫਸਲਾਂ ਲੈਂਦੇ ਹਨ, ਤੇ ਇਹ ਕਦੀ ਕਦੀ ਜਾ ਕੇ ਹੌਕੇ ਭਰਦੇ ਦੇਖ ਆਉਂਦੇ ਹਨ। ਹੁਣ ਉਹ ਜਾਣਾ ਵੀ ਨਹੀਂ ਚਾਹੁੰਦੇ। ਇਹਨਾਂ ਨੇ ਨੌਕਰੀਆਂ ਤੇ ਕੰਮ ਧੰਦੇ ਕਰਕੇ ਆਪਣੀ ਗੁਜਰ ਬਸਰ ਬਣਾ ਲਈ ਹੈ। ਉਥੇ ਇਹਨਾਂ ਦਾ ਹੈ ਵੀ ਕੀ ? ਇਕ ਪੁੱਟਿਆ ਹੋਇਆ ਕਬਰਸਤਾਨ, ਤੇ ਇਕ ਬਜ਼ੁਰਗ ਦੀ ਕਬਰ ਦੇ ਖੰਡਰ ਇਹਨਾਂ ਦੀ ਮਲਕੀਅਤ ਹਨ। ਬਜ਼ੁਰਗ ਦਾ ਇਹ ਸਥਾਨ ਤੋੜ ਫੋੜ ਕੇ ਗਧਿਆਂ ਦਾ ਅਸਤਬਲ ਬਣਾ ਦਿਤਾ ਗਿਆ ਸੀ। ਸਾਡੀ ਪਾਰਟੀ ਜਦ ਉਥੇ ਗਈ ਤਦ ਵੀ ਉਥੇ ਗਧੇ ਬੈਠੇ ਸਨ। ਮੈਥੋਂ ਤਾਂ ਰੰਜ ਦੇ ਮਾਰੇ ਕੁਝ ਕਿਹਾ ਨਾ ਗਿਆ, ਪਰ ਮੇਰੇ ਨਾਲ ਦਿਆਂ ਨੇ ਪਿੰਡ ਵਾਲਿਆਂ ਨੂੰ ਡਾਂਟਿਆ, ਲਾਹਨਤਾਂ ਪਾਈਆਂ ਤੇ ਉਥੋਂ ਗਧੇ ਕਢਾਏ, ਤੇ ਅਗੋਂ ਨੂੰ ਸਖਤੀ ਨਾਲ ਚਿਤਾਵਨੀ ਦਿਤੀ। ਫੇਰ ਲਾਲਾ ਮਿਹਰ ਚੰਦ ਖੰਨਾ ਗਏ, ਤੇ ਉਹਨਾਂ ਨੇ ਦੇਖ ਭਾਲ ਤੇ ਸ਼ਾਇਦ ਮੁਰੰਮਤ ਵੀ ਕਰਵਾਈ। ਮੈਂ ਤਾਂ ਫੇਰ ਉਧਰ ਮੂੰਹ ਹੀ ਨਹੀਂ ਕੀਤਾ।

ਚਰਾਗ ਦਿੱਲੀ ਬਿਲਕੁਲ ਇਹਦੇ ਨਾਲ ਲੱਗਦਾ ਸੀ, ਤੇ ਉਥੇ ਵੀ ਇਹੋ ਈ ਹਾਲ ਹੋ ਚੁੱਕਾ ਸੀ। ਕੇਵਲ ਹਜ਼ਰਤ ਰੌਸ਼ਨ ਚਰਾਗ਼ ਦਿੱਲੀ ਰਹਿਮਤ ਉੱਲਾਹ ਅਲੀਯਾ ਦਾ ਮਜ਼ਾਰ ਸਾਬਤ ਸੀ। ਪਿੰਡ ਦੇ ਬੁੱਢੇ ਸਾਨੂੰ ਦੇਖ ਕੇ ਆ ਗਏ। ਉਹ ਰੰਜੀਦਾ ਸਨ, ਉਹਨਾਂ ਵਿਚੋਂ ਇਕ ਨੇ ਕਿਹਾ — "ਹਜ਼ੂਰ, ਇਹ ਉਹ ਦਰਗਾਹ ਹੈ ਜਿਸ ਨਾਲ ਹਮੇਸ਼ਾਂ ਸਾਡੇ ਬਾਪ ਦਾਦਿਆਂ ਨੂੰ ਤੇ ਸਾਨੂੰ ਅਕੀਦਤ ਰਹੀ ਹੈ। ਨਵੀਂ ਫਸਲ, ਨਵੀਂ ਸ਼ਾਦੀ ਤੇ ਨਵੇਂ ਬਾਲ ਨੂੰ ਲੈ ਕੇ ਅਸੀਂ ਅਕੀਦਤ ਪੇਸ਼ ਕਰਨ ਲਈ ਇਥੇ ਆਉਂਦੇ ਹੁੰਦੇ ਸਾਂ। ਇਹ ਸਾਰਾ ਪਿੰਡ ਇਸ ਦਰਗਾਹ ਤੇ ਕੁਰਬਾਨ ਸੀ। ਇਸ ਫਸੀਲ ਦੇ ਅੰਦਰ ਸਿਰਫ ਮਸਜਿਦ ਸੀ, ਦਰਗਾਹ ਸੀ, ਤੇ ਹੋਰ ਮਜ਼ਾਰ ਸਨ। ਮਜਾਵਰਾਂ ਤੇ ਸੇਵਕਾਂ ਤੋਂ ਇਲਾਵਾ ਸਾਰੀ ਵਸੋਂ ਇਹਦੇ ਅਹਾਤੇ ਤੋਂ ਬਾਹਰ ਸੀ।

ਵਿਹੜਿਆਂ ਵਿਚ ਬੈਠਣ ਤੇ ਨਹਾਉਣ ਲਈ ਕਬਰਾਂ ਦੇ ਮਰਮਰ ਦੇ ਪੱਥਰ ਵਰਤੇ ਜਾਂਦੇ ਸਨ। ਕਿਸੇ ਕਿਸੇ ਥਾਂ ਸੰਗਮਰਮਰ ਦੇ ਟੁਕੜੇ ਫਰਸ਼ ਵਿਚ ਵੀ ਲਾ ਲਏ ਹੋਏ ਸਨ।

ਕਬਰਸਤਾਨ ਸਦੀਆਂ ਦਾ ਪੁਰਾਣਾ ਸਫੈਦ ਪੱਥਰ ਦੀਆਂ ਖੁਣੀਆਂ ਹੋਈਆਂ ਸਿਲਾਂ ਨਾਲ ਭਰਿਆ ਪਿਆ ਸੀ, ਉਹ ਸਾਰੀਆਂ ਪੁੱਟ ਸੁਟੀਆਂ ਹੋਈਆਂ ਸਨ। ਹਜ਼ਰਤ ਅਲੀ ਕਰਮ ਉੱਲਾ ਵਜੀਹ ਦਾ "ਕਦਮ ਮੁਬਾਰਕ" ਵੀ ਇਥੇ ਹੀ ਸੰਗਮਰਮਰ ਦੀ ਬਹੁਤ ਸੁੰਦਰ ਇਮਾਰਤ ਦੇ ਵਿਹੜੇ ਵਿਚ ਲੱਗਾ ਹੋਇਆ ਸੀ। ਇਮਾਰਤ ਪੁਰਾਣੇ ਜ਼ਮਾਨੇ ਦੀ ਨੱਕਾਸ਼ੀ ਤੇ ਪੱਚੀਕਾਰੀ ਦਾ ਉੱਤਮ ਨਮੂਨਾ ਸੀ। ਬੂਹੇ ਤੇ ਕੰਧਾਂ ਸਭ ਤੋੜ ਕੇ ਸਫੈਦ ਚੂਰਾ ਖਿਲਾਰ ਦਿਤਾ ਗਿਆ ਸੀ। ਲੱਖਾਂ ਰੁਪਏ ਦਾ ਕੀਮਤੀ ਪੱਥਰ, ਸੰਗਮਰਮਰ ਠੀਕਰਾਂ ਵਾਂਗ ਢੇਰ ਲੱਗਾ ਪਿਆ ਸੀ। ਇੰਝ ਜਾਪਦਾ ਸੀ ਕਿ ਹਫਤਿਆਂ ਦੀ ਮਿਹਨਤ ਤੇ ਸੈਂਕੜੇ ਬੰਦਿਆਂ ਦੀ ਸਹਾਇਤਾ ਨਾਲ ਇਹਨੂੰ ਤਬਾਹ ਕੀਤਾ ਗਿਆ ਹੈ, ਇਕ ਦੋ ਆਦਮੀ ਤਾਂ ਐਨਾ ਕੁਝ ਨਹੀਂ ਕਰ ਸਕਦੇ ਸੀ।

ਲੋਕਾਂ ਨੇ ਦੱਸਿਆ, ਕਿ ਇਮਾਰਤ ਸ਼ੀਆ ਫਿਰਕੇ ਦਾ ਪਵਿੱਤਰ ਅਸਥਾਨ ਹੈ। ਹਰ ਸਾਲ ਮਹੱਰਮ ਤੇ ਦੂਜੇ ਤਿਉਹਾਰਾਂ ਉਤੇ ਈਰਾਨ ਤੇ ਇਰਾਕ ਆਦਿ ਤੋਂ ਲੋਕ ਇਸ ਦੇ ਦਰਸ਼ਨਾਂ ਲਈ ਆਉਂਦੇ ਹਨ। ਇਕ ਛੋਟੇ ਜਿਹੇ ਟੁਕੜੇ ਉਤੇ ਕਾਲੇ ਖੱਥਰ ਦੀ ਲਿਖਾਈ ਦੇਖ ਕੇ ਮੈਂ ਉਹ ਚੁੱਕ ਲਿਆ। ਇਹ ਕਿਸੇ ਸੁਲਤਾਨ ਦੀ ਕਬਰ ਦਾ ਪੱਥਰ ਸੀ। ਨਾਂ ਤੇ ਸਾਲ ਸਭ ਬਾਕੀ ਦੇ ਹਿੱਸੇ ਤੇ ਹੋਵੇਗਾ। ਇਹ ਪੱਥਰ ਨਿੱਕਾ ਜਿਹਾ ਟੁਕੜਾ, ਤੇ ਇਸ ਤਰ੍ਹਾਂ ਦੇ ਬਹੁਤ ਸਾਰੇ ਟੁਕੜੇ ਇਮਾਮ, ਆਲਮ. ਤੇ ਬਹੁਤ ਸਾਰੇ ਫਕੀਰਾਂ ਦੀਆ ਕਹਾਣੀਆਂ ਸੁਣਾ ਰਹੇ ਸਨ। ਉਹ ਦੱਸਦੇ ਸਨ ਕਿ ਕਦੀ ਇਸੇ ਦੁਨੀਆ ਵਿਚ ਇਹੋ ਜਿਹੇ ਜੀਂਦੇ ਜਾਗਦੇ ਇਨਸਾਨ ਤੁਰਦੇ ਫਿਰਦੇ ਸਨ। ਇਸੇ ਦਿੱਲੀ ਵਿਚ ਉਹਨਾਂ ਦੀ ਸਰਦਾਰੀ ਤੇ ਸ਼ੁਹਰਤ ਦਾ ਡੰਕਾ ਵੱਜਦਾ ਸੀ। ਇਥੇ ਈ ਉਹਨਾਂ ਨੇ ਗਿਆਨ ਤੇ ਨੈਤਕਤਾ ਦੀਆਂ ਨੀਹਾਂ ਰੱਖੀਆਂ ਸਨ। ਇਸੇ ਸ਼ਹਿਰ ਵਿਚ ਉਨ੍ਹਾਂ ਨੇ ਜੁਆਨੀ ਦੀਆਂ ਧਰਮਸਤੀਆਂ ਵਿਚ ਮਨੋਰੰਜਨ ਕੀਤੇ ਸਨ, ਤੇ ਇਹੋ ਥਾਵਾਂ ਕਦੀ ਵਿਚਾਰ ਬਹਿਸਾਂ ਤੇ ਸੋਚਾਂ ਦੇ ਕੇਂਦਰ ਰਹੇ ਸਨ। ਕਦੀ ਉਹਨਾਂ ਅਗੇ ਵੀ ਲੋਕ ਦੀਨ ਦੁਨੀਆ ਦੀਆਂ ਦੌਲਤਾਂ ਮੰਗਣ ਆਉਂਦੇ ਹੁੰਦੇ ਸਨ, ਤੇ ਆਪਣੇ ਵਿਰੋਧੀਆਂ ਨੂੰ ਉਹ ਵੀ ਬਾਹਵਾਂ ਦੇ ਜ਼ੋਰ ਦੇ ਗਰੂਰ ਵਿਚ ਜ਼ੁਲਮ ਦਾ ਨਿਸ਼ਾਨਾ ਬਣਾਇਆ ਕਰਦੇ ਸਨ, ਤੇ ਇਸੇ ਧਰਤੀ ਤੇ ਕਦੀ ਅੱਲਾ ਤੇ ਅੱਲਾ ਦੀ ਮਖਲੂਕ ਨੂੰ ਮੁਹੱਬਤ ਕਰਨ ਵਾਲੇ ਨੇਕੀ ਤੇ ਸਚਾਈ ਵਲ ਝੁਕੇ, ਭਟਕੇ ਹੋਏ ਲੋਕਾਂ ਨੂੰ ਬੁਲਾਇਆ ਕਰਦੇ ਸਨ। ਅੱਜ ਉਹਨਾਂ ਦੀਆਂ ਹੱਡੀਆਂ ਨਾਲ ਕਹੀਆਂ ਤੇ ਹਥੌੜੇ ਟਕਰਾ ਰਹੇ ਹਨ, ਤੇ ਅਲੀ ਗੰਜ ਵਿਚ ਇਨ੍ਹਾਂ ਉਪਰ ਟਰੈਕਟਰ ਚਲ ਰਹੇ ਹਨ। ਇਹ ਖੂਬਸੂਰਤ ਪੱਥਰ ਕੀ ਕਿਸੇ ਐਸ਼ ਪਸੰਦ ਨੌਜਵਾਨ ਸ਼ਹਿਜ਼ਾਦੇ ਦੀ ਯਾਦਗਾਰ ਹੈ? ਜਾਂ ਕਿਸੇ ਦੀਨ ਦੇ ਆਲਮ ਦੀ? ਜਾਂ ਦੁਨੀਆਂ ਤਿਆਗ ਚੁੱਕੇ ਫਕੀਰ ਦੀ? ਅੱਜ ਇਹਨਾਂ ਵਿਚੋਂ ਜੇ ਕੋਈ ਵਾਪਸ ਆ ਜਾਏ ਤਾਂ ਉਸ ਨੂੰ ਯਕੀਨ ਨਾ ਆਵੇ ਕਿ ਉਹਦੀ ਕਬਰ ਪੁੱਟਣ ਵਾਲੇ ਜਾਨਵਰ ਨਹੀਂ, ਚੰਗੇ ਪੜ੍ਹੇ ਲਿਖੇ ਵੀਹਵੀਂ ਸਦੀ ਦੇ

ਇਨਸਾਨ ਵੀ ਹੋ ਸਕਦੇ ਹਨ।

ਇਸ ਸੰਸਾਰ ਵਿਚ ਸਦਾ ਇਹੋ ਹੁੰਦਾ ਆਇਆ ਹੈ। ਕਦੀ ਜੀਉਂਦੇ ਮਾਰ ਕੇ ਕਬਰਾਂ ਬਣਾਈਆਂ ਜਾਂਦੀਆਂ ਹਨ, ਤੇ ਕਦੀ ਕਬਰਾਂ ਨੂੰ ਪੁੱਟ ਕੇ ਜੀਉਂਦਿਆਂ ਵਾਸਤੇ ਇਮਾਰਤਾਂ ਬਣਾਈਆਂ ਜਾਂਦੀਆਂ ਹਨ। ਕਾਇਨਾਤ ਦੇ ਇਸ ਚੱਕਰ ਵਿਚ ਅਜਿਹੀਆਂ ਘਟਨਾਵਾਂ ਇਕ ਛਿਣ ਦੀ ਹੈਸੀਅਤ ਹੁੰਦੀਆਂ ਹਨ। ਪਰ ਇਨਸਾਨ ਇਹ ਕਦ ਸੋਚਦਾ ਹੈ।

ਚੱਲਦੀ ਚੱਕੀ ਦੇਖ ਕੇ ਭਇਆ ਕਬੀਰਾ ਰੋਇ।
ਦੋ ਪਾਟਨ ਕੇ ਬੀਚ ਮੇਂ ਸਾਬਤ ਰਹਾ ਨਾ ਕੋਇ।

ਫਾਟਕ ਵੜਦੇ ਹੀ ਅਸੀਂ ਪਰੇਸ਼ਾਨੀ ਵਿਚ ਪੈ ਗਏ। ਇਕ ਦੁਰਘਟਨਾ ਹੋ ਗਈ। ਮੋਟਰ ਦੋਹੀਂ ਪਾਸੀਂ ਖੜੀਆਂ ਮੰਜੀਆਂ ਨਾਲ ਟਕਰਾ ਗਈ, ਤੇ ਇਕ ਮੰਜੀ ਟਾਇਰ ਵਿਚ ਫੱਸ ਕੇ ਨਾਲ ਨਾਲ ਘੜੀਸਦੀ ਗਈ। ਆਪ ਘਿਸਟਦੀ ਨੇ ਉਹਨੇ ਦੋ ਚਾਰ ਹੋਰ ਨੂੰ ਵੀ ਸੁੱਟ ਲਿਆ। ਇਕ ਤਾਂ ਖੋਰ ਚੂਰਾ ਈ ਹੋ ਗਈ। ਦੂਜੀ ਤੇ ਤੀਜੀ ਨੂੰ ਥੋੜ੍ਹਾ ਜਿਹਾ ਨੁਕਸਾਨ ਪੁੱਜਿਆ। ਪਰ ਭਲੇ ਦਿਨ ਹੁੰਦੇ ਤਾਂ ਇਹ ਗੱਲ ਮਾਫ਼ੀ ਦੇ ਕਾਬਲ ਸੀ ਤੇ ਗਰੀਬਾਂ ਨੂੰ ਪੈਸੇ ਦੇ ਕੇ ਮਾਮਲਾ ਖਤਮ ਹੋ ਜਾਂਦਾ, ਪਰ ਅੱਜ ਕਲ੍ਹ ਤਾਂ ਅਸੀਂ ਪਾਗਲਪਨ ਦੇ ਦੌਰ ਵਿਚੋਂ ਲੰਘ ਰਹੇ ਸੀ। ਇਸ ਲਈ ਚੀਕਦੇ, ਰੌਲਾ ਪਾਉਂਦੇ ਗਾਲੀਆਂ ਕੱਢਦੇ ਲੋਕਾਂ ਨੇ ਮੋਟਰ ਘੇਰ ਲਈ। ਡਰਾਈਵਰ ਨੂੰ ਡਾਂਟ ਕੇ ਮੈਂ ਗੱਡੀ ਰੁਕਾਈ, ਵਰਨਾ ਹੋਰ ਕੋਈ ਦੁਰਘਟਨਾ ਹੋ ਜਾਂਦੀ, ਉਹ ਘਬਰਾਹਟ ਵਿਚ ਗੱਡੀ ਭਜਾ ਲੈ ਜਾਣੀ ਚਾਹੁੰਦਾ ਸੀ।

ਗੁੱਸੇ ਵਿਚ ਉੱਬਲਦੇ ਔਰਤਾਂ ਮਰਦ ਸਾਨੂੰ, ਪੰਡਿਤ ਨਹਿਰੂ ਨੂੰ ਅਤੇ ਕਾਂਗਰਸ ਨੂੰ ਕੋਸ ਰਹੇ ਸਨ। ਉਹ ਕਿਉਂ ਨਾ ਕੋਸਦੇ ? ਸਾਡੇ ਵਿਚੋਂ ਇਹਨਾਂ ਦੀ ਮੁਸੀਬਤ ਵਿਚ ਕਿਹੜਾ ਜਣਾ ਕੰਮ ਆਇਆ ਸੀ ? ਤੇ ਇਹ ਬਰਬਾਦੀ ਲਿਆਉਣ ਵਿਚ ਕਿਹਦਾ ਹੱਥ ਨਹੀਂ ਸੀ ? ਉਹਨਾਂ ਨੂੰ ਦੇਖ ਕੇ ਮੈਨੂੰ ਆਪ ਹੀ ਆਪਣੇ ਹੱਥ ਖ਼ੂਨ ਨਾਲ ਲਿੱਬੜੇ ਦਿਸਦੇ ਸਨ।

ਇਸ ਵੇਲੇ ਉਹਨਾਂ ਦੀ ਇਕੋ ਇਕ ਮੰਜੀ, ਜਿਹਦੇ ਉਤੇ ਉਹ ਰਾਤ ਨੂੰ ਕੁਝ ਪਲ ਬੇਸੁਧ ਹੋ ਕੇ ਸੰਸਾਰ ਦੇ ਦੁਖ ਸੁਖ ਭੁਲ ਕੇ ਸੌਂ ਜਾਂਦੇ ਸਨ, ਅੱਖਾਂ ਸਾਹਮਣੇ ਟੁੱਟੀ ਪਈ ਸੀ। ਇਸ ਤੋਂ ਅੱਖਾਂ ਮੀਚ ਕੇ ਤੁਰ ਜਾਣਾ ਮੇਰੇ ਮਨ ਨੇ ਨਾ ਮੰਨਿਆ। ਮੈਂ ਮਾਫ਼ੀ ਮੰਗੀ, ਅਫਸੋਸ ਜ਼ਾਹਰ ਕੀਤਾ, ਤੇ ਮੁਰੰਮਤ ਵਾਸਤੇ ਕੁਝ ਰਕਮ ਪੇਸ਼ ਕੀਤੀ। ਜੋ ਘੱਟ ਜਾਣ ਕੇ ਉਹਨਾਂ ਨੇ ਨਾ ਲਈ। ਐਨੇ ਵੱਧ ਪੈਸੇ ਮੰਗੇ ਜੋ ਉਸ ਵੇਲੇ ਮੈਂ ਦੇਣ ਯੋਗ ਨਹੀਂ ਸੀ। ਮੈਂ ਪਹਿਲੀ ਰਕਮ ਤੇ ਜ਼ੋਰ ਦਿੰਦੀ ਰਹੀ। ਮਾਮਲਾ ਤਾਂ ਤੈਅ ਨਾ ਹੋਇਆ। ਪਰ ਗੱਲਬਾਤ ਨਾਲ ਉਹ ਰਤਾ ਕੁ ਠੰਢੇ ਹੋ ਗਏ।

ਜਦੋਂ ਸਾਰੀ ਇਮਾਰਤ ਦੇਖ ਕੇ ਅਸੀਂ ਵਾਪਸ ਪਰਤੇ ਤਾਂ ਫੇਰ ਗੁੱਸੇ ਭਰੇ ਹਜੂਮ ਨੇ ਸਾਨੂੰ ਘੇਰ ਲਿਆ। ਤੀਵੀਆਂ ਨੇ ਆ ਕੇ ਆਪਣੇ ਬਾਲ ਮੇਰੇ ਪੈਰਾਂ ਵਿਚ ਸੁੱਟ ਦਿਤੇ ਕਿ ਇਹ ਮਰ ਰਹੇ ਹਨ, ਤੇ ਤੁਸੀਂ ਇਹਨਾਂ ਦੀ ਕੋਈ ਪ੍ਰਵਾਹ ਨਹੀਂ ਕਰਦੇ। ਸਾਨੂੰ ਮਕਾਨ ਦੁਆਓ, ਅਸੀਂ ਕਈ ਮਹੀਨਿਆਂ ਤੋਂ ਇਥੇ ਪਏ ਹਾਂ। ਕੁਝ ਤੀਵੀਆਂ ਨੇ

ਹੈ। ਉਹ ਸਾਡੇ ਹੀ ਬੰਦੇ ਤਾਂ ਹਨ ਜੋ ਬਸਤੀ ਵਿਚ ਖੁਦਾਈ ਕਰਨ ਜਾਂਦੇ ਹਨ। ਗੌਰਮਿੰਟ ਦਾ ਕਿੰਨਾ ਰੁਪੈਆ ਖਰਚ ਹੁੰਦਾ ਹੈ। ਸਾਡੇ ਸੌ ਡੇਢ ਸੌ ਵਾਲੰਟੀਅਰ ਹੋ ਜਾਂਦੇ ਹਨ ਤੇ ਦੋ ਢਾਈ ਘੰਟੇ ਵਿਚ ਐਨਾ ਕੰਮ ਕਰ ਦਿੰਦੇ ਹਨ, ਜਿੰਨਾ ਮਜ਼ਦੂਰ ਅੱਧੇ ਦਿਨ ਵਿਚ ਕਰਦੇ ਹਨ। ਕਬਰਾਂ ਨਹੀਂ ਤੋੜੀਆਂ ਜਾ ਰਹੀਆਂ। ਮੈਂ ਤਾਂ ਆਪ ਉਥੇ ਸੀ। ਸਿਰਫ ਜ਼ਮੀਨ ਪੱਧਰੀ ਕੀਤੀ ਜਾ ਰਹੀ ਹੈ।"

ਮੈਂ ਤ੍ਰੁੱਭਕੀ — "ਅੱਛਾ, ਤਾਂ ਇਹ ਗੱਲ ਹੈ। ਇਹ ਸਾਰੀਆਂ ਤੁਹਾਡੀਆਂ ਕਾਰਸਤਾਨੀਆਂ ਹਨ। ਉਹ ਦੋਸਤ ਜਿਹੜੇ ਬੰਬਈ ਤੇ ਗੋਂਡੇ ਤੋਂ ਤਾਰਾਂ ਦੇ ਕੇ ਬੁਲਾਏ ਗਏ ਉਹ ਸਾਰੇ ਤੁਹਾਡੀ ਮਦਦ ਲਈ ਆਏ, ਤਾਂ ਕਿ ਸਾਡੇ ਵਿਰੁਧ ਇਕ ਸਾਂਝਾ ਮੋਰਚਾ ਕਾਇਮ ਕੀਤਾ ਜਾਵੇ, ਤੇ ਸ਼ਾਂਤੀ ਦਲ ਦਾ ਤੋੜ ਪੇਸ਼ ਕਰਨ ਲਈ ਸੋਸ਼ਲ ਸਰਵਿਸ ਲੀਗ ਆਰਗੇਨਾਇਜ਼ ਹੋਵੇ? ਸ਼ੁਕਰੀਆ। ਤੁਹਾਡੇ ਕੋਲੋਂ ਇਸ ਤੋਂ ਬਿਨਾਂ ਆਸ ਵੀ ਕੀ ਹੋ ਸਕਦੀ ਸੀ।

ਦੂਜੇ ਦਿਨ ਜਾ ਕੇ ਮੈਂ ਪੜਤਾਲ ਕੀਤੀ। ਸਾਹਿਬਜ਼ਾਦੇ ਤੇ ਉਹਦੇ ਦੂਜੇ ਦੋਸਤਾਂ ਦੀ ਅਗਵਾਈ ਵਿਚ ਰਫੀਊਜੀ ਨੌਜਵਾਨਾਂ ਦੀਆਂ ਪਾਰਟੀਆਂ ਆ ਕੇ ਇਹ ਸਾਰਾ ਕੰਮ ਕਰ ਰਹੀਆਂ ਸਨ, ਤੇ ਸਾਡੇ ਰੋਣ ਧੋਣ ਦੀ ਕੋਈ ਸੁਣਾਈ ਨਹੀਂ ਸੀ।

ਇਸ ਤਰ੍ਹਾਂ ਮੈਂ ਤਿੰਨ ਦਿਨ ਜਤਨ ਕਰਦੀ ਰਹੀ। ਝੰਡੀਆਂ ਲੁਆਂਦੀ ਤੇ ਮੇਰੇ ਪਿੱਠ ਮੋੜਦਿਆਂ ਹੀ ਫੇਰ ਪੁੱਟ ਦਿਤੀਆਂ ਜਾਂਦੀਆਂ। ਲੁਤਫ ਇਹ ਹੈ ਕਿ ਜਦ ਕਦੀ ਅਚਾਨਕ ਪੁੱਜ ਜਾਂਦੀ ਸੀ, ਤਾਂ ਕੁਝ ਨਾ ਕੁਝ ਆਪਣੀਆਂ ਅੱਖਾਂ ਨਾਲ ਤੱਕ ਲੈਂਦੀ ਸੀ। ਪਰ ਤੁਰੰਤ ਹੀ ਸਾਰੇ ਮੁਨਕਰ ਹੋ ਜਾਂਦੇ ਕਿ ਸਾਨੂੰ ਤਾਂ ਪਤਾ ਨਹੀਂ ਇੰਝ ਕਿਉਂ ਹੋਇਆ? ਕਿਹਨੇ ਕੀਤਾ। ਇਹ ਤਾਂ ਕਲ੍ਹ ਦੀ ਗੱਲ ਹੈ, ਪਰਸੋਂ ਦੀ ਹੈ।

ਅੰਦਰੂਨੀ ਗੜਬੜ ਤੇ ਬਾਹਰ ਦਾ ਹੰਗਾਮਾ ਦੇਖ ਕੇ ਇੰਝ ਲਗਦਾ ਸੀ ਕਿ ਬੱਸ ਹੁਣ ਇਹ ਇਲਾਕਾ ਵੀ ਕੁਝ ਦਿਨ ਹੀ ਹੈ। ਸਾਰੇ ਪਾਪੜ ਵੇਲ ਕੇ ਜਿਸ ਬਸਤੀ ਨੂੰ ਬਚਾਇਆ ਸੀ, ਹੁਣ ਉਹ ਜ਼ਰੂਰ ਉੱਜੜੇਗੀ। ਜਾਮਾ ਮਸਜਿਦ ਤੋਂ ਬਾਅਦ ਇਹੋ ਇਕ ਥਾਂ ਸੀ ਜਿਥੇ ਮੁਹੱਬਤ ਸੀ, ਅਮਨ ਸੀ, ਸ਼ਾਂਤੀ ਸੀ। ਨਿਜ਼ਾਮੁੱਦੀਨ ਔਲੀਆ ਦੇ ਕਦਮਾਂ ਵਿਚ ਪਏ ਰਹਿਣ ਵਾਲੇ ਲੋਕ ਹੁਣ ਰੋ ਰਹੇ ਸਨ ਕਿ ਕਿਥੇ ਜਾਈਏ, ਕੀ ਕਰੀਏ। ਪਨਾਹਗੀਰ ਇਹ ਅਮਨ ਸ਼ਾਂਤੀ ਦੀ ਥਾਂ ਛੱਡ ਕੇ ਕਿਤੇ ਹੋਰ ਜਾਣ ਦਾ ਵਿਚਾਰ ਵੀ ਦਿਲ ਵਿਚ ਨਹੀਂ ਲਿਆ ਸਕਦੇ ਸਨ, ਅਤੇ ਸ਼ਰਨਾਰਥੀਆਂ ਨੇ ਆਪਣੀ ਖਬਰਦਾਰੀ ਵਧਾ ਲਈ ਸੀ। ਜਦੋਂ ਦੇਖੋ ਟੋਲਿਆਂ ਦੇ ਟੋਲੇ ਇਹ ਦੇਖਣ ਆ ਰਹੇ ਹਨ ਕਿ ਇਥੇ ਕੋਈ ਮਕਾਨ ਹੈ?

ਓਧਰ ਅਰਬ ਸਰਾਏ ਦਾ ਸੁਝਾ ਦੇਣ ਵਾਲਾ ਹਕੀਮ ਸੱਯਦ ਹੁਸੈਨ ਸ਼ਰਮਿੰਦਾ ਹੋ ਕੇ ਰਹਿ ਗਿਆ। ਉਹ ਪਛਤਾ ਰਿਹਾ ਸੀ ਕਿ ਉਹਨੇ ਇੱਦਾਂ ਕਿਉਂ ਕਹਿ ਦਿਤਾ। ਤਿੰਨਾਂ ਦਿਨਾਂ ਪਿਛੋਂ ਉਹਦੇ ਸਭ ਤੋਂ ਵੱਡੇ ਬਜ਼ੁਰਗ, ਜਿਨ੍ਹਾਂ ਤੋਂ ਉਸ ਨੂੰ ਵਿਰਸਾ ਮਿਲਿਆ ਸੀ, ਦਾ ਮਕਬਰਾ ਤੋੜ ਕੇ ਉਸ ਵਿਚੋਂ ਦੀ ਪਾਣੀ ਦਾ ਪਾਇਪ ਲੰਘਾ ਦਿਤਾ ਗਿਆ। ਤੇ ਪਤਾ ਲੱਗਾ ਕਿ ਗੁੰਬਦ ਦੇ ਨਾਲ ਹੀ ਟੱਟੀਆਂ ਬਣਾਉਣ

ਦੀ ਵੀ ਸਕੀਮ ਹੈ ।

ਸ਼ਾਇਦ ਛੇ ਤਾਰੀਖ ਨੂੰ ਉਹਨਾਂ ਨੇ ਇਸ ਘਟਨਾ ਦੀ ਸੂਚਨਾ ਦਿਤੀ । ਉਸ ਵੇਲੇ ਚੰਗੇ ਭਾਗਾਂ ਨੂੰ ਇਕ ਮਨਿਸਟਰ ਸਾਹਿਬ ਵੀ ਆ ਗਏ ਸੀ । ਮੈਂ ਸਾਰਾ ਹਾਲ ਉਹਨਾਂ ਨੂੰ ਦੱਸਿਆ, ਤੇ ਕਿਹਾ ਕਿ ਜ਼ਰਾ ਜਾ ਕੇ ਤੁਸੀਂ ਆਖਣੀਆਂ ਅੱਖਾਂ ਨਾਲ ਸਾਰੀ ਹਾਲਤ ਦੇਖ ਲਵੋ । ਉਹਨਾਂ ਨੇ ਕਿਹਾ, ਤੁਸੀਂ ਚਲੋ, ਮੈਂ ਹੁਣੇ ਆਉਂਦਾ ਹਾਂ । ਉਧਰ ਕਈ ਦਿਨਾਂ ਤੋਂ ਅਸੀਂ ਇਕ ਹਿੰਦੂ ਤੇ ਇਕ ਮੁਸਲਮ ਮੁੰਡਿਆਂ ਦੀ ਡੀਊਟੀ ਵੀ ਬਸਤੀ ਵਿਚ ਲਾਈ ਹੋਈ ਸੀ, ਕਿ ਸਾਨੂੰ ਸਹੀ ਹਾਲਾਤ ਦੀ ਰੀਪੋਰਟ ਦਿੰਦੇ ਰਹਿਣ ।

ਜ਼ਰਾ ਧਿਆਨ ਕਰੋ ਕਿ ਅਫਸਰ ਦੀ ਮੌਜੂਦਗੀ ਵਿਚ ਮਨਿਸਟਰ ਦੇ ਹੁਕਮ ਦੇ ਵਿਰੁੱਧ ਇਹ ਸਾਰੀ ਕਾਰਵਾਈ ਹੋ ਰਹੀ ਸੀ । ਆਖਰ ਕਿਥੋਂ ਤੀਕ ? ਹਰ ਛਿਣ ਇਹ ਡਰ ਸੀ ਕਿ ਕਿਸੇ ਨਾ ਕਿਸੇ ਵੇਲੇ ਹਿੰਦੂ ਮੁਸਲਮ ਝਗੜਾ ਹੋ ਜਾਵੇਗਾ । ਮੁਸਲਮਾਨ ਇਸ ਵੇਲੇ ਇੰਨੇ ਨਿਤਾਣੇ ਹੋਏ ਪਏ ਸਨ ਕਿ ਉਹ ਤਿੰਨ ਦਿਨ ਟਾਲਦੇ ਰਹੇ । ਨਾਲੇ ਉਹਨਾਂ ਨੂੰ ਮੇਰੇ ਅਤੇ ਮੇਰੇ ਸਾਥੀਆਂ ਉੱਪਰ ਭਰੋਸਾ ਸੀ ਕਿ ਅਸੀਂ ਕੋਈ ਨਾ ਕੋਈ ਫੈਸਲਾ ਕਰਾ ਦੇਵਾਂਗੇ । ਅਸੀਂ ਸਖਤੀ ਨਾਲ ਉਹਨਾਂ ਨੂੰ ਰੋਕਿਆ ਸੀ ਕਿ ਤੁਸੀਂ ਕੋਈ ਦਖਲ ਨਾ ਦਿਉ ।

ਮਾਮਲਾ ਬਹੁਤ ਲੰਮਾ ਹੋ ਗਿਆ । ਮੈਨੂੰ ਇਸ ਸਿਲਸਿਲੇ ਵਿਚ ਜਵਾਹਰ ਲਾਲ ਜੀ ਨੂੰ ਮਿਲ ਕੇ ਵੀ ਸਾਰੇ ਹਾਲਾਤ ਦੱਸਣੇ ਪਏ, ਤੇ ਮੈਂ ਵੇਰਵੇ ਨਾਲ ਘਟਨਾਵਾਂ, ਹਾਲਾਤ, ਤੇ ਇਸ ਬਾਰੇ ਕੋਮਪ੍ਰਸਤਾਂ ਦੇ ਜਤਨਾਂ, ਸਭ ਦਾ ਹਵਾਲਾ ਦਿਤਾ । ਪੰਡਿਤ ਜੀ ਨੇ ਪੁੱਛਿਆ — "ਇਹ ਸਾਰਾ ਕੁਝ ਕੌਣ ਕਰਾ ਰਿਹਾ ਹੈ ?" ਮੈਂ ਉੱਤਰ ਦਿਤਾ — "ਮਰਦੂਲਾ ।" ਕੁਝ ਹੈਰਾਨੀ ਨਾਲ ਬੋਲੇ — "ਅੱਛਾ, ਤਾਂ ਮਰਦੂਲਾ ਬਹੁਤ ਕੰਮ ਕਰ ਰਹੀ ਹੈ ?" ਤੇ ਜਦੋਂ ਮੈਂ ਦੱਸਿਆ ਕਿ ਸਾਡੀ ਸਾਰਿਆਂ ਦੀ ਲੀਡਰ ਉਹੀ ਹੈ, ਤਾਂ ਉਹ ਚੁੱਪ ਕਰਕੇ ਸੁਣਦੇ ਰਹੇ । ਮੈਨੂੰ ਅਚੰਭਾ ਵੀ ਹੋਇਆ ਤੇ ਖੁਸ਼ੀ ਵੀ ਕਿ ਦੇਖੋ ਇੰਝ ਕੰਮ ਕਰਨ ਵਾਲੇ ਪਿੱਛੇ ਰਹਿੰਦੇ ਹਨ, ਨਾ ਕੋਈ ਦਿਖਾਵਾ ਨਾ ਨੁਮਾਇਸ਼ । ਰੋਜ਼ ਦਾ ਮਿਲਣਾ ਗਿਲਣਾ, ਪਰ ਇਸ਼ਾਰੇ ਜਾਂ ਸੈਨਤ ਨਾਲ ਵੀ ਮਰਦੂਲਾ ਨੇ ਆਪਣੇ ਕੰਮਾਂ ਦਾ ਜ਼ਿਕਰ ਨਹੀਂ ਕੀਤਾ ।

ਸਾਰੇ ਅਫਸਰਾਂ ਨਾਲ ਕਾਫੀ ਝਗੜਾ ਰਿਹਾ । ਸ਼ਾਂਤੀ ਦਲ ਦੇ ਦਫਤਰ ਵਲੋਂ ਵੀ ਕਾਫੀ ਪ੍ਰੋਟੈਸਟ ਕੀਤਾ ਗਿਆ ਪਰ ਹੁਣ ਇਹ ਸਿਲਸਿਲਾ ਐਡੀ ਬੜੀ ਪੱਧਰ ਤੇ ਆਰੰਭ ਕਰ ਦਿਤਾ ਗਿਆ ਸੀ ਕਿ ਹਰ ਥਾਂ ਪੁੱਜਣਾ ਤੇ ਸਭ ਦੀ ਸਾਰ ਲੈਣੀ ਮੁਸ਼ਕਲ ਸੀ । ਨਿਜ਼ਾਮੁੱਦੀਨ ਤੋਂ ਪਰਤੀ ਤਾਂ ਅਹਿਰਾਰ ਪਾਰਟੀ ਦੇ ਰੁਕਨ ਚੋਧਰੀ ਅਬਦੁਲ ਸੱਤਾਰ ਮੈਂ "ਸ਼ਾਹ-ਇ-ਮਰਦਾਂ" ਜਿਸ ਨੂੰ ਪੁਰਾਣੀ ਕਰਬਲਾ ਵੀ ਕਹਿੰਦੇ ਹਨ ਲੈ ਗਏ । ਫਾਟਕ ਕੋਲ ਸ਼ਰਨਾਰਥੀ ਠਹਿਰੇ ਹੋਏ ਸਨ । ਪੁਰਾਣੇ ਜ਼ਮਾਨੇ ਦੇ ਇਸ ਆਲੀਸ਼ਾਨ ਫਾਟਕ ਦੇ ਆਲੇ ਦੁਆਲੇ ਕੋਠੜੀਆਂ ਵੀ ਸਨ । ਇਹਨਾਂ ਵਿਚ ਵੀ ਇਹੋ ਲੋਕ ਰਹਿੰਦੇ ਸਨ । ਕੁਝ ਲੋਕਾਂ ਨੇ ਇਮਾਰਤ ਦਾ ਥੋੜ੍ਹਾ ਥੋੜ੍ਹਾ ਹਿੱਸਾ ਲੈ ਕੇ ਆਪਣੀ ਰਿਹਾਇਸ਼ ਲਈ ਵੱਖ ਵੱਖ ਮਕਾਨ ਬਣਾ ਲਏ ਸਨ । ਮਕਾਨਾਂ ਦੇ

# 12. ਨੇਕੀ ਦਾ ਬਦਲਾ ਬਦੀ

ਸਾਡੇ ਵਿਦਿਅਕ ਕੇਂਦਰ ਦੇ ਉੱਪਰ ਵਾਲੇ ਦੋਵੇਂ ਕਮਰੇ ਮੁੰਡਿਆਂ ਨੇ ਇਕ ਸ਼ਰਨਾਰਥੀ ਟੱਬਰ ਨੂੰ ਰਹਿਣ ਲਈ ਦੇ ਦਿਤੇ ਸਨ। ਮੈਂ ਡਰੀ ਕਿ ਕਿਤੇ ਇਹ ਵੀ ਦੂਜਿਆਂ ਵਾਂਗ ਉਂਗਲੀ ਦਿਤਿਆਂ ਪੰਜਾ ਈ ਨਾ ਫੜ ਲੈਣ। ਪਰ ਮੁੰਡਿਆਂ ਨੇ ਕਿਹਾ — ਨਹੀਂ, ਉਹ ਸ਼ਰੀਫ ਬੰਦੇ ਹਨ, ਤੁਸੀਂ ਭਰੋਸਾ ਰਖੋ। ਇਥੇ ਆਉਣ ਤੋਂ ਬਾਅਦ ਉਹਨਾਂ ਨੇ ਧੀ ਦੀ ਸ਼ਾਦੀ ਰਚਾਈ, ਤੇ ਇਸ ਸਿਲਸਿਲੇ ਵਿਚ ਕਾਫੀ ਮਹਿਮਾਨ ਆਉਂਦੇ ਜਾਂਦੇ ਰਹੇ। ਵਿਆਹ ਵਿਚ ਇਹਨਾਂ ਦਾ ਇਕ ਰਿਸ਼ਤੇਦਾਰ ਵੀ ਆਇਆ ਸੀ ਜੋ ਮਾਸਟਰ ਸੀ। ਉਹਨੇ ਜਦ ਇਸ ਸਕੂਲ ਨੂੰ ਤੱਕਿਆ ਤਾਂ ਬੇਹਦ ਖੁਸ਼ ਹੋਇਆ। ਕਹਿਣ ਲੱਗਾ —

"ਭਈ ਸਾਡਾ ਵੀ ਇਕ ਪ੍ਰਾਈਵੇਟ ਸਕੂਲ ਰਾਵਲਪਿੰਡੀ ਵਿਚ ਹੁਦਾ ਸੀ, ਉਹ ਤਬਾਹ ਹੋ ਗਿਆ। ਦਿਲ ਕਰਦਾ ਏ ਮੈਂ ਵੀ ਇਥੇ ਰਹਿ ਪਵਾਂ, ਤੇ ਪੜ੍ਹਾਇਆ ਕਰਾਂ।"

ਸਕੂਲ ਵਿਚ ਕਿਹੜੇ ਪੂਰੇ ਮਾਸਟਰ ਸਨ। ਅਸੀਂ ਤਾਂ ਅਜਿਹੇ ਲਗਨ ਵਾਲਿਆਂ ਦੀ ਭਾਲ ਵਿਚ ਰਹਿੰਦੇ ਹੁੰਦੇ ਸੀ, ਜੋ ਖਾਂਦੇ ਪੀਂਦੇ ਕੁਝ ਨਾ ਹੋਣ, ਕਿਸੇ ਸਮੇਂ ਆਰਾਮ ਨਾ ਕਰਦੇ ਹੋਣ, ਤੇ ਕੰਮ 24 ਘੰਟੇ ਕਰਦੇ ਹੋਣ। ਸਾਰੇ ਈ ਇਹ ਸੁਣ ਕੇ ਖੁਸ਼ ਹੋਏ, ਤੇ ਉਹਨੂੰ ਆਪਣੀ ਪਾਰਟੀ ਵਿਚ ਲੈ ਲਿਆ।

ਵਿਆਹ ਖਤਮ ਹੁੰਦਿਆਂ ਹੀ ਵਿਚਾਰਾ ਸ਼ਰਨਾਰਥੀ ਬੀਮਾਰ ਹੋ ਗਿਆ, ਤੇ ਹਸਪਤਾਲ ਚਲਾ ਗਿਆ। ਓਧਰ ਮਾਸਟਰ ਸਾਹਿਬ ਆਪਣੇ ਬੀਵੀ ਬੱਚਿਆਂ ਨੂੰ ਨਾਲ ਲੈ ਕੇ ਪੱਕੇ ਤੌਰ ਤੇ ਰਹਿਣ ਲਈ ਆ ਗਏ ਤੇ ਹੇਠਲੇ ਦੋ ਕਮਰੇ ਉਹਨਾਂ ਨੂੰ ਰਹਿਣ ਲਈ ਦੇ ਦਿਤੇ ਗਏ। ਹਸਪਤਾਲ ਵਿਚ ਕਈ ਦਿਨ ਰਹਿਣ ਉਪ੍ਰੰਤ ਇਕ ਦਿਨ ਉਹ ਸ਼ਰਨਾਰਥੀ ਮਰੀਜ਼ ਮਰ ਗਿਆ, ਤੇ ਐਨ ਉਸ ਸਮੇਂ, ਜਦੋਂ ਉਹਦੀ ਲਾਸ਼ ਐਮਬੂਲੈਂਸ ਤੋਂ ਲਾਹੀ ਜਾ ਰਹੀ ਸੀ, ਮੈਂ ਪਹੁੰਚੀ।

ਪਿੱਛੇ ਪਿੱਛੇ ਮੈਂ ਵੀ ਉੱਪਰ ਗਈ, ਤੇ ਉਹ ਖੌਫਨਾਕ ਸੀਨ ਮੈਂ ਤੱਕਿਆ ਕਿ ਦਹਿਲ ਗਈ, ਬਹੁਤ ਸਾਰੇ ਮਰਦ ਤੇ ਤੀਵੀਆਂ ਆਪਣੀਆਂ ਛਾਤੀਆਂ ਤੇ ਦੁਹੱਥੜ ਮਾਰ ਰਹੇ ਸਨ। ਸਾਰੇ ਉੱਚੀ ਉੱਚੀ ਵੈਣ ਪਾ ਰਹੇ ਸਨ, ਤੇ ਬੇਵਾ ਨੇ ਤਾਂ ਪਿੱਟ ਪਿੱਟ ਕੇ ਆਪਣਾ ਮੰਦਾ ਹਾਲ ਕਰ ਲਿਆ ਸੀ। ਫੇਰ ਉਹਨੇ ਇਕ ਛਿੱਤਰ ਚੁੱਕਿਆ, ਤੇ ਆਪਣੇ ਮੂੰਹ ਤੇ ਪੂਰੀ ਤਾਕਤ ਨਾਲ ਮਾਰਨ ਲੱਗੀ। ਮੁੱਕੀਆਂ ਨਾਲ ਕੁੱਟਦੀ ਕੁੱਟਦੀ

ਨੇ ਛਾਤੀ ਬਿਲਕੁਲ ਲਾਲ ਕਰ ਸੁੱਟੀ। ਮੈਂ ਉੱਠ ਕੇ ਉਹਨੂੰ ਫੜਿਆ ਤੇ ਮਾਸਟਰ ਨੂੰ ਕਿਹਾ — ਭਈ ਇਹਨੂੰ ਸੰਮ੍ਹਾਲੋ, ਇਹ ਕਿਤੇ ਪ੍ਰਾਣ ਨਾ ਦੇ ਦੇਵੇ। ਪਰ ਉਹਨੇ ਕੋਈ ਤਵੱਜੋ ਨਾ ਦਿਤੀ। ਆਪ ਹੀ ਰੋਣ ਚੀਕਣ ਵਿਚ ਲੱਗੇ ਰਹੇ। ਇਕ ਦੋਂਹ ਨੂੰ ਹੋਰ ਵੀ ਮੈਂ ਕਿਹਾ, ਪਰ ਕਿਸੇ ਨੇ ਵੀ ਵਿਧਵਾ ਨੂੰ ਨਾ ਰੋਕਿਆ ਨਾ ਸੰਭਾਲਿਆ। ਉਹ ਆਪ ਵੀ ਉਹੋ ਕੁਝ ਕਰ ਰਹੇ ਸਨ, ਤੇ ਮੈਂ ਘਬਰਾਈ ਜਾ ਰਹੀ ਸੀ ਕਿ ਯਾ ਰੱਬਾ, ਇਹ ਕੈਸੀ ਮੁਸੀਬਤ ਹੈ ? ਇਹ ਵੈਣ, ਇਹ ਘਮਾਘੱਮ, ਇਹ ਚੀਕਾਂ ਸੁਣਦੇ ਸੁਣਦੇ ਮੈਨੂੰ ਇੰਝ ਲਗਾ ਕਿ ਆਪ ਹੀ ਬੇਸੁਰਤ ਹੋ ਰਹੀ ਹਾਂ। ਮੌਤ ਕਿਹਨੇ ਦੇਖੀ ? ਮੇਰੇ ਆਪਣੇ ਤੇ ਜੋ ਪੈ ਚੁੱਕੀ, ਉਹ ਅਜਿਹਾ ਅਚਾਨਕ ਹਾਦਸਾ ਸੀ ਕਿ ਅਚੰਭਾ ਹੈ ਭਈ ਦਿਲ ਦੀ ਹਰਕਤ ਕਿਉਂ ਨਾ ਬੰਦ ਹੋ ਗਈ ? ਪਰ ਮਰਨ ਵਾਲੇ ਨੂੰ ਏਦਾਂ ਰੋਇਆ ਵੀ ਜਾਂਦਾ ਹੈ ਇਹ ਨਹੀਂ ਸੀ ਪਤਾ।

ਜਾਹਲ ਜ਼ਮਾਨਿਆਂ ਦੇ ਹਾਲਾਤ ਕਿਤਾਬਾਂ ਵਿਚ ਪੜ੍ਹੇ ਸਨ, ਇਹ ਖਿਆਲ ਵਿਚ ਵੀ ਨਹੀਂ ਸੀ ਕਿ ਵੀਹਵੀਂ ਸਦੀ ਵਿਚ ਵੀ ਹਿੰਦੋਸਤਾਨ ਦੇ ਇਕ ਹਿੱਸੇ ਵਿਚ ਇਹ ਰਸਮ ਆਪਣੀ ਪੂਰੀ ਤੀਬਰਤਾ ਨਾਲ ਚਾਲੂ ਹੈ, ਤੇ ਪੜ੍ਹੇ ਲਿਖੇ ਮਰਦਾਂ ਤੀਕ ਇਸ ਵਿਚ ਭਾਗ ਲੈਂਦੇ ਹਨ। ਕਈ ਦਿਨ ਲਗਾਤਾਰ ਇਵੇਂ ਹੀ ਹੁੰਦਾ ਰਿਹਾ, ਪਰ ਦੁਬਾਰਾ ਮੇਰੀ ਹਿੰਮਤ ਨਾ ਹੋ ਸਕੀ ਕਿ ਇਹ ਸਮਾਂ ਦੇਖਾਂ।

ਇਸ ਘਟਨਾ ਪਿਛੋਂ ਮੁੰਡਿਆਂ ਨੇ ਕੋਈ ਸਾਧਨ ਇਸ ਖਾਨਦਾਨ ਦੀ ਮਦਦ ਕਰਨ ਲਈ ਬਾਕੀ ਨਾ ਛੱਡਿਆ। ਮਾਸਟਰ ਵੀ ਆਪਣੇ ਬਾਲ ਬੱਚਿਆਂ ਸਣੇ ਆ ਗਿਆ ਸੀ। ਜੂਨ ਜੁਲਾਈ ਦੀਆਂ ਗਰਮੀਆਂ ਵਿਚ ਰਾਵਲਪਿੰਡੀ ਦੇ ਵਾਸੀ ਵਿਚਾਰੇ ਗਰਮੀ ਦੀ ਸ਼ਿੱਦਤ ਨਾਲ ਬੇਵੱਸ ਹੋ ਰਹੇ ਸਨ। ਇਸ ਸਾਰੀ ਇਮਾਰਤ ਵਿਚ ਕੇਵਲ ਇਕ ਕਮਰਾ ਸੀ ਜਿਸ ਵਿਚ ਪੱਖਾ ਲੱਗਾ ਹੋਇਆ ਸੀ। ਦੁਪਹਿਰ ਨੂੰ ਸਾਰੇ ਮੁੰਡੇ ਪਿਛਲੇ ਕਮਰੇ ਵਿਚ ਗਰਮੀ ਨਾਲ ਭੁੱਜਦੇ ਬਿਤਾ ਦਿੰਦੇ, ਤੇ ਪੱਖੇ ਵਾਲਾ ਕਮਰਾ ਮਾਸਟਰ ਦੀ ਫੈਮਲੀ ਨੂੰ ਦੇ ਦਿੰਦੇ ਕਿ ਉਹ ਲੋਕ ਇੰਨੀ ਗਰਮੀ ਦੇ ਆਦੀ ਨਹੀਂ ਹਨ। ਉਸੇ ਨੂੰ ਹੈਡਮਾਸਟਰ ਨਿਯੁਕਤ ਕਰ ਦਿਤਾ ਗਿਆ। ਤੇ ਉਸ ਨੂੰ ਇਹਨਾ ਕੁਰਬਾਨੀ ਵਾਲੇ ਮੁੰਡਿਆਂ ਨਾਲੋਂ ਦੁੱਗਣੀ ਤਨਖਾਹ ਦਿਤੀ ਗਈ ਤਾਂ ਕਿ ਕਿਸੇ ਤਰ੍ਹਾਂ ਆਪਣੀ ਗੁਜ਼ਰ ਬਸਰ ਕਰ ਸਕੇ।

ਪਰ ਮਾਸਟਰ ਜੀ ਨੇ ਇਸ ਦਾ ਕੀ ਬਦਲਾ ਦਿਤਾ ? ਜ਼ਰਾ ਇਹ ਵੀ ਸੁਣ ਲਉ।

ਅਪਰੈਲ ਵਿਚ ਉਹਨੇ ਇਮਤਿਹਾਨ ਸ਼ੁਰੂ ਹੋਣ ਤੋਂ ਕੁਝ ਪਹਿਲਾਂ ਬੱਚਿਆਂ ਵਿਚ ਪਰਚਾਰ ਆਰੰਭ ਕਰ ਦਿਤਾ ਕਿ ਮੈਂ ਆਪਣਾ ਸਕੂਲ ਖੋਲ੍ਹਣ ਵਾਲਾ ਹਾਂ। ਫੇਰ ਮੁੰਡਿਆਂ ਨੂੰ ਕਿਹਾ ਕਿ ਇਸ ਸਕੂਲ ਦੇ ਕੁਝ ਕਮਰੇ ਮੈਨੂੰ ਦੇ ਦਿਉ। ਮੁੰਡਿਆਂ ਨੇ ਕਿਹਾ — ਸਕੂਲ ਜਾਮੀਆ ਦਾ ਹੈ, ਤੇ ਇਕ ਇਮਾਰਤ ਵਿਚ ਦੋ ਸਕੂਲ ਜਾਰੀ ਹੋਣ ਦੀ ਕੋਈ ਆਸ ਨਹੀਂ। ਮਾਸਟਰ ਨੇ ਐਲਾਨ ਕੀਤਾ ਕਿ ਉਹ ਇੰਨੀ ਥੋੜੀ ਤਨਖਾਹ ਤੇ ਗੁਜ਼ਾਰਾ ਨਹੀਂ ਕਰ ਸਕਦੇ। ਘੱਟੋ ਘੱਟ ਚਾਰ ਸੌ ਉਹਦੇ ਟੱਬਰ ਵਾਸਤੇ ਚਾਹੀਦੇ ਹਨ। ਉਹਨਾਂ ਨੂੰ ਬਥੇਰਾ ਸਮਝਾਇਆ ਕਿ ਸੰਸਥਾ ਵਿਚ ਤਾਂ ਕੋਈ ਇਕ ਸੌ ਰੁਪਏ

ਨਾ ਤਜਰਬਾ, ਹਲਕਾ ਫੁਲਕਾ ਕੰਮ ਮੈਂ ਵੀ ਆਪਣੇ ਜ਼ੁੰਮੇ ਲੈ ਲਿਆ। ਇਦਾਂ ਜਾਣੋ — ਪੂਛ ਫੜ ਕੇ ਪੰਜਾਂ ਸਵਾਰਾਂ ਵਿਚ ਰਲ ਗਈ, ਤੇ ਪਿੰਡਾਂ ਦੀ ਨੱਸ ਭੱਜ ਵਿਚ ਜੋ ਕੁਝ ਦੇਖਿਆ, ਉਹ ਤੁਹਾਨੂੰ ਸੁਣਾ ਰਹੀ ਹਾਂ। ਬਹੁਤ ਸਾਰੇ ਭੇਤ ਸਨ, ਬਹੁਤ ਸਾਰੇ ਜਤਨ ਸਨ, ਅਤੇ ਬਹੁਤ ਸਾਰੀਆਂ ਗੁਪਤ ਕਾਰਵਾਈਆਂ ਸਨ ਜਿਨ੍ਹਾਂ ਦਾ ਗਿਆਨ ਮੈਨੂੰ ਸੀ ਕਿਉਂਕਿ ਹਰ ਕਾਰਵਾਈ ਵਿਚ ਲਗਭਗ ਨਾਲ ਰਹਿੰਦੀ ਸੀ। ਪਰ ਉਹਨਾਂ ਦਾ ਵੇਰਵਾ ਨਾ ਇਸ ਸਮੇਂ ਮੈਨੂੰ ਚੇਤੇ ਹੈ, ਨਾ ਮੇਰੇ ਕੋਲ ਸਾਰੀਆਂ ਦਸਤਾਵੇਜ਼ਾਂ ਹਨ। ਇਹ ਤਾਂ ਜਦੋਂ ਕੋਈ ਇਤਿਹਾਸਕਾਰ ਖੋਜ ਕਰੇਗਾ, ਤਾਂ ਸ਼ਾਂਤੀ ਦਲ ਦਾ ਪੱਕਾ ਰੀਕਾਰਡ ਦੱਸੇਗਾ ਕਿ ਇਸ ਛੋਟੀ ਜਿਹੀ ਬਾਲੜੀ ਸੰਸਥਾ ਨੇ ਦਿੱਲੀ ਦੀ ਅੰਦਰੂਨੀ ਸੰਭਾਲ ਤੇ ਹਕੂਮਤ ਨੂੰ ਪਕੇਰੀ ਕਰਨ ਹਿੱਤ ਆਪਣੀ ਵਿਤੋਂ ਵੱਧ ਕੀ ਕੁਝ ਕਰ ਛੱਡਿਆ। ਕਿਵੇਂ ਹੌਲੀ ਹੌਲੀ ਹਕੂਮਤ ਦੇ ਹਰ ਵਿਭਾਗ ਅੰਦਰ ਵੜ ਕੇ ਕੂੜੇ ਕਬਾੜ ਵਿਚੋਂ ਇਸ ਨੇ ਮੋਤੀ ਚੁਣੇ, ਤੇ ਕਿਸ ਤਰ੍ਹਾਂ ਵਿਰੋਧੀ ਤਾਕਤਾਂ ਨੂੰ ਹਾਰ ਮੰਨਣ ਤੇ ਮਜਬੂਰ ਕਰ ਦਿਤਾ।

ਕੋਈ ਸ਼ੱਕ ਨਹੀਂ ਕਿ ਇਸ ਵਿਚ ਮਰਦੂਲਾ ਦੀ ਦੀਵਾਨਗੀ ਤੇ ਆਪਾ ਵਾਰ ਦੇਣ ਦੀ ਭਾਵਨਾ ਦਾ ਬਹੁਤਾ ਭਾਗ ਸੀ, ਬਲਕਿ ਉਹੀ ਇਕ ਦਿਮਾਗ਼ ਸੀ ਜੋ ਪਾਰਟੀ ਉੱਪਰ ਛਾਇਆ ਹੋਇਆ ਸੀ। ਉਹਦਾ ਇਕ ਪੈਰ ਹਿੰਦੋਸਤਾਨ ਵਿਚ ਸੀ, ਦੂਜਾ ਪਾਕਿਸਤਾਨ ਵਿਚ। ਇਕੋ ਸਮੇਂ ਪਤਾ ਨਹੀਂ ਕਿੰਨੇ ਝਗੜਿਆਂ ਵਿਚ ਆਪਣੇ ਆਪ ਨੂੰ ਮਰਦੂਲਾ ਨੇ ਫਸਾ ਰਖਿਆ ਸੀ। ਇਕ ਛਿਣ ਲਈ ਵੀ ਮੈਂ ਤੁਅੱਸਬ, ਇਲਾਕਾਪ੍ਰਸਤੀ, ਪੱਖਪਾਤ ਜਾਂ ਔਰਤ ਮਰਦ ਦਾ ਫਰਕ ਉਹਦੇ ਕੋਲ ਨਹੀਂ ਫਟਕਿਆ। ਜਦੋਂ ਕਦੀ ਕਦਾਈਂ ਔਰਤਾਂ ਨੂੰ ਤਸੱਲੀ ਦੇਣ ਲਈ ਉਹ ਕਹਿੰਦੀ — ਮੈਂ ਵੀ ਤਾਂ ਔਰਤ ਹਾਂ, ਸਾਨੂੰ ਤਾਂ ਔਰਤਾਂ ਵਿਚ ਕੰਮ ਕਰਨਾ ਚਾਹੀਦਾ ਹੀ ਹੈ — ਤਾਂ ਅਸੀਂ ਇਕ ਦੂਜੇ ਦਾ ਮੂੰਹ ਤੱਕਣ ਡਹਿ ਪੈਂਦੇ। ਇੰਝ ਜਾਪਦਾ ਜਿਵੇਂ ਇਹ ਅਜਨਬੀ ਜਹੀ ਗੱਲ ਹੈ।

# 16. ਮਜ਼ਾਰ ਤੇ ਮਸਜਿਦਾਂ

ਜੁਲਾਈ ਵਿਚ ਸਾਡੇ ਕੋਲ਼ ਬਸਤੀ ਨਿਜ਼ਾਮੁੱਦੀਨ ਦੇ ਕਾਰਕੁਨ ਹਕੀਮ ਸੱਯਦ ਹੁਸੈਨ ਆਏ, ਤੇ ਦੱਸਿਆ ਕਿ ਤਿੰਨ ਚਾਰ ਦਿਨਾਂ ਤੋਂ ਬਸਤੀ ਦੀ ਫਸੀਲ ਤੋਂ ਬਾਹਰ ਮੈਦਾਨ ਵਿਚ ਖੁਦਾਈ ਹੋ ਰਹੀ ਹੈ ਜਿਹੜਾ ਫਸੀਲ (ਪਰਾਚੀਰ) ਨਾਲ ਦਾ ਹੈ, ਕਬਰਸਤਾਨ ਵੀ ਹੈ। ਦੋ ਤਿੰਨ ਕਬਰਾਂ ਤੋੜੀਆਂ ਜਾ ਚੁੱਕੀਆਂ ਹਨ। ਸੁਣਿਆ ਹੈ ਇਸ ਥਾਂ ਟੈਕਨੀਕਲ ਇਨਸਟੀਚਿਊਟ ਬਣ ਰਿਹਾ ਹੈ, ਇਸ ਲਈ ਜ਼ਮੀਨ ਪੱਧਰੀ ਕੀਤੀ ਜਾ ਰਹੀ ਹੈ।

ਉਹਨਾਂ ਨੇ ਇਹ ਵੀ ਦੱਸਿਆ ਕਿ ਜਿਸ ਵੇਲੇ ਹਕੂਮਤ ਦਾ ਇਕ ਅਫਸਰ ਮੌਕੇ ਉਤੇ ਆਇਆ ਤਾਂ ਸਥਾਨਕ ਸ਼ਾਂਤੀ ਦਲ ਕਮੇਟੀ ਦੇ ਇਨਚਾਰਜ ਨੇ ਇਸ ਪਾਸੇ ਧਿਆਨ ਦੁਆਇਆ। ਤੇ ਉਹਨਾਂ ਨੇ ਉਸੇ ਵੇਲੇ ਲਾਲ ਝੰਡੀਆਂ ਕਬਰਾਂ ਉਤੇ ਲਗਵਾ ਦਿਤੀਆਂ। ਪਰ ਆਸਾਰ ਅਜਿਹੇ ਦਿਸਦੇ ਹਨ ਕਿ ਇਹ ਸ਼ਰਾਰਤ ਬੰਦ ਨਹੀਂ ਹੋਵੇਗੀ। ਪੀ. ਡਬਲਯੂ. ਡੀ. ਦੇ ਮਜ਼ਦੂਰ ਤੇ ਵਾਲੰਟੀਅਰ ਕਹੀਆਂ ਚਲਾ ਰਹੇ ਹਨ।

ਦੂਜੇ ਦਿਨ ਮੈਂ ਗਈ ਤਾਂ ਦੇਖਿਆ ਸੱਚ ਹੀ ਕਈ ਥਾਵਾਂ ਉਤੇ ਲਾਲ ਝੰਡੀਆਂ ਲੱਗੀਆਂ ਹੋਈਆਂ ਹਨ। ਕਈ ਟਰੱਕ ਖੜੇ ਸਨ। ਇਕ ਵੱਡਾ ਜੱਥਾ ਜ਼ਮੀਨ ਪੱਧਰੀ ਕਰ ਰਿਹਾ ਸੀ। ਕੋਈ ਕਹੀ ਮਾਰ ਰਿਹਾ ਸੀ, ਕੋਈ ਮਿੱਟੀ ਚੁੱਕ ਰਿਹਾ ਸੀ, ਕੁਝ ਇੱਧਰ ਉੱਧਰ ਘੁੰਮ ਰਹੇ ਸਨ। ਇਮਦਾਦ ਬਹਾਲੀ ਦੇ ਤੇ ਪੀ. ਡਬਲਯੂ. ਡੀ. ਦੇ ਅਫਸਰ ਤੇ ਸਟਾਫ ਉਥੇ ਮੌਜੂਦ ਸੀ। ਤੇ ਸੂਬੇ ਦਾ ਜ਼ੁੰਮੇਦਾਰ ਅਫਸਰ ਡਿਪਟੀ ਕਮਿਸ਼ਨਰ ਆਪ ਵੀ ਇਸ ਕੰਮ ਵਿਚ ਹਿੱਸਾ ਲੈ ਰਿਹਾ ਸੀ। ਪਤਾ ਨਹੀਂ ਕਿਉਂ ਉਹ ਮੇਰੇ ਆਉਣ ਦੀ ਖਬਰ ਸੁਣ ਕੇ ਤੰਬੂ ਵਿਚ ਜਾ ਵੜਿਆ। ਮੈਂ ਉਹਨੂੰ ਦੇਖਿਆ ਵੀ ਨਹੀਂ। ਪਰ ਮੇਰੇ ਸਾਥੀ ਨੇ ਦੱਸਿਆ, ਸ਼ਾਇਦ ਉਹ ਮਿਲਣਾ ਨਹੀਂ ਚਾਹੁੰਦਾ। ਇਸ ਵੇਲੇ ਕਬਰ ਦੇ ਇਕ ਉੱਚੇ ਢੇਰ ਦੀ ਵੀ ਖੁਦਾਈ ਹੋ ਰਹੀ ਸੀ। ਨਿਜ਼ਾਮੁੱਦੀਨ ਦੇ ਇਕ ਜ਼ੁੰਮੇਦਾਰ ਸੱਜਣ ਸੱਯਦ ਮੁਹੰਮਦ ਮੀਆਂ ਨਿਜ਼ਾਮੀ ਮੇਰੇ ਨਾਲ ਸਨ। ਉਹਨਾਂ ਨੇ ਦਿਖਾਲਿਆ ਤੇ ਕਿਹਾ ਸਾਡੇ ਵਿਰੋਧ ਤੇ ਅਫਸਰਾਂ ਨੇ ਇਥੇ ਕੰਮ ਬੰਦ ਕਰਾ ਦਿਤਾ ਸੀ। ਇੰਜਨੀਅਰ ਸਾਹਿਬ ਨੂੰ ਬੁਲਾ ਕੇ ਉਹਨਾਂ ਨੇ ਉਹ ਨਕਸ਼ਾ ਵੀ ਮੈਨੂੰ ਵਿਖਾਲਿਆ, ਜਿਸ ਵਿਚ ਸਤਾਰਾਂ ਥਾਵਾਂ ਤੇ ਮਨਿਸਟਰ ਸਾਹਿਬ ਝੰਡੀਆਂ

ਲਗਵਾ ਗਏ ਸਨ। ਪਰ ਝੰਡੀਆਂ ਜਦੋਂ ਗਿਣਤੀ ਕੀਤੀਆਂ ਗਈਆਂ, ਤਾਂ ਕੁਲ ਤੇਰਾਂ ਨਿਕਲੀਆਂ। ਖੈਰ, ਸਾਡੇ ਕਹਿਣ ਤੇ ਉਸ ਵੇਲੇ ਫੇਰ ਉਹਨਾਂ ਨੇ ਦੁਬਾਰਾ ਚਾਰ ਹੋਰ ਲੁਆ ਦਿਤੀਆਂ, ਤੇ ਮੈਂ ਕਹਿ ਸੁਣ ਕੇ ਵਾਪਸ ਆ ਗਈ।

ਬਸਤੀ ਦੇ ਲੋਕਾਂ ਨੂੰ ਅਸੀਂ ਤਸੱਲੀ ਦਿਤੀ ਕਿ ਕੋਈ ਹਰਜ ਨਹੀਂ ਜੇ ਟੈਕਨੀਕਲ ਇਨਸਟੀਚਿਊਟ ਬਣ ਰਿਹਾ ਹੈ। ਇਸ ਨਾਲ ਤੁਹਾਡਾ ਕੋਈ ਨੁਕਸਾਨ ਨਹੀਂ, ਫਾਇਦਾ ਹੋਵੇਗਾ। ਇਕ ਬੰਦਾ ਕਹਿਣ ਲਗਾ—ਅਰਬ ਸਰਾਏ ਖਾਲੀ ਪਈ ਹੈ, ਉਸ ਵਿਚ ਤਾਂ ਕੋਠੜੀਆਂ ਵੀ ਹਨ। ਜੇ ਇਹ ਲੋਕ ਚਾਹੁੰਣ ਤਾਂ ਉਹਨੂੰ ਠੀਕ ਕਰਕੇ ਰਿਹਾਇਸ਼ ਯੋਗ ਬਣਾ ਸਕਦੇ ਹਨ। ਇਹਨਾਂ ਕਬਰਾਂ ਵਿਚ ਕੀ ਰਖਿਆ ਏ, ਜੋ ਇੱਧਰ ਮੂੰਹ ਚੁੱਕੀ ਆ ਗਏ ਹਨ। ਕਬਰਸਤਾਨ ਦੀ ਹੱਦ ਛੱਡ ਕੇ ਪਰ੍ਹੇ ਜੋ ਜੀ ਕਰਦਾ ਹੈ ਕਰਨ। ਸਾਨੂੰ ਕੋਈ ਇਤਰਾਜ਼ ਨਹੀਂ।

ਬਾਹਰ ਇਹ ਹੋ ਰਿਹਾ ਸੀ, ਅੰਦਰ ਬਸਤੀ ਦੇ ਮੁਸਲਮਾਨਾਂ ਨੇ ਬੋਰੀਆ ਬਿਸਤਰਾ ਲਪੇਟਣਾ ਸ਼ੁਰੂ ਕਰ ਦਿਤਾ, ਕਿਉਂਕਿ ਕਸਟੋਡੀਅਨ ਨੂੰ ਵੀ ਸਰਵੇ ਕਰਨ ਦੀ ਹੁਣੇ ਸੁੱਝੀ ਸੀ। ਦਰਗਾਹ ਦੇ ਸਭ ਤੋਂ ਵਡੇ ਜ਼ੁੰਮੇਵਾਰ ਬਜ਼ੁਰਗ ਨੇ ਥੈਲੇ ਵਿਚ ਕਪੜੇ ਪਾਏ, ਤੇ ਦੂਜੇ ਦਿਨ ਮੇਰੇ ਕੋਲ ਦੌੜੇ ਆਏ ਕਿ ਮੈਨੂੰ ਹਵਾਈ ਜਹਾਜ਼ ਦਾ ਟਿਕਟ ਦੁਆ ਦਿਉ, ਜਾਂ ਇਸ ਸਥਿਤੀ ਨੂੰ ਹਟਾਓ। ਜਦ ਦਰਗਾਹ ਦੇ ਸਾਰੇ ਅਹਾਤੇ ਉਪਰ ਕਬਜ਼ਾ ਹੋ ਜਾਵੇਗਾ, ਤਾਂ ਅਸੀਂ ਰਹਿ ਕੇ ਕੀ ਕਰਾਂਗੇ ?

ਮੈਂ ਚੀਫ ਕਸਟੋਡੀਅਨ ਸਾਹਿਬ ਨੂੰ ਪੁੱਛਿਆ। ਉਹ ਅਜੇ ਨਵੇਂ ਹੀ ਆਏ ਸਨ, ਤੇ ਹੋ ਚੁਕੀਆਂ ਧਾਂਦਲੀਆਂ ਤੋਂ ਬਾਅਦ ਉਹਨਾਂ ਦੇ ਆਉਣ ਨਾਲ ਕੁਝ ਆਸ ਬੱਝੀ ਸੀ ਕਿ ਸ਼ਾਇਦ ਹਾਲਾਤ ਸੁਧਰਨਗੇ। ਮੈਂ ਉਹਨਾਂ ਨੂੰ ਦੱਸਣਾ ਚਾਹਿਆ ਕਿ ਪਿੰਡਾਂ ਤੋਂ ਨੱਸ ਕੇ ਆਏ ਮੁਸਲਮਾਨ ਪਨਾਹਗੀਰ ਦਰਗਾਹ ਨਾਲ ਲਗਦੇ ਖਾਲੀ ਮਕਾਨਾਂ ਵਿਚ ਰਹਿੰਦੇ ਹਨ, ਬਾਕੀਆਂ ਵਿਚ ਮਜਾਵਰ ਰਹਿ ਰਹੇ ਹਨ। ਕੁਝ ਹਿੱਸਾ ਮਹਿਮਾਨਾਂ ਤੇ ਫਕੀਰਾਂ ਦੇ ਰਹਿਣ ਨੂੰ ਹੈ। ਸਾਰੀਆਂ ਇਮਾਰਤਾਂ ਦਰਗਾਹ ਦੀਆਂ ਹਨ, ਤੇ ਵਕਫ ਦੀ ਜਾਇਦਾਦ ਤੁਹਾਡੇ ਅਧਿਕਾਰ ਤੋਂ ਬਾਹਰ ਹੈ। ਹਜ਼ਰਤ ਨਿਜ਼ਾਮੁੱਦੀਨ ਔਲੀਆ ਆਪ ਤਾਂ ਉੱਠ ਕੇ ਜਾ ਨਹੀਂ ਸਕਦੇ। ਇਸ ਲਈ ਇਹ ਮਹਾਜਰਾਂ ਦੀ ਜਾਇਦਾਦ ਨਹੀਂ ਹੋ ਸਕਦੀ। ਸੋ, ਸਰਵੇ ਗਲਤ ਹੋ ਰਿਹਾ ਹੈ।

ਉਹਨਾਂ ਨੇ ਬਿਲਕੁਲ ਲਾਇਲਮੀ ਜ਼ਾਹਰ ਕੀਤੀ ਤੇ ਕਿਹਾ ਕਿ ਮੈਨੂੰ ਤਾਂ ਕੋਈ ਖਬਰ ਨਹੀਂ। ਮੈਂ ਕੋਈ ਅਜਿਹਾ ਹੁਕਮ ਨਹੀਂ ਦਿਤਾ। ਇਸ ਸਿਲਸਿਲੇ ਵਿਚ ਨਾਮੁਨਾਸਬ ਨਹੀਂ ਜੇ ਮੈਂ ਇਕ ਸਾਹਿਬਜ਼ਾਦੇ ਦਾ ਜ਼ਿਕਰ ਕਰਾਂ, ਜੋ ਪਾਕਿਸਤਾਨ ਜਾਣ ਵਾਲੇ ਗੁਡਵਿਲ ਮਿਸ਼ਨ ਵਿਚ ਜਾਣ ਲਈ ਦਿੱਲੀ ਤਸ਼ਰੀਫ ਲਿਆਏ, ਤੇ ਮੰਦੇ ਭਾਗਾਂ ਨੂੰ ਇਥੇ ਆਉਂਦੇ ਹੀ ਬੀਮਾਰ ਪੈ ਗਏ। ਗੁਡਵਿਲ ਮਿਸ਼ਨ ਤਾਂ ਸ਼ਾਇਦ ਫੇਰ ਨਹੀਂ ਜਾ ਸਕਿਆ। ਅਲੀਗੜ੍ਹ ਯੂਨੀਵਰਸਿਟੀ ਦੇ ਕੁਝ ਵਿਦਿਆਰਥੀ ਇਹ ਮਿੱਤਰਤਾ ਮਿਸ਼ਨ ਲੈ ਕੇ ਪਾਕਿਸਤਾਨ ਜਾ ਰਹੇ ਸਨ। ਉਹ ਕਿਉਂ ਰੁਕ ਗਏ ? ਇਹ ਮੈਨੂੰ ਪਤਾ ਨਹੀਂ। ਪਰ ਉਹਦਾ ਇਕ ਬੀਮਾਰ ਮੈਂਬਰ ਤਕਰੀਬਨ ਇਕ ਮਹੀਨਾ ਸਾਡੇ ਕੋਲ ਰਿਹਾ। ਤੇ ਜਦੋਂ ਰਾਜ਼ੀ ਹੋ ਗਿਆ, ਤਾਂ ਉਸ ਨੂੰ ਵਾਰ ਵਾਰ ਫੋਨ ਕਰਦੇ

ਵੇਖ ਕੇ ਮੈਂ ਸਵਾਲ ਕੀਤਾ ਕਿ ਭਈ ਤੂੰ ਇਥੇ ਬੈਠ ਕੇ ਕੋਈ ਨਵਾਂ ਪ੍ਰੋਗਰਾਮ ਤਾਂ ਨਹੀਂ ਬਣਾ ਰਿਹਾ ? ਕਹਿਣ ਲੱਗਾ — ਬਿਜ਼ਨਸ ਕਰਨ ਦੀ ਸੋਚ ਰਿਹਾ ਹਾਂ (ਬਾਅਦ ਵਿਚ ਪਤਾ ਲਗਾ ਕਿ ਉਹਦਾ ਨਾਂ ਉਸ਼ਮਾਨੀ ਸੀ ਤੇ ਉਹ ਮੁਸਲਮ ਨੈਸ਼ਨਲ ਗਾਰਡ ਦਾ ਮੈਂਬਰ ਸੀ) ।

ਕੁਝ ਦਿਨਾਂ ਬਾਅਦ ਉਹ ਸਾਡੇ ਕੋਲੋਂ ਤੁਰ ਗਿਆ, ਤੇ ਕਾਂਸਟੀਟਿਊਸ਼ਨ ਹਾਊਸ ਵਿਚ ਕਮਰਾ ਲੈ ਕੇ ਰਹਿਣ ਲਗ ਪਿਆ । ਕਈ ਮੁੰਡੇ ਕੁੜੀਆਂ ਉਹਨਾਂ ਕੋਲ ਆਉਂਦੇ ਸਨ, ਤੇ ਉਹਨਾਂ ਵਿਚੋਂ ਕੁਝ ਲੋਕ ਕਦੀ ਕਦੀ ਸ਼ਾਂਤੀ ਦਲ ਦੇ ਦਫਤਰ ਵੀ ਆਇਆ ਕਰਦੇ ਸਨ । ਪਤਾ ਨਹੀਂ ਕਿਉਂ, ਮੈਨੂੰ ਇਹਨਾਂ ਨਾਲ ਬੜੀ ਦੋਚਿਤੀ ਜਹੀ ਸੀ । ਮੈਂ ਆਫਸ ਵਾਲਿਆਂ ਨੂੰ ਇਤਰਾਜ਼ ਕੀਤਾ ਕਿ ਅਜੀਬ ਅਜੀਬ ਬੰਦੇ ਤੁਹਾਡੇ ਦਫਤਰ ਆਉਂਦੇ ਹਨ, ਤੇ ਤੁਸੀਂ ਮੁਸ਼ਤਬਾ ਲੋਕਾਂ ਨੂੰ ਦੇਰ ਤਕ ਇਥੇ ਠਹਿਰਨ ਦੀ ਇਜਾਜ਼ਤ ਵੀ ਦੇ ਦਿੰਦੇ ਹੋ । ਮੈਨੂੰ ਇਸ ਟੋਲੇ ਦਾ ਇਤਬਾਰ ਨਹੀਂ । ਚੰਗਾ ਹੋਵੇ ਜੇ ਆਪ ਅਸੂਲ ਬਣਾ ਲਵੋ ਕਿ ਬਿਨਾਂ ਸਨਬੰਧ ਦੇ ਲੋਕਾਂ ਨੂੰ ਇਥੇ ਬੈਠਣ ਨਾ ਦਿਤਾ ਜਾਵੇ ।

ਇਕ ਦਿਨ ਬਹੁਤ ਵੱਡਾ ਮਜ਼ਮਾ ਦੇਖ ਕੇ ਮੇਰੀ ਰੌਚਕਤਾ ਜਾਗੀ ਤੇ ਮੈਂ ਉਸ ਪਾਸੇ ਚਲੀ ਗਈ । ਬੰਬਈ ਦੀ ਇਕ ਨੌਜਵਾਨ ਈਸਾਈ ਲੜਕੀ, ਜਿਹਦੇ ਨਾਲ ਉਸ ਬੰਦੇ ਨੇ ਤੁਰੇ ਜਾਂਦਿਆਂ ਮੇਰੇ ਨਾਲ ਜਾਣ ਪਛਾਣ ਕਰਾਈ ਸੀ । ਉਸ ਵੇਲੇ ਉਥੇ ਸੀ । ਜੁਤੀਆਂ ਦਾ ਵਡਾ ਸਾਰਾ ਢੇਰ ਕਮਰੇ ਦੇ ਬੂਹੇ ਅਗੇ ਦੇਖ ਕੇ ਮੱਥਾ ਠਣਕਿਆ ਕਿ ਅੱਜ ਜ਼ਰੂਰ ਕੋਈ ਗੱਲ ਹੈ । ਕੁੜੀ ਨੇ ਦਸਿਆ — "ਅੱਜ ਇਥੇ ਇੰਟਰਵੀਊ ਹੋ ਰਿਹਾ ਹੈ, ਔਰ ਸਾਰਾ ਪਾਰਟੀ ਵਾਲ਼ਾ ਲੋਗ ਜਮ੍ਹਾ ਹੈ, ਲੜਕਾ ਲੋਗ ਚੁਨਾ ਜਾਏਗਾ, ਵਾਲੰਟੀਅਰ ਕਾ ਕਾਮ ਕਰਨੇ ਕੇ ਲੀਏ ।"

ਮੈਂ ਸੋਚਾਂ ਵਿਚ ਪੈ ਗਈ ਕਿ ਇਹ ਕਿਸ ਕਿਸਮ ਦਾ "ਲੜਕਾ ਲੋਗ" ਹੋਵੇਗਾ, ਜਿਸ ਨੂੰ ਚੁਨਣ ਵਾਸਤੇ ਅਲੀਗੜ੍ਹ ਯੂਨੀਵਰਸਿਟੀ ਦਾ ਸਭ ਤੋਂ ਵਡਾ ਫਸਾਦੀ ਮੁੰਡਾ ਜੋ ਲੀਗੀ ਹੈ, ਬੁਲਾਇਆ ਗਿਆ ਹੈ ? ਇਹਦਾ ਸੰਗਠਨ ਕੌਣ ਕਰ ਰਿਹਾ ਹੈ ?

ਉਸ ਸਾਹਿਬਜ਼ਾਦੇ ਨਾਲ ਮੁਲਾਕਾਤ ਹੋਈ ਤਾਂ ਉਹ ਆਕੜ ਰਿਹਾ ਸੀ ਕਿ ਗੌਰਮਿੰਟ ਨੂੰ ਕੰਮ ਵਾਸਤੇ ਨੌਜਵਾਨ ਨਹੀਂ ਮਿਲ ਰਹੇ । ਮੈਂ ਤਾਰਾਂ ਦੇ ਕੇ ਤਾਂ ਬੁਲਾਇਆ ਹੈ, ਤੇ ਇਥੇ ਰਫੀਊਜੀਆਂ ਵਿਚੋਂ ਇਕ ਹਜ਼ਾਰ ਲੜਕਾ ਤਿਆਰ ਕਰ ਦਿਤਾ ਹੈ ਜੋ ਗੌਰਮਿੰਟ ਦੀ ਮਦਦ ਕਰੇਗਾ ।

ਮੈਂ ਚੁੱਪ ਰਹੀ, ਪਰ ਦਿਲ ਵਿਚ ਰੜਕ ਸੀ ਕਿ ਦੇਖੋ "ਇਹ ਲੜਕਾ ਲੋਗ ਕਾ ਪਾਰਟੀ" ਕਿਸ ਘਰ ਵਿਚ ਚੁਆਤੀ ਲਾਉਂਦਾ ਹੈ । ਚਾਰ ਤੇ ਪੰਜ ਦਿਨ ਇਸ ਗੱਲ ਨੂੰ ਹੋਏ ਸਨ ਕਿ ਮੈਨੂੰ ਉਹ ਸਾਹਿਬਜ਼ਾਦਾ ਫੇਰ ਮਿਲ ਗਿਆ । ਮੈਂ ਪੁੱਛਿਆ, ਤੁਸੀਂ ਕਿਹੜੀ ਸੰਸਥਾ ਤਿਆਰ ਕਰ ਰਹੇ ਹੋ ? ਇਥੇ ਤਾਂ ਸਾਰੇ ਕਬਰਸਤਾਨ ਪੁੱਟੇ ਜਾ ਰਹੇ ਹਨ, ਪਰ ਤੁਹਾਡੇ ਨੌਜਵਾਨ ਮੈਨੂੰ ਕਿਤੇ ਨਹੀਂ ਦਿਸਦੇ ? ਉਹ ਕਿਹਦੀ ਸਹਾਇਤਾ ਕਰਨਗੇ ?

ਸਾਹਿਬਜ਼ਾਦੇ ਨੇ ਕਿਹਾ — "ਜੀ ਨਹੀਂ, ਤੁਹਾਨੂੰ ਬਿਲਕੁਲ ਗਲਤ ਖਬਰ ਮਿਲੀ

ਆਦਮੀ ਵੀ ਅਸੀਂ ਭੇਜ ਸਕਦੇ ।

ਮੈਨੂੰ ਬਿਲਕੁਲ ਅਫਸੋਸ ਨਾ ਹੁੰਦਾ ਜੇ ਸ਼ਹਿਰ ਦੇ ਦਰਵਾਜ਼ਿਆਂ, ਫੁੱਟ ਪਾਥਾਂ, ਜਾਂ ਟੁੱਟੀਆਂ ਕਬਰਾਂ ਵਿਚ ਜ਼ਿੰਦਗੀ ਦੇ ਦਿਨ ਕੱਟਣ ਵਾਲੇ ਸ਼ਰਨਾਰਥੀਆਂ ਨੂੰ ਵੀ ਸਿਰ ਲੁਕਾਣ ਦਾ ਟਿਕਾਣਾ ਮਿਲ ਗਿਆ ਹੁੰਦਾ । ਪਰ ਇਹ ਨਾ ਹੋਇਆ । ਉਹ ਵਿਚਾਰੇ ਤਾਂ ਪਏ ਰਹਿ ਗਏ, ਤੇ ਪਤਾ ਨਹੀਂ ਕਦੋਂ ਤਕ ਰਹਿਣਗੇ । ਸੂਬੇ ਚਾ ਤੁਅੱਸਬ, ਪੱਖਪਾਤ, ਤੇ ਰਿਸ਼ਤੇਦਾਰੀ ਤੇ ਦੋਸਤੀ ਦਾ ਲਿਹਾਜ਼ ਕੀਤੇ ਬਿਨਾਂ ਤਾਂ ਸਾਡੇ ਦੇਸ਼ ਵਿਚ ਕੋਈ ਪੈਰ ਵੀ ਨਹੀਂ ਪੁੱਟਦਾ ।

ਜੇ ਹਕੂਮਤ ਇਸ ਮਾਮਲੇ ਵਿਚ ਸਾਨੂੰ ਥੋੜ੍ਹਾ ਜਿਹਾ ਮੌਕਾ ਦੇ ਦਿੰਦੀ ਤੇ ਸਾਡੀ ਨੇਕਨੀਤੀ ਉੱਪਰ ਭਰੋਸਾ ਕਰਦੀ, ਤਾਂ ਸਥਾਨਕ ਹਿੰਦੂਆਂ ਕੋਲੋਂ ਸਾਰੇ ਮਕਾਨ ਵਾਪਸ ਲੈਣ ਤੋਂ ਬਾਅਦ ਉਹ ਚਾਰ ਪੰਜ ਟੱਬਰ, ਜਿਹੜੇ ਦਿੱਲੀ ਵਿਚ ਮੌਜੂਦ ਸਨ, ਅਸੀਂ ਜ਼ਰੂਰ ਵਸਾ ਦਿੰਦੇ । ਪਰ ਇਹਨਾਂ ਕੁਝ ਮੁਸਲਮਾਨ ਟੱਬਰਾਂ ਦੇ ਗੁਆਂਢੀ ਸਾਰੇ ਸ਼ਰਨਾਰਥੀ ਹੀ ਹੋਣੇ ਸਨ, ਕਿਉਂਕਿ ਮੁਸਲਮਾਨ ਇੰਨੇ ਹੈ ਈ ਕਿਥੇ ਸਨ ? ਜੋ ਸਾਰੇ ਮਕਾਨਾਂ ਉੱਪਰ ਕਬਜ਼ਾ ਕਰ ਲੈਂਦੇ । ਬਾਕੀ ਜਿੰਨੇ ਮਕਾਨ ਸਨ ਉਹ ਸਥਾਨਕ ਲੋਕਾਂ ਕੋਲੋਂ ਲੈ ਕੇ ਅਸੀਂ ਆਪ ਰਫੀਊਜੀਆਂ ਨੂੰ ਦੇਣਾ ਚਾਹੁੰਦੇ ਸੀ । ਇਸ ਤਰ੍ਹਾਂ ਕੱਚੇ ਮਕਾਨ ਵੀ ਆਬਾਦ ਹੋ ਜਾਂਦੇ । ਪਰ ਉਹਨਾਂ ਨੂੰ ਸਾਡੇ ਉੱਪਰ ਭਰੋਸਾ ਨਹੀਂ ਸੀ, ਤੇ ਨਾ ਸਾਨੂੰ ਹੀ ਸੀ ।

ਇੰਝ ਜਾਪਦਾ ਸੀ ਜਿਵੇਂ ਅਸੀਂ ਕਿਸੇ ਹੋਰ ਦੇਸ਼ ਤੇ ਕਿਸੇ ਹੋਰ ਹਕੂਮਤ ਵਾਸਤੇ ਕੰਮ ਕਰ ਰਹੇ ਹਾਂ, ਤੇ ਉਹ ਕਿਸੇ ਦੂਜੀ ਲਈ । ਸਾਡਾ ਮੰਤਵ ਵੀ ਇਸ ਤੋਂ ਬਿਨਾਂ ਹੋਰ ਕੀ ਸੀ ਕਿ ਦੇਸ਼ ਵਿਚ ਅਮਨ ਅਮਾਨ ਕਾਇਮ ਕਰਕੇ ਆਪਣੀ ਨਵੀਂ ਹਕੂਮਤ ਨੂੰ ਮਜ਼ਬੂਤ ਬਣਾਈਏ । ਉਹ ਚੀਜ਼ਾਂ ਤੇ ਉਹ ਗੱਲਾਂ, ਜਿਨ੍ਹਾਂ ਨਾਲ ਹਕੂਮਤ ਦੀ ਬਦਨਾਮੀ ਤੇ ਬੇਇੱਜ਼ਤੀ ਹੁੰਦੀ ਹੈ, ਇਸ ਨੂੰ ਹਾਨੀ ਪੁੱਜਦੀ ਹੈ, ਉਹ ਮਿਟਾਈਏ । ਤੇ ਦੇਸ਼ ਦੀ ਅਫਰਾ ਤਫਰੀ ਦਾ ਕਿਸੇ ਢੰਗ ਨਾਲ ਇਲਾਜ ਸੋਚੀਏ, ਦੁਖਿਆਰਿਆਂ ਦੀ ਸਹਾਇਤਾ ਕਰੀਏ ।

ਜਿਥੋਂ ਤਕ ਮੇਰਾ ਖਿਆਲ ਹੈ, ਹਾਕਮ ਵੀ ਇਹੋ ਕੁਝ ਸੋਚਦੇ ਹੋਣਗੇ, ਉਹਨਾਂ ਦੇ ਕਰਤੱਵ ਵਿਚ ਵੀ ਇਹ ਸ਼ਾਮਲ ਹੋਵੇਗਾ, ਤੇ ਉਹ ਵੀ ਮੁਸੀਬਤ ਵਿਚ ਫਸੇ ਲੋਕਾਂ ਦੀ ਸਹਾਇਤਾ ਕਰਨੀ ਚਾਹੁੰਦੇ ਹੋਣਗੇ । ਪਰ ਉਹ ਸਾਨੂੰ ਆਪਣੇ ਦੋਖੀ ਤੇ ਦੁਸ਼ਮਣ ਜਾਣਦੇ ਸਨ ਤੇ ਅਸੀਂ ਉਹਨਾਂ ਨੂੰ । ਨਾ ਅਸੀਂ ਆਪਣੀ ਗੱਲ ਉਹਨਾਂ ਨੂੰ ਪਤਾ ਲੱਗਣ ਦਿੰਦੇ, ਤੇ ਨਾ ਉਹ ਕਦੀ ਸਾਡੇ ਨਾਲ ਸਲਾਹ ਕਰਦੇ । ਕਾਂਗਰਸੀਆਂ ਨੂੰ ਵੀ ਸ਼ਿਕਾਇਤ ਸੀ ਕਿ ਇਹਨਾਂ ਦੀ ਆਪਣੀ ਪਾਰਟੀ ਦੀ ਹਕੂਮਤ ਹੈ, ਤੇ ਇਹਨਾਂ ਨਾਲ ਅਜਿਹਾ ਵਰਤਾਉ ਕੀਤਾ ਜਾਂਦਾ ਹੈ ਜਿਵੇਂ ਉਹ ਫਿੱਫਥ ਕਾਲਮਿਸਟ ਹੋਣ ।

ਅਸੀਂ ਚਾਹੁੰਦੇ ਸੀ ਕਿ ਮੰਹਿਕਮਾ ਇਮਦਾਦ ਤੇ ਬਹਾਲੀ ਨਾਲ ਮਿਲ ਕੇ ਅਮਨ ਦਾ ਪ੍ਰਚਾਰ ਕਰੀਏ, ਉਹਨਾਂ ਦੇ ਚੰਗੇ ਕੰਮਾਂ ਵਿਚ ਮਦਦ ਦੇਈਏ, ਜਾਂ ਡਿਸਟ੍ਰਿਕਟ ਬੋਰਡ ਵਿਦਿਅਕ ਪ੍ਰਚਾਰ ਸਾਥੋਂ ਕਰਾਏ ਤਾਂ ਇਹ ਸਕੂਲ ਪਾਠਸ਼ਾਲਾਵਾਂ ਮੁੜ ਕੇ

ਚਾਲੂ ਹੋ ਜਾਣ। ਜਾਂ ਸੁਆਸਥ ਵਿਭਾਗ ਨੂੰ ਪਿੰਡਾਂ ਦੀ ਸਹੀ ਰੀਪੋਰਟ ਦੇਈਏ ਤੇ ਉਹ ਇਹਨਾਂ ਉਤੇ ਗੌਰ ਕਰੇ, ਤਾਂ ਕਿ ਭਾਈਚਾਰਕ ਸੁਧਾਰ ਵੀ ਨਾਲ ਨਾਲ ਹੁੰਦਾ ਰਹੇ। ਪਰ ਨਾ ਉਹਨਾਂ ਨੂੰ ਧਿਆਨ ਦੇਣ ਦੀ ਵਿਹਲ ਸੀ, ਨਾ ਸਾਡੇ ਕੋਲ ਮੌਕਾ ਸੀ ਕਿ ਇਸ ਪ੍ਰੋਗਰਾਮ ਉਤੇ ਅਮਲ ਕਰ ਸਕੀਏ। ਸੋ ਇਹ ਸੋਚ ਤੇ ਸੁਝਾ ਤਕ ਹੀ ਸੀਮਤ ਰਿਹਾ।

ਰਮਜ਼ਾਨ ਨੇੜੇ ਆ ਰਿਹਾ ਸੀ। ਸਾਡੇ ਮੁਸਲਮਾਨ ਕਾਰਕੁਨ ਚਿੰਤਾ ਵਿਚ ਕਿ ਉਹ ਇੰਨੀ ਭੱਜ ਨੱਸ ਉਸ ਮਹੀਨੇ ਵਿਚ ਵੀ ਜਾਰੀ ਰੱਖ ਸਕਣਗੇ ਜਾਂ ਨਹੀਂ। ਜਿਹੜੇ ਇਕੱਠ ਕਾਂਸਟੀਟੀਊਸ਼ਨ ਕਲੱਬ ਵਿਚ ਹੁੰਦੇ ਸਨ ਉਹਨਾਂ ਵਿਚ ਕਦੀ ਕਦੀ ਮਰਦੂਲਾ ਅਫਸਰਾਂ ਨੂੰ ਵੀ ਬੁਲਾ ਲਿਆ ਕਰਦੀ ਸੀ। ਉਹਨਾਂ ਨੇ ਇਹ ਅਨੁਭਵ ਕਰਕੇ ਅਤੇ ਆਪਣੇ ਕਾਰਕੁਨਾਂ ਦੀ ਰੀਪੋਰਟ ਸੁਣ ਕੇ ਫੈਸਲਾ ਕੀਤਾ ਸੀ ਕਿ ਅਫਸਰਾਂ ਨਾਲ ਮਿਲ ਕੇ ਮਾਮਲੇ ਨਜਿੱਠੇ ਜਾਣ। ਜੇ ਅਸੀਂ ਲੋਕਾਂ ਨੂੰ ਸਹੀ ਰਸਤੇ ਤੇ ਲਾਉਣਾ ਚਾਹੁੰਦੇ ਹਾਂ ਤਾਂ ਇਹਦੇ ਲਈ ਜ਼ਰੂਰੀ ਹੈ ਕਿ ਪਹਿਲਾਂ ਨੌਕਰਸ਼ਾਹੀ ਨੂੰ ਆਪਣੇ ਪਿਆਰ ਦਾ ਯਕੀਨ ਦੁਆ ਕੇ ਉਹਨਾਂ ਦਾ ਸਹਿਯੋਗ ਵੀ ਪ੍ਰਾਪਤ ਕਰੀਏ। ਇਹ ਮੁਲਾਕਾਤਾਂ ਦੋਸਤੀ ਦੇ ਵਾਤਾਵਰਣ ਵਿਚ ਹੁੰਦੀਆਂ ਸਨ। ਖੁਲ੍ਹੇ ਦਿਲ ਨਾਲ ਉਹਨਾਂ ਦੇ ਸਾਹਮਣੇ ਸ਼ਿਕਾਇਤਾਂ ਰੱਖੀਆਂ ਜਾਂਦੀਆਂ ਸਨ। ਉਹਨਾਂ ਦੇ ਮਾੜੇ ਪ੍ਰਭਾਵ ਸਪਸ਼ਟ ਕੀਤੇ ਜਾਂਦੇ, ਤੇ ਇਹ ਜਾਪਦਾ ਕਿ ਹੁਣ ਇਹਨਾਂ ਦਾ ਇਲਾਜ ਹੋ ਜਾਵੇਗਾ। ਪਰ ਅਜੇ ਤਕ ਸਾਨੂੰ ਕੋਈ ਖਾਸ ਸਫਲਤਾ ਨਹੀਂ ਮਿਲੀ ਸੀ। ਪਰ ਹਾਂ, ਤਕਰੀਬਨ ਹਰ ਮਹਿਕਮੇ ਵਿਚ ਅਸੀਂ ਭਲੇ ਲੋਕਾਂ ਤੇ ਦਿਆਨਤਦਾਰ ਅਫਸਰਾਂ ਦੀ ਨੈਤਕ ਇਮਦਾਦ ਪ੍ਰਾਪਤ ਕਰ ਲਈ ਸੀ। ਉਨ੍ਹਾਂ ਦੀਆਂ ਨੇਕੀਆਂ ਤੇ ਮਨੁੱਖੀ ਗੁਣ ਵੀ ਸਾਡੇ ਵਾਰ ਵਾਰ ਉਕਸਾਉਣ ਨਾਲ ਉੱਭਰ ਆਉਂਦੇ ਸਨ। ਪਰ ਉਨ੍ਹਾਂ ਦੀ ਗਿਣਤੀ ਇੰਨੀ ਤੁੱਛ ਸੀ, ਤੇ ਪ੍ਰਬੰਧ ਵਿਚ ਉਹਨਾਂ ਦੀ ਇੰਨੀ ਘੱਟ ਪੁੱਛ ਸੀ ਕਿ ਸਾਨੂੰ ਕੋਈ ਲਾਭ ਨਾ ਪੁੱਜਿਆ।

ਸਾਨੂੰ ਡਰ ਸੀ ਕਿ ਹੰਗਾਮਾ ਖਤਮ ਹੋ ਜਾਣ ਤੇ ਅਮਨ ਸਥਾਪਤੀ ਤੋਂ ਬਾਅਦ, ਹੁਣ ਇਹ ਜਿਹੜਾ ਮਜ਼ਾਰਾਂ ਤੇ ਮਸਜਿਦਾਂ ਢਾਉਣ ਦਾ ਸਿਲਸਿਲਾ ਆਰੰਭ ਹੋਇਆ ਹੈ, ਇਹਦੀ ਤਹਿ ਵਿਚ ਉਹੀ ਸਾਜ਼ਸ਼ ਹੈ, ਜੋ ਸਾਡੀਆਂ ਗਤੀਵਿਧੀਆਂ ਤੇ ਹਕੂਮਤ ਦੀਆਂ ਤਿਆਰੀਆਂ ਦੇ ਕਾਰਨ 15 ਜੂਨ ਨੂੰ ਅਸਫਲ ਹੋ ਚੁੱਕੀ ਹੈ। ਤੇ ਇਹੋ ਸਾਬਤ ਵੀ ਹੋ ਗਿਆ।

ਅਸੀਂ ਅਨੁਭਵ ਕਰ ਰਹੇ ਸੀ ਕਿ ਕੇਂਦਰੀ ਹਕੂਮਤ ਤੇ ਸਥਾਨਕ ਸਰਕਾਰ ਵਿਚਕਾਰ ਤਾਲਮੇਲ ਐਵੇਂ ਕਿਵੇਂ ਹੀ ਹੈ। ਇਸ ਲਈ ਸਾਡੀ ਪਾਰਟੀ ਨੇ ਇਹ ਫੈਸਲਾ ਕਰ ਲਿਆ ਕਿ ਅਸੀਂ ਜਨਤਾ ਤੇ ਹਕੂਮਤ, ਦੋਹਾਂ ਲਈ ਕੰਮ ਕਰਨਾ ਹੈ। ਲੋਕਾਂ ਤੇ ਅਫਸਰਾਂ ਦੇ ਬੇਕਾਨੂੰਨੇ ਕੰਮਾਂ ਦਾ ਰੀਕਾਰਡ ਅਸੀਂ ਰੱਖਣਾ ਹੈ, ਤਾਂ ਕਿ ਆਪਣੀ ਹਕੂਮਤ ਨੂੰ ਖਬਰਦਾਰ ਕਰ ਸਕੀਏ ਤੇ ਇਸ ਨੂੰ ਮਜ਼ਬੂਤ, ਸੁਤੰਤਰ, ਤੇ ਜਮਹੂਰੀ ਬਣਾਉਣ ਵਿਚ ਅਸੀਂ ਵੀ ਕੌਮ ਪ੍ਰਸਤਾਂ ਦਾ ਹੱਥ ਵੰਡਾਈਏ।

ਮੈਂ ਭਲਾ ਇਹਨਾਂ ਕੰਮਾਂ ਵਿਚ ਕੀ ਹਿੱਸਾ ਪਾ ਸਕਦੀ ਸੀ? ਨਾ ਐਨੀ ਲਿਆਕਤ,

ਇਕ ਵਾਰੀ ਹਜ਼ਰਤ ਨਸੀਰਉਦੀਨ ਚਰਾਗ ਦਿੱਲੀ ਦੇ ਇਕ ਹਿੰਦੂ ਚੇਲੇ ਨੂੰ ਉਹਨਾਂ ਦੀ ਗੱਦੀ ਤੇ ਬਿਠਾਲ ਦਿਤਾ ਗਿਆ ਸੀ। ਫੇਰ ਸ਼ਾਇਦ 1857 ਵਿਚ ਜਾਂ ਉਸ ਤੋਂ ਪਹਿਲਾਂ ਨਾਦਰਸ਼ਾਹ ਦੇ ਕਤਲਾਮ ਦੇ ਦਿਨਾਂ ਵਿਚ ਬਾਹਰ ਦੀ ਆਬਾਦੀ ਭੱਜ ਕੇ ਇਹ ਦੀ ਫਸੀਲ ਅੰਦਰ ਆਣ ਵੜੀ। ਉਦੋਂ ਤੋਂ ਹਿੰਦੂ ਮੁਸਲਮਾਨ ਇਥੇ ਵਸੇ ਹੋਏ ਸਨ। ਐਤਕਾਂ ਜਿਹੜਾ ਫਸਾਦ ਹੋਇਆ ਇਸ ਵਿਚ ਰਾਸ਼ਟਰੀਯ ਸੰਘ ਦਾ ਜ਼ੋਰ ਬਹੁਤ ਵਧ ਗਿਆ, ਉਹਨਾਂ ਨੌਜਵਾਨਾਂ ਨੇ ਸਾਡੀ ਇਕ ਨਾ ਸੁਣੀ। ਮੁਸਲਮਾਨ ਤਾਂ ਸਾਰੇ ਦੌੜ ਗਏ, ਤੇ ਉਹਨਾਂ ਨੇ ਦਰਗਾਹ ਅਤੇ ਨਾਲ ਲਗਦੀ ਹਰ ਇਮਾਰਤ ਨੂੰ ਤੋੜ ਫੋੜ ਸੁਟਿਆ, ਤਬਾਹ ਕਰ ਦਿਤਾ। ਗੁੰਡਿਆਂ ਨੇ ਮਜ਼ਾਰ ਦੇ ਓਸ ਭਾਰੇ ਪੱਥਰ ਨੂੰ ਚੁੱਕਣ ਦਾ ਬਹੁਤ ਜਤਨ ਕੀਤਾ, ਪਰ ਉਹ ਨਾ ਚੁੱਕਿਆ ਗਿਆ।

ਮਜ਼ਾਰ ਦੇ ਉੱਪਰ ਦੋ ਭਾਰੀਆਂ ਸੰਗਮਰਮਰ ਦੀਆਂ ਸਿਲਾਂ ਇਕ ਦੂਜੀ ਨਾਲ ਫਸਾਈਆਂ ਹੋਈਆਂ ਸਨ, ਇਹ ਮੁਸ਼ਕਲ ਨਾਲ ਇਕ ਗਿੱਠ ਭਰ ਇਕ ਦੂਜੀ ਤੋਂ ਦੂਰ ਖਿਸਕਾਈਆਂ ਜਾ ਸਕੀਆਂ, ਤੇ ਫੇਰ ਹਾਰ ਕੇ ਉਹਨਾਂ ਨੇ ਮਕਬਰੇ ਦੇ ਫਰਸ਼ ਤੇ ਗੁੱਸਾ ਕੱਢਿਆ। ਇਹਦੀਆਂ ਟਾਇਲਾਂ ਟੁਕੜੇ ਟੁਕੜੇ ਕਰ ਦਿਤੀਆਂ। ਚਿੱਤਰੀ ਹੋਈ ਛੱਤਗੀਰੀ ਦਾ ਸ਼ੀਸ਼ਾ ਤੇ ਸੁੰਦਰ ਪੇਂਟਿੰਗ ਬਰਬਾਦ ਕੀਤੀ। ਦੂਜੀਆਂ ਕਬਰਾਂ ਨੂੰ ਹਥੌੜਿਆਂ ਨਾਲ ਚਕਨਾ ਚੂਰ ਕੀਤਾ। ਕਹੀਆਂ ਨਾਲ ਪੁੱਟ ਪੁੱਟ ਕੇ ਮਲਬੇ ਦੇ ਢੇਰ ਲਾ ਦਿਤੇ। ਮਕਬਰਿਆਂ ਵਿਚ ਇਸ ਵੇਲੇ ਸ਼ਰਨਾਰਥੀ ਵਸੇ ਹੋਏ ਸਨ। ਦਰਗਾਹ ਨਾਲ ਲਗਦੀਆਂ ਦੂਜੀਆਂ ਇਮਾਰਤਾਂ ਉਤੇ ਪਿੰਡ ਵਾਲਿਆਂ ਦਾ ਕਬਜ਼ਾ ਹੈ।

ਇਕ ਬੁੱਢੇ ਨੇ ਝੁਕ ਕੇ ਕੰਨ ਵਿਚ ਕਿਹਾ — ਇਥੇ ਗੁੰਡਾ ਪਾਰਟੀ ਬਹੁਤ ਹੈ, ਇਹਦਾ ਤਾਂ ਕੁਝ ਪ੍ਰਬੰਧ ਕਰੋ। ਇਹ ਸਾਰਾ ਕੁਝ ਕਹਿੰਦਿਆਂ ਉਹਨੇ ਦੱਸਿਆ ਕਿ ਮੁਸ਼ਕਲ ਨਾਲ ਇਸ ਦਰਗਾਹ ਦਾ ਫਰਸ਼, ਫਾਨੂਸ, ਚਾਦਰਾ ਤੇ ਝਾੜ ਅਸੀਂ ਬਚਾਇਆ ਹੈ, ਜੋ ਅਮਾਨਤ ਰਖਿਆ ਹੋਇਆ ਹੈ, ਜਦੋਂ ਕਹੋ ਅਸੀਂ ਤੁਹਾਡੇ ਹਵਾਲੇ ਕਰ ਦੇਈਏ। ਕੀ ਕਰੀਏ ਜੀ, ਕੁਝ ਨੌਜਵਾਨ ਸਾਡੇ ਇਥੇ ਅਜਿਹੇ ਹਨ, ਜਿਨ੍ਹਾ ਉਤੇ ਸਾਡਾ ਵੱਸ ਨਹੀਂ ਚਲਦਾ।

ਸਾਡੇ ਬ੍ਰਾਹਮਣ ਸਾਥੀ ਕਿਹਾ ਕਰਦੇ ਸਨ — "ਮੈਂ ਤੁਹਾਨੂੰ ਦਸਾਂ ਆਪਾ ਜੀ, ਹਿੰਦੂ ਦਾ ਬੱਚਾ ਕਦੀ ਕਬਰਾਂ ਤੇ ਹੱਥ ਨਹੀਂ ਚੁੱਕ ਸਕਦਾ।" ਪਰ ਇਹ ਸੱਚ ਦੇਖ ਕੇ ਉਹ ਬਿਲਕੁਲ "ਸਤੱਬਧ" ਰਹਿ ਗਏ। ਇਥੇ ਤਾਂ ਬਿਲਕੁਲ ਹੀ ਥੋੜ੍ਹੇ ਰਫੀਉਜੀ ਸਨ, ਤੇ ਉਹ ਵੀ ਕੁਝ ਦਿਨ ਹੋਏ ਇਥੇ ਆਏ ਸਨ। ਇਸ ਵੇਲੇ ਤਾਂ ਉਹ ਵਿਚਾਰੇ ਕੋਹਾਂ ਦੂਰ ਸਨ। ਸਿੱਖ ਤਾਂ ਵਿਰਲਾ ਹੀ ਸੀ।

ਦਰਗਾਹ ਦਾ ਪੰਜ ਸੌ ਸਾਲ ਪੁਰਾਣਾ ਬਰੰਜੀ ਦਰਵਾਜ਼ਾ, ਸੁਨਹਿਰਾ ਕਲਸ, ਤੇ ਕੀਮਤੀ ਸਾਮਾਨ ਲੁੱਟਿਆ ਜਾ ਚੁੱਕਾ ਸੀ, ਪਰ ਇਹਨਾਂ ਬੁੱਢਿਆਂ ਨੇ ਹੀ ਸਾਨੂੰ ਦੱਸਿਆ ਕਿ ਕੋਈ ਵਸਤ ਇਥੋਂ ਬਾਹਰ ਨਹੀਂ ਗਈ। ਤੁਸੀਂ ਜਤਨ ਕਰੋ ਤਾਂ ਸਭ ਕੁਝ ਚੋਰਾਂ ਦੇ ਘਰਾਂ ਤੋਂ ਬਰਾਮਦ ਹੋ ਸਕਦਾ ਹੈ।

ਤਕਰੀਬਨ ਅੱਠਾਂ ਮਹੀਨਿਆਂ ਦੀ ਕੋਸ਼ਸ਼ ਦੇ ਬਾਅਦ ਪੁਲੀਸ ਨੇ ਆਲੇ ਦੁਆਲੇ

ਦੇ ਪਿੰਡਾਂ ਤੋਂ ਉਹ ਚੀਜ਼ਾਂ ਬਰਾਮਦ ਕੀਤੀਆਂ, ਤੇ ਕੁਝ ਬਦਲੇ ਸਮੇਂ ਤੇ ਹਕੂਮਤ ਦੇ ਡਰ ਕਾਰਨ ਲੋਕਾਂ ਨੇ ਆਪਣੇ ਆਪ ਮਲਕੜੇ ਜਿਹੇ ਦਰਗਾਹ ਵਿਚ ਰੱਖ ਦਿਤੀਆਂ।

ਸਾਡੇ ਨਾਲ ਪੰਡਿਤ ਸੁੰਦਰ ਲਾਲ ਸਨ। ਇਸ ਇਲਾਕੇ ਵਿਚ ਵੀ ਉਹਨਾਂ ਦੇ ਭਰੋਸੇ ਅਸੀਂ ਵੱਡੇ ਜਲਸੇ ਦਾ ਐਲਾਨ ਕਰ ਦਿਤਾ। ਉਹਨਾਂ ਨੇ ਪੂਰੇ ਤਿੰਨ ਘੰਟੇ ਤੀਕ ਰਾਜਨੀਤੀ, ਮਜ਼ਹਬ, ਰਵਾਜਾਂ, ਅਤੇ ਇਤਿਹਾਸ, ਤੇ ਹਿੰਦੁਸਤਾਨ ਤੇ ਪਾਕਿਸਤਾਨ ਦੇ ਅੱਖੀਂ ਦੇਖੀਆਂ ਘਟਨਾਵਾਂ ਬਾਰੇ ਤਕਰੀਰ ਕੀਤੀ। ਖ਼ੂਬ ਖਰੀਆਂ ਖਰੀਆਂ ਸੁਣਾਈਆਂ। ਲੋਕ ਭੜਕ ਪਏ। ਪਰ ਛੇਤੀ ਹੀ ਉਹਨਾਂ ਨੇ ਪੈਂਤਰਾ ਬਦਲਿਆ। ਆਪ ਵੀ ਰੋਏ, ਦੂਜਿਆਂ ਨੂੰ ਵੀ ਰੁਆਇਆ, ਤੇ ਜਿਸ ਵੇਲੇ ਲੋਕਾਂ ਦੀਆਂ ਅੱਖਾਂ ਵਿਚੋਂ ਅੱਥਰੂ ਕਿਰਨ ਲੱਗੇ, ਉਹਨਾਂ ਨੇ ਕੋਈ ਚੁਟਕਲਾ ਛੱਡ ਦਿਤਾ। ਤੇ ਰੋਣ ਵਾਲੇ ਆਪ ਮੁਹਾਰੇ ਹੱਸ ਪਏ।

ਵਿਰੋਧੀ ਸਵਾਲ ਹੋਏ। ਹਲਕੀਆਂ ਹਲਕੀਆਂ ਗੁੱਸੇ ਦੀਆਂ ਆਵਾਜ਼ਾਂ ਆਈਆਂ ਤੇ ਸ਼ੁਰੂ ਵਿਚ ਥੋੜ੍ਹਾ ਰੌਲਾ ਵੀ ਪਿਆ। ਪਰ ਫੇਰ ਸ਼ਾਂਤੀ ਹੋ ਗਈ ਜੋ ਅੰਤ ਤਕ ਰਹੀ।

ਇਸ ਜਲਸੇ ਵਿਚ ਜਾਜੂ ਜੀ ਵੀ ਸਨ। ਉਹਨਾਂ ਨੇ ਬੜੀ ਯੋਗਤਾ ਨਾਲ ਕੁਝ ਵਿੰਗੇ ਟੇਢੇ ਸਵਾਲ ਕੀਤੇ, ਤੇ ਜਦੋਂ ਦਿਲ ਵਿਚ ਛੁਪਿਆ ਚੋਰ ਕੱਢ ਲਿਆ ਤਾਂ ਸਾਦੇ ਸ਼ਬਦਾਂ ਵਿਚ ਠੋਸ ਸਚਾਈ ਦੱਸੀ। ਕਹਿਰਾਂ ਦੀ ਸ਼ਾਂਤੀ ਉਹਨਾਂ ਦੇ ਸੁਭਾ ਵਿਚ ਸੀ। ਨਾ ਘਬਰਾਹਟ, ਨਾ ਤੇਜ਼ੀ, ਨਾ ਜੋਸ਼। ਸ਼ੁਰੂ ਤੋਂ ਅਖੀਰ ਤਕ ਇਕੋ ਜਿਹਾ ਸੁਭਾ ਰਹਿੰਦਾ। ਉਪਰੋਂ ਦੇਖਣ ਨੂੰ ਭੋਲੇ ਜਾਪਦੇ, ਪਰ ਕੰਨ ਤੇ ਅੱਖਾਂ ਇੰਝ ਖੋਲ੍ਹ ਕੇ ਰਖਦੇ ਸਨ ਕਿ ਮਜ਼ਮੇ ਦੀ ਕੋਈ ਹਰਕਤ, ਇਥੋਂ ਤਕ ਕਿ ਚਿਹਰੇ ਦਾ ਉਤਰਾ ਚੜ੍ਹਾ ਵੀ ਭਾਂਪ ਲੈਂਦੇ ਸਨ।

ਦੇਹਾਤਾਂ ਤੇ ਕਸਬਿਆਂ ਦੇ ਵਡੇ ਜਲਸਿਆਂ ਵਿਚ ਸਾਨੂੰ ਇਹਨਾਂ ਦੋਹਾਂ ਕੋਲੋਂ ਜਿਹੜੀ ਕੀਮਤੀ ਸਹਾਇਤਾ ਮਿਲੀ, ਅਸੀਂ ਉਹਨੂੰ ਭੁੱਲ ਨਹੀਂ ਸਕਦੇ। ਸਮੁੱਚੇ ਤੌਰ ਤੇ ਇਹਨਾਂ ਦੋਹਾਂ ਬਜ਼ੁਰਗਾਂ ਨੇ ਸੂਬੇ ਦੇ ਪਿੰਡਾਂ ਤੇ ਬੜਾ ਡੂੰਘਾ ਪ੍ਰਭਾਵ ਪਾਇਆ, ਤੇ ਕੌਮੀਅਤ ਦੇ ਤਸੱਵਰ ਦੀ ਸਿਰਜਨਾ ਵਿਚ ਜੇਕਰ ਇਹਨਾਂ ਦੀ ਸਹਾਇਤਾ ਨਾ ਮਿਲਦੀ ਤਾਂ ਸ਼ਾਇਦ ਸਾਨੂੰ ਅੱਧੀ ਸਫਲਤਾ ਵੀ ਨਾ ਮਿਲਦੀ।

ਆਖਰਕਾਰ ਅਜਿਹੇ ਹਾਲਾਤ ਪੈਦਾ ਹੋ ਗਏ ਕਿ ਬੁੱਢਾ ਖਾਦਮ ਨਿਆਜ਼ ਅਲੀ ਕੱਲਾ ਦਰਗਾਹ ਵਿਚ ਰਹਿਣ ਲੱਗਾ। ਉਰਸ ਵਾਲੇ ਦਿਨ ਦਿੱਲੀ ਤੋਂ ਲਾਰੀਆਂ ਭਰ ਭਰ ਕੇ ਲੋਕ ਗਏ, ਪਰ ਕਿਸੇ ਨੂੰ ਨਾ ਇਤਰਾਜ਼ ਹੋਇਆ, ਨਾ ਬੁਰਾ ਲੱਗਿਆ। ਸਾਡੀ ਬੇਨਤੀ ਤੇ ਸਥਾਨਕ ਲੋਕਾਂ ਨੇ ਕੁਝ ਮਕਾਨ ਖਾਲੀ ਕਰ ਦਿਤੇ ਤੇ ਅਸੀਂ ਯੂ. ਪੀ. ਤੇ ਦਿੱਲੀ ਤੋਂ ਚਰਾਗ਼ ਦਿੱਲੀ ਦੇ ਵਾਸੀਆਂ ਨੂੰ ਕੱਠੇ ਕਰਕੇ ਦਰਗਾਹ ਨੇੜੇ ਵਸਾਉਣ ਦਾ ਪ੍ਰਬੰਧ ਕਰ ਹੀ ਰਹੇ ਸੀ, ਕਿ ਇਕ ਦਿਨ ਪਤਾ ਲਗਾ ਸ਼ਰਨਾਰਥੀ ਉਥੋਂ ਜਾ ਰਹੇ ਹਨ। ਦੋ ਤਿੰਨਾਂ ਦਿਨਾਂ ਅੰਦਰ ਮਸਜਿਦ ਤੋਂ ਲੈ ਕੇ ਇਹਨਾਂ ਮਕਾਨਾਂ ਤੀਕ ਇਕ ਬੰਦੇ ਦੀ ਵੀ ਥਾਂ ਖਾਲੀ ਨਾ ਛੱਡੀ ਗਈ, ਜੋ ਖਾਦਮ ਦੇ ਇਲਾਵਾ ਦੋ ਚਾਰ

ਚੀਕ ਕੇ ਆਖਿਆ — "ਇਹ ਮੁਸਲਮਾਨ ਸਾਨੂੰ ਬਹੁਤ ਸਤਾਉਂਦੇ ਹਨ ।" ਮੈਂ ਕਿਹਾ, ਬੀਬੀਉ, ਮੁਸਲਮਾਨ ਤਾਂ ਇਥੋਂ ਮੀਲਾਂ ਦੂਰ ਹਨ, ਇਰਦ ਗਿਰਦ ਕਿਤੇ ਨਹੀਂ ਦਿਸਦੇ, ਤੁਹਾਨੂੰ ਸਤਾਉਣ ਕਿਥੋਂ ਆ ਜਾਂਦੇ ਨੇ ?

ਕਹਿਣ ਲੱਗੀਆਂ — ਹੱਥ ਹੱਥ ਲੰਮੇ ਸੱਪ ਨਿਕਲ ਨਿਕਲ ਕੇ ਡੰਗ ਮਾਰਦੇ ਹਨ । ਕਈ ਬੁੱਢੇ ਬੱਚੇ ਸਾਡੇ ਮਰ ਚੁੱਕੇ ਹਨ ।

ਮੈਂ ਹੈਰਾਨ ਹੋ ਕੇ ਕਿਹਾ — "ਤਾਂ ਕੀ ਮੁਸਲਮਾਨ ਸੱਪ ਹਨ ?" ਫੇਰ ਮੈਂ ਕਾਫੀ ਚਿਰ ਉਹਨਾਂ ਨੂੰ ਸਮਝਾਉਂਦੀ ਰਹੀ । ਉਹਨਾਂ ਦੀ ਗ਼ਲਤੀ ਦੱਸੀ, ਕਿ ਸੈਂਕੜੇ ਵਰ੍ਹਿਆਂ ਦੀ ਪੁਰਾਣੀ ਇਮਾਰਤ ਤੇ ਕਬਰਾਂ ਨੂੰ ਛੇੜ ਕੇ ਤੁਸੀਂ ਖੁਦ ਸੱਪਾਂ ਨੂੰ ਵੰਗਾਰਿਆ ਹੈ । ਇਹਨਾਂ ਵਿਚ ਸੱਪਾਂ ਦੇ ਘਰ ਹੋਣਗੇ, ਉਹ ਪੁੱਟੇ ਗਏ, ਤਾਂ ਸੱਪ ਤੁਹਾਥੋਂ ਬਦਲਾ ਲੈ ਰਹੇ ਹਨ । ਮੈਂ ਉਹਨਾਂ ਨੂੰ ਦਫਤਰ ਦਾ ਐਡਰੈਸ ਦਿਤਾ ਤੇ ਕਿਹਾ ਕਿ ਸ਼ਾਂਤੀ ਦਲ ਨੂੰ ਅਰਜ਼ੀ ਦੇਵੋ, ਉਹ ਤੁਹਾਡੀ ਮੁਸ਼ਕਲ ਹੱਲ ਕਰੇਗਾ । ਮਕਾਨ ਵੀ ਉਹਦੀ ਸਹਾਇਤਾ ਨਾਲ ਮਿਲ ਸਕਣਗੇ । ਪਰ ਕਿਸੇ ਵੇਲੇ ਠੰਢੇ ਹੋ ਕੇ ਸੋਚਿਉ ਕਿ ਤੁਸੀਂ ਕਿੰਨਾ ਮਾੜਾ ਕੰਮ ਕੀਤਾ । ਇਮਾਰਤ ਬਰਬਾਦ ਨਾ ਕਰਦੇ, ਇਹਦੇ ਵਿਚ ਰਹਿੰਦੇ । ਕਬਰਾਂ ਤੁਹਾਡਾ ਕੀ ਵਿਗਾੜ ਲੈਂਦੀਆਂ ? ਓਨਾ ਹਿੱਸਾ ਛੱਡ ਲੈਂਦੇ, ਬਾਕੀ ਵਿਚ ਰਹੀ ਜਾਂਦੇ ।

ਸਾਰੇ ਇਕੋ ਵਾਰੀ ਬੋਲੇ — ਇਹ ਸਾਰਾ ਕੁਝ ਅਸੀਂ ਨਹੀਂ ਕੀਤਾ । ਇਹਨਾਂ ਨੂੰ ਪੁੱਟਣ ਲਈ ਤਾਂ ਟਰੱਕਾਂ ਵਿਚ ਭਰ ਭਰ ਕੇ ਲੋਕ ਸ਼ਹਿਰੋਂ ਤੇ ਅਲੀਗੰਜ ਦੇ ਕੁਆਟਰਾਂ ਤੋਂ ਲਿਆਏ ਜਾਂਦੇ ਸਨ । ਅਸੀਂ ਤਾਂ ਬਾਅਦ ਵਿਚ ਇਥੇ ਆਏ ਹਾਂ, ਉਦੋਂ ਤੀਕ ਇਹ ਟੁੱਟ ਚੁੱਕਾ ਸੀ । ਮੇਰੇ ਅਹਿਗਰੀ ਸਾਥੀ ਨੇ ਦੱਸਿਆ ਕਿ ਅਪ੍ਰੈਲ ਤਕ ਇਹ ਸਾਰੀ ਇਮਾਰਤ ਤੇ ਮਕਬਰਾ ਸਹੀ ਸਲਾਮਤ ਸਨ । ਸਭ ਕੁਝ ਮਈ 1948 ਤੋਂ ਜੂਨ 1948 ਵਿਚਕਾਰ ਹੋਇਆ ਹੈ ।

ਮੈਂ ਦੁਬਾਰਾ ਉਹੀ ਰਕਮ ਮੰਜੀ ਵਾਲੇ ਨੂੰ ਪੇਸ਼ ਕੀਤੀ । ਹੁਣ ਉਸ ਦਾ ਗੁੱਸਾ ਲਹਿ ਚੁੱਕਾ ਸੀ । ਉਸ ਨੇ ਲੈ ਲਈ । ਵਾਪਸੀ ਵਿਚ ਰਾਹ ਵਿਚ ਹੀ ਇਕ ਕਬਰਸਤਾਨ ਤੇ ਮਸਜਿਦ ਦੇ ਖੰਡਰ ਵੀ ਸਨ । ਉਥੇ ਜ਼ਮੀਨ ਪੱਧਰੀ ਕਰਨ ਲਈ ਟ੍ਰੈਕਟਰ ਚਲ ਰਿਹਾ ਸੀ । ਕੁਝ ਟੁੱਟੀਆਂ ਫੁੱਟੀਆਂ ਕਬਰਾਂ ਅਜੇ ਬਾਕੀ ਸਨ, ਮਸਜਿਦ ਦੀ ਮਹਿਰਾਬ ਤੇ ਬੁਨਿਆਦਾਂ ਅਜੇ ਖੜੀਆਂ ਸਨ ।

ਇਹ ਸਾਰੇ ਹਾਲਾਤ ਦੇਖ ਕੇ ਮੈਂ ਮਿਹਰ ਚੰਦ ਖੰਨਾ ਜੀ ਨੂੰ ਆਪ ਮਿਲਣਾ ਜ਼ਰੂਰੀ ਸਮਝਿਆ । ਤੇ ਦੂਜੇ ਦਿਨ ਖੰਨਾ ਜੀ ਤੇ ਪੁਰਾਤਤਵ ਵਿਭਾਗ ਦਾ ਮੁਨਸ਼ੀ ਇਕ ਵਡੇ ਨਕਸ਼ੇ ਸਮੇਤ ਸਾਡੇ ਨਾਲ ਉਥੇ ਗਏ । ਪੁਰਾਣੇ ਨਕਸ਼ੇ ਵਿਚ, ਜਿਹੜਾ ਮੈਂ ਸੈਕਰੇਟਰੀਏਟ ਤੋਂ ਲਿਆ ਸੀ, ਇਕ ਮਸਜਿਦ ਦਾ ਨਿਸ਼ਾਨ ਸਪਸ਼ਟ ਸੀ, ਪਰ ਅੱਜ ਨੀਂਹ ਵੀ ਸਾਫ਼ ਹੋ ਚੁੱਕੀ ਸੀ, ਸਿਰਫ ਪੱਕੇ ਫਰਸ਼ ਦੇ ਨਿਸ਼ਾਨ ਬਾਕੀ ਸਨ । ਕਬਰਾਂ ਵੀ ਸਾਫ਼ ਹੋ ਚੁਕੀਆਂ ਸੀ ।

ਪੀ. ਡਬਲਯੂ. ਡੀ. ਵਾਲਿਆਂ ਨਾਲ ਬੜਾ ਚਿਰ ਬਹਿਸ ਬਾਜ਼ੀ ਹੁੰਦੀ ਰਹੀ । ਖੰਨਾ ਜੀ ਨੂੰ ਸਬੂਤ ਮਿਲ ਚੁੱਕਾ ਸੀ । ਪੁਰਾਤਤਵ ਵਾਲਾ ਜ਼ਿਦ ਕਰ ਰਿਹਾ ਸੀ ਕਿ

ਸਾਡੇ ਕੋਲ ਸ਼ਹਾਦਤ ਮੌਜੂਦ ਹੈ, ਪਰ ਉਹ ਬੇਕਾਰ ਦਲੀਲਾਂ ਦੇਣ ਦਾ ਜਤਨ ਕਰ ਰਹੇ ਸਨ। ਸਭ ਕੁਝ ਮਿੱਟ ਚੁੱਕਿਆ ਸੀ। ਹੁਣ ਕਿਹੜੀ ਚੀਜ਼ ਬਚਾਉਣੀ ਸੀ ਜੋ ਅਸੀਂ ਖਹਿਬੜਦੇ ? ਅਹਿਗਰੀ ਸਾਹਿਬ ਇਸੇ ਪਾਸੇ ਜ਼ੋਰ ਦੇ ਕੇ ਸਾਨੂੰ ਖ਼ੂਨੀ ਦਰਵਾਜ਼ੇ ਕੋਲ ਸਿਹਨ ਵਾਲੀ ਮਸਜਿਦ ਵਿਖਾਲਣ ਲੈ ਗਏ। ਮੇਰੀ ਤਬੀਅਤ ਖਰਾਬ ਹੋ ਚੁੱਕੀ ਸੀ। ਇਸੇ ਲਈ ਮੈਂ ਪਹਿਲਾਂ ਤੋਂ ਇਸ ਮਾਮਲੇ ਵਿਚ ਦਖਲ ਦੇਣ ਜਾਂ ਦਿਲਚਸਪੀ ਲੈਣ ਤੋਂ ਕਤਰਾਉਂਦੀ ਸੀ। ਪਤਾ ਨਹੀਂ ਕਿਉਂ, ਕਿਸੇ ਗ਼ੈਬੀ ਹੱਥ ਨੇ ਘੇਰ ਘਾਰ ਕੇ ਮੈਨੂੰ ਇਥੇ ਪਹੁੰਚਾ ਦਿਤਾ। ਮੈਂ ਤਾਂ ਕਦੀ ਆਪਣੇ ਖਾਨਦਾਨੀ ਕਬਰਸਤਾਨ ਜਾਣਾ ਵੀ ਪਸੰਦ ਨਹੀਂ ਕਰਦੀ ਸੀ। ਸਦਾ ਇਹੋ ਕਹਿੰਦੀ ਸੀ, ਬੱਸ, ਇਕੋ ਈ ਵਾਰੀ ਜਾਵਾਂਗੀ, ਰੋਜ਼ ਰੋਜ਼ ਜਾ ਕੇ ਕੀ ਕਰਨਾ ਏਂ। ਤੇ ਹੁਣ ਕਈ ਦਿਨ ਕਬਰਾਂ ਵਿਚ ਘੁੰਮਦਿਆਂ ਹੀ ਗੁਜਰ ਰਹੇ ਸਨ। ਮੈਂ ਲੋਕਾਂ ਨੂੰ ਕਿਹਾ — ਸਭ ਕੁਝ ਪੁੱਟ ਸੁਟੋ, ਬਰਬਾਦ ਕਰ ਦਿਉ। ਇਹ ਪੁਰਾਣੀਆਂ ਹੋ ਚੁੱਕੀਆਂ ਹਨ। ਹੁਣ ਅਸੀਂ ਨਵੀਆਂ ਬਣਾਵਾਂਗੇ, ਐਸੀਆਂ, ਜਿਨ੍ਹਾਂ ਅੱਗੇ ਤੁਹਾਡੀਆਂ ਆਕੜੀਆਂ ਧੌਣਾਂ ਵੀ ਝੁਕ ਜਾਣ, ਤੇ ਜਿਨ੍ਹਾਂ ਦਾ ਤੁਸੀਂ ਵੀ ਸਤਿਕਾਰ ਕਰੋਗੇ।

ਕੀ ਪਤਾ ਸੀ ਕਿ ਇਹ ਬੋਲ ਦੋ ਦਿਨਾਂ ਬਾਅਦ ਹੀ ਸੱਚ ਹੋ ਜਾਣਗੇ ਤੇ ਸ਼ਹੀਦ ਉਸ਼ਮਾਨ ਦੁਸ਼ਮਨਾਂ ਕੋਲੋਂ ਵੀ ਸ਼ਰਧਾਂਜਲੀ ਪ੍ਰਾਪਤ ਕਰੇਗਾ। ਉਹ ਸ਼ਾਹਾਨਾ ਜਲੂਸ ਜਦੋਂ ਸ਼ਹਿਰ ਤੋਂ ਓਖਲੇ ਪੁੱਜਿਆ, ਤਾਂ ਪੈਦਲ ਤੁਰਨ ਵਾਲਿਆਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ, ਤੇ ਸਾਰਿਆਂ ਦੇ ਦਿਲ ਇੱਜ਼ਤ ਤੇ ਆਦਰ ਨਾਲ ਭਰਪੂਰ ਸਨ।

ਇਸ ਮਸਜਿਦ ਨੂੰ ਕੁਝ ਦਿਨ ਪਹਿਲਾਂ ਦੇਖ ਚੁੱਕੀ ਸੀ। ਉਸ ਵੇਲੇ ਕੰਧਾਂ ਸਿਰਫ ਦੋ ਦੋ ਗਿੱਠਾਂ ਬਾਕੀ ਸਨ, ਤੇ ਮਸਜਿਦ ਦਾ ਅੰਦਰਲਾ ਸੁਰਖ ਪੱਥਰ ਦਾ ਨਿਮਾਜ਼ ਪੜ੍ਹਨ ਦਾ ਫਰਸ਼ ਹੀ ਬਚਿਆ ਰਹਿ ਗਿਆ ਸੀ। ਸਫੈਦ ਪੱਥਰ ਦੀ ਲਿਖਿਤ ਤੋਂ ਨਾਜ਼ਕ ਨਾਜ਼ਕ ਨਿਮਾਜ਼ਾਂ ਦਸ ਰਹੀਆਂ ਸਨ ਕਿ ਸਾਡੇ ਉੱਪਰ ਕਿੰਨੇ ਪੁਰਖਲੂਸ ਸਿਜਦਿਆਂ ਦੀਆਂ ਮੁਹਰਾਂ ਲੱਗ ਚੁੱਕੀਆਂ ਹਨ। ਪਰ ਨਹੀਂ, ਜੇ ਸਿਜਦੇ ਖਲੂਸ ਭਰਪੂਰ ਹੁੰਦੇ ਤਾਂ ਮਿਟਦੇ ਕਿਉਂ ?

ਖ਼ੈਰ ! ਅੱਜ ਉਹ ਸਭ ਮਿਟ ਚੁੱਕੇ ਹਨ ਤੇ ਮਾਮੂਲੀ ਪੱਥਰ ਦਾ ਚਬੂਤਰਾ ਬਚਿਆ ਸੀ ਜੋ ਸਿਪਾਹੀਆਂ ਦੇ ਬੈਠਣ ਦਾ ਕੰਮ ਦੇ ਰਿਹਾ ਸੀ। ਜੇਲ੍ਹ ਦੇ ਸਿਹਨ ਵਿਚ ਚਾਰਦੀਵਾਰੀ ਦੇ ਅੰਦਰ ਮਸਜਿਦ, ਫਾਟਕ ਤੋਂ ਹੀ ਪੁਲੀਸ ਦਾ ਸਖਤ ਪਹਿਰਾ। ਹਰ ਸਮੇਂ ਕਈ ਆਦਮੀ ਇਥੇ ਰਹਿੰਦੇ ਸਨ। ਵਿਚਾਰਿਆਂ ਨੇ ਦੇਖਿਆ ਹੀ ਨਹੀਂ ਕਿ ਚੰਗੀ ਬਣੀ ਹੋਈ ਮਸਜਿਦ ਕਿਹੜਾ ਬਦਮਾਸ਼ ਪੁੱਟ ਕੇ ਤੁਰ ਗਿਆ। ਹਾਏ ! ਇਹਨਾਂ ਅੱਖਾਂ ਵਾਲਿਆਂ ਦਾ ਅੰਨ੍ਹਾਪਨ ! ਖੰਨਾ ਜੀ ਨੇ ਨਕਸ਼ੇ ਵਿਚ ਪੁਰਾਣੀ ਮਸਜਿਦ ਦੇ ਨਿਸ਼ਾਨ ਦੇਖੇ, ਮਹਿਰਾਬ, ਤੇ ਨਿਮਾਜ਼ ਅਸਥਾਨ, ਸਤੂਨ, ਸਭ ਦੇ ਆਸਾਰ ਘੁੰਮ ਫਿਰ ਕੇ ਤਲਾਸ਼ ਕੀਤੇ, ਤੇ ਫਾਤਿਹ ਪੜ੍ਹ ਕੇ ਅਸੀਂ ਲੋਕ ਮੁੜ ਆਏ।

ਇਹਨਾਂ ਹਾਲਾਤ ਤੋਂ ਪਾਠਕਾਂ ਨੂੰ ਅੰਦਾਜ਼ਾ ਹੋਵੇਗਾ ਕਿ ਫਸਾਦੀ, ਜਿਹੜੇ ਹਕੂਮਤ ਤੋਂ ਡਰਦੇ ਹੁਣ ਜੀਉਂਦਿਆਂ ਉੱਪਰ ਹੱਥ ਨਹੀਂ ਸੀ ਚੁੱਕ ਸਕਦੇ, ਬੜੀ ਰਫਤਾਰ

ਨਾਲ ਪੁਰਾਣੇ ਨਿਸ਼ਾਨ ਮਿਟਾ ਕੇ ਅਜਿਹਾ ਵਾਤਾਵਰਣ ਪੈਦਾ ਕਰਨਾ ਚਾਹੁੰਦੇ ਸਨ, ਜਿਸ ਨਾਲ ਫੇਰ ਅਫਰਾ ਤਫਰੀ ਫੈਲੇ। ਉਹ ਹੁਣ ਮੁਰਦਿਆਂ ਕੋਲੋਂ ਬਦਲਾ ਲੈਣ ਵਿਚ ਲੀਨ ਸਨ ਤੇ ਇਹ ਸਭ ਜੂਨ ਜੁਲਾਈ ਵਿਚ ਹੋ ਰਿਹਾ ਸੀ।

ਮਹਿਕਮਾ ਆਸਾਰ-ਇ-ਕਦੀਮਾ (ਪੁਰਾਤਤਵ) ਦੇ ਸਕੱਤਰ ਆਦਿ ਸਾਨੂੰ ਮਿਲੇ ਤੇ ਕਿਹਾ ਕਿ ਅਸੀਂ ਹੁਣ ਚੀਜ਼ਾਂ ਨੂੰ ਬਚਾ ਨਹੀਂ ਸਕਦੇ। ਪੀ. ਡਬਲਯੂ. ਡੀ. ਦੇ ਲੋਕ ਬਰਬਾਦੀ ਕਰਦੇ ਹਨ, ਤੇ ਕਰਾਉਂਦੇ ਹਨ। ਪਰ ਮੈਨੂੰ ਸ਼ੁਭਾ ਹੈ ਕਿ ਇਹ ਜਿਹੜੀ ਗੱਲ ਉਹਨਾਂ ਨੇ ਸਾਡੇ ਨਾਲ ਕੀਤੀ, ਹਕੂਮਤ ਨਾਲ ਵੀ ਕੀਤੀ ਕਿ ਨਹੀਂ। ਮੇਰਾ ਖਿਆਲ ਹੈ ਕਿ ਉਹਨਾਂ ਦਾ ਆਪਣਾ ਦਾਮਨ ਵੀ ਇਲਜ਼ਾਮਾਂ ਨਾਲ ਦਾਗ਼ਦਾਰ ਸੀ ਕਿ ਉਹਨਾਂ ਨੇ ਰਖਿਆ ਕਰਨ ਦਾ ਪੂਰਾ ਜਤਨ ਨਹੀਂ ਕੀਤਾ।

ਕਿਸੇ ਮਸਜਿਦ ਜਾਂ ਮਜ਼ਾਰ ਦੀ ਬਰਬਾਦੀ ਦੀ ਖਬਰ ਸਾਨੂੰ ਮਿਲਦੀ, ਅਸੀਂ ਮਸਜਿਦਾਂ ਖਾਲੀ ਕਰਾਉਣ ਵਾਲੀ ਕਮੇਟੀ ਦੇ ਪ੍ਰਧਾਨ ਖੰਨਾ ਜੀ ਨੂੰ ਸੂਚਨਾ ਦਿੰਦੇ। ਉਹ ਚੀਫ ਕਮਿਸ਼ਨਰ ਨੂੰ ਲਿਖਦੇ, ਅਤੇ ਚੀਫ ਕਮਿਸ਼ਨਰ ਪੀ. ਡਬਲਯੂ. ਡੀ. ਨੂੰ ਮੁਰੰਮਤ ਵਾਸਤੇ ਲਿਖ ਦਿੰਦਾ। ਇਹ ਚੱਕਰ ਬਰਾਬਰ ਚੱਲ ਰਿਹਾ ਸੀ, ਇਸੇ ਰਫਤਾਰ ਨਾਲ ਤੋੜ ਫੋੜ ਸਫਾਈ, ਤੇ ਮੁਰੰਮਤ ਹੋ ਰਹੀ ਸੀ।

ਇਹ ਮਹਿਕਮਾ ਜਿਸ ਤਰ੍ਹਾਂ ਉਸਾਰੀ ਤੇ ਮੁਰੰਮਤ ਦਾ ਜ਼ੁੰਮੇਵਾਰ ਸੀ ਉਸੇ ਤਰ੍ਹਾਂ ਤਬਾਹੀ ਤੇ ਬਰਬਾਦੀ ਦਾ ਵੀ ਠੇਕੇਦਾਰ ਸੀ। ਇਸ ਵੇਲੇ ਇਹਦੇ ਵਿਚ ਕਈ ਉਹ ਲੋਕ ਸ਼ਾਮਲ ਸਨ ਜੋ ਭੰਨ ਤੋੜ ਕਰਨ ਵਾਲੀਆਂ ਸੰਸਥਾਵਾਂ ਦੇ ਮੈਂਬਰ ਸਨ। ਪੁਰਾਣੀ ਕਰਬਲਾ, ਸ਼ਾਹਿਮਰਦਾਂ, ਅਰਬ ਸਰਾਏ, ਤੇ ਬਹੁਤ ਸਾਰੇ ਮਸਜਿਦਾਂ ਦੇ ਨਿਸ਼ਾਨ ਤੇ ਮਕਬਰੇ ਪੀ. ਡਬਲਯੂ. ਡੀ. ਨੇ ਹੀ ਬਰਬਾਦ ਕੀਤੇ ਸਨ।

ਅਫਸਰਾਂ ਦੀ ਮੌਜੂਦਗੀ ਵਿਚ ਮਸਜਿਦਾਂ ਢਾਹੀਆਂ ਗਈਆਂ। ਇਥੋਂ ਤਕ ਕਿ ਸਤੰਬਰ ਵਿਚ ਜ਼ਿਲੇ ਦੇ ਸਭ ਤੋਂ ਵੱਡੇ ਅਫਸਰ ਡਿਪਟੀ ਕਮਿਸ਼ਨਰ ਦੇ ਮਕਾਨ ਦੇ ਸਾਹਮਣੇ ਇਕ ਚਬੂਤਰੇ ਉੱਪਰ ਜਿਹੜਾ ਕਬਰਸਤਾਨ ਸੀ ਉਹਨੂੰ ਵੀ ਪੱਧਰਾ ਕਰ ਦਿਤਾ ਗਿਆ। ਤੇ ਜਦ ਰੀਪੋਰਟ ਕੀਤੀ ਜਾਂਦੀ ਤਾਂ ਪੁਲੀਸ ਸੁਣਨ ਨੂੰ ਵੀ ਤਿਆਰ ਨਾ ਹੁੰਦੀ। ਸੇਵਕ ਦਲ, ਸੋਸ਼ਲ ਸਰਵਿਸ ਲੀਗ, ਹੋਰ ਕਈ ਵਿਗੜੇ ਦਿਮਾਗਾਂ ਵਾਲੇ ਨੌਜਵਾਨਾਂ ਦੀਆਂ ਸੰਸਥਾਵਾਂ ਇਹਨਾਂ ਦੇ ਕੰਮ ਵਿਚ ਸਹਾਇਕ ਸਨ, ਬੜੇ ਬੜੇ ਹੱਥ ਉਹਨਾਂ ਦੀ ਮਦਦ ਕਰ ਰਹੇ ਸਨ। ਸਾਡੇ ਕਹਿਣ ਸੁਣਨ ਦੀ ਉਹਨਾਂ ਨੂੰ ਪ੍ਰਵਾਹ ਕਿਥੇ ਸੀ। ਨਤੀਜਾ ਇਹ ਹੋਇਆ ਕਿ ਜਦ ਗੱਲ ਅਸੀਂ ਉੱਪਰ ਤਕ ਪਹੁੰਚਾਂਦੇ, ਤਾਂ ਗੌਰਮਿੰਟ ਮੁਰੰਮਤ ਦਾ ਹੁਕਮ ਦਿੰਦੀ। ਇਹ ਆਰਡਰ ਸਦਾ ਚੋਟੀ ਤੋਂ ਉੱਤਰਦੇ ਸਨ। ਕਿੰਨੀ ਚੰਗੇਰੀ ਪਾਲਿਸੀ ਸੀ — ਕਿਸੇ ਦਾ ਦਿਲ ਨਾ ਦੁਖੇ। ਪੁੱਟਣ ਵਾਲਿਆਂ ਨੂੰ ਵੀ ਨਾ ਰੋਕੋ, ਕਿ ਉਹ ਉਹਨਾਂ ਦੇ ਜੀ ਦੀ ਸੱਧਰ ਬਾਕੀ ਰਹਿ ਜ਼ਾਵੇ, ਤੇ ਜਦੋਂ ਉਸਾਰੀ ਦਾ ਹੁਕਮ ਆ ਜਾਵੇ, ਤਾਂ ਇੰਨੀ ਹੁਸ਼ਿਆਰੀ ਨਾਲ ਅਮਲ ਹੋਵੇ ਕਿ ਉਹਨਾਂ ਜਹੀ ਲਗਨ ਕਦੀ ਕਿਸੇ ਹੋਰ ਨੂੰ ਲੱਗੀ ਹੀ ਨਹੀਂ।

ਗੌਰਮਿੰਟ ਆਪਣੀ ਹੁਸ਼ਿਆਰ ਨੌਕਰਸ਼ਾਹੀ ਦੇ ਸ਼ਿਕੰਜੇ ਵਿਚ ਕੱਸੀ ਹੋਈ, ਪੁਟਾਈ

ਤੇ ਬਣਵਾਈ, ਦੋਹਰੇ ਖਰਚਾਂ ਵਿਚ ਫਸੀ ਹੋਈ ਸੀ, ਤੇ ਲੁਤਫ ਇਹ ਹੈ ਕਿ ਇਸ ਹਮਾਕਤ ਦਾ ਉਹਨੂੰ ਉਦੋਂ ਤਕ ਅਹਿਸਾਸ ਨਾ ਹੋਇਆ। ਉਹ ਸਮਝਦੀ ਹੈ ਕਿ ਖਰਚਿਆਂ ਵਿਚ ਵਾਧੇ ਦਾ ਸਬੱਬ ਇਹ ਗੁੰਡੇ ਹਨ। ਸ਼ਬਦ "ਗੁੰਡਾ" ਸੁਣ ਕੇ ਦਿਮਾਗ ਫੌਰਨ ਇਕ ਅਜਿਹੇ ਨੌਜਵਾਨ ਵਲ ਜਾਂਦਾ ਹੈ ਜਿਹੜਾ ਵਾਲਾਂ ਨੂੰ ਤੇਲ ਨਾਲ ਚੋਪੜੇ, ਕੰਘੀ ਕਰਕੇ ਬੇਫਿਕਰੀ ਨਾਲ ਪਾਨ ਚੱਬਦਾ ਸੜਕ ਤੇ ਟਹਿਲ ਰਿਹਾ ਹੋਵੇ। ਪਾਰਕਾਂ ਵਿਚ ਕੁੜੀਆਂ ਤੇ ਆਵਾਜ਼ੇ ਕੱਸ ਰਿਹਾ ਹੋਵੇ। ਸਿਨਮੇ ਦੇ ਬੂਹੇ ਤੇ ਖਲੋਤਾ ਲੜਕੀਆਂ ਨੂੰ ਘੂਰ ਰਿਹਾ ਹੋਵੇ।

ਪਰੰਤੂ ਜ਼ਮਾਨਾ ਬਦਲਦਾ ਰਹਿੰਦਾ ਹੈ। ਹੁਣ ਗੁੰਡਾ ਘਰਾਂ ਵਿਚ ਰਹਿੰਦਾ ਹੈ। ਦਫਤਰਾਂ ਵਿਚ ਕੰਮ ਕਰਦਾ ਹੈ। ਅਦਾਲਤ ਦੀ ਕੁਰਸੀ ਤੇ ਬੈਠਦਾ ਹੈ, ਯੂਨੀਵਰਸਿਟੀ ਦੀ ਯੂਨੀਅਨ ਦਾ ਪ੍ਰਧਾਨ ਹੋ ਸਕਦਾ ਹੈ, ਪਬਲਿਕ ਦਾ ਲੀਡਰ ਬਣ ਸਕਦਾ ਹੈ, ਤੇ ਜਲਸਿਆਂ ਵਿਚ ਧੂੰਆਂ ਧਾਰ ਭਾਸ਼ਣ ਦਿੰਦਾ ਹੈ। ਵੀਹਵੀਂ ਸਦੀ ਦਾ ਗੁੰਡਾ ਕਿੰਨਾ ਸਭਿਅਕ ਮਨੁੱਖ ਹੁੰਦਾ ਹੈ।

ਇਸ ਤਰ੍ਹਾਂ ਕੋਈ ਵੀ ਇਸ ਭੰਨ ਤੋੜ ਦਾ ਜ਼ੁੰਮੇਦਾਰ ਹੋਵੇ, ਪਰ ਮੈਂ ਮਾਵਾਂ ਭੈਣਾਂ ਅਤੇ ਸੁਆਣੀਆਂ ਨੂੰ ਵੀ ਇਨ੍ਹਾਂ ਹਾਲਾਤ ਲਈ ਜ਼ੁੰਮੇਦਾਰ ਮੰਨਦੀ ਹਾਂ। ਉਹਨਾਂ ਨੇ ਰੋਕਣ ਤੇ ਖਤਮ ਕਰਨ ਦਾ ਕੋਈ ਜਤਨ ਨਹੀਂ ਕੀਤਾ। ਮਕਾਨ ਸਾੜਨ ਤੇ ਢਾਉਣ ਦਾ ਸਿਲਸਿਲਾ ਵੀ ਖਤਮ ਨਹੀਂ ਹੋ ਰਿਹਾ ਸੀ। ਪਿੰਡ ਨੂੰ ਪਹਿਲਾਂ ਹੀ ਕਾਫੀ ਉਜਾੜਿਆ ਜਾ ਚੁੱਕਾ ਸੀ, ਪਰ ਅਜੇ ਵੀ ਸ਼ਰਾਬ ਕੱਢਣ ਤੇ ਖਾਣਾ ਪਕਾਉਣ ਲਈ ਬਹੁਤੇ ਘਰਾਂ ਦੇ ਛੱਪਰ, ਬੂਹੇ, ਤੇ ਪਿੰਡ ਦੇ ਬ੍ਰਿੱਛ ਵਰਤੇ ਜਾ ਰਹੇ ਸਨ। ਪਿੰਡਾਂ ਵਿਚ ਕਿਤੇ ਛਾਂ ਨਹੀਂ ਰਹੀ ਸੀ। ਸਾਰੀਆਂ ਜ਼ਮੀਨਾਂ ਤਪ ਰਹੀਆਂ ਸਨ ਜਿਵੇਂ ਬੰਦਿਆਂ ਦੇ ਮਨ ਤੇ ਦਿਮਾਗ਼ ਤਪ ਰਹੇ ਸਨ।

ਸਾਨੂੰ ਸਭ ਤੋਂ ਵੱਡੀ ਮੁਸ਼ਕਲ ਤਾਂ ਇਹ ਪੇਸ਼ ਆਈ ਸੀ ਕਿ ਜਦ ਕਿਸੇ ਮਾਮਲੇ ਬਾਰੇ ਅਫਸਰਾਂ ਨਾਲ ਗੱਲਬਾਤ ਕਰਕੇ ਸਭ ਫੈਸਲੇ ਕਰਾ ਲੈਂਦੇ, ਤੇ ਖੁਸ਼ ਖੁਸ਼ ਹੇਠਲੇ ਸਟਾਫ ਤਕ ਪਹੁੰਚਦੇ ਕਿ ਭਈ ਹੁਣ ਫਲਾਣਾ ਕੰਮ ਹੋ ਜਾਵੇ, ਤਾਂ ਉਹ ਉੱਤਰ ਦਿੰਦੇ — "ਸਾਡੇ ਕੋਲ ਤਾਂ ਕੋਈ ਅਜਿਹਾ ਆਰਡਰ ਨਹੀਂ ਆਇਆ ਕਿ ਤੁਹਾਡੀ ਸਹਾਇਤਾ ਕੀਤੀ ਜਾਏ।"

ਕਿੰਨੀ ਵੱਡੀ ਸ਼ਰਮਿੰਦਗੀ ਤੇ ਜ਼ਿੱਲਤ ਸਹਿਣੀ ਪੈਂਦੀ ਸੀ। ਪਰ ਇਹ ਛੱਡ ਕੇ ਅਸੀਂ ਪਿੱਛੇ ਕਿਦਾਂ ਹਟ ਸਕਦੇ ਸੀ।

ਸੱਚ ਇਹ ਸੀ ਕਿ ਅੰਗਰੇਜ਼ ਅਜੇ ਗਿਆ ਸੀ, ਤੇ ਇਸ ਕਾਲੀ ਸਰਕਾਰ ਨੂੰ ਅਜੇ ਉਹਨਾਂ ਨੇ ਸਰਕਾਰ ਸਮਝਿਆ ਨਹੀਂ ਸੀ। ਓਧਰ ਅਫਸਰਾਂ ਦੇ ਸਿਰ ਉਤੇ ਵੀ ਵਿਦੇਸ਼ੀ ਡੰਡਾ ਨਹੀਂ ਸੀ, ਉਹ ਅੱਜ ਕਲ੍ਹ ਅੱਜ ਕਲ੍ਹ ਕਰਦੇ ਮਾਮਲਾ ਟਾਲ ਕੇ ਖਤਮ ਕਰਨਾ ਚਾਹੁੰਦੇ ਸਨ। ਹਿੰਦੁਸਤਾਨ ਦੀ ਖ਼ੂਨ ਵਿਚ ਰਚੀ ਸੁਸਤੀ ਤੇ ਹੱਡ ਹਰਾਮੀ ਆਪਣੀਆਂ ਜੜ੍ਹਾਂ ਮਜ਼ਬੂਤ ਕਰ ਰਹੀ ਸੀ।

ਮਜ਼ਾਰ ਤੇ ਮਸਜਿਦਾਂ ਦੇ ਸਿਲਸਿਲੇ ਵਿਚ ਜਦੋਂ ਮੈਂ ਪ੍ਰਧਾਨ ਮੰਤ੍ਰੀ ਨੂੰ ਮਿਲੀ,

ਤੇ ਮੇਰੀ ਰੀਪੋਰਟ ਨੂੰ ਸ਼ਾਂਤੀ ਦਲ ਨੇ ਇਕ ਜ਼ੋਰਦਾਰ ਨੋਟ ਲਗਾ ਕੇ ਉਹਨਾਂ ਦੀ ਸੇਵਾ ਵਿਚ ਭੇਜਿਆ, ਤਦ ਕਿਤੇ ਇਹ ਲਾਹਨਤ ਖਤਮ ਹੋਈ। ਸਥਾਨਕ ਅਫਸਰਾਂ ਨੇ ਸਾਡੀ ਕੋਈ ਗੱਲ ਨਾ ਸੁਣੀ। ਜੇ ਪੰਡਿਤ ਜੀ ਨੂੰ ਹਾਲਾਤ ਤੋਂ ਖਬਰਦਾਰ ਨਾ ਕੀਤਾ ਜਾਂਦਾ ਤਾਂ ਕੋਈ ਅਚੰਭਾ ਨਹੀਂ ਸੀ ਕਿ 15 ਜੂਨ ਦੀ ਬਜਾਏ 15 ਜੁਲਾਈ ਨੂੰ ਅਸੀਂ ਸਿਰ ਫੜ ਕੇ ਰੋਂਦੇ।

# 17. ਦੀਵੇ ਹੇਠਾਂ ਹਨੇਰਾ

ਸਥਾਨਕ ਐਡਮਨਿਸਟ੍ਰੇਸ਼ਨ ਨਾਲ ਸਦੀਵੀ ਝਗੜੇ ਨੇ ਸਾਨੂੰ ਪਰੇਸ਼ਾਨ ਕਰ ਦਿਤਾ। ਸਾਡੇ ਨਾਲ ਭਲਾ ਦੁਸ਼ਮਣਾਂ ਤੇ ਵਿਰੋਧੀਆਂ ਜਿਹਾ ਵਰਤਾਉ ਕਿਉਂ ਹੋ ਰਿਹਾ ਸੀ? ਅਸੀਂ ਕੇਵਲ ਅਮਨ ਹੀ ਤਾਂ ਸਥਾਪਤ ਕਰਨਾ ਚਾਹੁੰਦੇ ਹਾਂ, ਅਜਿਹਾ ਅਮਨ ਜਿਹੜਾ ਹਕੂਮਤ ਦੀ ਨੀਂਹ ਮਜ਼ਬੂਤ ਕਰੇ। ਅਸੀਂ ਤਾਂ ਸਮੂਹ ਕੌਮ ਪ੍ਰਸਤਾਂ ਨੂੰ ਅਪੀਲ ਕੀਤੀ ਹੈ ਕਿ ਸਾਡੇ ਨਾਲ ਮਿਲ ਕੇ ਕੰਮ ਕਰਨ। ਅਫਸਰ ਸਾਡੇ ਉਤੇ ਭਰੋਸਾ ਕਿਉਂ ਨਹੀਂ ਕਰਦੇ? ਸਾਡੇ ਵਿਚੋਂ ਬਹੁਤਿਆਂ ਦੇ ਦਿਮਾਗ਼ਾਂ ਵਿਚ ਅਜਿਹੇ ਸਵਾਲ ਉਠਦੇ ਸਨ, ਤੇ ਜਦੋਂ ਵੀ ਕੱਠੇ ਹੁੰਦੇ, ਇਸ ਬਾਰੇ ਚਰਚਾ ਛਿੜਦੀ। ਸਭ ਨਾਲੋਂ ਵਧ ਅਫਸੋਸ ਕਾਂਗਰਸੀਆਂ ਨੂੰ ਸੀ। ਉਹ ਸਮਝਦੇ ਸਨ ਉਹਨਾਂ ਦੀ ਗੌਰਮਿੰਟ ਹੈ, ਉਹਨਾਂ ਨਾਲੋਂ ਵੱਡਾ ਹਮਦਰਦ ਹੋਰ ਕੌਣ ਹੋ ਸਕਦਾ ਹੈ, ਤੇ ਉਸ ਵੇਲੇ ਹਾਲ ਇਹ ਸੀ ਕਿ ਉਹਨਾਂ ਦੀ ਕੋਈ ਪੁੱਛ ਹੀ ਨਹੀਂ ਸੀ। ਦਿੱਲੀ ਵਾਲੇ ਕਹਿੰਦੇ ਸਨ ਅਸੀਂ ਤਾਂ ਅਛੂਤਾਂ ਨਾਲੋਂ ਵੀ ਭੈੜੇ ਹੋ ਗਏ। ਕਿਸੇ ਦਫਤਰ ਵਿਚ ਜਾਓ, ਸ਼ਰਮਿੰਦਗੀ ਪੱਲੇ ਪੈਂਦੀ ਹੈ।

ਪਿੰਡਾਂ ਤੋਂ ਜਿਹੜੀ ਰੀਪੋਰਟ ਸਾਡੀ ਪਾਰਟੀ ਲਿਆਈ ਉਸ ਤੋਂ ਸਿੱਧ ਹੋ ਗਿਆ ਕਿ ਖਬਰਾਂ ਸੱਚ ਹਨ। ਸੱਚੀਂ ਮੁੱਚੀਂ ਤਿਆਰੀਆਂ ਸਨ। ਪੋਸਟਰ, ਗੁਪਤ ਜਲਸੇ, ਤੇ ਨਿੱਕੇ ਨਿੱਕੇ ਬੱਚਿਆਂ ਰਾਹੀਂ ਪ੍ਰਚਾਰ ਹੋ ਰਿਹਾ ਸੀ। ਪਿਛਲੇ ਫਸਾਦਾਂ ਵਿਚ ਤਿੰਨ ਟੋਲੇ ਬਣਾਏ ਗਏ ਸਨ।

ਇਕ ਤਾਂ ਇਲਾਕਾ ਨਜਫਗੜ੍ਹ ਵਿਚ ਜਾਟਾਂ ਦਾ ਟੋਲਾ ਬਣਾਇਆ ਗਿਆ ਸੀ। ਇਹਨਾਂ ਵਿਚ ਜਾਟਸਤਾਨ ਦਾ ਪ੍ਰਚਾਰ ਕੀਤਾ ਗਿਆ। ਮੈਨੂੰ ਆਪ ਜਾਟ ਜ਼ਿਮੀਂਦਾਰਾਂ ਨੇ ਕਿਹਾ ਕਿ — "ਇਹਨਾਂ ਦਿਨਾਂ ਵਿਚ ਤਾਂ ਬੱਸ ਜਾਟ ਰਾਜ ਦੀ ਗੱਲ ਚੱਲ ਰਹੀ ਹੈ, ਇਸ ਬਾਰੇ ਸਭ ਵੱਡੇ ਲੋਕਾਂ ਦੀ ਸਲਾਹ ਹੋਈ ਕਿ ਹਿੰਦੂ ਮੁਸਲਮਾਨ ਜਾਟ ਭਾਈਉ ਇਕ ਹੋ ਜਾਓ। ਕੋਈ ਪਾਕਿਸਤਾਨ ਲੈ ਰਿਹਾ ਹੈ ਕੋਈ ਹਿੰਦੁਸਤਾਨ। ਸਿੱਖ ਆਪਣਾ ਹਿੱਸਾ ਵੱਖਰਾ ਮੰਗ ਰਹੇ ਹਨ। ਸਾਡਾ ਵੀ ਤਾਂ ਕਿਤੇ ਰਾਜ ਹੋਣਾ ਚਾਹੀਦਾ ਹੈ।"

ਦੂਜੇ ਪਾਸੇ ਮਹਿਰੌਲੀ ਵਿਚ ਤਗਾ, ਰਾਜਪੂਤ, ਚੁਹਾਨ ਸੰਗਠਤ ਹੋਏ, ਤੇ ਉਹਨਾਂ

ਵਿਚ ਖਾਲਿਸ ਹਿੰਦੂ ਰਾਜ ਦਾ ਪ੍ਰਚਾਰ ਹੋਇਆ। ਸ਼ਾਹਦਰੇ ਦੇ ਇਲਾਕੇ ਵਿਚ ਗੁੱਜਰ ਤੇ ਹਰੀਜਨ ਸੰਘ ਦੇ ਨਾਂ ਤੇ ਕੱਠੇ ਹੋਏ। ਇਹਨਾਂ ਸਭ ਨੂੰ ਹਥਿਆਰ ਸਪਲਾਈ ਕੀਤੇ ਗਏ।

ਬਾਕਾਇਦਾ ਜਥੇ ਬਣਾ ਬਣਾ ਕੇ ਇਹ ਲੋਕ ਆਲੇ ਦੁਆਲੇ ਦੇ ਪਿੰਡਾਂ ਉੱਪਰ ਹਮਲੇ ਕਰਦੇ। ਇਨ੍ਹਾਂ ਦੇ ਹਮਦਰਦ ਤਕਰੀਬਨ ਹਰ ਮਹਿਕਮੇ ਵਿਚ ਸਨ, ਤੇ ਇਹਨਾਂ ਤੇਹਾਂ ਗਰੁੱਪਾਂ ਨੂੰ ਉਹਨਾਂ ਵਲੋਂ ਮਦਦ ਮਿਲਦੀ ਸੀ। ਨਜਫਗੜ੍ਹ ਦੇ ਜਾਟਾਂ ਦੀ ਇਮਦਾਦ ਭਰਤਪੁਰ ਦੀ ਸੈਨਾ ਤੱਕ ਨੇ ਕੀਤੀ, ਬਲਕਿ ਇਕ ਦੋ ਥਾਂ ਤੇ ਸਾਨੂੰ ਦੱਸਿਆ ਗਿਆ ਕਿ ਫੌਜ ਇਹਨਾਂ ਅਨਿਯਮਤ ਸਿਪਾਹੀਆਂ ਨੂੰ ਨਾਲ ਲੈ ਕੇ ਸੂਬੇ ਦੇ ਸਰਹੱਦੀ ਪਿੰਡਾਂ ਉੱਪਰ ਹਮਲੇ ਕਰਦੀ ਰਹੀ।

ਸਿਰਫ ਨਰੇਲਾ ਇਲਾਕਾ ਸਾਨੂੰ ਅਜਿਹਾ ਮਿਲਿਆ ਜਿਥੇ ਕਾਂਗਰਸ ਦਾ ਅਜੇ ਵੀ ਅਸਰ ਸੀ। ਜਿਥੇ ਸਭ ਕੁਝ ਹੋ ਗਿਆ, ਪਰ ਇਨਸਾਨ ਖਤਮ ਨਹੀਂ ਹੋਏ, ਜਿਥੇ ਮਾਨਵਤਾ ਦਾਂ ਗੜ੍ਹ ਸੁਆਮੀ ਜੀ ਦਾ ਆਸ਼ਰਮ ਸੀ। ਆਸ ਪਾਸ ਦਾ ਜਿਹੜਾ ਇਲਾਕਾ ਉਨ੍ਹਾਂ ਦੇ ਪ੍ਰਭਾਵ ਹੇਠਾਂ ਸੀ, ਇਸ ਮੁਸੀਬਤ ਤੋਂ ਕਾਫੀ ਬਚਿਆ ਰਿਹਾ। ਜੋ ਗਲਤੀਆਂ ਹੋਈਆਂ, ਜਿਹੜੇ ਜ਼ੁਲਮ ਹੋਏ, ਉਹਨਾਂ ਦੇ ਪਛਤਾਵੇ ਦਾ ਜਤਨ ਵੀ ਹੋਇਆ। ਇਥੇ ਜਾਟਾਂ ਦੇ ਬਿਨਾਂ ਸ਼ਰਾਰਤੀਆਂ ਦੀ ਕੋਈ ਸੰਸਥਾ ਵੀ ਨਾ ਬਣ ਸਕੀ। ਦੋ ਮਹੀਨਿਆਂ ਵਿਚ ਹੀ ਹਾਲਾਤ ਕਾਬੂ ਵਿਚ ਆਉਣ ਲਗ ਪਏ। ਆਲ ਇੰਡੀਆ ਕਾਂਗਰਸ ਦੇ ਦੋ ਮੈਂਬਰ ਇਸ ਇਲਾਕੇ ਵਿਚ ਆਪਣੀਆਂ ਸਦਭਾਵਨਾਵਾਂ ਦਾ ਪ੍ਰਚਾਰ ਕਰਦੇ ਰਹੇ ਸਨ।

ਹਰੀਜਨਾਂ ਦੀ ਇਖਲਾਕੀ ਹਾਲਤ ਪਹਿਲਾਂ ਹੀ ਕੀ ਸੀ। ਇਹਨਾਂ ਦਿਨਾਂ ਵਿਚ ਉਹ ਕਿਸੇ ਗੁਪਤ ਅੰਦੋਲਨ ਦੇ ਪ੍ਰਭਾਵ ਹੇਠਾਂ ਬੇਹਦ ਧਾੜਵੀ, ਲੜਾਕੂ ਤੇ ਜਰਾਇਮ ਪੇਸ਼ਾ ਬਣੇ ਹੋਏ ਸਨ। ਕਈਆਂ ਦੀਆਂ ਦਾੜ੍ਹੀਆਂ ਵਧਾ ਕੇ ਕਿਰਪਾਨਾਂ ਦੇ ਦਿਤੀਆਂ ਗਈਆਂ ਸਨ ਤੇ ਉਹ ਆਪੇ ਹੀ ਸਿੱਖ ਸਜ ਗਏ ਸਨ।

ਜਦੋਂ ਚਰਾਗ਼ ਦਿੱਲੀ ਦੀ ਮਸਜਿਦ ਦੀ ਮਰੱਮਤ ਹੋਣ ਲੱਗੀ ਤਾਂ ਕਈ ਦਿਨਾਂ ਪਿਛੋਂ ਅਸੀਂ ਉਹਨੂੰ ਦੇਖਣ ਗਏ। ਫਰਸ਼ ਅਜੇ ਗਿੱਲਾ ਸੀ ਤੇ ਪਲਸਤਰ ਵੀ ਸੁੱਕੇ ਨਹੀਂ ਸਨ। ਪੀ. ਡਬਲਯੂ. ਡੀ. ਦੇ ਇਕ ਇਨਸਪੈਕਟਰ ਨੇ ਸ਼ਿਕਾਇਤ ਕੀਤੀ ਕਿ ਇਹਨਾਂ ਚਮਾਰਾਂ ਨੂੰ ਮਨ੍ਹਾ ਕਰੋ, ਜੁੱਤੀਆਂ ਪਾ ਕੇ ਫਰਸ਼ ਤੇ ਤੁਰਦੇ ਹਨ, ਤੇ ਫਰਸ਼ ਖਰਾਬ ਕਰ ਰਹੇ ਹਨ। ਹਟਾਉ ਤਾਂ ਮਰਨ ਮਾਰਨ ਲਈ ਤਿਆਰ ਹੋ ਜਾਂਦੇ ਹਨ।

ਇਕ ਚੌਧਰੀ ਨੇ ਹੌਲੀ ਦੇ ਕੇ ਕਿਹਾ — "ਇਹਨਾਂ ਦਾ ਤਾਂ ਛੇਤੀ ਪ੍ਰਬੰਧ ਕਰੋ, ਬਹੁਤ ਸਤਾਂਦੇ ਹਨ। ਗੱਲ ਗੱਲ ਤੇ ਹੁਣ ਸਾਡੇ ਨਾਲ ਲੜਨ ਡਹਿ ਪੈਂਦੇ ਹਨ।" ਦੂਜੇ ਨੇ ਕਿਹਾ — "ਇਥੇ ਜਿਹੜਾ ਇਨ੍ਹਾਂ ਵਿਚ ਸੰਘ ਦਾ ਜ਼ੋਰ ਹੈ, ਉਹਦਾ ਤਾਂ ਕੁਝ ਕਰੋ।" ਪਰ ਜਦੋਂ ਪਕੜ ਧਕੜ ਆਰੰਭ ਹੋਈ, ਤੇ ਉਹਦਾ ਆਪਣਾ ਮੁੰਡਾ ਸੰਘ ਦਾ ਮੈਂਬਰ ਹੋਣ ਕਰਕੇ ਪਕੜਿਆ ਗਿਆ, ਤਾਂ ਸਭ ਕੁਝ ਜਾਣਦੇ ਹੋਏ ਵੀ

ਪਿਤਾ ਦੀ ਮੁਹੱਬਤ ਨੇ ਮਜਬੂਰ ਕਰ ਦਿਤਾ ਕਿ ਉਹਨੂੰ ਛੁਡਾਣ ਦਾ ਜਤਨ ਕਰੇ। ਜਦੋਂ ਉਹ ਰਿਹਾ ਹੋ ਕੇ ਆ ਗਿਆ ਤਾਂ ਉਹਨੇ ਕਿਹਾ — "ਉਂਝ ਹੀ ਸ਼ੱਕ ਵਿਚ ਪੁਲੀਸ ਇਸ ਨੂੰ ਫੜ ਕੇ ਲੈ ਗਈ ਸੀ।"

ਮੇਰੇ ਸਾਹਮਣੇ ਹੀ ਜਦੋਂ ਇਕ ਬੰਦਾ ਵਰਾਂਡੇ ਵਿਚੋਂ ਲੰਘਿਆ, ਉਵਰਸੀਅਰ ਨੇ ਟੋਕਿਆ। ਇਸ ਤੇ ਉਹ ਵਿਗੜਿਆ। ਗੱਲ ਵਧੀ। ਮਾਮਲਾ ਗਾਲੀ ਗਲੋਚ ਤਕ ਜਾ ਪੁੱਜਾ। ਮੈਂ ਹੈਰਾਨ ਖੜੀ ਇਸ ਤੂੰ ਤੁਕਾਰ ਨੂੰ ਸੁਣ ਰਹੀ ਸੀ, ਤੇ ਸੋਚ ਰਹੀ ਸੀ ਕਿ ਕਿਵੇਂ ਇਹ ਬੇੜੀ ਕੰਢੇ ਲਗੇਗੀ। ਇਹਨਾਂ ਨੂੰ ਤਾਂ ਇਹਨਾਂ ਵਿਚਾਰੇ ਰਾਈਸਾਂ ਤੇ ਚੌਧਰੀਆਂ ਨੇ ਚੁੱਕਿਆ ਸੀ, ਇਥੇ ਤਾਂ ਕੰਮ ਉਲਟਾ ਹੋ ਰਿਹਾ ਹੈ। ਚੌਧਰੀ ਕੀ, ਹੁਣ ਤਾਂ ਇਹ ਗੌਰਮਿੰਟ ਦੇ ਕਰਮਚਾਰੀਆਂ ਨੂੰ ਤੁੱਛ ਜਾਨਣ ਲੱਗ ਪਏ ਹਨ।

ਇਕ ਵਾਰੀ ਪੰਡਿਤ ਸੁੰਦਰ ਲਾਲ ਜੀ ਨੂੰ ਨਾਲ ਲੈ ਕੇ ਸਾਡੀ ਪਾਰਟੀ ਪਾਲਮ ਗਈ। ਉਥੇ ਸੁਣਿਆ ਕਿ ਤਿੰਨ ਦਿਨਾਂ ਤੋਂ ਇਕ ਮੱਝ ਮਰੀ ਪਈ ਹੈ। ਹਰੀਜਨ ਚੁੱਕਣ ਤੋਂ ਨਾਂਹ ਕਰ ਰਹੇ ਹਨ। ਹਰੀਜਨਾਂ ਨੂੰ ਪੁਛਿਆ ਤਾਂ ਉਹਨਾਂ ਨੇ ਸਾਫ ਨਾਂਹ ਕਰ ਦਿਤੀ ਕਿ ਅਸੀਂ ਨਹੀਂ ਚੁੱਕਦੇ। ਆਪੋ ਵਿਚੀਂ ਬਹਿਸਬਾਜ਼ੀ ਵਧਦੀ ਦੇਖ ਕੇ ਪੰਡਿਤ ਸੁੰਦਰ ਲਾਲ ਨੇ ਉੱਠ ਕੇ ਕਿਹਾ — "ਭਈ ਲੜਨ ਦੀ ਕੀ ਲੋੜ ਹੈ, ਉਹ ਨਾ ਕਰਨ, ਅਸੀਂ ਸਾਰੇ ਮਿਲ ਕੇ ਕਰ ਲੈਂਦੇ ਹਾਂ। ਆਵੋ ਭਰਾਉ, ਮਦਦ ਕਰੋ, ਮੈਂ ਆਪ ਚੁੱਕਦਾ ਹਾਂ।"

ਪਰੰਤੂ ਮੁਰਦਾ ਮੱਝ ਨੂੰ ਹੱਥ ਲਾਉਣਾ ਕੋਈ ਬ੍ਰਾਹਮਣ ਕਿਵੇਂ ਬਰਦਾਸ਼ਤ ਕਰ ਸਕਦਾ ਸੀ? ਆਪਣੀ ਜਮਾਤ ਦੇ ਬ੍ਰਾਹਮਣ ਵੀ ਘਬਰਾ ਗਏ। ਸੁੰਦਰ ਲਾਲ ਜੀ ਹਨ, ਕਿ ਖੁਸ਼ੀ ਖੁਸ਼ੀ ਸੱਦਾ ਦੇ ਰਹੇ ਹਨ। ਹੱਥੀਂ ਚੁੱਕਣ ਲਗ ਪਏ। ਤੇ ਬਾਕੀ ਸਾਰੇ ਇਕ ਦੂਜੇ ਦਾ ਮੂੰਹ ਦੇਖਣ।

ਖੈਰ, ਇਥੇ ਵੀ ਨੀਤੀ ਕੰਮ ਆ ਗਈ ਤੇ ਹਰੀਜਨਾਂ ਨੂੰ ਇਹ ਅਣਖ ਜਗਾ ਕੇ ਹਲੂਣ ਦਿਤਾ ਗਿਆ ਕਿ ਐਡੇ ਵਡੇ ਅਚਾਰੀਆ ਮਹਾਬ੍ਰਾਹਮਣ ਤੇ ਨਾਲੇ ਮਹਿਮਾਨ, ਇਹਨਾਂ ਕੋਲੋਂ ਮੁਰਦਾਰ ਚੁਕਾ ਰਹੇ ਹੋ? ਸ਼ਰਮ ਨਹੀਂ ਆਉਂਦੀ? ਪੰਡਿਤ ਜੀ ਨੇ ਮੱਝ ਚੁੱਕੀ ਨਹੀਂ, ਤੇ ਤੁਹਾਡਾ ਨੱਕ ਸਮਝੋ ਵਢਿਆ ਗਿਆ ਨਹੀਂ।

ਹਰੀਜਨ ਅਜਿਹੇ ਬੇਗ਼ੈਰਤ ਤਾਂ ਹੈ ਨਹੀਂ ਸਨ ਕਿ ਉਹ ਮਹਿਮਾਨ ਦੀ ਬੇਇੱਜ਼ਤੀ ਕਰਦੇ। ਉਹ ਵੀ ਹਾਂ ਹਾਂ ਕਰਦੇ ਦੌੜੇ। ਹਟੋ, ਛੱਡ ਦਿਉ ਪੰਡਿਤ ਜੀ। ਸਾਡਾ ਝਗੜਾ ਤਾਂ ਪਿੰਡ ਵਾਲਿਆਂ ਨਾਲ ਹੈ, ਅਸੀਂ ਤੁਹਾਨੂੰ ਹੱਥ ਨਹੀਂ ਲਾਉਣ ਦੇਣਾ। ਪਰ ਪੰਡਿਤ ਜੀ ਮਦਦ ਕਰਨ ਤੋਂ ਨਾ ਰੁਕੇ। ਲੁੱਟ ਮਾਰ ਤੇ ਗੁੰਡਾਗਰਦੀ ਦੀ ਇਹਨਾਂ ਕੁਝ ਦਿਨਾਂ ਵਿਚ ਉਹਨਾਂ ਨੂੰ ਕੁਝ ਵਾਦੀ ਪੈ ਗਈ ਸੀ, ਤੇ ਹੁਣ ਉਹਨਾਂ ਕੋਲੋਂ ਨਿਚੱਲੇ ਬੈਠਿਆ ਨਹੀਂ ਸੀ ਜਾਂਦਾ। ਦੂਜੇ ਪਾਸੇ ਬਹਾਲੀ ਕਮੇਟੀ ਦੀ ਰਫਤਾਰ ਇੰਨੀ ਮੱਠੀ ਸੀ ਕਿ ਸ਼ਰਨਾਰਥੀਆਂ ਵਿਚ ਬਹੁਤ ਬੇਚੈਨੀ ਫੈਲੀ ਹੋਈ ਸੀ। ਇਸ ਵਿਚ ਸ਼ੱਕ ਨਹੀਂ ਕਿ ਗੌਰਮਿੰਟ ਕੋਈ ਘੱਟ ਨਹੀਂ ਕਰ ਰਹੀ ਸੀ। ਇਸ ਦਾ ਹਰ ਕਰਮਚਾਰੀ ਚਾਹੁੰਦਾ ਸੀ ਕਿ ਛੇਤੀ ਤੋਂ ਛੇਤੀ ਇਹਨਾਂ ਦੀਆਂ ਔਕੜਾਂ ਦੂਰ ਕਰੇ,

ਪਰ ਫੇਰ ਵੀ ਦੇਰ ਤਾਂ ਲੱਗ ਹੀ ਰਹੀ ਸੀ ।

ਹਕੂਮਤ ਰੁਪੈਆ ਵੀ ਬੇਦਰੇਗ਼ ਖਰਚ ਕਰ ਰਹੀ ਸੀ । ਪਰ ਉਪਰੋਂ ਹੇਠਾਂ ਤਕ ਸਾਰੇ ਕਾਰਕੁਨ ਆਪਣੇ ਮੱਠੇਪਨ ਦਾ ਸਬੂਤ ਦੇ ਰਹੇ ਸਨ । ਜੇ ਸੈਂਟਰਲ ਰਿਲੀਫ ਕਮੇਟੀ ਦੀ ਗ਼ੈਰ ਸਰਕਾਰੀ ਇਮਦਾਦ ਨਾ ਮਿਲਦੀ, ਤਾਂ ਸ਼ਾਇਦ ਅਜੇ ਦੋ ਸਾਲਾਂ ਤਕ ਇਹੋ ਬੇਚੈਨੀ ਬਣੀ ਰਹਿੰਦੀ, ਤੇ ਜਿੰਨਾ ਕੰਮ ਹੋਇਆ, ਉਸ ਤੋਂ ਅੱਧਾ ਵੀ ਨਾ ਹੁੰਦਾ ।

ਸੱਚ ਇਹ ਹੈ ਕਿ ਸਾਡੇ ਦਿਲਾਂ ਵਿਚ ਅਜੇ ਕੌਮ ਦਾ ਸੱਚਾ ਦਰਦ, ਕੰਮ ਦੀ ਲਗਨ, ਤੇ ਵਿਗੜੀ ਨੂੰ ਬਣਾਉਣ ਦਾ ਸਲੀਕਾ ਹੀ ਪੈਦਾ ਨਹੀਂ ਸੀ ਹੋਇਆ । ਨੌਕਰਸ਼ਾਹੀ ਕਿਤੋਂ ਬਾਹਰੋਂ ਨਹੀਂ ਆਈ ਸੀ । ਉਹ ਸਾਡੇ ਵਿਚੋਂ ਹੀ ਸੁਸਤ, ਮੱਠੇ ਤੇ ਬੇਪਰਵਾਹ ਲੋਕ ਸਨ । ਜਿਵੇਂ ਅਸੀਂ ਆਪਣੀ ਪਬਲਿਕ ਜ਼ਿੰਦਗੀ ਵਿਚ ਫੋਹੜ ਸੀ, ਹਕੂਮਤੀ ਪ੍ਰਬੰਧ ਵਿਚ ਸ਼ਾਮਲ ਹੋ ਕੇ ਵੀ ਆਪਣੇ ਵਿੰਗੇਪਨ ਦਾ ਸਬੂਤ ਦੇ ਰਹੇ ਸੀ । ਅਜੇ ਤਾਂ ਸਾਰਾ ਆਵਾ ਹੀ ਊਤਿਆ ਹੋਇਆ ਸੀ । ਲਾਪਰਵਾਹੀ ਨਾਲ ਪੈਰ ਪੁੱਟਦੇ ਸਮੇਂ ਅਸੀਂ ਸਾਰੇ ਇਹ ਭੁੱਲ ਜਾਂਦੇ ਸਾਂ ਕਿ ਲੋਕ ਗਰਮੀ ਨਾਲ ਭੁੱਜ ਰਹੇ ਹਨ । ਉਹਨਾਂ ਦਾ ਦਿਮਾਗ ਭਲਾ ਕਿੰਨੇ ਦਿਨ ਸਹੀ ਰਹਿ ਸਕਦਾ ਹੈ, ਤੇ ਉਹ ਕਦੋਂ ਤਕ ਉਡੀਕ ਕਰਨਗੇ ?

ਨਾਲੇ ਭਈ ਈਮਾਨਦਾਰੀ ਦੀ ਗੱਲ ਤਾਂ ਇਹ ਹੈ ਕਿ ਰਾਜ ਕਾਜ ਦੀ ਆਦਤ ਵੀ ਤਾਂ ਸਦੀਆਂ ਹੋਈਆਂ ਛੁੱਟ ਗਈ ਸੀ, ਪੈਂਦੀ ਪੈਂਦੀ ਹੀ ਪਵੇਗੀ । ਜਿਉਂ ਜਿਉਂ ਤਜਰਬਾ ਹੋਵੇਗਾ, ਫੁਰਤੀਆਂ ਆਉਣਗੀਆਂ, ਸਲੀਕਾ ਆਵੇਗਾ । ਹਰ ਛੋਟਾ ਕਦਮ ਹੀ ਅੰਤ ਵਡਾ ਕਦਮ ਹੁੰਦਾ ਹੈ, ਤੇ ਹਰ ਪਹਿਲੀ ਇੱਟ ਉਤੇ ਹੀ ਰਾਜ ਦੂਜੀ ਇੱਟ ਧਰਦਾ ਹੈ । ਮੁਸੀਬਤ ਤਾਂ ਇਹ ਸੀ ਕਿ ਜ਼ਰਾ ਸਾਹ ਲੈਣ ਦੀ ਵੀ ਮੁਹਲਤ ਨਾ ਮਿਲੀ ਸੀ । ਸਿਰ ਮੁਨਾਉਂਦਿਆਂ ਹੀ ਗੜੇ ਪੈ ਗਏ ।

ਹੱਦ ਹੋ ਗਈ । ਖਾਲੀ ਟੁਕੜੇ ਪਏ ਸਨ । ਰਫੀਊਜੀਆਂ ਨੇ ਸਾਨੂੰ ਕਿਹਾ, ਅਫਸਰਾਂ ਨੂੰ ਕਿਹਾ, ਸਾਰਿਆਂ ਕੋਲ ਫਰਿਆਦ ਕੀਤੀ ਕਿ ਜੇ ਇਹ ਸਾਨੂੰ ਦੁਆ ਦਿਤੇ ਜਾਣ ਤਾਂ ਆਪਣਾ ਪੈਸਾ ਲਾ ਕੇ ਮਕਾਨ ਬਣਾ ਲਈਏ । ਅਜਿਹੇ ਪਤਾ ਨਹੀਂ ਕਿੰਨੇ ਪਲਾਟ ਇਮਪਰੂਵਮੈਂਟ ਟਰੱਸਟ ਦੇ ਕੋਲ ਤਿਆਰ ਪਏ ਹੋਏ ਸਨ, ਤੇ ਕੋਈ ਵੱਡੀ ਗੱਲ ਨਹੀਂ ਸੀ ਜੇ ਜਲਦੀ ਨਾਲ ਇਹ ਅਲਾਟ ਕਰ ਦਿਤੇ ਜਾਂਦੇ । ਪਰ ਸੋਚ ਵਿਚਾਰ ਵਿਚ ਹੀ ਪੂਰਾ ਸਾਲ ਬੀਤ ਗਿਆ ਤੇ ਦੂਜੀਆਂ ਸਰਦੀਆਂ ਸਿਰ ਤੇ ਆ ਗਈਆਂ, ਤਦ ਜਾ ਕੇ ਕਿਤੇ ਉਹ ਪਲਾਟ ਕੁਝ ਬੰਦਿਆਂ ਨੂੰ ਮਿਲੇ ।

ਸਾਰੀ ਖਾਲੀ ਜ਼ਮੀਨ ਇੰਜੀਨੀਅਰ ਤੇ ਇਮਾਰਤੀ ਸਾਮਾਨ ਦੀ ਖਰੀਦਾਰੀ ਵਿਚ ਜ਼ਰੂਰੀ ਸਹੂਲਤਾਂ ਜੇ ਉਹਨਾਂ ਨੂੰ ਮਿਲ ਜਾਂਦੀਆਂ ਤਾਂ ਹਜ਼ਾਰਾਂ ਨਾ ਸਹੀ ਸੈਂਕੜੇ ਖਾਨਦਾਨ ਤਾਂ ਜ਼ਰੂਰ ਹਕੂਮਤ ਦੀ ਸਹਾਇਤਾ ਬਗੈਰ ਹੀ ਵੱਸ ਗਏ ਹੁੰਦੇ ।

ਪਰ ਇਹ ਮੇਰਾ ਵਿਚਾਰ ਹੈ, ਤੇ ਮੈਂ ਤਾਂ ਹਕੂਮਤ ਦੀ ਮਸ਼ੀਨਰੀ ਦਾ ਨਿੱਕਾ ਜਿਹਾ ਪੁਰਜ਼ਾ ਵੀ ਨਹੀਂ ਸੀ । ਇਸ ਲਈ ਸਿਰਫ ਅੰਦਾਜ਼ਾ ਤੇ ਕਿਆਸ ਹੀ ਕਰ ਸਕਦੀ ਹਾਂ । ਕੀ ਪਤਾ ਇਸ ਰਸਤੇ ਵਿਚ ਕਿੰਨੀਆਂ ਔਕੜਾਂ ਹੁੰਦੀਆਂ, ਕੀ ਦਿਕਤਾਂ ? ਇਹ

ਤਾਂ ਕੇਵਲ ਮਕੈਨਕ ਹੀ ਦੱਸ ਸਕਦਾ ਹੈ ਕਿ ਮਸ਼ੀਨ ਦੇ ਚੱਲਣ ਵਿਚ ਕਿਹੜੀ ਅੜਚਨ ਤੇ ਕੀ ਮੁਸ਼ਕਲਾਂ ਸਨ। ਸ਼ਾਇਦ ਇਸੇ ਲਈ ਉਹ ਇੰਝ ਨਾ ਕਰ ਸਕੇ ਹੋਣ। ਹਾਲਾਂਕਿ ਮੇਰੇ ਵਾਂਗ ਪਬਲਿਕ ਦਾ ਹਰ ਵਿਅਕਤੀ ਇਹੀ ਸੋਚਦਾ ਸੀ ਤੇ ਹਕੂਮਤ ਦੀਆਂ ਦੁਸ਼ਵਾਰੀਆਂ ਨਾਲ ਬਹੁਤ ਘੱਟ ਲੋਕਾਂ ਨੂੰ ਹਮਦਰਦੀ ਸੀ। ਗੁੱਸਾ ਸਭ ਨੂੰ ਆਉਂਦਾ ਸੀ।

# 18. ਸ਼ਾਂਤੀ ਦਲ

13 ਜੁਲਾਈ ਨੂੰ ਸ਼ਾਂਤੀ ਦਲ ਦੀ ਮੀਟਿੰਗ ਰਾਸ਼ਟਰਪਤੀ ਰਾਜਿੰਦਰ ਪ੍ਰਸਾਦ ਦੇ ਹੋਈ। ਸ਼ਾਂਤੀ ਦਲ ਦੇ ਕੰਮ ਦੀ ਇਕ ਮਹੀਨੇ ਦੀ ਰੀਪੋਰਟ ਉਹਨਾਂ ਅੱਗੇ ਪੇਸ਼ ਕਰਨ ਉਪ੍ਰੰਤ ਮਰਦੂਲਾ ਨੇ ਸਾਰੀਆਂ ਔਕੜਾਂ ਦਾ ਜ਼ਿਕਰ ਕੀਤਾ, ਅਤੇ ਇਹ ਤੈਅ ਹੋਇਆ ਕਿ ਕੰਮ ਦਾ ਘੇਰਾ ਚੌੜਾ ਕਰ ਦਿਤਾ ਜਾਵੇ, ਕੰਮ ਕਰਨ ਵਾਲਿਆਂ ਲਈ ਵੀ ਇਕ ਨੀਅਤ ਤੇ ਸਪੱਸ਼ਟ ਪ੍ਰੋਗਰਾਮ ਬਣਿਆ। ਔਰਤਾਂ ਅਤੇ ਬੱਚਿਆਂ ਦਾ ਸੈਕਸ਼ਨ ਖੋਲ੍ਹਣ ਦਾ ਸੁਝਾ ਮਿਲਿਆ, ਦਰਗਾਹਾਂ ਤੇ ਮਸਜਿਦਾਂ ਵਾਪਸ ਕਰਨ ਦਾ ਸਵਾਲ ਵੀ ਸਾਹਮਣੇ ਆਇਆ। ਮੁਸਲਮਾਨਾਂ ਦੇ ਖਾਲੀ ਮਕਾਨਾਂ ਨੂੰ ਸੀਲ ਕਰਨ ਤੇ ਖਾਲੀ ਮਕਾਨਾਂ ਦਾ ਸਰਵੇ ਕਰਾਉਣ ਦਾ ਮਨਸੂਬਾ ਵੀ ਬਣਾਇਆ ਗਿਆ। ਨਾਲ ਹੀ ਬਜਟ ਦੀ ਪ੍ਰਵਾਨਗੀ ਵੀ ਲਈ ਗਈ। ਸੈਂਟਰਲ ਪੀਸ ਕਮੇਟੀ ਨੇ ਬਜਟ ਦੀ ਪ੍ਰਵਾਨਗੀ ਦੇ ਦਿਤੀ।

ਤੇ ਫੇਰ ਜੁਲਾਈ ਵਿਚ ਹੀ ਸਾਰੇ ਅਫਸਰਾਂ, ਪਾਰਟੀਆਂ ਦੇ ਪ੍ਰਤੀਨਿਧਾਂ, ਸੋਸ਼ਲ ਵਰਕਰਾਂ ਦਾ ਇਕ ਇਕੱਠ ਸੈਕਰੇਟੇਰੀਏਟ ਵਿਚ ਪ੍ਰਾਈਮ ਮਨਿਸਟਰ ਜਵਾਹਰ ਲਾਲ ਨਹਿਰੂ ਜੀ ਦੇ ਕਮਰੇ ਵਿਚ ਹੋਇਆ। ਅਫਸਰਾਂ ਨੇ ਸਾਡੀਆਂ ਆਪਹੁਦਰੀਆਂ ਦੀ ਸ਼ਿਕਾਇਤ ਕੀਤੀ, ਅਸੀਂ ਉਹਨਾਂ ਦੀਆਂ ਬੇਕਾਨੂੰਨੀਆਂ ਤੇ ਬੇਪਰਵਾਹੀਆਂ ਦੀ। ਕਈ ਮਾਮਲੇ ਬਹਿਸ ਵਿਚ ਆਏ, ਅਤੇ ਔਕੜਾਂ ਉਪਰ ਸ਼ਾਰਿਆਂ ਨੇ ਖੁਲ੍ਹੇ ਦਿਲ ਨਾਲ ਵਿਚਾਰ ਵਟਾਂਦਰਾ ਕੀਤਾ। ਇਸ ਵੇਲੇ ਤਾਂ ਸਾਡੀ ਸਭ ਤੋਂ ਵੱਡੀ ਦਿੱਕਤ ਸਥਾਨਕ ਹਕੂਮਤ ਨਾਲ ਮਤਭੇਦ ਦੀ ਸੀ। ਪ੍ਰਾਵੈਂਨਸ਼ੀਅਲ ਕਾਂਗਰੰਸ ਦੇ ਜਨਰਲ ਸਕੱਤਰ ਨੇ ਵੇਰਵੇ ਤੇ ਸਫਾਈ ਨਾਲ ਘਟਨਾਵਾਂ ਦਾ ਹਵਾਲਾ ਦਿਤਾ, ਅਸਹਿਯੋਗ ਦੀ ਸ਼ਿਕਾਇਤ ਕੀਤੀ, ਅਤੇ ਕੁਝ ਦੋਸ਼ ਵੀ ਲਾਏ। ਪੁਲੀਸ ਅਫਸਰਾਂ ਨੇ ਸਪਸ਼ਟੀਕਰਨ ਦੇਣੇ ਚਾਹੇ। ਪਰ ਇੰਨੇ ਮੂੰਹ ਆਖਣ ਵਾਲੇ ਸਨ ਕਿ ਉਹ ਕਿਹਦਾ ਕਿਹਦਾ ਉੱਤਰ ਦਿੰਦੇ ? ਸੂਬੇ ਦੇ ਸਭ ਤੋਂ ਵਡੇ ਕਰਤਾ ਧਰਤਾ ਅਫਸਰ ਵੀ ਆਦਿ ਤੋਂ ਅੰਤ ਤਕ ਮੌਜੂਦ ਰਹੇ। ਉਹ ਨਾ ਕਿਸੇ ਦੇ ਵਿਰੋਧੀ ਸਨ, ਨਾ ਸਮਰਥਕ। ਨਾ ਸ਼ੱਕ ਕਰਦੇ ਨਾ ਕਿਸੇ ਨਾਲ ਵਾਇਦਾ ਕਰਦੇ ਸਨ, ਨਾ ਕਿਸੇ ਵਾਇਦੇ ਤੇ ਅਮਲ ਕਰਨਾ ਉਹਨਾਂ ਦੇ ਅਧਿਕਾਰ ਵਿਚ ਸੀ।

ਸੂਬੇ ਦੇ ਇਕ ਜੁੰਮੇਵਾਰ ਅਫਸਰ ਨੇ ਕਿਹਾ ਕਿ ਮੇਰਾ ਖਿਆਲ ਹੈ ਮਸਜਿਦਾਂ

ਖਾਲੀ ਕਰਾਉਣ ਵਿਚ ਜਲਦੀ ਕੀਤੀ ਗਈ ਹੈ, ਇਸੇ ਲਈ ਸ਼ਰਨਾਰਥੀਆਂ ਵਿਚ ਬੇਚੈਨੀ ਹੈ। ਜਦੋਂ ਤਕ ਨਵੇਂ ਮਕਾਨ ਨਾ ਬਣ ਜਾਣ, ਉਹ ਜਿਥੇ ਬੈਠੇ ਹਨ, ਉਥੋਂ ਨਾ ਉਠਾਲੇ ਜਾਣ।

ਸੋਸ਼ਲਿਸਟ ਪਾਰਟੀ ਦਾ ਸਕੱਤਰ ਬੋਲਿਆ — ਮੈਂ ਵੀ ਇਹੋ ਕਹਿੰਦਾ ਹਾਂ, ਇਸੇ ਲਈ ਵਿਰੋਧ ਕਰਦਾ ਰਿਹਾ ਹਾਂ।

ਮੈਂ ਕਿਹਾ — ਪਰ ਇਬਾਦਤ ਦੇ ਅਸਥਾਨਾਂ ਵਾਸਤੇ ਤਾਂ ਸਾਨੂੰ ਇਕ ਨਿਯਮ ਬਣਾਉਣਾ ਹੀ ਪਵੇਗਾ। ਇਹ ਵਸੇਬੇ ਦੀ ਥਾਂ ਨਹੀਂ। ਦੂਜੇ ਸ਼ਰਨਾਰਥੀਆਂ ਦੇ ਰਹਿਣ ਤੋਂ ਬਾਅਦ ਜਿਹੜੀਆਂ ਤਬਾਹੀ ਤੇ ਨਿਰਾਦਰੀ ਦੀਆਂ ਘਟਨਾਵਾਂ ਹੋਈਆਂ ਹਨ, ਉਹਨਾਂ ਨੂੰ ਰੋਕਣ ਦਾ ਸਿਰਫ ਇਹੋ ਇਕ ਢੰਗ ਹੈ ਕਿ ਉਹਨਾਂ ਨੂੰ ਅਜਿਹੀ ਥਾਂ ਰਹਿਣ ਨਾ ਦਿਤੇ ਜਾਵੇ। ਇਹ ਹਾਲ ਦੇਖ ਕੇ ਮੁਸਲਮਾਨਾਂ ਵਿਚ ਵੀ ਤਾਂ ਬੇਚੈਨੀ ਫੈਲ ਰਹੀ ਹੈ।

ਅਫਸਰਾਂ ਨੇ ਕਿਹਾ — ਉਹ ਉਦੋਂ ਹੁੰਦਾ ਹੈ, ਜਦ ਉਹਨਾਂ ਨੂੰ ਰੋਕਿਆ ਜਾਂਦਾ ਹੈ।

ਮੈਂ ਅੱਖੀਂ ਦੇਖੀਆਂ ਘਟਨਾਵਾਂ ਦਾ ਹਵਾਲਾ ਦਿਤਾ ਕਿ ਕਿਸ ਤਰ੍ਹਾਂ ਉਹਨਾਂ ਨੇ ਰਿਹਾਇਸ਼ ਕਰਨ ਤੋਂ ਬਾਅਦ ਤਬਾਹੀ ਮਚਾਈ ਹੈ।

ਇਸ ਤੇ ਸੋਸ਼ਲਿਸਟ ਪਾਰਟੀ ਦਾ ਸਰਗਰਮ ਸਕੱਤਰ ਕਹਿਣ ਲੱਗਾ — "ਮੈਂ ਜੀਉਂਦਿਆਂ ਵਿਚ ਕੰਮ ਕਰਦਾ ਹਾਂ, ਤੁਸੀਂ ਮੁਰਦਿਆਂ ਵਿਚ ਕੰਮ ਕਰਦੇ ਹੋ।"

ਵਾਕ ਵਧੀਆ ਸੀ। ਹੋਰ ਸਮਾਂ ਹੁੰਦਾ ਤਾਂ ਸ਼ਾਇਦ ਮੈਨੂੰ ਵੀ ਸੁਆਦ ਆਉਂਦਾ, ਪਰ ਇਸ ਵੇਲੇ ਬਹੁਤ ਬੁਰਾ ਲੱਗਾ। ਜੀ ਕੀਤਾ ਕਿ ਕੁਝ ਕਹਾਂ, ਪਰ ਨਾ ਬੋਲਣਾ ਚੰਗਾ ਲੱਗਾ। ਪੀ ਗਈ। ਨਾਲੇ ਇਹਨਾਂ ਦਿਨਾਂ ਵਿਚ ਤਾਂ ਇਹ ਸੱਚ ਵੀ ਸੀ, ਝੁਠਲਾਂਦੀ ਕਿਵੇਂ ? ਕਈ ਕੁਝ ਹੁੰਦਾ ਰਿਹਾ। ਪੰਡਿਤ ਜੀ ਤਾਂ ਉੱਠ ਕੇ ਤੁਰ ਗਏ, ਪਰ ਉਹਨਾਂ ਦਾ ਸਕੱਤਰ ਕਾਫੀ ਚਿਰ ਪ੍ਰਧਾਨਗੀ ਕਰਦਾ ਰਿਹਾ। ਮਰਦੂਲਾ ਨੇ ਆਪਣੀ ਮਾਨਸਿਕ ਸਾਫਗੋਈ ਨਾਲ ਸਭ ਕੁਝ ਕਹਿ ਦਿਤਾ, ਤੇ ਅਸੀਂ ਸਾਰੇ ਖੁਸ਼ ਹੁੰਦੇ ਰਹੇ।

ਉਹ ਸਾਡੇ ਸਾਰਿਆਂ ਵਲੋਂ ਬੋਲ ਰਹੀ ਸੀ। ਵਿਚ ਵਿਚ ਅਸੀਂ ਆਪਣੇ ਤਜਰਬੇ ਵੀ ਦਸਦੇ ਰਹੇ। ਅੰਤ ਨੂੰ ਅਸੀਂ ਇਹ ਫੈਸਲਾ ਕਰਕੇ ਉੱਠੇ ਕਿ ਹੁਣ ਤੋਂ ਬਾਅਦ ਇਹ ਸ਼ਿਕਾਇਤ ਨਹੀਂ ਹੋਣ ਦਿਤੀ ਜਾਵੇਗੀ। ਸੋਸ਼ਲ ਵਰਕਰਾਂ ਨੂੰ ਕਾਨੂੰਨ ਦੇ ਘੇਰੇ ਵਿਚ ਰਹਿ ਕੇ ਕੰਮ ਕਰਨਾ ਪੈਂਦਾ, ਤੇ ਕਾਨੂੰਨ ਦੀ ਆੜ ਵਿਚ ਸਾਨੂੰ ਤੰਗ ਕਰਨ ਵਾਲੇ ਅਫਸਰ ਹੁਣ ਸਾਡੀ ਮਦਦ ਕਰਿਆ ਕਰਨਗੇ। ਲੋਕਲ ਗੌਰਮਿੰਟ ਸਾਨੂੰ ਆਪਣੇ ਸਲਾਹਕਾਰ ਸਮਝੇਗੀ, ਵਿਰੋਧੀ ਨਹੀਂ।

ਸ਼ਾਂਤੀ ਦਲ ਨੇ ਭੰਨ ਤੋੜ ਕਰਨ ਵਾਲੀਆਂ ਸ਼ਕਤੀਆਂ ਨੂੰ ਅਸਫਲ ਬਣਾਉਣ ਦਾ ਪ੍ਰੋਗਰਾਮ ਵੀ ਨਹਿਰੂ ਜੀ ਅੱਗੇ ਰਖਿਆ, ਤੇ ਉਹਨਾਂ ਦੀ ਪਸੰਦ ਨੇ ਸਾਰੇ ਅਫਸਰਾਂ ਨੂੰ ਮਜਬੂਰ ਕਰ ਦਿਤਾ ਕਿ ਅਮਨ ਪਸੰਦਾਂ ਨੂੰ ਸਹਿਯੋਗ ਦੇਣ। ਸ਼ਾਂਤੀ ਦਲ ਪਹਿਲਾਂ ਹੀ ਹਰ ਉਸ ਵਿਅਕਤੀ ਨੂੰ ਮੈਂਬਰ ਬਣਨ ਦੀ ਅਪੀਲ ਕਰ ਚੁੱਕਾ ਸੀ, ਜਿਹੜਾ ਸ਼ਾਂਤੀ

ਦਾ ਚਾਹਵਾਨ ਹੋਵੇ ।

ਮੈਂ ਮਹਿਸੂਸ ਕੀਤਾ ਕਿ ਮੁਸਲਮਾਨਾਂ ਵਿਚ ਨਿਡਰ ਹੋ ਕੇ ਬੋਲਣ, ਬੇਧੜਕ ਤੇ ਸਿੱਧੀ ਗੱਲ ਕਹਿਣ ਵਾਲੇ ਮੌਲਾਨਾ ਹਫੀਜ਼ੁਰਹਿਮਾਨ ਵਰਗੇ ਇੱਕਾ ਦੁੱਕਾ ਲੋਕ ਹੀ ਹਨ । ਅਜਿਹੀਆਂ ਸਾਰੀਆਂ ਮਹਿਫ਼ਲਾਂ ਵਿਚ ਮੈਂ ਉਹਨਾਂ ਦੀ ਜੁਰੱਤ ਦੇਖ ਕੇ ਪ੍ਰਸੰਸਾ ਕਰਦੀ ਸੀ । ਇਹਨਾਂ ਦਿਨਾਂ ਵਿਚ ਜਮੀਅਤ-ਉ-ਉਲਮਾ ਦੇ ਉਹੀ ਮੁਖੀ ਸੀ । ਉਹਨਾਂ ਦੀ ਇਕ ਰਾਏ ਹੁੰਦੀ ਸੀ ਤੇ ਉਸ ਉੱਪਰ ਉਹ ਅੰਤ ਤਕ ਡਟੇ ਰਹਿਣਾ ਵੀ ਜਾਣਦੇ ਸਨ ।

ਇਕ ਇਕੱਠ ਕਾਂਸਟੀਟੀਊਸ਼ਨ ਹਾਊਸ ਵਿਚ ਵੀ ਹੋਇਆ । ਮਰਦੂਲਾ ਨੇ ਸਾਥੀਆਂ ਨੂੰ ਦੱਸਿਆ ਕਿ ਬਾਹਰ ਦੇ ਇਸਲਾਮਕ ਦੇਸ਼ਾਂ ਵਿਚ ਹਿੰਦੁਸਤਾਨ ਦੀਆਂ ਮਸਜਿਦਾਂ ਤੇ ਮਜ਼ਾਰਾਂ ਬਾਰੇ ਕਿਹੋ ਜਿਹਾ ਵਿਰੋਧੀ ਪ੍ਰਾਪੇਗੰਡਾ ਹੋ ਰਿਹਾ ਹੈ । ਅਤੇ ਮਿਸਰ ਤੇ ਈਰਾਨ ਤੋਂ ਦਰਗਾਹ ਕਦਮ ਸ਼ਰੀਫ ਦੇ ਬਾਰੇ ਸਵਾਲ ਹੋਏ ਹਨ । ਇਸ ਪਾਰਟੀ ਦੇ ਇਕ ਮੈਂਬਰ ਨੂੰ ਉਹਨਾਂ ਨੇ ਕਦਮ ਸ਼ਰੀਫ ਦੀ ਬਹਾਲੀ ਤੇ ਮਰੰਮਤ ਉਪਰ ਨਿਯੁਕਤ ਕੀਤਾ, ਤੇ ਰਮਜ਼ਾਨ ਤੋਂ ਪਹਿਲਾਂ ਪਹਿਲਾਂ ਮੁਸਲਮਾਨਾਂ ਦੇ ਨਿਡਰ ਹੋ ਕੇ ਆਉਣ ਜਾਣ ਯੋਗ ਬਣਾ ਦੇਣ ਦਾ ਕੰਮ ਉਹਦੇ ਜ਼ੁੰਮੇ ਲਾਇਆ ।

ਕਾਂਸਟੀਟੀਊਸ਼ਨ ਹਾਊਸ ਦਾ ਕਮਰਾ ਨੰਬਰ 61 ਸਾਰੀਆਂ ਅਗਾਂਹ ਵਧੂ ਸੰਸਥਾਵਾਂ ਦਾ ਕੇਂਦਰ ਬਣ ਗਿਆ ਸੀ, ਤੇ ਅਕਸਰ ਬੇਕਾਰ ਨੌਜਵਾਨ ਉਥੇ ਆ ਕੇ ਇਕ ਦੋ ਮਹੀਨੇ ਸਾਡੇ ਨਾਲ ਕੰਮ ਕਰਨ ਤੋਂ ਬਾਅਦ ਆਪਣੇ ਵਾਸਤੇ ਉੱਨਤੀ ਦੀ ਰਾਹ ਲਭਦੇ ਹੁੰਦੇ ਸਨ ।

ਹੁਣ "ਜ਼ਹਿਰੀਲੇ" ਮਹੱਲਿਆਂ ਵਿਚ ਜ਼ਬਰਦਸਤ ਪ੍ਰਾਪੇਗੰਡਾ ਸ਼ੁਰੂ ਕਰ ਦਿਤਾ ਗਿਆ ਸੀ । ਵਰਕਰਾਂ ਨੂੰ ਟਰੇਨਿੰਗ ਦੇਣ ਲਈ ਡਾਕਟਰ ਹਾਰਡੀਕਰ ਨੂੰ ਬੇਨਤੀ ਕੀਤੀ ਗਈ, ਤੇ ਦਿੱਲੀ ਦੇ ਖਾਲੀ ਮਕਾਨ ਅਲਾਟ ਕਰਾਣ ਤੇ ਸੀਲ ਕਰਾਣ ਦੀ ਮੁਹਿੰਮ ਵਿਚ ਸ਼ਾਂਤੀ ਦਲ ਦੀਆਂ ਸਬ ਕਮੇਟੀਆਂ ਦੇ ਇਨਚਾਰਜ ਤੇ ਵਾਲੰਟੀਅਰ ਅਫਸਰਾਂ ਦੀ ਸਹਾਇਤਾ ਕਰ ਰਹੇ ਸਨ ।

ਸੀਲ ਲੱਗਣੀ, ਤੇ ਫੇਰ ਮਕਾਨ ਅਲਾਟ ਹੋਣਾ, ਕੋਈ ਸੌਖਾ ਕੰਮ ਨਹੀਂ ਸੀ । ਇਹ ਔਖਾ ਕੰਮ ਅਖੀਰ ਤਕ ਸੁਖਾਲਾ ਨਾ ਹੋ ਸਕਿਆ, ਤੇ ਸ਼ਾਂਤੀ ਦਲ ਦੇ ਸਿਰ ਬਦਨਾਮੀ ਹੀ ਰਹੀ ।

ਉਂਝ ਤਾਂ ਪਿਛਲੇ ਕੌਲ ਕਰਾਰ ਦੇ ਬਾਅਦ ਹੁਣ ਸਾਨੂੰ ਵਿਰੋਧ ਦਾ ਸਾਹਮਣਾ ਘੱਟ ਹੀ ਕਰਨਾ ਪੈਂਦਾ ਸੀ, ਘੱਟੋ ਘੱਟ ਕਿਸੇ ਦੀ ਹਿੰਮਤ ਨਹੀਂ ਸੀ ਕਿ ਖੁਲ੍ਹ ਕੇ ਵਿਰੋਧ ਕਰੇ, ਲੁਕ ਕੇ ਜੋ ਚਾਹੇ ਕਰਦੇ, ਪਰ ਫੇਰ ਵੀ ਕਈ ਵਾਰੀ ਤਾਂ ਪਬਲਿਕ ਦਾ ਲਾਭ ਹਕੂਮਤ ਦੀ ਪਾਲਿਸੀ ਨਾਲ ਟਕਰਾ ਜਾਂਦਾ ਸੀ, ਤੇ ਅਜਿਹੇ ਮੌਕੇ ਤੇ ਅਸੀਂ ਸੁਤੇ ਸਿਧ ਹੀ ਪਬਲਿਕ ਦਾ ਪੱਖ ਪੂਰਦੇ ਸਾਂ । ਕੀ ਕਰਦੇ ? ਹਾਲਾਤ ਹੀ ਕੁਝ ਅਜਿਹੇ ਸਨ ਕਿ ਸੋਚੋ ਕੁਝ, ਹੁੰਦਾ ਕੁਝ ।

ਮੁਸਲਮਾਨਾਂ ਦੀ ਵੀ ਅਜੀਬ ਹਾਲਤ ਸੀ । ਉਹਨਾਂ ਦੇ ਅੰਦਰ ਵੀ ਅਜੇ ਕਦੂਰਤ, ਨਫਰਤ, ਤੇ ਬਦਲੇ ਦੀ ਭਾਵਨਾ ਭਰੀ ਹੋਈ ਸੀ । ਉਹ ਪਗੜੀਆਂ ਲੈ ਕੇ, ਬੇਨਾਮੇ

ਕਰਕੇ ਸਾਨੂੰ ਹੋਰ ਵੀ ਮੁਸ਼ਕਲਾਂ ਵਿਚ ਪਾ ਦਿਤਾ ਕਰਦੇ ਸਨ ।

ਇਕ ਬਹੁਤ ਵਡੇ ਮੁਸਲਮ ਮਹੱਲੇ ਦਾ ਅਮੀਰ ਮਲਕੜੇ ਮਲਕੜੇ ਗ਼ਰੀਬਾਂ ਦੇ ਮਕਾਨ ਅਮੀਰਾਂ ਕੋਲੋਂ ਪਗੜੀਆਂ ਲੈ ਲੈ ਕੇ ਦੇ ਰਿਹਾ ਸੀ, ਤੇ ਆਪਣਾ ਵੱਡਾ ਮਕਾਨ ਗਰੀਬਾਂ ਨੂੰ ਪੇਸ਼ ਕਰ ਦਿੰਦਾ ਸੀ ਕਿ, ਆਉ ਇਸ ਵਿਚ ਆ ਜਾਓ । ਬੇਵਕੂਫ ਗਰੀਬੀ ਦੇ ਮਾਰੇ ਆਪਣੇ ਮਕਾਨ ਛੱਡ ਕੇ ਇਹਨਾਂ ਦੇ ਬਖਸ਼ੇ ਹੋਏ ਕਮਰੇ ਵਿਚ ਆ ਗਏ । ਤੇ ਫੇਰ ਉਹ ਛੇਤੀ ਹੀ ਆਪਣੇ ਮਕਾਨ ਦਾ ਬੈਨਾਮਾ ਕਰਕੇ, ਗਰੀਬਾਂ ਨੂੰ ਸ਼ਰਨਾਰਥੀਆਂ ਦੇ ਰਹਿਮ ਤੇ ਛੱਡ ਕੇ ਪਾਕਿਸਤਾਨ ਚਲੇ ਗਏ । ਜਦ ਸੀਲਾਂ ਲੱਗਣ ਲਗੀਆਂ, ਤਦ ਵੀ ਉਹਨਾਂ ਨੇ ਇਹੋ ਈ ਚਲਾਕੀ ਕੀਤੀ ਕਿ ਗਰੀਬਾਂ ਦੇ ਮਹੱਲੇ ਤੇ ਗਲੀ ਨੂੰ ਕਸਟੋਡੀਅਨ ਦੇ ਹਵਾਲੇ ਕਰ ਦਿਤਾ । ਮੈਂ ਦੇਖਿਆ ਕਿ ਮੁਸਲਮਾਨਾਂ ਦੇ ਉਸ ਵੇਲੇ ਵਚਨ ਤੇ ਕੌਲ ਕਰਾਰ ਆਦਿ, ਕੋਈ ਚੀਜ਼ ਵੀ ਭਰੋਸੇ ਯੋਗ ਨਹੀਂ ਰਿਹਾ ਸੀ । ਪਹਿਲੀ ਵਾਰੀ ਜਦ ਮੈਨੂੰ ਇਕ ਬੰਦੇ ਨੇ ਆਣ ਕੇ ਕਿਹਾ ਕਿ ਅਦਾਲਤ ਕਹਿੰਦੀ ਹੈ ਕਿ ਤੇਰੀ ਇਕੱਲੀ ਗਵਾਹੀ ਕਾਫੀ ਨਹੀਂ ਹੈ, ਜਾਂ ਤਾਂ ਇਕ ਹਿੰਦੂ ਲਿਆਉ, ਜਾਂ ਦੋ ਮੁਸਲਮਾਨ । ਤਦ ਮੈਨੂੰ ਬੜਾ ਗੁੱਸਾ ਆਇਆ, ਤੇ ਬੜੀ ਨਿਮੋਸ਼ੀ ਮਹਿਸੂਸ ਹੋਈ ਕਿ ਰੱਬ ਦੇ ਰੰਗ ਹਨ ਕਿ ਹੁਣ ਦੋ ਮੁਸਲਮਾਨਾਂ ਦੇ ਬਰਾਬਰ ਇਕ ਹਿੰਦੂ ਦਾ ਭਾਰ ਤੋਲਿਆ ਜਾਵੇਗਾ । ਪਰ ਕੁਝ ਹੀ ਦਿਨਾਂ ਪਿਛੋਂ ਸਚਾਈ ਪ੍ਰਗਟ ਹੋ ਗਈ । ਇਕ ਕੀ, ਮੁਸਲਮਾਨ ਚਾਰ ਜਣੇ ਮਿਲ ਕੇ ਵੀ ਉਸ ਵੇਲੇ ਆਪਣੇ ਝੂਠਾਂ ਸਦਕੇ ਇਕ ਹਿੰਦੂ ਤੋਂ ਹਲਕੇ ਸਨ, ਕਿਉਂਕਿ ਕੁਝ ਪਤਾ ਨਹੀਂ ਸੀ, ਉਹ ਕਦੋਂ ਦੇਸ਼ ਛੱਡ ਜਾਣ ।

ਲੀਗ ਦੇ ਕੁਝ ਸਰਗਰਮ ਮੈਂਬਰ ਵੀ ਅਜੇ ਹਿੰਦੁਸਤਾਨ ਅੰਦਰ ਹੀ ਸਨ, ਤੇ ਉਹਨਾਂ ਵਿਚੋਂ ਕੁਝ ਉਚੇ ਯਾਰ ਬਾਸ਼ ਲੋਕ ਦਿੱਲੀ ਆਉਂਦੇ ਸਨ, ਤਾਂ ਸਾਰੀ ਕੈਬਨਿਟ, ਗਵਰਨਰ ਜਨਰਲ, ਤੇ ਅਸੈਂਬਲੀ ਦੇ ਮੈਂਬਰ, ਇਥੋਂ ਤੀਕ ਕਿ ਕਾਂਗਰਸੀ ਲੀਡਰਾਂ ਤਕ ਉਹਨਾਂ ਨੂੰ ਮਿਲਣਾ ਜ਼ਰੂਰੀ ਸਮਝਦੇ ਸਨ । ਪਰ ਕਦੀ ਉਹਨਾਂ ਨੇ ਮੁਸਲਮ ਪਨਾਹਗੀਰਾਂ ਨੂੰ ਦੇਖਣ, ਮੁਸੀਬਤਾਂ ਦੇ ਮਾਰਿਆਂ ਦਾ ਦੁੱਖ ਸੁਣਨ, ਤੇ ਮੁਸ਼ਕਲਾਂ ਵਿਚ ਸਹਾਇਤਾ ਕਰਨ ਦਾ ਕਸ਼ਟ ਨਾ ਕੀਤਾ ।

ਉਹ ਲੋਕ ਇਸ ਵੇਲੇ ਮਜਬੂਰ ਹੋ ਰਹੇ ਸਨ, ਕਿ ਕਾਂਗਰਸ ਨੂੰ ਸਹਿਯੋਗ ਦੇਣ, ਤੇ ਆਪਣੇ ਮਾਮਲਿਆਂ ਨੂੰ ਕਾਂਗਰਸੀ ਦ੍ਰਿਸ਼ਟੀਕੋਣ ਨਾਲ ਹੱਲ ਕਰਨ । ਜ਼ਾਹਰ ਹੈ ਉਹ ਕਿਥੋਂ ਤਕ ਆਪਣੇ ਜਜ਼ਬਾਤ ਉਪਰ ਕਾਬੂ ਪਾਉਂਦੇ ਹੋਣਗੇ । ਆਪਣੇ ਮਾਮਲਿਆਂ ਨੂੰ ਤੈਅ ਕਰਾਉਣ ਵਿਚ ਪੁਰਾਣੀ ਬੇਹਿਸੀ, ਤੇ ਪੱਖਪਾਤ ਉਤੇ ਅੱਜ ਵੀ ਉਹ ਅਮਲ ਕਰਦੇ ਸਨ । ਉਹਨਾਂ ਵਿਚੋਂ ਕਿਸੇ ਨੂੰ ਇਕ ਦੂਜੇ ਦੀ ਬਹੁਤੀ ਪ੍ਰਵਾਹ ਨਹੀਂ ਸੀ ।

ਮਹੱਲਿਆਂ ਅੰਦਰ ਹਰ ਪੈਸੇ ਵਾਲਾ ਮੁਸਲਮਾਨ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਸਭ ਕੁਝ ਵੇਚ ਵੱਟ ਕੇ ਪਾਕਿਸਤਾਨ ਨੂੰ ਨਿਕਲ ਜਾਵੇ । ਉਧਰ ਸ਼ਾਂਤੀ ਦਲ ਵਾਲੇ, ਤੇ ਨੈਸ਼ਨਲਿਸਟ ਮੁਸਲਮਾਨ ਉਹਨਾਂ ਨੂੰ ਰੋਕਦੇ ਸਨ ਕਿ ਗਰੀਬ ਪੜੋਸੀਆਂ ਉੱਪਰ ਰਹਿਮ ਕਰੋ । ਤੁਸੀਂ ਜਾਣਾ ਹੈ, ਤਾਂ ਜਾਉ, ਮਕਾਨ ਨਾ ਵੇਚੋ । ਤੁਸੀਂ, ਜਾਂ ਤੁਹਾਡੇ

ਸਾਥੀਆਂ ਨੇ ਇਹਨਾਂ ਦੇ ਜਾਤੀ ਮਕਾਨ ਪਹਿਲਾਂ ਹੀ ਖੁਹਾ ਦਿਤੇ ਹਨ, ਜਾਂ ਰਫੀਊਜੀਆਂ ਨੇ ਉਹਨਾਂ ਉਪਰ ਜ਼ਬਰਦਸਤੀ ਕਬਜ਼ਾ ਕਰ ਲਿਆ ਹੈ। ਹੁਣ ਜੇ ਤੁਸੀਂ ਆਪਣੇ ਵਡੇ ਮਕਾਨ ਦੇ ਕਿਸੇ ਖੂੰਜੇ ਵਿਚ ਇਹਨਾਂ ਨੂੰ ਸਹਾਰਾ ਦੇ ਚੁੱਕੇ ਹੋ, ਤਾਂ ਉਸ ਤੋਂ ਇਹਨਾਂ ਨੂੰ ਮਹਿਰੂਮ ਨਾ ਕਰੋ। ਜਦੋਂ ਅਮਨ ਹੋ ਜਾਵੇਗਾ, ਤਦ ਆ ਕੇ ਵੇਚ ਲੈਣੇ। ਅਸੀਂ ਤੁਹਾਡੇ ਘਰਾਂ ਵਿਚ ਹੋਰ ਉੱਜੜੇ ਲੋਕਾਂ ਨੂੰ ਲਿਆ ਕੇ ਵਸਾ ਦੇਵਾਂਗੇ, ਕਿਰਾਇਆ ਨਾ ਮੰਗਣਾ, ਮਲਕੀਅਤ ਤੁਹਾਡੀ ਹੀ ਰਹੇਗੀ।

ਪਰ ਉਹ ਕਿਥੇ ਸੁਣਦੇ ਸਨ। ਪਗੜੀ ਦੇ ਹਜ਼ਾਰਾਂ ਰੁਪਏ ਰਾਤੋ ਰਾਤ ਲੈ ਕੇ ਰਫੂ ਚੱਕਰ ਹੋ ਜਾਂਦੇ ਸੀ। ਵਾਲੰਟੀਅਰ ਵਿਚਾਰੇ ਭੁੱਖੇ ਪਿਆਸੇ ਪਹਿਰਾ ਦਿੰਦੇ ਰਹਿ ਜਾਂਦੇ, ਤੇ ਉਹ ਆਪਣੇ ਰਾਹ ਵਿਚ ਉਹਨਾਂ ਨੂੰ ਰੁਕਾਵਟ ਸਮਝ ਕੇ ਉਲਟੀ ਅਫਸਰਾਂ ਨੂੰ ਇਹਨਾਂ ਦੀ ਸ਼ਿਕਾਇਤ ਕਰ ਦਿੰਦੇ। ਪੁਲੀਸ ਉਂਝ ਹੀ ਖਾਰ ਖਾਧੀ ਬੈਠੀ ਸੀ। ਉਹਨੂੰ ਇਕ ਬਹਾਨਾ ਹੱਥ ਆ ਜਾਂਦਾ। ਤੁਰਤ ਸ਼ਾਂਤੀ ਦਲ ਵਿਰੁਧ ਇਕ ਕੇਸ ਬਣ ਜਾਂਦਾ।

ਜੁਲਾਈ ਦੀ ਗੱਲਬਾਤ ਦਾ ਇਕ ਨਤੀਜਾ ਇਹ ਜ਼ਰੂਰ ਹੋਇਆ ਕਿ ਅਜਿਹੇ ਕੇਸ ਤੇ ਵਿਰੋਧ ਗੁਪਤ ਹੋਣ ਲੱਗੇ, ਖੁਲ੍ਹਮ ਖੁਲ੍ਹਾ ਨਹੀਂ ਸੀ ਹੁੰਦੇ। ਮੁਲਾਕਾਤਾਂ, ਗੱਲਬਾਤ, ਸਭ ਕੁਝ ਬਹੁਤ ਹੀ ਮਿਤਰਤਾ ਭਰਪੂਰ ਹੁੰਦੀ, ਤੇ ਫੇਰ ਕਸਟੋਡੀਅਨ ਦਾ ਮਹਿਕਮਾ, ਇਸ ਨੂੰ ਵੀ ਗਰੀਬਾਂ ਨਾਲ ਕੋਈ ਹਮਦਰਦੀ ਨਹੀਂ ਸੀ। ਉੱਧਰ ਉਹੀ ਮੁਸਲਮਲੀਗੀ ਜਮੀਅਤ ਅਲ-ਉਲਮਾ ਵਿਚ ਵੜੀ ਜਾਂਦੇ ਸਨ। ਉਹਨਾਂ ਨੂੰ ਦੇਖ ਕੇ ਨੈਸ਼ਨਲਿਸਟ ਮੁਸਲਮਾਨ ਵੱਖ ਚਿੜਦੇ, ਕਾਂਗਰਸੀ ਵੀ ਮੂੰਹ ਬਣਾਉਂਦੇ। ਮਕਾਨਾਂ ਦੇ ਮਾਮਲੇ ਵਿਚ ਵੀ ਉਹ ਅੱਗੇ ਅੱਗੇ ਸਨ। ਉਹਨਾਂ ਨਾਲ ਵਰਤ ਵਰਤਾਰੇ ਲਈ ਸਾਡੇ ਵਰਕਰ ਕਿਸੇ ਤਰ੍ਹਾਂ ਰਾਜ਼ੀ ਨਹੀਂ ਸਨ। ਪਰ ਉਲਮਾ ਦੀ ਬੁੱਕਲ ਵਿਚ ਵੜਨ ਵਾਲੇ ਲੀਗੀ, ਹੁਣ ਗੌਰਮਿੰਟ ਵਿਚ ਆਪਣਾ ਅਸਰ ਰਸੂਖ ਵਧਾਉਣ ਲਈ ਹੱਥ ਪੈਰ ਮਾਰ ਰਹੇ ਸਨ। ਇਹਨਾਂ ਵਿਚੋਂ ਕੁਝ ਆਪਣੇ ਵਪਾਰ ਦਾ ਵਾਧਾ ਚਾਹੁੰਦੇ ਸਨ, ਕੁਝ ਮਹਿੰਗੇ ਭਾਅ ਆਪਣੀਆਂ ਜਾਇਦਾਦਾਂ ਵੇਚਣੀਆਂ ਲੋਚਦੇ ਸਨ, ਤੇ ਕੁਝ ਹਿੰਦ ਤੇ ਪਾਕਿਸਤਾਨ, ਦੋਹਾਂ ਮੁਲਕਾਂ ਦੇ ਸ਼ਹਿਰੀ ਬਣਨ ਲਈ ਸੱਚੇ ਦਿਲੋਂ ਚਾਹਵਾਨ ਸਨ।

ਇਕ ਸੱਜਣ ਨੇ ਤਾਂ ਇਕ ਕਾਂਗਰਸੀ ਮੁਸਲਮਾਨ ਰਾਹੀਂ ਮੈਨੂੰ ਮਹੱਲੇ ਵਿਚ ਵਿਦਿਆ ਤੇ ਉੱਨਤੀ ਦੇ ਕੇਂਦਰ ਲਈ, ਅਤੇ ਸ਼ਾਂਤੀ ਦਲ ਦਾ ਦਫਤਰ ਖੋਲ੍ਹਣ ਵਾਸਤੇ ਕਈ ਹਜ਼ਾਰ ਰੁਪਏ ਦੀ ਪੇਸ਼ਕਸ਼ ਕੀਤੀ, ਸ਼ਰਤ ਇਹ ਸੀ ਕਿ ਮੈਂ ਉਹਨੂੰ ਇੰਡੀਆ ਦਾ ਟਰੇਡ ਕਮਿਸ਼ਨਰ ਬਣਵਾ ਕੇ ਪਾਕਿਸਤਾਨ ਭਿਜਵਾਉਣ ਦਾ ਜਤਨ ਕਰਾਂ। ਲੁਤਫ ਇਹ ਹੈ ਕਿ ਸਾਡੇ ਸਿੱਧੇ ਸਾਦੇ ਨੈਸ਼ਨਲਿਸਟ ਭਰਾ ਬੜੇ ਜ਼ੋਰਾਂ ਨਾਲ ਉਹਨਾਂ ਦੀ ਵਕਾਲਤ ਕਰ ਰਹੇ ਸਨ। ਉਹਨਾਂ ਦਾ ਕਹਿਣਾ ਸੀ, ਸਰਮਾਏਦਾਰ ਕੋਲੋਂ ਰੁਪਏ ਮਾਰਨ ਵਿਚ ਕੋਈ ਹਰਜ ਨਹੀਂ। ਮਕਾਨ ਤੇ ਪੈਸਾ, ਦੋਵੇਂ ਚੀਜ਼ਾਂ ਮਿਲ ਰਹੀਆਂ ਹਨ। ਇਸ ਮਹੱਲੇ ਵਿਚ ਸਾਡਾ ਅਮਨ ਮਿਸ਼ਨ ਇਸੇ ਤਰ੍ਹਾਂ ਕਾਮਯਾਬ ਹੋ ਸਕਦਾ ਹੈ ਜੇ ਇਥੋਂ ਦੇ ਅਮੀਰਾਂ ਨੂੰ ਅਸੀਂ ਮੁੱਠੀ ਵਿਚ ਰੱਖੀਏ। ਮੇਰੇ ਇਨਕਾਰ

ਤੇ ਉਹਨਾਂ ਨੂੰ ਭਾਰੀ ਨਿਰਾਸ਼ਾ ਹੋਈ। ਉਹ ਵਿਚਾਰੇ ਇਸ ਨੂੰ ਈਮਾਨਦਾਰੀ ਜਾਂ ਅਸੂਲਾਂ ਵਿਰੁਧ ਨਹੀਂ ਸੀ ਸਮਝਦੇ।

ਓਧਰ ਜਿਹੜੇ ਪਿੰਡਾਂ ਵਿਚ ਲੋਕ ਪਰਤ ਰਹੇ ਸਨ, ਉਹਨਾਂ ਦੀ ਬੁਰੀ ਹਾਲਤ ਸੀ। ਉਹ ਵਾਪਸ ਤਾਂ ਆ ਗਏ, ਪਰ ਗ਼ਰੀਬੀ ਦੀ ਕੋਈ ਹੱਦ ਨਹੀਂ ਸੀ। ਪਿੰਡਾਂ ਦਾ ਅਸਲੀ ਕੰਮ ਖੇਤੀਬਾੜੀ ਸੀ, ਪਰ ਉਹਨਾਂ ਦੀਆਂ ਜ਼ਮੀਨਾਂ ਹੁਣ ਤਕ ਕਸਟੋਡੀਅਨ ਕੋਲ ਸਨ, ਜਿਸ ਦੇ ਸਬੂਤਾਂ ਲਈ ਤੇ ਫੈਸਲਿਆਂ ਲਈ ਮਹੀਨੇ ਲਗਣੇ ਸਨ। ਉਹ ਲੋਕ, ਜਿਨ੍ਹਾਂ ਦੇ ਖੇਤ ਸਥਾਨਕ ਹਿੰਦੂਆਂ ਦੇ ਕਬਜ਼ੇ ਵਿਚ ਸਨ, ਸਾਡੇ ਸਮਝਾਉਣ ਨਾਲ ਮੁੜ ਕੇ ਆਪਣੇ ਖੇਤ ਵਾਪਸ ਲੈਣ ਵਿਚ ਸਫਲ ਤਾਂ ਹੋ ਗਏ, ਜਾਂ ਫਸਲ ਕੱਟਣ ਸਾਰ ਉਹਨਾਂ ਨੇ ਆਪੇ ਜ਼ਬਰਦਸਤੀ ਕਬਜ਼ਾ ਕਰ ਲਿਆ, ਤੇ ਇਦਾਂ ਆਪਣੀ ਮਲਕੀਅਤ ਲੈ ਲਈ, ਉਹ ਵੀ ਤਾਂ ਨਵੀਂ ਜੁਤਾਈ ਲਈ ਮਜਬੂਰ ਸਨ। ਨਾ ਉਹਨਾਂ ਕੋਲ ਹਲ, ਨਾ ਕਹੀ, ਨਾ ਕੁਦਾਲ।

ਕੁਝ ਲੋਕਾਂ ਨੇ ਕਰਜ਼ਾ ਲੈ ਕੇ ਬਲਦ ਤੇ ਹਲ ਖਰੀਦ ਲਏ। ਪਰ ਇਸ ਖਬਰ ਨੇ ਸਾਨੂੰ ਹੋਰ ਫਿਕਰਮੰਦ ਕਰ ਦਿਤਾ ਕਿ ਛੇਤੀ ਕੋਈ ਸਮਾਧਾਨ ਲੱਭੀਏ। ਜੇ ਗੌਰਮਿੰਟ ਨੇ ਤਕਾਵੀ ਨਾ ਦਿਤੀ, ਤਾਂ ਇਹ ਕਰਜ਼ਾ ਕਿਵੇਂ ਲੱਥੇਗਾ। ਤੇ ਇਕ ਦੋ ਫਸਲਾਂ ਉਪ੍ਰੰਤ ਅਸਲ ਤੇ ਸੂਦ ਮਿਲਾ ਕੇ ਜ਼ਮੀਨਾਂ ਮਹਾਜਨਾਂ ਦੀ ਭੇਟ ਚੜ੍ਹ ਜਾਣਗੀਆਂ। ਇਹ ਫੇਰ ਉਵੇਂ ਦੇ ਉਵੇਂ ਰਹਿ ਜਾਣਗੇ। ਮਹਾਜਨ ਇਸ ਵੇਲੇ ਬੜੀ ਮੁਹੱਬਤ ਤੇ ਖੁਲ੍ਹੇ ਦਿਲ ਨਾਲ ਕਰਜ਼ਾ ਦੇਣ ਨੂੰ ਤਿਆਰ ਸਨ। ਆਪੇ ਲੰਮੀ ਸ਼ਰ੍ਹਾ ਸੂਦ ਉਤੇ ਆਪਣੀਆਂ ਪੁਰਾਣੀਆਂ ਅਸਾਮੀਆਂ ਦੀ ਆਓ ਭਗਤ ਕਰਦੇ ਉਹ ਕਰਜ਼ਾ ਪੇਸ਼ ਕਰ ਦਿੰਦੇ ਸਨ।

# 19. ਅਗਸਤ ਤੋਂ ਸਤੰਬਰ

ਸ਼ੁੱਧੀ ਹੋਣ ਵਾਲੇ ਮੁਸਲਮਾਨਾਂ ਨੇ ਵੀ ਇਹਨਾਂ ਦਿਨਾਂ ਵਿਚ ਬਹੁਤ ਹੈਰਾਨ ਕੀਤਾ ਹੋਇਆ ਸੀ। ਜਮੀਅਤ ਤੇ ਪਾਕਿਸਤਾਨੀ ਦਫਤਰ ਨੂੰ ਲਗਾਤਾਰ ਦਰਖਾਸਤਾਂ ਦੇ ਰਹੇ ਸਾਂ। ਮੈਂ ਜਮੀਅਤ ਵਾਲਿਆਂ ਨੂੰ ਕਿਹਾ ਕਿ ਆਪਣਾ ਇਕ ਆਦਮੀ ਮੇਰੇ ਨਾਲ ਦੇ ਦਿਉ, ਤਾਂ ਮੈਂ ਜਾ ਕੇ ਉਹਨਾਂ ਲੋਕਾਂ ਨਾਲ ਗੱਲਬਾਤ ਕਰਾਂ। ਆਪਣੇ ਸਾਥੀਆਂ ਨੂੰ ਤਾਂ ਉਸ ਵੇਲੇ ਮੁਸਲਮ ਜਾਇਦਾਦਾਂ ਦੀ ਲਿਸਟ ਬਣਾਉਣ, ਦੁਬਾਰਾ ਵਸਾਉਣ ਤੇ ਉਹਨਾਂ ਦੇ ਖੇਤਾਂ ਵਿਚ ਨਵੀਂ ਫਸਲ ਬੀਜਣ ਲਈ ਕਾਰਵਾਈ ਕਰਨ ਦੀ ਜਲਦੀ ਸੀ, ਵਰਨਾ, ਫੇਰ ਤਾਂ ਜੋ ਕੁਝ ਅਸੀਂ ਕੀਤਾ ਸੀ ਉਹ ਸਾਰਾ ਬੇਕਾਰ ਜਾਂਦਾ। ਕੁਝ ਅਰਾਜ਼ੀ ਕਸਟੋਡੀਅਨ ਦੇ ਕਬਜ਼ੇ ਵਿਚ ਸੀ, ਪਰ ਇਹਨਾਂ ਸਾਰੇ ਹਾਲਾਤ ਦੀ ਪੜਤਾਲ ਦੀ ਲੋੜ ਸੀ, ਤੇ ਇਹ ਕੰਮ ਮੇਰੇ ਵੱਸ ਦਾ ਤਾਂ ਸੀ ਨਹੀਂ। ਇਹਨੂੰ ਤਾਂ ਉਹੀ ਲੋਕ ਕਰ ਸਕਦੇ ਸੀ ਜਿਹੜੇ ਅਦਾਲਤਾਂ ਦਾ ਜ਼ਿਮੀਂਦਾਰਾਂ ਵਾਲੇ ਮੁਕੱਦਮੇਬਾਜ਼ੀ ਦੇ ਤਜਰਬੇਕਾਰ ਹੋਣ!

ਬਹਿਰਹਾਲ, ਸਾਡੀ ਪਾਰਟੀ ਦੋ ਟੁਕੜੀਆਂ ਵਿਚ ਵੰਡੀ ਗਈ। ਕਿਸੇ ਕਿਸੇ ਦਿਨ ਸਾਡਾ ਕੰਮ ਸਾਂਝਾ ਹੁੰਦਾ, ਤੇ ਕਿਸੇ ਦਿਨ ਅਲਹਿਦਾ। ਸੁਆਮੀ ਜੀ ਸਾਡੇ ਨਾਲ ਰਲ ਗਏ। ਉਹਨਾਂ ਨੇ ਬਹੁਤ ਸਾਰੇ ਪਿੰਡ ਸਾਨੂੰ ਵਿਖਾਲੇ। ਜਮੀਅਤ ਦੇ ਇਕ ਸੱਜਣ ਨੂੰ ਲੈ ਕੇ ਜਦ ਮੈਂ ਉਹਨਾਂ ਦੇ ਪਿੰਡਾਂ ਵਿਚ ਗਈ ਜਿਥੋਂ ਦੇ ਗਿਆਰਾਂ ਸੌ ਮੁਸਲਮਾਨ, ਜਿਨ੍ਹਾਂ ਦੀ ਸ਼ੁੱਧੀ ਕੀਤੀ ਗਈ ਸੀ, ਪਾਕਿਸਤਾਨ ਨੂੰ ਰਿਹਾਈ ਦੀ ਦਰਖਾਸਤ ਭੇਜ ਚੁੱਕੇ ਸਨ। ਇਸ ਤੋਂ ਪਹਿਲਾਂ ਵੀ ਇਕ ਵਾਰੀ ਮੈਂ ਇਥੇ ਆ ਚੁੱਕੀ ਸੀ, ਤੇ ਇਹਨਾਂ ਤੋਂ ਹਾਲਾਤ ਜਾਣਨ ਤੋਂ ਬਾਅਦ ਸਵਾਲ ਕੀਤਾ ਸੀ ਕਿ — "ਇਹ ਮਸਜਿਦ ਕਿਹਨੇ ਤੋੜੀ ?" ਤਾਂ ਉਹਨਾਂ ਨੇ ਲਾਪਰਵਾਹੀ ਨਾਲ ਉੱਤਰ ਦਿਤਾ ਸੀ, ਇਹ ਤਾਂ ਉਦੋਂ ਦੀ ਗੱਲ ਹੈ ਜਦੋਂ ਅਸੀਂ ਸ਼ੁੱਧੀ ਹੋਏ ਸੀ। ਤਦ ਅਸੀਂ ਆਪਣੇ ਆਪ ਹੀ ਇਹ ਤੋੜੀ ਸੀ।

ਮੈਂ ਕਿਹਾ — ਇਸ ਨਾਲ ਕੀ ਲਾਭ ਹੋਇਆ ? ਤੁਹਾਨੂੰ ਨਹੀਂ ਲੋੜ ਸੀ, ਤਾਂ ਰਹਿਣ ਦਿੰਦੇ ਉਂਝ ਹੀ। ਸ਼ਾਇਦ ਕਿਸੇ ਹੋਰ ਨੂੰ ਲੋੜ ਹੋਵੇ। ਉੱਤਰ ਮਿਲਿਆ — ਹੁਣ ਇਥੇ ਮੁਸਲਮਾਨ ਕਿਥੇ ਹੈ ਜਿਹੜਾ ਨਿਮਾਜ਼ ਪੜ੍ਹੇਗਾ, ਜਿਹੜਾ ਇਥੇ ਆਵੇਗਾ ?

ਇਹ ਸੁਣ ਕੇ ਮੈਨੂੰ ਵੀ ਉਹਨਾਂ ਦੀ ਗੱਲ ਠੀਕ ਜਾਪੀ ਸੀ । "ਅਸੀਂ ਰਾਜ਼ੀ ਖ਼ੁਸ਼ੀ ਹਿੰਦੂ ਬਣ ਗਏ ਹਾਂ । ਅਸੀਂ ਤਾਂ ਜਾਟ ਹਾਂ, ਪਹਿਲਾਂ ਵੀ ਹਿੰਦੂ ਸਾਂ, ਹੁਣ ਫੇਰ ਹੋ ਗਏ ਹਾਂ । ਪਰ ਇਹ ਗੱਲ ਗ਼ਲਤ ਸੀ । ਉਹ ਧੋਖਾ ਦੇ ਰਹੇ ਸਨ । ਪਾਕਿਸਤਾਨ ਨੂੰ ਗੁਪਤ ਦਰਖਾਸਤਾਂ ਭੇਜ ਰਹੇ ਸਨ ।

ਇਹ ਦੋ ਸਾਲਮ ਪਿੰਡ ਸਨ ਜਿਨ੍ਹਾਂ ਦੀ ਮੁਸਲਮਾਨ ਬਹੁੰ ਵਸੋਂ ਸੀ । ਉੱਚੇ, ਤਕੜੇ, ਉਜੱਡ ਤੇ ਜਾਹਲ ਕਿਸਮ ਦੇ ਲੋਕ ਇਥੇ ਵਸਦੇ ਸਨ । ਇਕ ਦਿਨ ਅਸੀਂ ਉਥੇ ਪੁਜੇ ਤਾਂ ਇਹ ਖਬਰ ਸੁਣ ਕੇ ਆਏ ਸਾਂ ਕਿ ਇਥੋਂ ਦੇ ਦਸ ਬਾਰਾਂ ਬੰਦੇ ਪਾਕਿਸਤਾਨ ਨੱਸ ਗਏ ਹਨ, ਤੇ ਕੁਝ ਉਲਮਾ ਕੋਲ ਆਏ ਸਨ ਕਿ ਸਾਡੀ ਸਹਾਇਤਾ ਕਰੋ ।

ਸਾਨੂੰ ਨਜਫਗੜ੍ਹ ਵਿਚ ਕਈ ਕਾਂਗਰਸੀ ਦਿਸੇ । ਇਥੇ ਕਾਂਗਰਸ ਦਾ ਦਫਤਰ ਵੀ ਖੁਲ੍ਹ ਗਿਆ ਸੀ । ਦੋ ਆਦਮੀਆਂ ਨੂੰ ਨਾਲ ਲੈ ਕੇ ਸੁਆਮੀ ਜੀ ਦੇ ਹੁੰਦਿਆਂ ਅਸੀਂ ਗੱਲਬਾਤ ਆਰੰਭ ਕੀਤੀ । ਪਤਾ ਨਹੀਂ ਡਰ ਗਏ, ਜਾਂ ਹੋਰ ਕੁਝ । ਸਾਫ ਮੁੱਕਰ ਗਏ ।

"ਨਹੀਂ ਜੀ, ਸਾਡੇ ਵਿਚੋਂ ਤਾਂ ਕੋਈ ਗਿਆ ਨਹੀਂ, ਅਸੀਂ ਤਾਂ ਪਿੰਡੋਂ ਨਿਕਲਣਾ ਨਹੀਂ ਚਾਹੁੰਦੇ । ਅਸੀਂ ਤਾਂ ਕੋਈ ਦਰਖਾਸਤ ਨਹੀਂ ਦਿਤੀ । ਅਸੀਂ ਤਾਂ ਮਰਜ਼ੀ ਨਾਲ ਸ਼ੁੱਧੀ ਹੋਏ ਹਾਂ । ਹੋਣਾ ਏਂ ਕੋਈ ਜਿਹਨੇ ਸਾਡੇ ਵਿਚੋਂ ਖਬਰ ਪਹੁੰਚਾਈ ।"

ਇੰਨੀ ਸਫਾਈ ਨਾਲ ਉਹ ਇਹ ਆਖਦੇ ਰਹੇ ਕਿ ਮੈਨੂੰ ਵੀ ਯਕੀਨ ਹੋ ਗਿਆ — ਜ਼ਰੂਰ ਕਿਸੇ ਨੇ ਉਲਮਾ ਨੂੰ ਗ਼ਲਤ ਖਬਰ ਦਿਤੀ ਹੈ ।

ਵਾਪਸ ਆਈ, ਤਾਂ ਮੌਲਾਨਾ ਹਿਫਜ਼ੁਰਹਿਮਾਨ ਨੇ ਕਿਹਾ — ਤੁਸੀਂ ਸਥਾਨਕ ਕਾਂਗਰਸੀਆਂ ਨੂੰ ਨਾਲ ਲੈ ਕੇ ਗਏ ਸੀ, ਇਸ ਲਈ ਉਹ ਡਰ ਗਏ । ਕੱਲੀ ਜਾ ਕੇ ਦੇਖੋ । ਤੁਹਾਡੇ ਨਾਲ ਸਾਡੇ ਦਫਤਰ ਦਾ ਇਕ ਆਦਮੀ ਜਾਵੇਗਾ । ਉਹ ਉਹਨਾਂ ਬੰਦਿਆਂ ਨੂੰ ਪਛਾਣ ਕੇ ਪੁੱਛੇਗਾ, ਜਿਹੜੇ ਸਾਡੇ ਕੋਲ ਆਏ ਸਨ ।

ਦੂਜੇ ਦਿਨ ਜਮੀਅਤ ਦੇ ਇਕ ਆਦਮੀ ਨੂੰ ਨਾਲ ਲੈ ਕੇ ਫੇਰ ਪਹੁੰਚੀ । ਇਹ ਤੀਜਾ ਚੱਕਰ ਸੀ । ਅੱਜ ਉਹਨਾਂ ਦਾ ਰੰਗ ਵੀ ਬਦਲਿਆ ਹੋਇਆ ਸੀ । ਉਹਨਾਂ ਨੇ ਮੰਨ ਲਿਆ ਕਿ ਹਾਂ, ਅਸੀਂ ਗਏ ਸੀ ।

ਮੌਲਵੀ ਸਾਹਿਬ ਨੇ ਪਛਾਣ ਕੇ ਪੁੱਛਿਆ, ਕਿ ਕਲ੍ਹ ਤੁਸੀਂ ਕਿਉਂ ਇਨਕਾਰ ਕੀਤਾ ਸੀ ?

ਉੱਤਰ ਮਿਲਿਆ — ਅਸੀਂ ਡਰ ਗਏ ਕਿ ਕਿਤੇ ਪਤਾ ਲਗ ਗਿਆ ਤਾਂ ਹੋਰ ਆਫਤ ਆ ਜਾਵੇਗੀ ।

ਪਰ ਉਹ ਅੰਤ ਤੀਕ ਇਹੋ ਜ਼ੋਰ ਦਿੰਦੇ ਰਹੇ ਕਿ ਸਾਨੂੰ ਪਾਕਿਸਤਾਨ ਭੇਜ ਦਿਉ । ਇਥੇ ਅਸੀਂ ਖੁਲ੍ਹੇ ਤੇ ਮੁਸਲਮਾਨ ਬਣ ਕੇ ਨਹੀਂ ਰਹਿ ਸਕਦੇ । ਗਿਆਰਾਂ ਸੌ ਬੰਦਿਆਂ ਨੂੰ ਪਿੰਡੋਂ ਲੈ ਜਾ ਕੇ ਪਾਕਿਸਤਾਨ ਭੇਜਣਾ, ਜਾਂ ਕਿਸੇ ਥਾਂ ਹੋਰ ਰੱਖਣਾ ਅਸੰਭਵ ਸੀ । ਇਹਨਾਂ ਨੂੰ ਦੁਬਾਰਾ ਵਸਾਉਣਾ ਵੀ ਇਕ ਕਠਨ ਮਸਲਾ ਸੀ । ਨਾਲੇ ਥੋੜ੍ਹੇ ਜਿਹੇ ਬੰਦੇ ਸਨ ਜਿਹੜੇ ਪਾਕਿਸਤਾਨ ਜਾਣਾ ਚਾਹੁੰਦੇ ਸੀ, ਬਾਕੀ ਤਾਂ ਇਹਦੇ ਲਈ ਵੀ

ਤਿਆਰ ਨਹੀਂ ਸਨ। ਪਿੰਡੋਂ ਜਾਣ ਨੂੰ ਤਿਆਰ ਸਨ।

ਅਸੀਂ ਸਮਝਾਇਆ ਕਿ ਤੁਹਾਡੀ ਤਸੱਲੀ ਤੇ ਸੁਰਖਿਆ ਦਾ ਬੰਦੋਬਸਤ ਅਸੀਂ ਕਰਾ ਦਿਆਂਗੇ, ਵਿਨੋਬਾ ਜੀ ਨੂੰ ਇਥੇ ਲਿਆ ਕੇ ਪ੍ਰਾਰਥਨਾ ਸਭਾ ਕਰਾਵਾਂਗੇ, ਤੇ ਬਰਾਦਰੀ ਵਿਚ ਐਲਾਨ ਕਰਾ ਦੇਵਾਂਗੇ। ਫੇਰ ਤੁਹਾਨੂੰ ਕੋਈ ਕੁਝ ਨਹੀਂ ਕਹੇਗਾ। ਜਾਣ ਦਾ ਇਰਾਦਾ ਛੱਡ ਦਿਉ। ਠੀਕ ਤਰ੍ਹਾਂ ਰਹੋ, ਜਿਵੇਂ ਪਹਿਲਾਂ ਰਹਿੰਦੇ ਸੀ। ਉਸੇ ਤਰ੍ਹਾਂ।

ਇਕ ਬਜ਼ੁਰਗ ਸੱਜਣ ਬੋਲੇ — ਸ੍ਰੀ ਮਾਨ ਜੀ, ਪੰਜਾਹ ਪਿੰਡਾਂ ਦੀ ਪੰਚਾਇਤ ਦੇ ਸਾਹਮਣੇ ਇਕ ਤਸੀਲਦਾਰ ਦੇ ਹੁੰਦਿਆਂ ਅਸੀਂ ਹਿੰਦੂ ਬਣੇ ਸੀ, ਤੇ ਉਸ ਤੋਂ ਵੀ ਵੱਡੇ ਅਫਸਰ ਤੋਂ ਪੁੱਛ ਕੇ ਆਗਿਆ ਲੈ ਕੇ ਤਦ ਇਹ ਸਾਰਾ ਕੁਝ ਹੋਇਆ ਸੀ। ਹੁਣ ਕੌਲ ਦੇ ਚੁੱਕੇ ਹਾਂ। ਮੁੱਕਰ ਕੇ ਇਥੇ ਰਹੀਏ ਤਾਂ ਉਹਨਾਂ ਪੰਚਾਂ ਨੂੰ ਕਿਹੜਾ ਮੂੰਹ ਵਿਖਾਵਾਂਗੇ।

ਮੇਰਾ ਦਿਲ ਸੜ ਗਿਆ। ਮੈਂ ਕਿਹਾ — ਬਜ਼ੁਰਗੋ, ਤੁਹਾਡੀ ਉਮਰ, ਤੇ ਇਹ ਗੱਲਾਂ। ਸੱਠਾਂ ਸਾਲਾਂ ਤਕ ਤੁਸੀਂ ਮੁਸਲਮਾਨ ਰਹੇ ਤੇ ਹੁਣ ਇਕ ਵਰ੍ਹੇ ਤੋਂ ਹਿੰਦੂ ਹੋਏ ਹੋ। ਸੱਠਾਂ ਸਾਲਾਂ ਦੇ ਵਚਨ ਤੋੜ ਕੇ ਤਾਂ ਮੈਨੂੰ ਤੇ ਮੌਲਵੀ ਅਨੀਸ ਨੂੰ ਮੂੰਹ ਵਿਖਾਲ ਰਹੇ ਹੋ, ਤੇ ਇਕ ਸਾਲ ਦਾ ਵਚਨ ਤੋੜ ਕੇ ਉਨ੍ਹਾਂ ਨੂੰ ਨਹੀਂ ਵਿਖਾਲ ਸਕੋਗੇ?

ਇਹਨਾਂ ਵਿਚੋਂ ਇਕ ਨੌਜਵਾਨ ਜੋ ਪੜ੍ਹਿਆ ਲਿਖਿਆ ਸੀ, ਤੇ ਇਸ ਹਾਲਤ ਤੋਂ ਬੇਹਦ ਆਤਰ ਲੱਗਦਾ ਸੀ, ਬੋਲ ਪਿਆ — "ਸੱਚੀ ਗੱਲ ਇਹ ਹੈ ਕਿ ਮੈਂ ਜਾਣਾ ਚਾਹੁੰਦਾ ਹਾਂ, ਹੋਰ ਵੀ ਕੁਝ ਬੰਦੇ ਹਨ, ਜੋ ਜਾਣਾ ਚਾਹੁੰਦੇ ਹਨ। ਕੁਝ ਇਥੇ ਰਹਿਣਾ ਚਾਹੁੰਦੇ ਹਨ। ਇਹ ਲੋਕ ਤਾਂ ਜੱਟਾਂ ਨਾਲ ਰਲ ਕੇ ਧਾੜੇ ਵੀ ਮਾਰਦੇ ਸਨ। ਜਦ ਸਾਰੇ ਜਾਟ ਕੱਠੇ ਹੋ ਕੇ ਮੁਸਲਮਾਨਾਂ ਦੇ ਪਿੰਡਾਂ ਉਤੇ ਧਾਵਾ ਕਰਦੇ, ਤਾਂ ਇਹ ਵੀ ਨਾਲ ਜਾਂਦੇ ਸਨ।"

ਇਹ ਸੁਣ ਕੇ ਲੋਕ ਉਸ ਨਾਲ ਲੜਨ ਡਹਿ ਪਏ। "ਅਸੀਂ ਲੜਦੇ ਤਾਂ ਨਹੀਂ ਸੀ, ਹਾਂ, ਨਾਲ ਜ਼ਰੂਰ ਹੁੰਦੇ ਸੀ। ਉਹ ਤਾਂ ਜਾਣਾ ਹੀ ਸੀ। ਭਲਾ ਬਰਾਦਰੀ ਦਾ ਕਿਹਾ ਨਾ ਮੰਨਦੇ?"

ਉਹ ਕਹਿੰਦਾ — "ਇਹੋ ਈ ਸਹੀ। ਫੇਰ ਵੀ ਤੁਸੀਂ ਹਿੰਦੂ ਹੋ ਚੁੱਕੇ ਹੋ... ਤਾਂ ਰਹੋ। ਦਰਖਾਸਤ ਦੇਣ ਤਾਂ ਅਸੀਂ ਗਏ ਸੀ। ਜੋ ਨਹੀਂ ਰਹਿਣਾ ਚਾਹੁੰਦੇ, ਉਹਨਾਂ ਨੂੰ ਤਾਂ ਭੇਜੋ।"

ਮੈਂ ਤਾਂ ਇਹਨਾਂ ਨੂੰ ਛੱਡ ਕੇ ਆ ਗਈ। ਮੈਂ ਕਿਹਾ — "ਤੁਸੀਂ ਜਾਟ ਹੋ, ਅਤੇ ਤੁਹਾਡੇ ਵਿਚ ਇੰਨੀ ਵੀ ਹਿੰਮਤ ਨਹੀਂ ਕਿ ਆਪਣੇ ਧਾਰਮਿਕ ਅਕੀਦਿਆਂ ਦਾ ਐਲਾਨ ਦਲੇਰੀ ਨਾਲ ਕਰ ਸਕੋ, ਤਾਂ ਫੇਰ ਅਜਿਹੇ ਮੁਸਲਮਾਨਾਂ ਦੀ ਇਸਲਾਮ ਨੂੰ ਵੀ ਲੋੜ ਨਹੀਂ। ਇਸ ਦੋਚਿਤੀ ਵਾਲੀ ਜ਼ਿੰਦਗੀ ਤੋਂ ਮੈਂ ਤੁਹਾਨੂੰ ਨਹੀਂ ਬਚਾ ਸਕਦੀ। ਦੋ ਤਿੰਨਾਂ ਘੰਟਿਆਂ ਵਿਚ ਵੀ ਤੁਸੀਂ ਕਿਸੇ ਨਿਰਣੇ ਤੇ ਨਹੀਂ ਪੁੱਜ ਸਕੇ। ਤਿੰਨ ਵਾਰੀ ਆ ਕੇ ਮੈਂ ਆਪਣੇ ਸਿਰੋਂ ਭਾਰ ਲਾਹ ਚੱਲੀ। ਹੁਣ ਤੁਸੀਂ ਆਪਣੇ ਲਈ ਆਪ ਹੀ ਕੋਈ ਰਾਹ ਲੱਭੋ। ਮੈਂ ਪਾਕਿਸਤਾਨ ਭੇਜਣ ਦਾ ਬੰਦੋਬਸਤ ਨਹੀਂ ਕਰਨਾ।

ਇਥੇ ਰਹਿਣਾ ਹੈ ਤਾਂ ਹਰ ਪ੍ਰਕਾਰ ਦਾ ਇੰਤਜ਼ਾਮ ਕਰਾ ਦਿਆਂਗੀ। ਗੌਰਮਿੰਟ ਨੂੰ ਇਸ ਨਾਲ ਕੋਈ ਮਤਲਬ ਨਹੀਂ। ਹਿੰਦੂ ਰਹੋ, ਜਾਂ ਮੁਸਲਮਾਨ। ਪਰ ਬੰਦੇ ਬਣੋ। ਫੇਰ ਮੈਨੂੰ ਨਹੀਂ ਪਤਾ ਉਹਨਾਂ ਦਾ ਕੀ ਹਸ਼ਰ ਹੋਇਆ। ਪੁੱਛਣ ਨੂੰ ਵੀ ਦਿਲ ਨਾ ਕੀਤਾ।

ਸੁਣਦੀ ਹਾਂ ਇਕ ਪਾਕਿਸਤਾਨੀ ਟਰੱਕ ਕਈ ਦਿਨ ਚੱਕਰ ਮਾਰਦਾ ਰਿਹਾ ਤੇ ਜਿੰਨੇ ਜਾਣ ਵਾਲੇ ਸੀ ਉਸ ਵਿਚ ਚਲੇ ਗਏ। ਇਹ ਟਰੱਕ ਆਪੇ ਤਾਂ ਨਹੀਂ ਚਲਾ ਗਿਆ ਹੋਣਾ। ਪਾਕਿਸਤਾਨ ਗੌਰਮਿੰਟ ਨੇ ਮੱਲੋ ਮੱਲੀ ਤਾਂ ਦਿੱਲੀ ਸੂਬੇ ਵਿਚ ਟਰੱਕ ਘੁਮਾਇਆ ਵੀ ਨਹੀਂ ਹੋਣਾ। ਕਿਹਦੀ ਮਰਜ਼ੀ ਨਾਲ ਇੰਝ ਹੋਇਆ, ਕਿਸ ਆਗਿਆ ਦਿਤੀ, ਮੈਂ ਇਹ ਵੀ ਜਾਨਣ ਦੀ ਕੋਸ਼ਸ਼ ਨਹੀਂ ਕੀਤੀ।

ਹਾਂ, ਇਕ ਹੋਰ ਪਿੰਡ ਵਿਚ ਇਸ ਟਰੱਕ ਦੇ ਪੁੱਜਣ ਦੀ ਖਬਰ ਸੁਣ ਕੇ ਤੇ ਇਹ ਸੁਣ ਕੇ ਕਿ ਉਥੋਂ ਵੀ ਦਸ ਬਾਰਾਂ ਬੰਦੇ ਜਾ ਚੁੱਕੇ ਹਨ, ਸਾਡੇ ਸਾਥੀਆਂ ਨੂੰ ਅੱਗ ਲੱਗ ਗਈ। ਉਥੇ ਜਾ ਕੇ ਸਾਰਿਆਂ ਨੂੰ ਝਾੜਿਆ, ਧਮਕੀਆਂ ਦਿਤੀਆਂ, ਸਮਝਾਇਆ, ਤੇ ਫੇਰ ਦੂਜੇ ਦਿਨ ਮੈਨੂੰ ਨਾਲ ਲੈ ਕੇ ਪਹੁੰਚੇ ਕਿ ਉਹਨਾਂ ਨੂੰ ਯਕੀਨ ਦੁਆਵਾਂ। ਕਾਫੀ ਦੇਰ ਮੈਂ ਇਹਨਾਂ ਸਾਰਿਆਂ ਨਾਲ ਗੱਲਬਾਤ ਕੀਤੀ। ਯੋਗਿਤਾ ਨਾਲ ਲਗਭਗ ਹਰ ਵਿਸ਼ੇ ਬਾਰੇ ਉਹਨਾਂ ਦੇ ਵਿਚਾਰ ਸੁਣੇ, ਤੇ ਫੇਰ ਕੌਮੀ ਦ੍ਰਿਸ਼ਟੀ ਤੇ ਜਮਹੂਰੀ ਰਾਜ ਦਾ ਸਪੱਸ਼ਟੀਕਰਨ ਕੀਤਾ। ਉਹਨਾਂ ਨੂੰ ਦਸਿਆ ਕਿ ਇਹ ਦੋਗਲੀ ਨੀਤੀ ਤੇ ਇਹ ਅੱਧੋਗਤੀ ਨਾ ਤੁਹਾਡੇ ਲਈ ਚੰਗੀ ਹੈ, ਨਾ ਇਹਦਾ ਹਕੂਮਤ ਨੂੰ ਲਾਭ ਹੈ। ਲੋਕ ਗੌਹ ਨਾਲ ਸੁਣ ਰਹੇ ਸਨ, ਪ੍ਰਭਾਵ ਕਬੂਲ ਰਹੇ ਸਨ, ਤੇ ਬਾਰਸ਼ ਦਾ ਤੂਫਾਨ ਪੂਰੇ ਜ਼ੋਰ ਨਾਲ ਆ ਰਿਹਾ ਸੀ। ਨਾਲ ਦਿਆਂ ਨੂੰ ਪ੍ਰੇਸ਼ਾਨੀ ਸੀ ਕਿ ਹੁਣ ਚਲਣਾ ਚਾਹੀਦਾ ਹੈ। ਕੁਝ ਲੋਕ ਚਾਹੁੰਦੇ ਸਨ ਕਿ ਅਸੀਂ ਕਿਸੇ ਤਰ੍ਹਾਂ ਇਥੋਂ ਜਾਈਏ, ਪਰ ਮੈਂ ਗੱਲ ਪੂਰੀ ਕਰਕੇ ਉੱਠੀ। ਤਦੋਂ ਇਹਨਾਂ ਵਿਚੋਂ ਬਹੁਤ ਸਾਰੇ ਕਹਿ ਰਹੇ ਸਨ ਕਿ ਜਾਨ ਦੇ ਡਰ ਤੋਂ ਅਸੀਂ ਇਹ ਸਭ ਕੁਝ ਕੀਤਾ ਸੀ, ਤੇ ਜੇਕਰ ਇਥੇ ਮੁਸਲਮਾਨ ਬਣ ਕੇ ਟਿਕ ਸਕਦੇ ਹਾਂ, ਤਾਂ ਫੇਰ ਅਸੀਂ ਪਾਕਿਸਤਾਨ ਕਿਉਂ ਜਾਈਏ ?

ਮੈਨੂੰ ਅਫ਼ਸੋਸ ਹੈ ਕਿ ਬਹੁਤ ਥੋੜ੍ਹੇ ਥਾਵਾਂ ਤੇ ਮੈਂ ਜਾ ਸਕੀ। ਬਹੁਤ ਘੱਟ ਅਵਸਰ ਮੈਨੂੰ ਮਿਲਿਆ ਕਿ ਮੈਂ ਇਸ ਬੇਚੈਨੀ ਨੂੰ ਘਟਾ ਸਕਾਂ। ਸਾਡੇ ਸਾਥੀਆਂ ਵਿਚ ਵੀ ਕੁਝ ਅਜਿਹੇ ਬੰਦੇ ਸਨ ਜੋ ਅਜਿਹੇ ਕੰਮ ਵਿਚ ਆਪਣੇ ਧਾਰਮਿਕ ਵਿਚਾਰਾਂ ਵਜੋਂ ਮੇਰਾ ਸਾਥ ਨਹੀਂ ਦੇ ਸਕੇ। ਮੈਂ ਉਨ੍ਹਾਂ ਤੇ ਦੋਸ਼ ਨਹੀਂ ਲਾਉਂਦੀ। ਸ਼ਾਇਦ ਮੈਂ ਵੀ ਪਾਕਿਸਤਾਨ ਵਿਚ ਹੁੰਦੀ ਤੇ ਮੈਨੂੰ ਕਿਹਾ ਜਾਂਦਾ ਕਿ ਜਾਹ, ਉਹਨਾਂ ਹਿੰਦੂਆਂ ਨੂੰ ਜੋ ਮੁਸਲਮਾਨ ਬਣ ਗਏ ਹਨ, ਫੇਰ ਹਿੰਦੂ ਬਣ ਕੇ ਰਹਿਣ ਦੀ ਆਗਿਆ ਦੇ ਦਿਉ। ਤਾਂ ਮੈਂ ਨਹੀਂ ਕਹਿ ਸਕਦੀ ਇੰਝ ਕਰ ਸਕਦੀ ਕਿ ਨਾ। ਮਜ਼ਹਬੀ ਨੇਮ ਕੀ ਮੈਨੂੰ ਇੰਨਾ ਸੁਤੰਤਰ ਹੋਣ ਦਿੰਦਾ ਕਿ ਹਿੰਦੂਆਂ ਦੇ ਦਿਲਾਂ ਦੀ ਬੇਚੈਨੀ ਦੂਰ ਕਰ ਸਕਾਂ। ਬਿਲਕੁਲ ਇਹੋ ਹਾਲ ਇਥੋਂ ਦੇ ਹਿੰਦੂ ਵੀਰਾਂ ਦਾ ਸੀ। ਉਹ ਭਲੇ ਲੋਕ ਸਾਰੇ ਕੰਮ ਕਰ ਲੈਂਦੇ, ਪਰ ਜਿਹੜੇ ਸ਼ੁੱਧੀ ਹੋ ਚੁੱਕੇ ਸਨ ਉਹਨਾਂ ਨੂੰ ਫੇਰ ਮੁਸਲਮਾਨ ਬਣਨ ਤੇ ਮਜਬੂਰ ਕਰਨਾ, ਇਹਨਾਂ ਦੇ ਵੱਸ ਵਿਚ ਨਹੀਂ ਸੀ। ਮਜ਼ਹਬ, ਧਰਮ ਆਦਮੀ ਨੂੰ

ਸਨ, ਮੁਹਤਾਜ ਸਨ, ਅਤੇ ਸਭ ਸਹਾਇਤਾ ਦੇ ਹੱਕਦਾਰ ਸਨ। ਮੁਸਲਮਾਨਾਂ ਦੀ ਮਦਦ ਸ਼ਾਂਤੀ ਦਲ ਕਰ ਰਿਹਾ ਸੀ। ਰਫੀਊਜੀਆਂ ਦੀ ਮਹਿਕਮਾ ਇਮਦਾਦ ਬਹਾਲੀ। ਰਹਿ ਗਏ ਸਥਾਨਕ ਹਿੰਦੂ ! ਆਖਰ ਉਹ ਕਿਹਦੇ ਕੋਲ ਜਾਣ ? ਇਨ੍ਹਾਂ ਲਈ ਕੋਈ ਮਹਿਕਮਾ ਨਾ ਖੋਲ੍ਹਿਆ ਗਿਆ। ਸਾਨੂੰ ਖੁਸ਼ੀ ਹੋਈ ਜਦ ਇਸ ਤਿੰਨ ਰੰਗੀ ਆਬਾਦੀ ਵਿਚ ਮੇਲ ਮਿਲਾਪ ਕਰਾਉਣ ਤੇ ਇਮਦਾਦ ਕਰਨ ਲਈ ਅਸੀਂ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ, ਤੇ ਉਹਨਾਂ ਸਾਰਿਆਂ ਵਾਸਤੇ ਸਸਤੇ ਰਾਸ਼ਨ ਦੀਆਂ ਦੁਕਾਨਾਂ ਖੁਲ੍ਹਾਣ ਵਿਚ ਸਾਡੇ ਜਤਨ ਸਫਲ ਹੋ ਗਏ।

15 ਅਗਸਤ ਦੇ ਲਈ ਵੀ ਪਹਿਲਾਂ ਪੇਸ਼ਬੰਦੀ ਕਰਨੀ ਸੀ। ਸ਼ਾਂਤੀ ਦਲ ਦਾ ਸੂਚਨਾ ਦਾ ਮਹਿਕਮਾ ਖਾਸਾ ਤਕੜਾ ਸੀ। ਇਸ ਨੇ ਬੜੀਆਂ ਕੀਮਤੀ ਸੇਵਾਵਾਂ ਕੀਤੀਆਂ।

ਅਸੀਂ ਦੇਖਿਆ ਕਿ ਸਥਾਨਕ ਲੋਕ ਅਜੀਬ ਦੋਚਿਤੀ ਵਿਚ ਸਨ। ਉਹ ਦੇਖਦੇ ਸਨ ਕਿ ਜਿਹੜਾ ਨਵਾਂ ਗਰੁੱਪ ਆਇਆ ਹੈ, ਉਹ ਗਿਆਨ, ਸਿਹਤ, ਸੂਰਤ ਤੇ ਮਿਹਨਤ ਵਿਚ ਉਹਨਾਂ ਨਾਲੋਂ ਉੱਚਾ ਹੈ। ਉਹਨਾਂ ਵਿਚੋਂ ਇਕ ਟੋਲਾ ਹਥਿਆਰਬੰਦ ਵੀ ਹੈ। ਇਸ ਲਈ ਉਹਨਾਂ ਨੂੰ ਅੰਦੇਸ਼ਾ ਪੈਦਾ ਹੋ ਗਿਆ ਸੀ ਕਿ ਜੇ ਇਹ ਹਿੰਦੋਸਤਾਨ ਉੱਪਰ ਛਾ ਗਏ ਤਾਂ ਬੜੀ ਛੇਤੀ ਹਰ ਕਿੱਤੇ ਉੱਪਰ ਕਬਜ਼ਾ ਕਰ ਲੈਣਗੇ, ਅਤੇ ਵਪਾਰ ਤਾਂ ਪਹਿਲਾਂ ਹੀ ਹੱਥੋਂ ਨਿਕਲਦਾ ਜਾ ਰਿਹਾ ਹੈ। ਜੇ ਰੋਕਿਆ ਨਾ ਗਿਆ, ਤਾਂ ਵਪਾਰ ਤੇ ਹਕੂਮਤ ਦੋਹਾਂ ਉਤੇ ਰਾਜ ਇਹਨਾਂ ਦਾ ਹੋਵੇਗਾ। ਇਹ ਸਾਰਾ ਕੁਝ ਸੋਚ ਕੇ ਉਹਨਾਂ ਨੇ ਸੂਬਾ ਪ੍ਰਸਤੀ ਵਧਾਉਣੀ ਸ਼ੁਰੂ ਕਰ ਦਿਤੀ, ਤੇ ਸ਼ਾਂਤੀ ਦਲ ਲਈ ਇਕ ਹੋਰ ਝਗੜੇ ਲਈ ਥਾਂ ਬਣ ਗਈ।

ਇਤਫਾਕ ਤਾਂ ਦੇਖੋ। ਕਿਉਂਕਿ ਉਦੋਂ ਗੌਰਮਿੰਟ ਦੇ ਤਕਰੀਬਨ ਹਰ ਮਹਿਕਮੇ ਵਿਚ ਪੰਜਾਬ ਤੋਂ ਆਏ ਹੋਏ ਲੋਕ ਬਹੁਤੇ ਸਨ, ਇਸ ਲਈ ਜਦ ਮੁਸਲਮਾਨਾਂ ਦੇ ਛੱਡੇ ਹੋਏ ਮਕਾਨ ਅਤੇ ਨਵੇਂ ਬਣੇ ਦੁਕਾਨਾਂ ਤੇ ਕੁਆਟਰ ਦੀ ਅਲਾਟਮੈਂਟ ਹੋਣ ਲਗੀ ਤਾਂ ਸਭ ਤੋਂ ਪਹਿਲਾਂ ਪੰਜਾਬੀਆਂ ਦਾ ਹਿੱਸਾ ਲੱਗਾ। ਇਸ ਤੇ ਫਰੰਟੀਅਰ ਵਾਲੇ ਵਿਗੜ ਗਏ ਕਿ ਆਖਰ ਸਾਡੇ ਨਾਲ ਸੁਤੇਲੀ ਔਲਾਦ ਵਾਲਾ ਵਰਤਾਰਾ ਕਿਉਂ ਹੋ ਰਿਹਾ ਹੈ ? ਸਿੰਧੀ ਚੀਕਦੇ ਸਨ...ਸਾਡਾ ਵੀ ਹੱਕ ਹੈ। ਆਖਰ ਸਾਨੂੰ ਕਿਉਂ ਪਿੱਛੇ ਛੱਡਿਆ ਜਾ ਰਿਹਾ ਹੈ।

ਹਾਲਾਤ ਦੇ ਸਾਰੇ ਪੱਖ ਤੇ ਘਟਨਾਵਾਂ ਦੀ ਅੰਧਾਧੁੰਦ ਰਫਤਾਰ ਦੇਖ ਕੇ ਤਾਂ ਕਹਿਣਾ ਪੈਂਦਾ ਹੈ ਕਿ ਸੱਚ ਹੀ ਬੜੀ ਬਲਵਾਨ ਸੀ ਸਾਡੀ ਸਰਕਾਰ, ਜੋ ਝੱਖੜ ਦੇ ਐਡੇ ਥਪੇੜੇ ਖਾ ਕੇ ਵੀ ਜੀਉਂਦੀ ਬਚ ਗਈ, ਬੇੜੀ ਉਲਟੀ ਪੁਲਟੀ ਵੀ ਨਹੀਂ। ਹੋਲੀ ਹੋਲੀ ਤੇਜ਼ ਹੀ ਹੁੰਦੀ ਰਹੀ।

ਤਕਰੀਬਨ ਤਿੰਨ ਹਜ਼ਾਰ ਮਕਾਨ ਮੁਸਲਮ ਜ਼ੋਨ ਵਿਚ ਸ਼ਰਨਾਰਥੀਆਂ ਨੂੰ ਦਿਤੇ ਗਏ। ਇਹ ਉਹ ਮਕਾਨ ਸਨ ਜਿਨ੍ਹਾਂ ਨੂੰ ਬਦਅਮਨੀ ਦੇ ਖ਼ਿਆਲ ਨਾਲ ਲੜ ਭਿੜ ਕੇ ਵਾਲੰਟੀਅਰਾਂ ਨੇ ਰੋਕਿਆ ਹੋਇਆ ਸੀ। ਇਸ ਤਰ੍ਹਾਂ ਮੁਸਲਮ ਜ਼ੋਨ ਸਮਾਪਤ ਹੋ ਗਏ। ਹੁਣ ਆਬਾਦੀ ਕੁਝ ਮਹੱਲੇ ਛੱਡ ਕੇ ਰਲਗੱਡ ਹੋ ਗਈ ਸੀ। ਮੇਰੀ ਤਾਂ

ਪਹਿਲਾਂ ਹੀ ਖਾਹਿਸ਼ ਸੀ ਕਿ ਹਾਲਾਤ ਸ਼ਾਂਤ ਹੁੰਦੇ ਹੀ ਆਬਾਦੀ ਰਲਵੀਂ ਕਰ ਦਿਤੀ ਜਾਵੇ, ਪਰ ਇਸ ਸ਼ਰਤ ਨਾਲ ਕਿ ਕੋਈ ਕਿਸੇ ਨੂੰ ਮਕਾਨ ਵਿਚੋਂ ਨਾ ਕੱਢ ਸਕੇ, ਖੋਹ ਨਾ ਸਕੇ, ਖਰੀਦ ਨਾ ਸਕੇ, ਤਾਂ ਹੀ ਇਹ ਨਫਰਤ ਤੇ ਵਿੱਥ ਸਮਾਪਤ ਹੋਵੇਗੀ। ਰਿਹਾ ਮੇਲ ਜੋਲ ਕਰਾਉਣਾ, ਉਹ ਸਾਡਾ ਕੰਮ ਹੈ। ਸਾਨੂੰ ਜਤਨ ਕਰਨਾ ਚਾਹੀਦਾ ਹੈ ਕਿ ਮੁਸਲਮ ਬਰਾਦਰੀ ਤੇ ਹਿੰਦੂ ਬਰਾਦਰੀ ਨਹੀਂ, ਇਨਸਾਨੀਅਤ ਬਰਾਦਰੀ ਕਾਇਮ ਹੋ ਸਕੇ।

ਪਰ ਮੁਸਲਮ ਲੀਡਰ ਡਰਦੇ ਸਨ, ਤੇ ਡਰ ਕੋਈ ਬੇਥਾਂ ਵੀ ਨਹੀਂ ਸੀ। ਉਹ ਥੋੜ੍ਹੇ ਮੁਸ਼ਕਲ ਨਾਲ ਇਸ ਤੇ ਰਾਜ਼ੀ ਹੋਏ। ਪਰ ਜਦੋਂ ਇਹ ਕੰਮ ਹੋ ਗਿਆ, ਤਾਂ ਪਤਾ ਲੱਗਾ ਕਿ ਅਫਸਰਾਂ ਦਾ ਅੰਦਾਜ਼ਾ ਕਿੰਨਾ ਗਲਤ ਸੀ। 24 ਹਜ਼ਾਰ ਕਿੰਗਜ਼ਵੇ ਕੈਂਪ ਦੇ, ਹਜ਼ਾਰਾਂ ਕੁਰੂਕਸ਼ੇਤਰ ਕੈਂਪ ਦੇ, ਤੇ ਹਜ਼ਾਰਾਂ ਦੂਜੇ ਕੈਂਪਾਂ ਦੇ ਸ਼ਰਨਾਰਥੀ ਉਸੇ ਤਰ੍ਹਾਂ ਬੇਘਰ ਰਹੇ। ਫੇਰ ਗੌਰਮਿੰਟ ਨੇ, ਰਿਲੀਫ ਕਮੇਟੀ ਨੇ ਹੋਰ ਮਕਾਨ ਬਣਵਾਉਣੇ ਸ਼ੁਰੂ ਕੀਤੇ, ਤੇ ਹਜ਼ਾਰਾਂ ਮਕਾਨ ਬਣਨ ਤੋਂ ਬਾਅਦ ਵੀ ਹਜ਼ਾਰਾਂ ਖਾਨਦਾਨ ਠੰਢ ਵਿਚ ਠਿਠਰਨ ਲਈ ਪਏ ਰਹਿ ਗਏ।

ਪੁਰਾਣੇ ਆਸਾਰ, ਖੰਡਰ, ਇਮਾਰਤਾਂ, ਹਮਾਯੂੰ ਦਾ ਮਕਬਰਾ, ਸਫਦਰਜੰਗ ਦਾ ਮਕਬਰਾ, ਅਰਬ ਸਰਾਏ, ਸਭ ਥਾਵਾਂ ਤੇ ਪਨਾਹਗੀਰ ਭਰੇ ਪਏ ਸਨ। ਤੇ ਮੈਨੂੰ ਯਕੀਨ ਹੈ, ਜੇ ਉਹਨਾਂ ਨੂੰ ਆਸਾਨੀ ਤੇ ਸਹੂਲਤਾਂ ਸਹਿਤ ਉਥੇ ਰੱਖ ਕੇ ਇਹ ਵਾਇਦਾ ਲੈ ਲਿਆ ਜਾਂਦਾ, ਸਮਝਾ ਬੁਝਾ ਦਿਤਾ ਜਾਂਦਾ ਕਿ ਇਹਨਾਂ ਆਸਾਰਾਂ (ਨੀਂਹਾਂ ਤੇ ਬੁਨਿਆਦਾਂ) ਨੂੰ ਹਿੰਦੁਸਤਾਨ ਦੇ ਇਤਿਹਾਸਕ ਆਸਾਰ ਸਮਝਣ ਤੇ ਬਰਬਾਦ ਨਾ ਕਰਨ, ਤਾਂ ਸ਼ਾਇਦ ਉਹ ਮੰਨ ਜਾਂਦੇ। ਪਰ ਇੰਨਾ ਮੌਕਾ ਹੀ ਕਿਥੇ ਮਿਲਿਆ, ਨਾ ਕਿਸੇ ਨੂੰ ਖਿਆਲ ਆਇਆ, ਨਾ ਮਹਿਕਮਾ ਆਸਾਰ ਕਦੀਮਾ (ਪੁਰਾਤਤਵ ਮਹਿਕਮਾ) ਨੇ ਇਸ ਪਾਸੇ ਧਿਆਨ ਦਿਤਾ ਕਿ ਸੁਰੱਖਿਆ ਦਾ ਕੋਈ ਬੰਦੋਬਸਤ ਕਰਾਏ।

ਅਸੀਂ ਸਭ ਕੁਝ ਕਰ ਰਹੇ ਸੀ, ਤੇ ਆਮ ਹਾਲਾਤ ਠੀਕ ਵੀ ਹੋ ਰਹੇ ਸਨ। ਅਫਸਰਾਂ ਕੋਲੋਂ ਵੀ ਸਾਨੂੰ ਇਮਦਾਦ ਮਿਲ ਰਹੀ ਸੀ। ਪਰ ਉਹ ਨੇਕ ਦਿਲ ਅਫਸਰ ਜੋ ਸਾਡਾ ਹੱਥ ਵਟਾਉਂਦੇ, ਉਹਨਾਂ ਦੀ ਸਦਾ ਗੋਸ਼ਮਾਲੀ (ਜਵਾਬ ਤਲਬੀ) ਹੋ ਜਾਂਦੀ ਸੀ, ਜਿਵੇਂ ਲੋਕਲ ਗੌਰਮਿੰਟ ਨੂੰ ਸ਼ਾਂਤੀ ਦਲ ਨਾਲ ਖਾਹਮੁਖਾਹ ਦਾ ਵੈਰ ਹੋ ਗਿਆ ਹੋਵੇ, ਜਾਂ ਉਹ ਇਹਨੂੰ ਚਾਹੁੰਦੀ ਹੀ ਨਹੀਂ ਸੀ। ਹਾਲਾਂਕਿ ਸੱਚਾਈ ਇਹ ਹੈ ਕਿ ਇਹਨਾਂ ਦਿਨਾਂ ਵਿਚ ਕਿਸੇ ਪਾਰਟੀ, ਹਾਲਾਂ ਕਿ ਕਾਂਗਰਸ ਤੱਕ ਦੀ ਕੋਈ ਪੁੱਛ ਨਹੀਂ ਸੀ। ਆਖਰਕਾਰ ਸਾਡੇ ਵਿਚਲਾ ਗੁੱਸੇ ਵਾਲਾ ਗਰੁੱਪ ਇਸ ਗੱਲ ਲਈ ਤੁੱਲ ਗਿਆ ਕਿ ਹੁਣ ਇਸ ਤੋਂ ਬਿਨਾਂ ਕੋਈ ਢੰਗ ਨਹੀਂ ਕਿ ਲੋਕਲ ਗੌਰਮਿੰਟ ਨੂੰ ਮਜਬੂਰ ਕੀਤਾ ਜਾਵੇ, ਕਿ ਉਹ ਲੋਕਲ ਪ੍ਰਬੰਧਕਾਂ ਵਿਚ ਤਬਦੀਲੀ ਕਰੇ। ਜਨਤਾ ਦੀ ਆਵਾਜ਼ ਸ਼ਾਂਤੀ ਦਲ ਦੇ ਨਾਲ ਸੀ। ਸਾਰੀਆਂ ਪਾਰਟੀਆਂ ਦੀ ਸਰਵ ਸਾਂਝੀ ਮਦਦ ਸ਼ਾਂਤੀ ਦਲ ਨੂੰ ਪ੍ਰਾਪਤ ਸੀ। ਸਾਰੀਆਂ ਸ਼ਿਕਾਇਤਾਂ, ਅੰਦੇਸ਼ੇ ਅਤੇ ਸੁਝਾ ਉੱਪਰ ਤਕ ਪਹੁੰਚਾਏ ਗਏ, ਤੇ ਆਪਣੇ ਅਜ਼ਮਾਏ ਹੋਏ ਜਰਨੈਲਾਂ ਨੂੰ ਯੁੱਧ ਦੇ ਹਰ ਪਹਿਲੂ ਤੋਂ ਖਬਰਦਾਰ ਕਰ ਦਿਤਾ ਗਿਆ। ਆਪੋ ਵਿਚ ਖੂਬ ਬਹਿਸ ਹੋਈ। ਇਕ ਨੂੰ ਛੱਡ ਕੇ

ਸਭ ਦੀ ਸਹਿਮਤੀ ਹੋਈ ਕਿ ਜਦੋਂ ਤਕ ਦਿੱਲੀ ਦੀ ਹਕੂਮਤ ਨਾ ਬਦਲੇ, ਸਭ ਕਰਨਾ ਕਰਾਉਣਾ ਬੇਕਾਰ ਹੈ। ਜੇਕਰ ਇੰਝ ਨਾ ਹੋਇਆ ਤਾਂ ਦਿੱਲੀ ਦੀ ਸ਼ਾਂਤੀ ਦਾ ਸੁਫਨਾ, ਸੁਫਨਾ ਹੀ ਰਹੇਗਾ, ਤੇ ਅਸੀਂ ਸ਼ੋਰਸ਼-ਪਸੰਦਾਂ ਦਾ ਖਿਡੌਣਾ ਬਣ ਜਾਵਾਂਗੇ। ਅਸੀਂ ਕੁਝ ਫੈਸਲੇ ਕਰਵਾ ਕੇ ਆਉਂਦੇ ਹਾਂ, ਇਥੇ ਕੁਝ ਹੋਰ ਹੋ ਚੁੱਕਾ ਹੁੰਦਾ ਹੈ। ਸ਼ਾਂਤੀ ਦਲ ਨੂੰ ਹਾਨੀ ਪਹੁੰਚਾਉਣ ਤੇ ਤੋੜਨ ਲਈ ਭਿੰਨ ਭਿੰਨ ਨਾਵਾਂ ਦੀਆਂ "ਕੋਰਾਂ" ਬਣਾਈਆਂ ਜਾ ਰਹੀਆਂ ਹਨ। ਇਹਦਾ ਬੱਸ ਇਕੋ ਈ ਇਲਾਜ ਹੈ।

ਰੱਬ ਰੱਬ ਕਰਕੇ ਸਾਨੂੰ ਸਫਲਤਾ ਮਿਲੀ। ਸਭ ਨੇ ਮਿਲ ਕੇ ਖੁਸ਼ੀ ਮਨਾਈ ਤੇ ਇਸ ਘਟਨਾ ਨੂੰ ਸਾਲ ਦੀ ਦੂਜੀ, ਅਤੇ ਵੱਡੀ ਜਿੱਤ ਮੰਨਿਆ ਗਿਆ। ਇੰਜ ਲੱਗਾ ਜਿਵੇਂ ਰੁਕਾਵਟ ਦੀ ਜੜ੍ਹ ਹੀ ਪੁੱਟੀ ਗਈ ਹੈ।

ਅਗਸਤ ਵਿਚ ਮੈਂ ਬਹੁਤ ਘੱਟ ਪਿੰਡਾਂ ਦਾ ਦੌਰਾ ਕੀਤਾ ਕਿਉਂਕਿ ਹੁਣ ਜਿਹੜਾ ਕੰਮ ਸੀ ਉਹ ਜ਼ਿਆਦਾਤਰ ਅਦਾਲਤੀ ਤੇ ਕਾਰੋਬਾਰੀ ਸੀ ਤੇ ਇਸ ਵਿਚ ਮੇਰੀ ਅਯੋਗਿਤਾ ਪ੍ਰਸਿੱਧ ਸੀ। ਕਸਟੋਡੀਅਨ ਦੇ ਮਹਿਕਮੇ ਨਾਲ ਝਗੜਨਾ ਤਾਂ ਰੋਜ਼ ਹੀ ਪੈਂਦਾ ਸੀ। ਕੰਮ ਕਰਨ ਵਾਲੇ ਦੂਜੇ ਸੀ, ਝਗੜਨ ਵਾਲੀ ਸੁਭੱਦਰਾ ਤੇ ਮਰਦੂਲਾ ਸੀ। ਤੇ ਅਸੀਂ ਸਾਰੇ ਇਹਨਾਂ ਦਾ ਸਾਥ ਦਿੰਦੇ ਸਾਂ। ਇਹਨਾਂ ਦੋਹਾਂ ਦੀ ਤਾਂ ਸਦੀਵੀ ਲੜਾਈ ਸੀ। ਇਕ ਦਿਨ ਤਾਂ ਬਹੁਤ ਹੀ ਰੋਚਕ ਘਟਨਾ ਹੋ ਗਈ।

ਕੁਝ ਲੋਕਾਂ ਨੇ ਜਾ ਕੇ ਹਕੂਮਤ ਦੇ ਇਕ ਅਫਸਰ ਨੂੰ ਖਬਰ ਦਿਤੀ ਕਿ ਫਲਾਣੇ ਮਹੱਲੇ ਵਿਚ ਮਕਾਨ ਖਾਲੀ ਹਨ। ਮੁਸਲਮਾਨਾਂ ਨੇ ਬੇਈਮਾਨੀ ਇਹ ਕੀਤੀ ਹੈ ਕਿ ਬੋਗਸ ਤੇ ਫਰਜ਼ੀ ਲੋਕਾਂ ਨੂੰ ਲਿਆ ਕੇ ਉਹਨਾਂ ਵਿਚ ਬਿਠਾਲ ਦਿਤਾ, ਤੇ ਸੀਲ ਨਹੀਂ ਲਾਉਣ ਦਿੰਦੇ। ਮਹਿਕਮਾ ਇਮਦਾਦ ਬਹਾਲੀ, ਅਤੇ ਮਹਿਕਮਾ ਕਸਟੋਡੀਅਨ, ਦੋਹਾਂ ਨੇ ਸਲਾਹ ਕਰਕੇ ਪੁਲੀਸ ਭੇਜ ਦਿਤੀ ਕਿ ਰਾਤ ਬਾਰ੍ਹਾਂ ਵਜੇ ਜਾ ਕੇ ਮਕਾਨ ਸੀਲ ਕਰ ਆਉਣ।

ਮਹੱਲੇ ਦੇ ਲੋਕਾਂ ਨੂੰ ਕੁਝ ਪਤਾ ਨਹੀਂ ਸੀ, ਪੁਲੀਸ ਪੁੱਜ ਗਈ ਤੇ ਮਕਾਨਾਂ ਵਿਚੋਂ ਜ਼ਬਰਦਸਤੀ ਲੋਕਾਂ ਨੂੰ ਕੱਢ ਕੱਢ ਕੇ ਜੰਦਰੇ ਠੋਕਣੇ ਸ਼ੁਰੂ ਕਰ ਦਿਤੇ। ਮਕਾਨਾਂ ਦੇ ਮਾਲਕ ਜਿਹੜੇ ਵੀ ਹੋਣ, ਪਰੰਤੂ ਵੱਸਣ ਵਾਲੇ ਪਿੰਡਾਂ ਦੇ ਤੇ ਫਸਾਦੀ ਇਲਾਕਿਆਂ ਵਿਚੋਂ ਦੌੜ ਕੇ ਆਉਣ ਵਾਲੇ ਗ਼ਰੀਬ ਮੁਸਲਮਾਨ ਸਨ। ਬਾਲ ਬੱਚਿਆਂ ਸਮੇਤ ਉਹਨਾਂ ਨੂੰ ਗਲੀ ਵਿਚ ਬਹਾ ਦਿਤਾ। ਸ਼ਾਂਤੀ ਦਲ ਦੇ ਵਾਲੰਟੀਅਰ ਰੋਕਦੇ ਰਹੇ, ਪਰ ਕਿਸੇ ਨੇ ਉਹਨਾਂ ਦੀ ਨਾ ਸੁਣੀ। ਤਦ ਉਹਨਾਂ ਨੇ ਕੇਂਦਰੀ ਦਫਤਰ ਨੂੰ ਟੈਲੀਫੋਨ ਕੀਤਾ। ਤੁਰਤ ਮਰਦੂਲਾ ਜੀ ਪਹੁੰਚੀ, ਸੁਭੱਦਰਾ ਵੀ ਆ ਗਈ। ਉਧਰ ਅਫਸਰ ਪਹੁੰਚ ਗਏ। ਗਰਮਾ ਗਰਮੀ ਤੇ ਝਗੜਾ ਸ਼ੁਰੂ ਹੋ ਗਿਆ। ਤਿੰਨ ਵਜੇ ਰਾਤ ਤੀਕ ਹੰਗਾਮਾ ਹੁੰਦਾ ਰਿਹਾ। ਆਖਰਕਾਰ ਹਕੂਮਤ ਦੇ ਇਕ ਰੁਕਨ ਨੇ ਵਾਰਦਾਤ ਦੇ ਮੌਕੇ ਦਾ ਜਾਇਜ਼ਾ ਲਿਆ, ਤੇ ਇਸ ਗ਼ਲਤੀ ਨੂੰ ਐਡੀ ਤੀਬਰਤਾ ਨਾਲ ਮਹਿਸੂਸ ਕੀਤਾ, ਕਿ ਆਪ ਜੰਦਰੇ ਖੋਲ੍ਹੇ, ਬੱਚਿਆਂ ਨੂੰ ਬਾਹੋਂ ਫੜ ਫੜ ਕੇ, ਤੇ ਗਰੀਬਾਂ ਨੂੰ ਮਕਾਨਾਂ ਵਿਚ ਵਾੜਿਆ, ਅਤੇ ਖੁਲ੍ਹੇ ਦਿਲ ਨਾਲ ਇਸ ਹਾਲਤ ਵਾਸਤੇ ਅਫਸੋਸ ਪ੍ਰਗਟਾਇਆ।

ਸਵੇਰ ਹੁੰਦਿਆਂ ਲੋਕ ਆਪਣੇ ਘਰਾਂ ਵਿਚ, ਪੁਲੀਸ ਆਪਣੇ ਥਾਣੇ ਵਿਚ, ਲੀਡਰ ਆਪਣੇ ਮਕਾਨਾਂ ਵਿਚ ਪਹੁੰਚੇ, ਤੇ ਮਾਮਲਾ ਖੈਰੀਅਤ ਨਾਲ ਖਤਮ ਹੋ ਗਿਆ। ਗਲਤੀ ਕੁਝ ਖੁਦਗਰਜ਼ਾਂ ਦੀ ਸੀ ਤੇ ਜਾਂ ਕੁਰਪਟ ਸਰਕਾਰੀ ਕਰਮਚਾਰੀਆਂ ਦੀ।

ਦਿੱਲੀ ਦੇ ਹਾਲਾਤ, ਤੇ ਹਕੂਮਤ ਕੀ ਬਦਲੀ, ਜਨਤਾ ਤੇ ਕਾਰਕੁਨਾਂ ਵਾਸਤੇ ਦੁਨੀਆਂ ਬਦਲ ਗਈ। ਸਰਗਰਮੀਆਂ ਤੇਜ਼ ਹੋ ਗਈਆਂ। ਪਿੰਡਾਂ ਵਿਚ ਤਕਾਵੀ ਤੇ ਇਮਦਾਦ ਵੀ ਗੌਰਮਿੰਟ ਕੋਲੋਂ ਮਿਲਣ ਦੀ ਆਸ ਬੱਝ ਗਈ। ਪੁਲੀਸ ਨੇ ਚੋਰੀ ਦਾ ਮਾਲ ਲੱਭ ਲੱਭ ਕੇ ਕਢਾਉਣਾ ਤੇ ਮੁਜਰਮਾਂ ਨੂੰ ਸਜ਼ਾ ਦੇਣੀ ਵੀ ਸ਼ੁਰੂ ਕਰ ਦਿਤੀ। ਕੁਝ ਦਿਨ ਪਹਿਲਾਂ ਨਵੇਂ ਅਫਸਰਾਂ ਤੇ ਪਨਾਹਗੀਰਾਂ ਵਿਚ, ਚਾਂਦਨੀ ਚੌਕ ਦੀਆਂ ਪਟੜੀਆਂ ਤੋਂ ਸਟਾਲ ਹਟਾ ਦੇਣ ਤੇ ਜ਼ਰਾ ਟਕਰਾਉ ਵੀ ਹੋ ਗਿਆ, ਤੇ ਸਤਿਆਗ੍ਰਹਿ ਵੀ ਚੱਲ ਪਿਆ ਸੀ। ਚਾਂਦਨੀ ਚੌਕ ਦੀਆਂ ਪੁਰਾਣੀਆਂ ਦੁਕਾਨਾਂ ਦੇ ਮੋਹਰੇ ਦੋ ਤਿੰਨ ਕਤਾਰਾਂ ਲੱਕੜੀ ਤੇ ਟਾਟ ਆਦਿ ਦੀਆਂ ਬਣੀਆਂ ਹੋਈਆਂ ਦੁਕਾਨਾਂ ਵੀ ਲੱਗ ਗਈਆਂ ਸਨ ਅਤੇ ਪਟੜੀਆਂ ਤੇ ਇਸ ਤਰ੍ਹਾਂ ਦੀਆਂ ਦੁਕਾਨਾਂ ਲਾ ਕੇ ਬੈਠਣ ਵਾਲੇ ਪਹਿਲਿਆਂ ਨਾਲੋਂ ਸਸਤਾ ਵੇਚਦੇ ਸਨ। ਨਤੀਜਾ ਇਹ ਹੋਇਆ ਕਿ ਪੁਰਾਣੇ ਵਪਾਰੀ ਸਵੇਰ ਤੋਂ ਸ਼ਾਮ ਤਕ ਮੱਖੀਆਂ ਮਾਰਦੇ, ਗਾਹਕ ਦੀ ਸ਼ਕਲ ਵੀ ਨਾ ਦਿਸਦੀ। ਜਿਹੜਾ ਆਉਂਦਾ ਪਹਿਲੀ ਪਾਲ ਵਾਲੇ ਖੋਖੇ ਤੋਂ, ਜਾਂ ਦੂਜੀ ਤੀਜੀ ਪਾਲ ਵਾਲਿਆਂ ਕੋਲੋਂ ਸਸਤਾ ਮਾਲ ਖਰੀਦ ਲੈਂਦਾ, ਤੇ ਸਥਾਨਕ ਦੁਕਾਨਦਾਰ ਹਸਰਤ ਨਾਲ ਦੇਖਦਾ ਰਹਿ ਜਾਂਦਾ।

ਦੁਕਾਨਾਂ ਦੀ ਗਿਣਤੀ ਵਧਣ ਨਾਲ ਗਾਹਕ ਵੀ ਵਧ ਗਏ ਸਨ, ਤੇ ਆਲੂ ਛੋਲੇ, ਭੱਲੇ ਖਾ ਖਾ ਕੇ ਦਰਜਨਾਂ ਹੀ ਡੂਨੇ, ਸੰਤਰਿਆਂ ਤੇ ਕੇਲਿਆਂ ਦੇ ਛਿਲਕੇ ਸੜਕ ਉੱਪਰ ਖਿੰਡੇ ਰਹਿੰਦੇ ਸਨ। ਕਨਾਟ ਸਰਕਟ ਦੀ ਗੰਦਗੀ ਵੀ ਆਬਾਦੀ ਦੇ ਵਾਧੇ ਨੇ ਵਧਾ ਦਿਤੀ ਸੀ। ਅਜਿਹਾ ਕਿਉਂ ਸੀ ? ਇਹ ਲਾਹੌਰ ਤੋਂ ਆਉਣ ਵਾਲੇ, ਜਿਨ੍ਹਾਂ ਨੇ ਇਸ ਨੂੰ ਦੂਜਾ ਪੈਰਿਸ ਬਣਾ ਰਖਿਆ ਸੀ। ਇੰਨੇ ਖੂਬਸੂਰਤ ਸ਼ਹਿਰ ਦੇ ਰਹਿਣ ਵਾਲੇ ਦੌਲਤਮੰਦ ਸਭਿਅਕ ਇਨਸਾਨ ਆਖਰ ਇੰਨੇ ਸੁਸਤ, ਅਸੱਭਿਯ, ਤੇ ਫੋਹੜ ਕਿਵੇਂ ਹੋ ਗਏ ? ਮੈਂ ਸਦਾ ਇਸ ਗੱਲ ਨੂੰ ਸੋਚਦੀ ਸੀ। ਪਰ ਛੇਤੀ ਹੀ ਇਸ ਦਾ ਕਾਰਨ ਸਮਝ ਵਿਚ ਆ ਗਿਆ।

## ਕੀ ਉਹ ਬੇਗ਼ੈਰਤ ਕੁੜੀਆਂ ਸਨ ?

ਸਤੰਬਰ ਵਿਚ ਇਕ ਝਗੜਾ ਨਜਿੱਠਣ ਵਾਸਤੇ ਸੁਭੱਦਰਾ ਨੇ ਮੈਨੂੰ ਬਾੜਾ ਹਿੰਦੂ ਰਾਓ ਜਾਣ ਲਈ ਕਿਹਾ ਕਿ ਤੁਸੀਂ ਜਾ ਕੇ ਇਕ ਪਨਾਹਗੀਰ ਮਾਂ ਤੇ ਉਸ ਦੀਆਂ ਦੋ ਮੁਟਿਆਰ ਧੀਆਂ ਨੂੰ ਸਮਝਾਉ। ਜੋ ਸਾਰੇ ਮਹੱਲੇ ਦੇ ਲਈ ਮੁਸੀਬਤ ਬਣੀਆਂ ਹੋਈਆਂ ਹਨ। ਲੋਕ ਉਹਨਾਂ ਤੋਂ ਤੰਗ ਹਨ, ਤੇ ਉਹ ਕਿਸੇ ਦਾ ਕਹਿਣਾ ਸੁਣਦੀਆਂ ਹੀ ਨਹੀਂ ਹਨ।

ਸਵੇਰੇ ਮੈਂ ਨਵਾਬਗੰਜ ਪਹੁੰਚੀ, ਤੇ ਮਹੱਲੇ ਵਾਲਿਆਂ ਦੀਆਂ ਸਾਰੀਆਂ ਸ਼ਿਕਾਇਤਾਂ ਸੁਣਨ ਉਪਰੰਤ ਮਾਵਾਂ ਧੀਆਂ ਨੂੰ ਸੱਦਿਆ। ਗੁਆਂਢੀਆਂ ਨੇ ਦੱਸਿਆ ਕਿ ਉਹ

ਦੋਵੇਂ ਜੁਆਨ ਕੁੜੀਆਂ ਇੰਨੀਆਂ ਬੇਹਿਯਾ ਹਨ, ਕਿ ਬਿਨਾ ਝਿਜਕ ਨਾਲੀ ਉਪਰ ਬਹਿ ਕੇ ਪਿਸ਼ਾਬ ਕਰ ਲੈਂਦੀਆਂ ਹਨ। ਰਾਹ ਜਾਂਦਿਆਂ ਦੇ ਸਾਹਮਣੇ ਲੇਟੀਆਂ ਰਹਿੰਦੀਆਂ ਹਨ, ਬਾਹਰ ਦੇ ਨਲਕੇ ਉਤੇ ਨਹਾਉਂਦੀਆਂ ਹਨ, ਅਤੇ ਲੋਕਾਂ ਨਾਲ ਹਾਸਾ ਮਜ਼ਾਕ ਕਰਦੀਆਂ ਹਨ। ਮਾਂ ਤੇ ਬਾਪ ਦੋਵੇਂ ਹਨ, ਪਰ ਉਹ ਉਹਨਾਂ ਨੂੰ ਕਿਸੇ ਗੱਲੋਂ ਨਹੀਂ ਰੋਕਦੇ।

ਬੁੱਢੀ ਤੀਵੀਂ ਆਪਣੀ ਬੇਟੀ ਨੂੰ ਨਾਲ ਲੈ ਕੇ ਆਈ। ਮੈਂ ਉਹਨੂੰ ਸਵਾਲ ਕੀਤਾ ਕਿ ਹੈਰਾਨੀ ਹੈ ਕਿ ਤੁਹਾਡੇ ਹੁੰਦਿਆਂ ਤੁਹਾਡੀਆਂ ਧੀਆਂ ਇੰਨੀਆਂ ਵਿਗੜੀਆਂ ਹੋਈਆਂ ਹਨ। ਆਖਰ ਤੁਸੀਂ ਇਹਨਾਂ ਨੂੰ ਮਨ੍ਹਾ ਕਿਉਂ ਨਹੀਂ ਕਰਦੇ ?

ਮੇਰਾ ਇੰਨਾ ਕਹਿਣ ਦੀ ਦੇਰ ਸੀ ਕਿ ਕੁੜੀ ਫੁੱਟ ਪਈ। ਅੱਖਾਂ ਵਿਚੋਂ ਹੰਝੂਆਂ ਦੀ ਝੜੀ ਲਗ ਗਈ। ਮਾਂ ਤਾਂ ਦਲੀਲਾਂ ਦੇਣ ਲੱਗੀ — ਨਹੀਂ, ਇਹ ਸਾਰਾ ਝੂਠ ਹੈ, ਸਭ ਗ਼ਲਤ ਹੈ, ਸਾਨੂੰ ਕੱਢਣ ਵਾਸਤੇ ਬਹਾਨਾ ਘੜਿਆ ਗਿਆ ਹੈ। ਮੇਰੀਆਂ ਧੀਆਂ ਕੁਝ ਵੀ ਨਹੀਂ ਕਰਦੀਆਂ। ਮਹੱਲੇ ਵਾਲੇ ਐਵੇਂ ਈ ਖਾਰ ਖਾਂਦੇ ਹਨ।

ਪਰ ਧੀ ਨੇ ਰੋਕਿਆ — "ਇਹ ਕੁਝ ਨਹੀਂ। ਪਹਿਲਾਂ ਇਕ ਵਾਰੀ ਆਪ ਚੱਲ ਕੇ ਸਾਡੇ ਰਹਿਣ ਦਾ ਟਿਕਾਣਾ ਦੇਖ ਲਵੋ, ਫੇਰ ਜੋ ਆਖੋ ਸਾਨੂੰ ਮਨਜ਼ੂਰ ਹੈ।"

ਉਹ ਮੈਨੂੰ ਆਪਣੇ ਘਰ ਲੈ ਗਈ (ਜੇ ਇਹਨੂੰ ਘਰ ਕਹਿ ਸਕੀਏ ਤਾਂ) ਮਹੱਲੇ ਦੇ ਦੋਹਰੇ ਪੁਰਾਣੇ ਫਾਟਕ ਦਾ ਛੱਤਾ ਕਾਫੀ ਲੰਮਾ ਸੀ ਜਿਸ ਵਿਚ ਦੋਹਾਂ ਪਾਸਿਆਂ ਦੀਆਂ ਚਾਰ ਚਾਰ ਕੋਠੜੀਆਂ ਦੇ ਅੱਗੇ ਬੈਠਣ ਲਈ ਦੋ ਗਿੱਠਾਂ ਚੌੜਾ ਲੱਕੜੀ ਦਾ ਤਖਤਾ ਲੱਗਾ ਹੋਇਆ ਸੀ। ਪੁਰਾਣੇ ਸਮਿਆਂ ਵਿਚ ਇਹ ਕੋਠੜੀਆਂ ਚੌਕੀਦਾਰਾਂ ਦੇ ਬੈਠਣ ਲਈ ਬਣਾਈਆਂ ਗਈਆਂ ਹੋਣਗੀਆਂ, ਤੇ ਹੁਣ ਇਹਨਾਂ ਅੰਦਰ ਪੂਰੇ ਪੂਰੇ ਟੱਬਰ ਵਸਾਏ ਜਾ ਰਹੇ ਸਨ।

ਇਹ ਕੋਠੜੀ ਅੰਦਰੋਂ ਦੋ ਸਵਾ ਦੋ ਗਜ਼ ਲੰਮੀ, ਤੇ ਮੁਸ਼ਕਲ ਨਾਲ ਚਾਰ ਫੁੱਟ ਚੌੜੀ ਹੋਵੇਗੀ। ਇਸ ਇਕ ਕੋਠੜੀ ਦਾ ਰਕਬਾ ਦੇਖੋ, ਤੇ ਇਸ ਵਿਚ ਦੋ ਜੁਆਨ ਕੁੜੀਆਂ, ਮਾਂ ਬਾਪ ਦੇ ਸਮੇਤ ਰਹਿਣ ਸਹਿਣ ਤੇ ਗੌਰ ਕਰੋ। ਉਹ ਇਸੇ ਵਿਚ ਸੌਂਦੇ, ਬੈਠਦੇ ਸਨ, ਅਤੇ ਦਿਨ ਰਾਤ ਦਾ ਬਹੁਤਾ ਸਮਾਂ ਇਸੇ ਵਿਚ ਗੁਜ਼ਾਰਦੇ ਸਨ। ਅੱਗੇ ਨਿਕਲੇ ਹੋਏ ਤਖਤੇ ਉੱਪਰ ਅੰਗੀਠੀ ਰੱਖ ਕੇ ਖਾਣ ਦੀ ਕੋਈ ਚੀਜ਼ ਪਕਾ ਲੈਂਦੇ ਸਨ। ਇਹ ਨਿੱਕੀ ਜਿਹੀ ਪਟੜੀ ਉਹਨਾਂ ਦੀ ਰਸੋਈ ਵੀ ਸੀ ਤੇ ਬੈਠਣ ਦੀ ਥਾਂ ਵੀ।

ਦੂਜੀ ਕੋਠੜੀ ਵਿਚ ਚਾਹ ਦੀ ਦੁਕਾਨ ਸੀ। ਸਾਹਮਣੇ ਵਾਲੀ ਕੋਠੜੀ ਵਿਚ ਦਰਜ਼ੀ ਮਸ਼ੀਨ ਡਾਹੀ ਕਪੜੇ ਸੀਉਂ ਰਿਹਾ ਸੀ। ਜਾਣੀ ਸਾਰੀਆਂ ਕੋਠੜੀਆਂ ਅਲਗ ਅਲਗ ਲੋਕਾਂ ਨਾਲ ਆਬਾਦ ਸਨ, ਤੇ ਇਹਨਾਂ ਦੇ ਵਿਚਕਾਰੋਂ ਸੜਕ ਲੰਘਦੀ ਸੀ। ਮਹੱਲੇ ਵਿਚ ਆਉਣ ਜਾਣ ਵਾਲਿਆਂ ਦਾ ਤਾਂਤਾ ਬੱਝਿਆ ਰਹਿੰਦਾ ਸੀ।

ਕੁੜੀ ਨੇ ਰੋਂਦਿਆਂ ਕਿਹਾ — "ਤੁਸੀਂ ਸਾਡਾ ਘਰ ਦੇਖ ਲਿਆ, ਸਾਰਾ ਹਾਲ ਦੇਖ ਲਿਆ। ਹੁਣ ਦੱਸੋ, ਇਸ ਕੋਠੜੀ ਵਿਚ ਤਾਂ ਅਸੀਂ ਚਾਰ ਬੰਦੇ ਲੇਟ ਵੀ ਨਹੀਂ ਸਕਦੇ। ਸਾਡੇ ਵਿਚੋਂ ਦੋ ਜਣੇ ਜਦੋਂ ਪਟੜੀ ਉਪਰ ਬੈਠਦੇ ਹਨ, ਤਦ ਦੋ ਜਣੇ

ਆਰਾਮ ਕਰਦੇ ਹਨ । ਬਾਹਰ ਨਾ ਬੈਠੀਏ, ਤਾਂ ਸੌਂਈਏ ਕਿੱਥੇ ? ਨਹਾਉਣਾ ਧੋਣਾ ਸਾਰਾ ਇਸ ਸਾਹਮਣੇ ਵਾਲੇ ਨਲਕੇ ਉਤੇ ਨਾ ਕਰੀਏ, ਤਾਂ ਪੂਰਾ ਸਾਲ ਹੋਣ ਨੂੰ ਆਇਆ ਹੈ, ਇਹ ਬਦਨ ਸੜ ਨਾ ਜਾਂਦਾ । ਆਖਰ ਨਹਾਉਣ ਲਈ ਅਸੀਂ ਕਿਥੇ ਜਾਈਏ ? ਸਵੇਰਾ ਹੋਣ ਤੋਂ ਪਹਿਲਾਂ ਜੰਗਲ ਪਾਣੀ ਹੋ ਲੈਣਾ ਪੈਂਦਾ ਹੈ, ਪਰ ਤਾਂ ਵੀ ਬੰਦੇ ਹਾਂ, ਦਿਨ ਵਿਚ ਜਦੋਂ ਕਦੀ ਹਾਜਤ ਹੁੰਦੀ ਹੈ, ਤਾਂ ਮਜਬੂਰਨ ਇਸੇ ਨਾਲੀ ਉਤੇ ਬੈਠਣਾ ਪੈਂਦਾ ਹੈ । ਔਹ ਦੇਖੋ, ਮੈਂ ਇਸ ਤਖਤੇ ਉੱਪਰ ਬੈਠਦੀ ਹਾਂ, ਤਾਂ ਕੀ ਲੋਕ ਮੇਰੀ ਖਾਤਰ ਦੁਕਾਨ ਤੋਂ ਚਾਹ ਪੀਣੀ ਛੱਡ ਦੇਣਗੇ ? ਉਹ ਤਾਂ ਜ਼ਰੂਰ ਹੀ ਆਉਣਗੇ । ਮੇਰੇ ਤੇ ਇਹਨਾਂ ਵਿਚਕਾਰ ਦੋ ਕਦਮਾਂ ਦਾ ਵੀ ਫਾਸਲਾ ਨਹੀਂ ਹੋਣਾ । ਲੋਕ ਕਪੜੇ ਸੁਆਣ ਜਾਂ ਲੈਣ ਲਈ ਦਰਜ਼ੀ ਕੋਲ ਜ਼ਰੂਰ ਆਉਂਦੇ ਹਨ । ਹੁਣ ਜੇ ਕੋਈ ਇਹ ਸਮਝਦਾ ਹੈ, ਕਿ ਉਹ ਮੇਰੇ ਕਾਰਨ ਆਉਂਦੇ ਹਨ, ਤਾਂ ਇਸ ਵਿਚ ਮੇਰਾ ਕੀ ਕਸੂਰ ?

ਮੈਂ ਹੈਰਾਨ ਖੜੀ ਸਾਰੀ ਕਥਾ ਸੁਣ ਰਹੀ ਸੀ ਤੇ ਸੋਚ ਰਹੀ ਸੀ ਕਿ ਹੁਣ ਕੀ ਆਖਾਂ ?

ਮੈਂ ਕਿਹਾ — ਬੇਟੀ, ਜਦ ਦਿਨ ਵਿਚ ਲੋੜ ਪਿਆ ਕਰੇ ਕਿਸੇ ਦੇ ਘਰ ਚਲੀ ਜਾਇਆ ਕਰੋ । ਇਸ ਤਰ੍ਹਾਂ ਨਾਲੀ ਉੱਪਰ ਨਾ ਬੈਠਿਆ ਕਰ । ਇਹ ਤਾਂ ਸ਼ਰਮ ਦੀ ਗੱਲ ਹੈ । ਇਸ ਤੇ ਉਹ ਹੋਰ ਵੀ ਵਿਲਕ ਕੇ ਰੋਈ ।

"ਭਲਾ ਮੈਨੂੰ ਕੋਈ ਆਪਣੇ ਘਰ ਵੜਨ ਦੇਵੇਗਾ ? ਕਹਿਣ ਨੂੰ ਤਾਂ ਸਾਰੇ ਬੁਰਾ ਕਹਿੰਦੇ ਹਨ, ਪਰ ਇਕ ਵਾਰੀ ਤੋਂ ਦੂਜੀ ਵੇਰ ਕਿਸੇ ਘਰ ਪਾਣੀ ਲੈਣ ਵੀ ਚਲੀ ਜਾਂਦੀ ਹਾਂ, ਤਾਂ ਲੋਕ ਧਤਕਾਰ ਦਿੰਦੇ ਹਨ ।"

ਗਰੀਬ ਪਨਾਹਗੀਰ ਔਰਤ ਠੰਢੇ ਸਾਹ ਭਰ ਕੇ ਕਹਿ ਰਹੀ ਸੀ — ਸਾਡਾ ਵੀ ਪੰਜਾਬ ਵਿਚ ਇਕ ਘਰ ਸੀ, ਤੇ ਇੱਜ਼ਤ ਸੀ । ਇਥੇ ਆਣ ਕੇ ਹੀ ਅਸੀਂ ਜ਼ਲੀਲ ਬਣ ਗਏ ਹਾਂ । ਕੋਠੜੀ ਵਿਚ ਸਾਰਾ ਦਿਨ ਭਲਾ ਕੌਣ ਬੈਠ ਸਕਦਾ ਹੈ । ਸਾਰੇ ਕੰਮ ਅੰਦਰ ਹੀ ਅੰਦਰ ਕਿਵੇਂ ਹੋ ਸਕਦੇ ਹਨ ? ਲੋਕਾਂ ਦਾ ਜੋ ਦਿਲ ਚਾਹੇ ਕਹਿੰਦੇ ਰਹਿਣ, ਗੱਲ ਤਦ ਸੀ ਕਿ ਦੁਖੀ ਜਾਣ ਕੇ ਕੋਈ ਸਹਾਇਤਾ ਕਰਦਾ । ਹਮਦਰਦੀ ਤਾਂ ਕੀ, ਉਲਟਾ ਰਹਿਣ ਦਾ ਟਿਕਾਣਾ ਵੀ ਖੋਹਣਾ ਚਾਹੁੰਦੇ ਹਨ ।

ਕੁੜੀ ਨੇ ਕਿਹਾ — "ਔਹ ਰਸਤਾ ਦੇਖੋ, ਇਥੋਂ ਸੈਂਕੜੇ ਬੰਦੇ ਲੰਘਦੇ ਹਨ । ਉਹ ਚਾਹੇ ਆਪਣੇ ਕੰਮ ਆਉਂਦੇ ਹੋਣ ਜਾਂ ਸਾਨੂੰ ਦੇਖਣ, ਅਸੀਂ ਉਹਨਾਂ ਨੂੰ ਸੱਦਣ ਨਹੀਂ ਜਾਂਦੇ ਤੇ ਰੋਕ ਵੀ ਨਹੀਂ ਸਕਦੇ ? ਹੇ ਭਗਵਾਨ !"

ਭਲਾ ਮੈਂ ਉਹਨਾਂ ਨੂੰ ਕੀ ਕਹਿ ਸਕਦੀ ਸੀ ? ਅਹਿੱਲ ਖੜੀ ਰਾਮ ਕਹਾਣੀ ਸੁਣਦੀ ਰਹੀ । ਮਹੱਲੇ ਦੇ ਇੱਜ਼ਤਦਾਰ ਲੋਕ ਭਲਾ ਉਸ ਹੌਕੇ ਨੂੰ ਕਿਉਂ ਸੁਣਦੇ । ਉਹਨਾਂ ਨੇ ਇੰਨਾ ਵੀ ਮਹਿਸੂਸ ਨਾ ਕੀਤਾ ਕਿ ਮਾਂ ਦੀਆਂ ਅੱਖਾਂ ਸਾਹਮਣੇ, ਪਿਤਾ ਦੀ ਜ਼ਿੰਦਗੀ ਵਿਚ ਕਿਸੇ ਮੁਸੀਬਤ ਮਾਰੀ ਦੀ ਇਜ਼ਤ ਬਾਜ਼ਾਰ ਵਿਚ ਬਦਨਾਮ ਹੋ ਰਹੀ ਹੈ । ਕਿਸੇ ਦੀ ਭਰਪੂਰ ਜੁਆਨੀ ਚੁਰਾਹੇ ਵਿਚ ਲੁੱਟੀ ਜਾ ਰਹੀ ਹੈ । ਬਾਗ ਦੇ ਦੋ ਖਿਲੇ ਹੋਏ ਫੁੱਲ ਰਾਹਗੀਰਾਂ ਦੇ ਜੁੱਤਿਆਂ ਹੇਠਾਂ ਮਸਲੇ ਜਾ ਰਹੇ ਹਨ । ਦੋ ਖਾਨਦਾਨਾਂ

ਦੀਆਂ ਬੁਨਿਆਦਾਂ ਢਹਿ ਢੇਰੀ ਹੋ ਰਹੀਆਂ ਹਨ, ਤੇ ਕੇਵਲ ਇਹਨਾਂ ਮਾਪਿਆਂ ਦੀ ਨਹੀਂ, ਜਨਤਾ ਦੀ ਇੱਜ਼ਤ, ਕੌਮ ਦੀ ਆਬਰੂ ਇਸ ਫਾਟਕ ਅੰਦਰ ਮਿਟ ਰਹੀ ਹੈ। ਹਾਏ! ਅਫਸੋਸ!

ਦੁੱਖੀ ਦਿਲ ਤੇ ਪ੍ਰੇਸ਼ਾਨ ਦਿਮਾਗ਼ ਲੈ ਕੇ ਮੈਂ ਵਾਪਸ ਆਈ ਤੇ ਸੁਭੱਦਰਾ ਨੂੰ ਕਿਹਾ ਜੇ ਤੂੰ ਉਨ੍ਹਾਂ ਨੂੰ ਮਕਾਨ ਨਾ ਦੁਆਇਆ ਤਾਂ ਸਮਝ ਪਾਪ ਕੀਤਾ!

ਉਹਨਾਂ ਨੇ ਦੱਸਿਆ, ਅਰਜ਼ੀ ਜਾ ਚੁੱਕੀ ਹੈ, ਮੈਂ ਆਪ ਕਹਿ ਚੁੱਕੀ ਹਾਂ, ਪਰ ਕਸਟੋਡੀਅਨ ਕਿਸੇ ਤਰ੍ਹਾਂ ਉਹਨਾਂ ਨੂੰ ਮਕਾਨ ਨਹੀਂ ਦੇ ਰਿਹਾ। ਐਨੇ ਮਕਾਨਾਂ ਦੀ ਅਲਾਟਮੈਂਟ ਦੂਜੇ ਲੋਕਾਂ ਨੂੰ ਹੋ ਚੁੱਕੀ ਹੈ, ਪਰ ਇਹਨਾਂ ਦਾ ਨੰਬਰ ਹੀ ਨਹੀਂ ਆਉਂਦਾ। ਪੰਦਰਾਂ ਦਿਨ ਅੱਜ ਕਲ੍ਹ ਅੱਜ ਕਲ੍ਹ ਕਰਦਿਆਂ ਬੀਤ ਗਏ ਹਨ —। ਤੇ ਇਹ ਸੁਣ ਕੇ ਮੇਰਾ ਜੀ ਚਾਹਿਆ ਕਿ ਇਹਨਾਂ ਕਾਨੂੰਨੀ ਲੋਕਾਂ ਦਾ ਦਿਲ ਚੀਰ ਕੇ ਉਸ ਦੀ ਥਾਂ ਇਕ ਇਨਸਾਨ ਦਾ ਧੜਕਦਾ ਹੋਇਆ ਦਿਲ ਰੱਖ ਦੇਵਾਂ, ਤਦੋਂ ਸ਼ਾਇਦ ਇਹਨਾਂ ਗ਼ਰੀਬਾਂ ਦਾ ਹੌਕਾ ਉਸ ਨਾਲ ਟਕਰਾ ਸਕੇ।

ਕੋਸ਼ਸ਼ ਹੁੰਦੀ ਰਹੀ, ਤੇ ਜਾ ਕੇ ਇਕ ਮਹੀਨਾ ਲੱਗਾ ਤੇ ਉਹਨਾਂ ਮਾਵਾਂ ਧੀਆਂ ਨੂੰ ਮਕਾਨ ਮਿਲਿਆ।

ਫਾਟਕ ਖਾਲੀ ਹੋ ਗਿਆ। ਚਾਹ ਦੀ ਦੁਕਾਨ ਉਸੇ ਤਰ੍ਹਾਂ ਚਲਦੀ ਰਹੀ, ਦਰਜ਼ੀ ਕਪੜੇ ਸੀਉਂਦਾ ਰਿਹਾ, ਪਰ ਮਹੱਲੇ ਵਾਲਿਆਂ ਨੂੰ ਇਹ ਤਸੱਲੀ ਨਸੀਬ ਹੋ ਗਈ ਕਿ ਹੁਣ "ਆਵਾਰਾ ਕੁੜੀਆਂ" ਇਥੇ ਨਹੀਂ ਹਨ। ਪਰ ਅਜਿਹੀਆਂ ਕੁੜੀਆਂ ਦੀ ਤਲਾਸ਼ ਵਿਚ ਆਵਾਰਾ ਨੌਜਵਾਨ ਉਸੇ ਤਰ੍ਹਾਂ ਮਹੱਲੇ, ਅਤੇ ਮਹੱਲੇ ਤੋਂ ਬਾਹਰ ਚੱਕਰ ਮਾਰਦੇ ਰਹੇ।

ਹਾਂ, ਜਿਸ ਗੱਲ ਉਤੇ ਮੈਂ ਇੰਨੇ ਦਿਨਾਂ ਤੋਂ ਗੌਰ ਕਰਦੀ ਰਹੀ ਸੀ, ਉਹ ਇਹਨਾਂ ਔਰਤਾਂ ਦਾ, ਤੇ ਫੇਰ ਕਿੰਗਜ਼ਵੇ ਕੈਂਪ ਦਾ ਹਾਲ ਦੇਖ ਕੇ ਮੇਰੀ ਸਮਝ ਵਿਚ ਆ ਗਈ।

## ਕਿੰਗਜ਼ਵੇ ਕੈਂਪ

ਸਤੰਬਰ ਦੇ ਅੰਤ ਵਿਚ, ਜਦੋਂ ਮੈਂ ਸੇਵਾਵਾਂ ਦੇ ਇਨਚਾਰਜ ਦੇ ਨਾਲ ਕਿੰਗਜ਼ਵੇ ਕੈਂਪ ਗਈ ਤਾਂ ਸ਼ਾਮ ਹੋ ਚੁੱਕੀ ਸੀ। ਅਸੀਂ ਇੱਧਰ ਉੱਧਰ ਦੇਖਦੇ ਜਿਥੇ ਕਪੜਾ ਵੰਡਿਆ ਜਾ ਰਿਹਾ ਸੀ, ਉਥੇ ਪਹੁੰਚ ਗਏ। ਲੱਠਾ, ਮਲਮਲ, ਤੇ ਧਾਰੀਦਾਰ ਕਪੜੇ ਦੇ ਥਾਨ ਪਨਾਹਗੀਰਾਂ ਵਿਚ ਵੰਡੇ ਜਾ ਰਹੇ ਸਨ। ਕਿਸੇ ਦੇ ਹਿੱਸੇ 16 ਗਜ਼, ਕਿਸੇ ਨੂੰ ਤੀਹ ਗਜ਼, ਅਤੇ ਕਿਸੇ ਨੂੰ ਬਾਲ ਬੱਚੇ ਸਮੇਤ ਪਜ ਗਜ਼ ਦਿਤਾ ਜਾ ਰਿਹਾ ਸੀ।

ਮੈਂ ਇਸ ਚੀਜ਼ ਨੂੰ ਲੁਕਾਣਾ ਨਹੀਂ ਚਾਹੁੰਦੀ ਕਿ ਇਸ ਵੇਲੇ ਕਪੜਿਆਂ ਦਾ ਐਡਾ ਢੇਰ ਤੇ ਵੰਡ ਦੇਖ ਕੇ ਮੈਨੂੰ ਪੁਰਾਣੀ ਤਸੀਲ ਵਿਚ ਪਏ ਮੁਸਲਮ ਪਨਾਹਗੀਰ, ਮਹੱਲੇ ਵਿਚ ਖਿੰਡੇ ਹੋਏ ਚੀਥੜੇ ਲੱਗੇ ਮੁਸਲਮਾਨ ਚੇਤੇ ਆ ਗਏ, ਤੇ ਵਿਚਾਰ ਆਇਆ ਕਿ ਐਨੀਆਂ ਕੋਸ਼ਸ਼ਾਂ ਦੇ ਬਾਵਜੂਦ ਇਸ ਇਕ ਵਰ੍ਹੇ ਵਿਚ ਇਕ ਜੋੜਾ ਵੀ ਗੌਰਮਿੰਟ ਕੋਲੋਂ ਹਾਸਲ ਨਾ ਕਰ ਸਕੀ, ਜੋ ਉਹਨਾਂ ਦੇ ਪਿੰਡੇ ਢੱਕ ਸਕਾਂ। ਉਹਨਾਂ ਦੀਆਂ ਦਰਖਾਸਤਾਂ

ਸਾਡੇ ਕੋਲ ਆਈਆਂ ਸਨ, ਪਰ ਅਸੀਂ ਲੈ ਕੇ ਕਿਸੇ ਅਫਸਰ ਜਾਂ ਕਿਸੇ ਕਮੇਟੀ ਦੇ ਕੋਲ ਨਾ ਜਾ ਸਕੇ। ਆਪ ਹੀ ਜਿੰਨਾ ਚੰਦਾ ਕਰ ਸਕਦੇ ਸੀ, ਕੀਤਾ। ਰਿਲੀਫ ਕਮੇਟੀ ਤੋਂ ਸਾਨੂੰ ਕੋਈ ਮਦਦ ਨਾ ਮਿਲੀ, ਕਿਉਂਕਿ ਉਹ ਕੇਵਲ ਹਿੰਦੂ ਪਨਾਹਗੀਰਾਂ ਵਾਸਤੇ ਸੀ।

ਜਮਹੂਰੀ ਹਕੂਮਤ ਮੁਸੀਬਤ ਦੇ ਮਾਰਿਆਂ ਹੋਇਆਂ ਵਿਚ ਇਹ ਫਰਕ ਕਰ ਰਹੀ ਸੀ। ਸਿਰਫ ਇਕ ਪ੍ਰਧਾਨ ਮੰਤਰੀ ਹੀ ਸੀ, ਜਿਸ ਅੱਗੇ ਜਦ ਵੀ ਹੱਥ ਅੱਡਿਆ, ਖਾਲੀ ਨਾ ਮੁੜੇ। ਤੇ ਉਹਨਾਂ ਦੇ ਸਦਕਾ ਹੀ ਸਾਡਾ ਕਾਰਕੁਨਾਂ ਦਾ ਮੂੰਹ ਇਸ ਯੋਗ ਰਿਹਾ ਕਿ ਲੋਕਾਂ ਨੂੰ ਦੋਬਾਰਾ ਵਿਖਾਲ ਸਕੀਏ। ਅਤੇ ਦੁਨੀਆਂ ਦੇ ਸਾਹਮਣੇ ਧੜੱਲੇ ਨਾਲ ਖਲੋ ਕੇ ਐਲਾਨ ਕਰ ਸਕੀਏ ਕਿ ਸਾਡੀ ਸਰਕਾਰ ਜਮਹੂਰੀ ਹੈ, ਅਫਿਰਕੂ ਹੈ, ਇਥੇ ਰਹਿਮ ਤੇ ਇਨਸਾਫ ਸਾਰਿਆਂ ਲਈ ਹੈ। ਉਨ੍ਹਾਂ ਦੀ ਹੀ ਸਹਾਇਤਾ ਸੀ ਕਿ ਮੁਸਲਮਾਨ ਸੜਕਾਂ ਉੱਪਰ ਮਰਨ ਦੀ ਬਜਾਏ ਘਰਾਂ ਵਿਚ ਜੀਉਂਦੇ ਰਹਿਣ ਦਾ ਜਤਨ ਕਰ ਰਹੇ ਸਨ।

ਪਰੰਤੂ ਇਹ ਖਿਆਲ ਤਾਂ ਸਿਰਫ ਇਕ ਛਿਣ ਵਾਸਤੇ ਆਇਆ। ਅਸੀਂ ਤਾਂ ਅਜੇ ਕੈਂਪ ਦੇਖਣਾ ਸੀ, ਉਪਰੋਂ ਸ਼ਾਮ ਹੋ ਰਹੀ ਸੀ। ਕੈਂਪ ਕਮਾਂਡਰ ਨੇ ਸਾਨੂੰ ਨਾਲ ਲੈ ਕੇ ਭਿੰਨ ਭਿੰਨ ਹਿੱਸੇ ਦਿਖਾਲੇ। ਅਸੀਂ ਸੋਚਿਆ ਹਨੇਰਾ ਹੋਣ ਤੋਂ ਪਹਿਲਾਂ ਇਨ੍ਹਾਂ ਨਵੇਂ ਕੁਆਟਰਾਂ ਨੂੰ ਦੇਖ ਲਈਏ ਜਿਹੜੇ ਬਣਾਏ ਜਾ ਰਹੇ ਸਨ। ਅੱਠ ਅੱਠ ਸੌ ਦੀ ਲਾਗਤ ਨਾਲ ਕੱਚੇ ਕੁਆਟਰ ਵੀ ਬਣ ਰਹੇ ਸਨ। ਉਹ ਕੇਵਲ ਕਮਰਾ ਤੇ ਵਰਾਂਡਾ ਸੀ। ਬਿਜਲੀ ਪਾਣੀ ਦੇਣ ਦੀ ਵੀ ਸਕੀਮ ਸੀ।

ਦੇਖਦੇ ਦੇਖਦੇ ਅਸੀਂ ਤੰਬੂਆਂ ਕੋਲੋਂ ਵੀ ਲੰਘੇ। ਤੇਲ ਨਾ ਮਿਲਣ ਕਾਰਨ ਚਰਾਗ਼ ਨਹੀਂ ਜਲ ਸਕੇ ਸਨ, ਤੇ ਚੌਂਹ ਪਾਸੀਂ ਹਨੇਰਾ ਸੀ। ਲੋਕਾਂ ਨੇ ਰਾਸ਼ਨ, ਬੱਚਿਆਂ ਲਈ ਦੁੱਧ ਤੇ ਖੇਮਿਆਂ ਦੀ ਸ਼ਿਕਾਇਤ ਕੀਤੀ ਤੇ ਕਿਹਾ, ਇਥੋਂ ਦਾ ਅਫਸਰ ਇਨਚਾਰਜ ਆਪਣੇ ਰਿਸ਼ਤੇਦਾਰਾਂ ਤੇ ਦੋਸਤਾਂ ਨੂੰ ਖੈਮੇ ਦਿੰਦਾ ਹੈ, ਤੇ ਅਸੀਂ ਦੋ-ਦੋ ਟੱਬਰ ਇਕ ਖੈਮੇ ਵਿਚ ਗੁਜ਼ਾਰਾ ਕਰ ਰਹੇ ਹਾਂ। ਕੈਂਪ ਦੇ ਇਕ ਕਰਤਾ ਧਰਤਾ ਨੇ ਆਪਣੀ ਫੈਮਲੀ ਲਈ ਦੋ ਖੈਮੇ ਰਖੇ ਹੋਏ ਹਨ। ਕਿਸੇ ਨੇ ਧੁੱਪ ਤੋਂ ਬਚਣ ਲਈ ਦੋਹਰੇ ਖੈਮੇ ਲਾਏ ਹੋਏ ਹਨ, ਤੇ ਅਸੀਂ ਬਾਰਸ਼ ਵਿਚ ਪਏ ਮਰਦੇ ਹਾਂ। ਚੂੰਕਿ ਰਾਤ ਪੈ ਗਈ ਸੀ, ਅਸੀਂ ਦੂਜੇ ਦਿਨ ਦਾ ਵਾਇਦਾ ਕਰਕੇ ਕੈਂਪ ਕਮਾਂਡਰ ਦੇ ਕੁਆਟਰ ਵਿਚ ਆ ਗਏ ਤੇ ਉਸ ਨੂੰ ਜ਼ਰੂਰੀ ਗੱਲਾਂ ਪੁੱਛੀਆਂ, ਹਾਲਾਤ ਪਤਾ ਕੀਤੇ। ਕੋਲ ਹੀ ਗ੍ਰੰਥ ਸਾਹਿਬ ਦਾ ਪਾਠ ਹੋ ਰਿਹਾ ਸੀ, ਤੇ ਬਹੁਤ ਸਾਰੇ ਲੋਕ ਇਕ ਸ਼ਾਮਿਆਨੇ ਹੇਠਾਂ ਬੈਠੇ ਸੁਣ ਰਹੇ ਸੀ।

ਤੁਰਨ ਵੇਲੇ ਮੈਂ ਪਹਿਲਾਂ ਕਾਰ ਵਿਚ ਬੈਠ ਗਈ। ਸਾਥੀਆਂ ਦੇ ਆਉਣ ਵਿਚ ਥੋੜ੍ਹੀ ਦੇਰ ਲਗੀ, ਉਹ ਕੈਂਪ ਕਮਾਂਡਰ ਤੇ ਕੁਝ ਦੂਜੇ ਲੋਕਾਂ ਨਾਲ ਗੱਲ ਕਰ ਰਹੇ ਸਨ। ਇੰਨੇ ਵਿਚ ਪਿਛਲੇ ਪਾਸਿਉਂ ਕੁਝ ਘੁਸਰ ਫੁਸਰ ਦੀ ਆਵਾਜ਼ ਆਈ। ਮੁੜ ਕੇ ਦੇਖਦੀ ਹਾਂ ਤਾਂ ਚਾਰ ਪੰਜ ਸਿੱਖ ਚੋਰਾਂ ਵਾਂਗ ਮੋਟਰ ਪਿੱਛੇ ਖਲੋਤੇ ਹੋਏ ਸਨ। ਮੈਨੂੰ ਸ਼ੱਕ ਹੋਇਆ ਕਿ ਕਾਰਨ ਕੀ ਹੈ? ਕੁਝ ਮਾੜੀ ਨੀਅਤ ਹੈ ਜੋ ਇੱਦਾਂ ਖੜੇ ਹਨ?

ਪਰ ਕੁਝ ਵੀ ਨਹੀਂ ਸੀ। ਸ਼ਾਇਦ ਉਹ ਕੇਵਲ ਗੱਲ ਕਰਨੀ ਚਾਹੁੰਦੇ ਸਨ। ਹੌਲੀ ਹੌਲੀ ਉਹਨਾਂ ਵਿਚੋਂ ਇਕ ਅੱਗੇ ਵਧਿਆ, ਅੰਦਰ ਝਾਕਿਆ, ਤੇ ਕਿਹਾ — "ਤੁਹਾਡਾ ਨਾਂ ?"

ਢੰਗ ਰਤਾ ਕਟਾਖਸ਼ ਵਾਲਾ ਸੀ, ਮੈਨੂੰ ਹਾਸਾ ਆ ਗਿਆ। ਮੈਂ ਕਿਹਾ — "ਹੁਣ ਮੈਂ ਆਪਣੀ ਕੀ ਤਾਰੀਫ ਕਰਾਂ ?"

ਇੰਨੇ ਵਿਚ ਦੋ ਤਿੰਨ ਹੋਰ ਅੱਗੇ ਆ ਗਏ। ਉਹਨਾਂ ਨੇ ਫੇਰ ਪੁੱਛਿਆ — "ਤੁਹਾਡਾ ਸ਼ੁਭ ਨਾਂ ?"

ਮੈਂ ਉੱਤਰ ਦਿਤਾ ਨਹੀਂ ਸੀ ਕਿ ਕੈਂਪ ਕਮਾਂਡਰ ਤੇ ਸੇਵਾਵਾਂ ਦਾ ਇਨਚਾਰਜ ਦੌੜ ਕੇ ਆ ਕੇ ਵਿਚਕਾਰ ਖਲੋ ਗਏ, ਤੇ ਗੁੱਸੇ ਨਾਲ ਕਿਹਾ — "ਤੁਸੀਂ ਕਿਉਂ ਪੁੱਛਦੇ ਓ ? ਹਟੋ, ਰਸਤਾ ਛੱਡੋ।" ਤੇ ਛੇਤੀ ਨਾਲ ਦੋਵੇਂ ਸੱਜੇ ਖਬਿਉਂ ਉਹਨਾਂ ਲੋਕਾਂ ਦੇ ਦੋਹੀਂ ਪਾਸੀਂ ਖਲੋ ਗਏ।

ਮੈਂ ਖ਼ਿਆਲ ਕੀਤਾ, ਰੋਕਣ ਨਾਲ ਚੰਗਾ ਨਹੀਂ, ਤੇ ਗੱਲ ਵੱਧੇਗੀ। ਇਸ ਲਈ ਸ਼ਾਹ ਜੀ ਨੂੰ ਕਿਹਾ — ਕਿ ਨਹੀਂ, ਇਹਨਾਂ ਨੂੰ ਆਉਣ ਦਿਓ, ਜੋ ਕੁਝ ਇਹ ਪੁੱਛਣਾ ਚਾਹੁੰਦੇ ਹਨ, ਪੁੱਛ ਲੈਣ। ਦੱਸੋ, ਕੀ ਚਾਹੁੰਦੇ ਹੋ ?

ਉਸ ਨੇ ਫੇਰ ਨਾਂ ਪੁੱਛਿਆ। ਉਹਨੇ ਕਿਹਾ — ਇਹਨਾਂ ਨੂੰ ਮਿਸਿਜ਼ ਕਿਦਵਾਈ ਕਹਿੰਦੇ ਹਨ। ਹੁਣ ਦੱਸੋ !

ਮੈਂ ਦੇਖ ਰਹੀ ਸੀ ਕਿ ਉਹ ਲੋਕ ਘਬਰਾ ਕੇ ਤੁਰ ਜਾਣਾ ਚਾਹੁੰਦੇ ਸਨ, ਪਰ ਹੁਣ ਕਈ ਸਿੱਖ ਮੋਟਰ ਲਾਗੇ ਆ ਚੁੱਕੇ ਸਨ। ਹੁਣ ਕੋਈ ਫਾਇਦਾ ਨਹੀਂ ਜੇ ਗੱਲ ਕੀਤੇ ਬਿਨਾਂ ਤੁਰ ਜਾਈਏ !

ਗੁੱਸੇ ਨਾਲ ਸਿੱਖਾਂ ਨੇ ਕਿਹਾ — ਅਸੀਂ ਇਹੋ ਕਹਿਣਾ ਚਾਹੁੰਦੇ ਹਾਂ ਕਿ ਤੁਸੀਂ ਆਣ ਕੇ ਕੈਂਪ ਦੇ ਅਫਸਰਾਂ ਕੋਲ ਬੈਠ ਕੇ ਮੁੜ ਜਾਂਦੇ ਹੋ, ਸਾਡੀ ਗੱਲ ਸੁਣਨ ਨੂੰ ਵੀ ਤਿਆਰ ਨਹੀਂ। ਸਾਡਾ ਹਾਲ ਦੇਖੋ, ਸਾਨੂੰ ਪੁੱਛੋ, ਤਾਂ ਅਸੀਂ ਦੱਸੀਏ ਕਿ ਕੀ ਦੁੱਖ ਹੈ।

ਕੁੜੱਤਣ ਵਧ ਰਹੀ ਸੀ। ਉਹ ਬਹੁਤ ਕੁਝ ਕਹਿੰਦਾ ਰਿਹਾ ਜੋ ਸਾਰਾ ਮੈਨੂੰ ਚੇਤੇ ਨਹੀਂ। ਰਾਤ ਦਾ ਸਮਾਂ, ਰੋਸ਼ਨੀ ਨਦਾਰਦ, ਤੇ ਗੁੱਸੇ ਭਰੇ ਲੋਕ ਸਾਡੇ ਸਾਥੀ ਠਹਿਰਨਾ ਤਾਂ ਕੀ, ਤੁਰੰਤ ਚਲੇ ਜਾਣਾ ਚਾਹੁੰਦੇ ਸਨ। ਅਤੇ ਅੰਦਰੋਂ ਡਰ ਤਾਂ ਮੈਂ ਵੀ ਰਹੀ ਸੀ, ਪਰ ਫੇਰ ਵੀ ਉਹਨਾਂ ਨੂੰ ਉੱਤਰ ਤਾਂ ਦੇਣਾ ਹੀ ਸੀ। ਮੈਂ ਨਰਮੀ ਨਾਲ ਕਿਹਾ — "ਮੈਂ ਆਈ ਤਾਂ ਸੀ ਇਸੇ ਇਰਾਦੇ ਨਾਲ ਕਿ ਤੁਹਾਡੀ ਹਾਲਤ ਵੇਖਾਂਗੀ, ਪਰੇਸ਼ਾਨੀ ਤੇ ਦੁੱਖ ਤੁਹਾਡੇ ਮੂੰਹੋਂ ਸੁਣਾਂਗੀ, ਪਰ ਤਰਕਾਲਾਂ ਪੈ ਗਈਆਂ। ਪਰਸੋਂ ਫੇਰ ਆਵਾਂਗੀ, ਤੇ ਪਹਿਲਾਂ ਤੁਹਾਡੇ ਵਲ ਹੀ ਆਵਾਂਗੀ ਤੇ ਸਾਰੀ ਗੱਲ ਸੁਣਾਂਗੀ, ਫੇਰ ਹੋਰ ਥਾਂ ਜਾਵਾਂਗੀ। ਮੇਰਾ ਤਾਂ ਇਥੇ ਆਉਣ ਦਾ ਮਤਲਬ ਹੀ ਇਹ ਹੈ ਕਿ ਜੋ ਹੋ ਸਕੇ ਤੁਹਾਡੀ ਸਹਾਇਤਾ ਕਰਾਂ, ਸੇਵਾ ਕਰਾਂ।"

ਮੇਰੇ ਇਸ ਜਵਾਬ ਨੇ ਉਹਨਾਂ ਨੂੰ ਕੁਝ ਠੰਢਾ ਕੀਤਾ। ਕੁਝ ਦੇਰ ਹੋਰ ਗੱਲਾਂ ਕਰਕੇ ਅਸੀਂ ਚੱਲ ਪਏ। ਰਾਹ ਵਿਚ ਸ਼ਾਹ ਜੀ ਨੇ ਪੁੱਛਿਆ — "ਆਪਾ ਜੀ,

ਉਸ ਵੇਲੇ, ਜਦੋਂ ਉਹ ਲੋਕ ਛੁਪ ਕੇ ਖੜੇ ਸਨ, ਤੁਹਾਡੇ ਦਿਲ ਵਿਚ ਕੀ ਖ਼ਿਆਲ ਆਇਆ ਸੀ ?''

ਮੈਂ ਕਿਹਾ — ''ਕੋਈ ਖਾਸ ਖ਼ਿਆਲ ਨਹੀਂ ਆਇਆ, ਪਰ ਥੋੜ੍ਹਾ ਭੈਅ ਲੱਗਾ ਸੀ ਕਿ ਕਿਤੇ ਕੋਈ ਝਗੜਾ ਨਾ ਸ਼ੁਰੂ ਹੋ ਜਾਵੇ ।''

ਕਹਿਣ ਲੱਗੇ — ''ਨਹੀਂ, ਹੁਣ ਕਿਸੇ ਵਿਚ ਇਹ ਹਿੰਮਤ ਨਹੀਂ, ਖਤਰੇ ਦੀ ਕੋਈ ਗੱਲ ਨਹੀਂ ਸੀ । ਕਹਿਣ ਨੂੰ ਤਾਂ ਉਹਨਾਂ ਨੇ ਇਹ ਕਿਹਾ, ਪਰ ਸੱਚ ਇਹ ਹੈ ਕਿ ਡਰੇ ਉਹ ਵੀ ਸਨ, ਤੇ ਇਸੇ ਲਈ ਕੈਂਪ ਕਮਾਂਡਰ ਤੇ ਆਪ ਉਹਨਾਂ ਲੋਕਾਂ ਦੇ ਸੱਜੇ ਖੱਬੇ ਖਲੋ ਗਏ ਸੀ । ਤੁਰਨ ਵੇਲੇ ਕੈਂਪ ਕਮਾਂਡਰ ਨੇ ਉਹਨਾਂ ਦੇ ਕੰਨ ਵਿਚ ਕੁਝ ਕਿਹਾ । ਮੈਂ ਸੋਚਿਆ ਸ਼ਾਇਦ ਮਨ੍ਹਾ ਕਰ ਰਹੇ ਹੋਣਗੇ ਕਿ ਪਰਸੋਂ ਨੂੰ ਨਾ ਆਉਣਾ । ਇਸ ਲਈ ਮੈਂ ਕਹਿ ਦਿਤਾ — ਪਰਸੋਂ ਜ਼ਰੂਰ ਆਵਾਂਗੀ, ਤੇ ਉਸ ਆਦਮੀ ਨੂੰ ਜ਼ਰੂਰ ਮਿਲਾਂਗੀ ਜਿਹੜਾ ਮੈਨੂੰ ਕੁਝ ਦੱਸਣਾ ਚਾਹੁੰਦਾ ਹੈ । ਮੈਂ ਇਕਰਾਰ ਕਰ ਚੁੱਕੀ ਹਾਂ ।''

ਤੀਜੇ ਦਿਨ ਗਈ ਤੇ ਕਈ ਘੰਟੇ ਠਹਿਰੀ । ਸਾਰਾ ਸਮਾਂ ਆਖਦੀ ਰਹੀ ਕਿ ਉੱਧਰ ਚੱਲ ਜਿੱਧਰ ਉਸ ਸਿੱਖ ਨੇ ਦੱਸਿਆ ਸੀ ਕਿ ਸਿੱਖਾਂ ਦੇ ਖੇਮੇ ਲੱਗੇ ਹੋਏ ਹਨ । ਪਰ ਨਾਲ ਦਿਆਂ ਨੇ ਨਾ ਮੰਨਿਆ, ਟਾਲਦੇ ਹੀ ਰਹੇ । ਤੇ ਇੱਧਰ ਉੱਧਰ ਘੁਮਾਉਂਦੇ ਰਹੇ । ਆਪ ਰਾਹ ਨਹੀਂ ਸੀ ਜਾਣਦੀ ਜੋ ਚਲੀ ਜਾਂਦੀ । ਉਸ ਵਿਚਾਰੇ ਗੁਸੈਲੇ ਬੰਦੇ ਨਾਲ ਮੁਲਾਕਾਤ ਨਾ ਹੋ ਸਕੀ । ਪਤਾ ਨਹੀਂ ਉਹ ਕੀ ਕਹਿੰਦਾ, ਕੀ ਕਹਿਣਾ ਚਾਹੁੰਦਾ ਸੀ ।

ਫਟੀਆਂ ਹੋਈਆਂ ਅੱਖਾਂ, ਬਿਖਰੇ ਹੋਏ ਵਾਲ ਤੇ ਸੁਕੜੂ ਸਰੀਰ ਵਾਲਾ ਇਕ ਜੋੜਾ ਤੰਬੂ ਵਿਚ ਲੰਮਾ ਪਿਆ ਸੀ । ਔਰਤ 65 ਵਰ੍ਹਿਆਂ ਦੀ ਹੋਵੇਗੀ, ਤੇ ਮਰਦ 70 ਸਾਲ ਦਾ । ਦੋਵੇਂ ਬਿਰਧ, ਕਮਜ਼ੋਰ, ਜ਼ੋਰ ਜ਼ੋਰ ਨਾਲ ਖੰਘ ਰਹੇ ਸੀ । ਆਪਣੀਆਂ ਹਸਰਤ ਭਰੀਆਂ ਚੁੰਧਿਆਈਆਂ ਅੱਖੀਆਂ ਖੋਲ੍ਹ ਕੇ ਉਹਨਾਂ ਨੇ ਸਾਨੂੰ ਤੱਕਿਆ । ਇਹ ਬੁੱਢੇ ਪਤੀ ਪਤਨੀ, ਜਿਨ੍ਹਾਂ ਨੇ ਆਪਣੀ ਜਵਾਨੀ ਪੰਜਾਬ ਦੇ ਹਰੇ ਭਰੇ ਤੇ ਸ਼ਾਦਾਬ ਖੇਤਾਂ ਵਿਚ ਬਿਤਾਈ ਹੋਵੇਗੀ, ਬੁਢੇਪਾ ਕੁਝ ਲੀਰਾਂ ਓਢ ਕੇ ਅਜਿਹੇ ਤੰਬੂ ਵਿਚ ਗੁਜ਼ਾਰ ਰਹੇ ਸਨ, ਜਿਸ ਨੂੰ ਮੈਂ ਹੱਥ ਲਾਇਆ, ਤਾਂ ਉਸ ਦਾ ਲੰਗਾਰ ਮੇਰੇ ਹੱਥ ਵਿਚ ਹੀ ਰਹਿ ਗਿਆ । ਇਨ੍ਹਾਂ ਦੇ ਬੱਚੇ ਕਿੱਥੇ ਗਏ ? ਇਹਨਾਂ ਨੂੰ ਹੁਣ ਕੌਣ ਖੁਆਂਦਾ ਪਿਆਂਦਾ ਹੈ ? ਹੁਣ ਕਿਹੜੀ ਚੀਜ਼ ਨੂੰ ਦੇਖ ਕੇ ਇਹਨਾਂ ਦੀਆਂ ਅੱਖਾਂ ਠੰਢੀਆਂ ਹੁੰਦੀਆਂ ਹੋਣਗੀਆਂ । ਹਾਏ ! ਸ਼ਾਇਦ ਸ਼ਾਂਤੀ ਦੀ ਮੌਤ ਵੀ ਹੁਣ ਇਹਨਾਂ ਦੀ ਕਿਸਮਤ ਵਿਚ ਨਹੀਂ । ਮੈਂ ਇਹ ਸੋਚਦੀ ਅਗਾਂਹ ਤੁਰ ਪਈ ।

ਦੂਜੇ ਖੇਮੇ ਵਿਚ ਬਹੁਤ ਸਾਰੇ ਬੱਚੇ ਸਨ, ਸ਼ਾਇਦ ਇਸ ਵਿਚ ਦੋ ਤਿੰਨ ਟੱਬਰ ਰਹਿੰਦੇ ਸਨ । ਮਾਵਾਂ ਸਾਨੂੰ ਦੇਖ ਕੇ ਕਹਿਣ ਲੱਗੀਆਂ —

''ਇਹਨਾਂ ਬੱਚਿਆਂ ਨੂੰ ਦੁੱਧ ਵੀ ਨਹੀਂ ਲੱਭਦਾ । ਸਰਕਾਰ ਵਲੋਂ ਟੀਨ ਆਉਂਦੇ ਹਨ, ਪਤਾ ਨਹੀਂ ਕਿਹਦੇ ਢਿੱਡ ਵਿਚ ਚਲੇ ਜਾਂਦੇ ਹਨ । ਇਹਨਾਂ ਨੂੰ ਦੁੱਧ ਦੇ ਨਾਂ ਤੇ ਜਿਹੜੀ ਸ਼ੈ ਮਿਲ ਰਹੀ ਹੈ, ਉਹ ਅਸੀਂ ਹੁਣੇ ਈ ਤੁਹਾਨੂੰ ਵਿਖਾਲਦੀਆਂ ਹਾਂ । ਇਹ

ਆਖ ਕੇ ਉਹ ਮੈਲਾ ਜਿਹਾ ਆਟਾ ਚੁੱਕ ਲਿਆਈਆਂ, ਉਹਨੂੰ ਇਕ ਕਟੋਰੇ ਵਿਚ ਘੋਲ ਕੇ ਮੇਰੇ ਹੱਥ ਫੜਾ ਦਿਤਾ। ਪੌਡਰ ਦੀ ਤਹਿ ਹੇਠਾਂ ਜੰਮ ਗਈ ਸੀ ਤੇ ਪਾਣੀ ਉੱਪਰ ਤਰ ਰਿਹਾ ਸੀ। ਕਿਸੇ ਅਜਿਹੀ ਸ਼ੈ ਦਾ ਪੌਡਰ ਸੀ ਜੋ ਪਾਣੀ ਵਿਚ ਘੁਲ ਨਹੀਂ ਸਕੀ। ਮੈਂ ਇਕ ਕਾਗਜ਼ ਵਿਚ ਥੋੜ੍ਹਾ ਜਿਹਾ ਸੁੱਕਾ ਪੌਡਰ ਨਮੂਨੇ ਵਜੋਂ ਲੈ ਲਿਆ।

ਇਹ ਨਮੂਨਾ ਲੈ ਕੇ ਅਗਾਂਹ ਤੁਰੀ, ਤਾਂ ਦੂਜੇ ਸਿਰੇ ਤੇ ਇਕ ਔਰਤ ਰੋਟੀ ਚੁੱਕੀ ਦੌੜੀ ਆਈ। ਸਮਝ ਨਹੀਂ ਸੀ ਪੈਂਦੀ ਕਿ ਰੋਟੀ ਮਿੱਟੀ ਦੀ ਹੈ, ਜਾਂ ਕਿਸੇ ਹੋਰ ਸ਼ੈ ਦੀ। ਸ਼ਾਇਦ ਸਤਨਾਜਾ ਸੀ, ਪਰ ਇਹ ਸਚਾਈ ਸੀ ਕਿ ਅਨਾਜ ਜਿੰਨੀ ਹੀ ਮਿੱਟੀ ਵੀ ਮਿਲੀ ਹੋਈ ਸੀ।

ਮੈਨੂੰ ਚੇਤਾ ਆਇਆ ਕਿ ਮਾਰਚ ਵਿਚ ਜਦੋਂ ਮੈਂ ਗੁੜਗਾਵਾਂ ਵਿਚ ਅਲਵਰ ਦੇ ਅੱਠ ਹਜ਼ਾਰ ਮੁਸਲਮ ਪਨਾਹਗੀਰਾਂ ਦਾ ਕੈਂਪ ਵੇਖਣ ਗਈ ਸੀ, ਜਿਹੜੇ ਪਾਕਿਸਤਾਨ ਜਾਣ ਵਾਲੀ ਗੱਡੀ ਦੀ ਉਡੀਕ ਵਿਚ ਪਏ ਹੋਏ ਸਨ, ਤੇ ਭੋਰਾ ਭੋਰਾ ਛੱਤਾਂ ਇਹਨਾਂ ਵਿਚੋਂ ਬਹੁਤਿਆਂ ਨੂੰ ਬਖਸ਼ ਦਿਤੀਆਂ ਗਈਆਂ ਸਨ, ਤਾਂ ਉਥੇ ਵੀ ਮੈਨੂੰ ਔਰਤਾਂ ਨੇ ਅਜਿਹੀ ਹੀ ਰੋਟੀ ਵਿਖਾਲੀ ਸੀ, ਤੇ ਮੁਸਲਮ ਕਾਰਕੁਨਾਂ ਨੇ ਕਿਹਾ ਸੀ ਕਿ ਮੁਸਲਮਾਨਾਂ ਨੂੰ ਰੋਟੀ ਵੀ ਅਨਾਜ ਦੀ ਨਹੀਂ ਦਿੱਤੀ ਜਾਂਦੀ। ਮੇਰੇ ਆਪਣੇ ਦਿਮਾਗ਼ ਵਿਚ ਵੀ ਖ਼ਿਆਲ ਆਇਆ ਸੀ ਕਿ ਸ਼ਾਇਦ ਮੁਸਲਮਾਨਾਂ ਨਾਲ ਖਾਸ ਤੌਰ ਤੇ ਇਹ ਦੁਸ਼ਮਣੀ ਕੀਤੀ ਜਾ ਰਹੀ ਹੈ, ਪਰ ਉਹੀ ਰੋਟੀ ਇਥੇ ਹਿੰਦੂ ਰਫੀਊਜੀ ਵੀ ਖਾ ਰਹੇ ਸਨ।

ਪਰ ਇਹ ਕੈਂਪ ਤਾਂ ਹਿੰਦੂਆਂ ਨਾਲ ਭਰਿਆ ਹੋਇਆ ਸੀ। ਇਹਦੇ ਕਾਰਕੁਨ ਹਿੰਦੂ ਸਨ, ਇਮਦਾਦ ਕਰਨ ਵਾਲੇ ਹਿੰਦੂ ਸਨ। ਇਥੋਂ ਦੇ ਹਾਲਾਤ ਦੇਖ ਕੇ ਯਕੀਨ ਬੱਝ ਗਿਆ ਕਿ ਹਵਸ ਤੇ ਖੁਦਗ਼ਰਜ਼ੀ ਆਪਣਾ ਪਰਾਇਆ ਨਹੀਂ ਦੇਖਦੀ। ਉਹ ਨਿੱਜੀ ਫਾਇਦੇ ਲਈ ਆਪਣਿਆਂ ਦਾ ਵੀ ਗਲਾ ਘੁੱਟ ਸਕਦੀ ਹੈ।

ਬੇਵਾਵਾਂ ਦਾ ਇਕ ਜੱਥਾ ਸਾਡੇ ਪਿੱਛੇ ਪੈ ਗਿਆ, ਕਿ ਗੁਜ਼ਾਰੇ ਦਾ ਕੋਈ ਪ੍ਰਬੰਧ ਕਰਾਉ। ਇਕ ਮਸ਼ੀਨ ਸਾਨੂੰ ਦੁਆਉ। ਮੈਂ ਕਿਹਾ — ਭਈ ਲਿਖ ਕੇ ਦੇ ਦਿਉ। ਪਰ ਸ਼ਾਹ ਜੀ ਨੇ ਟੋਕਿਆ — ਨਹੀਂ, ਇਹ ਅਰਜ਼ੀ ਸੈਂਟਰਲ ਰਿਲੀਫ ਕਮੇਟੀ ਨੂੰ ਜਾ ਕੇ ਦਿਉ। ਉਹ ਲੋਕ ਮਸ਼ੀਨਾਂ ਦੇ ਰਹੇ ਹਨ ਤੇ ਵਿਧਵਾਵਾਂ ਦੀ ਸਹਾਇਤਾ ਕਰ ਰਹੇ ਹਨ। ਅਸੀਂ ਇਸ ਵਿਚ ਕੁਝ ਨਹੀਂ ਕਰ ਸਕਦੇ।

ਇਕ ਮੈਦਾਨ ਵਿਚ ਸਕਾਊਟ ਮਾਸਟਰ ਬੱਚਿਆਂ ਨੂੰ ਡਰਿੱਲ ਕਰਾ ਰਿਹਾ ਸੀ। ਸਭ ਨੇ ਫੌਜੀ ਸਲਾਮ ਕੀਤਾ। ਮੈਂ ਕਿਹਾ — "ਜ਼ਰਾ ਧਿਆਨ ਰਖਣਾ, ਕਿਤੇ ਸੰਘ ਦੀ ਹਵਾ ਨਾ ਲੱਗ ਜਾਵੇ।"

ਸ਼ਾਹ ਜੀ ਹੱਸੇ — "ਨਹੀਂ, ਇਸ ਪਾਸਿਉਂ ਤਸੱਲੀ ਰਖੋ। ਇਹ ਤਾਂ ਸਕੂਲ ਦੇ ਬੱਚੇ ਹਨ, ਤੇ ਇਥੇ ਬਾਲ ਨਿਕੇਤਨ ਦੇ ਨਾਂ ਨਾਲ ਵੀ ਇਕ ਸਕੂਲ ਚੱਲ ਰਿਹਾ ਹੈ। ਉਹ ਵੇਖਣ ਯੋਗ ਹੈ।"

ਦੂਜੀ ਲਾਇਨ ਵਿਚ ਫੇਰ ਸਾਨੂੰ ਦੁਧ ਦਾ ਇਕ ਨਮੂਨਾ ਮਿਲਿਆ, ਤੇ ਇਸ

ਪੌਡਰ ਨਾਲ ਪਾਣੀ ਦਾ ਤਾਂ ਰੰਗ ਚਿੱਟਾ ਹੋਇਆ, ਪਰ ਹੇਠਾਂ ਮਿੱਟੀ ਦੀ ਤਹਿ ਜੰਮ ਗਈ । ਆਟੇ ਤੇ ਦੁੱਧ ਦੇ ਨਮੂਨੇ ਲੈ ਕੇ ਅਸੀਂ ਤੰਬੂਆਂ ਦੀ ਜਾਂਚ ਕੀਤੀ, ਤੇ ਸੱਚੀਂ ਦੋ ਤੰਬੂ ਇਕੋ ਟੱਬਰ ਕੋਲ ਦੇਖੇ, ਅਤੇ ਵੀਹ ਬੰਦੇ ਵੀ ਇਕੋ ਤੰਬੂ ਵਿਚ ਰਹਿੰਦੇ ਤੱਕੇ, ਤੇ ਅਜਿਹੇ ਲੋਕ ਵੀ ਮਿਲੇ, ਜਿਨ੍ਹਾਂ ਕੋਲ ਕੋਈ ਤੰਬੂ ਹੈ ਈ ਨਹੀਂ ਸੀ । ਆਪਣੀ ਪੜਤਾਲ ਪੂਰੀ ਕਰਨ ਤੋਂ ਬਾਅਦ ਸਾਨੂੰ ਬਾਲ ਨਿਕੇਤਨ ਵਿਖਾਉਣਾ ਸੀ, ਪਰ ਸ਼ਾਮ ਅੱਜ ਫੇਰ ਹੋ ਗਈ, ਤੇ ਸਾਨੂੰ ਵਾਪਸ ਮੁੜਨਾ ਪਿਆ ।

ਸਾਰੀ ਰੀਪੋਰਟ ਅਸੀਂ ਸ਼ਾਂਤੀ ਦਲ ਨੂੰ ਦੇ ਦਿਤੀ । ਦੁੱਧ ਦੇ ਨਮੂਨੇ ਵੀ ਦੇ ਦਿਤੇ ਕਿ ਕਿਸੇ ਕੈਮਿਸਟ ਨੂੰ ਵਿਖਾ ਲਏ ਜਾਣ, ਤਾਂ ਕਿ ਪਤਾ ਲੱਗੇ ਕੀ ਕੀ ਚੀਜ਼ਾਂ ਇਹਦੇ ਵਿਚ ਮਿਲੀਆਂ ਹੋਈਆਂ ਹਨ । ਬਹੁਤ ਸਾਰੇ ਬੱਚੇ ਬੀਮਾਰ ਹੋ ਰਹੇ ਸਨ, ਅਤੇ ਇਹ ਦੁੱਧ ਪੀ ਕੇ ਤਕਰੀਬਨ ਹਰ ਇਕ ਨੂੰ ਦਸਤ ਲੱਗ ਜਾਂਦੇ ਸਨ । ਮੇਰਾ ਆਪਣਾ ਅੰਦਾਜ਼ਾ ਸੀ ਕਿ ਇਕ ਦੁੱਧ ਵਿਚ ਤਾਂ ਸੰਘਾੜੇ ਦਾ ਆਟਾ ਤੇ ਦੁੱਧ ਦਾ ਪੋਡਰ ਸੀ, ਦੂਜੇ ਵਿਚ ਸੋਡਾ ਆਟਾ ਤੇ ਕਿਸੇ ਹੋਰ ਸ਼ੈ ਦਾ ਮਿਸ਼ਰਣ ਸੀ ।

ਇਸ ਕੈਂਪ ਦੇ ਅਣਗਿਣਤ ਲੋਕ ਚਾਂਦਨੀ ਚੌਂਕ ਆਦਿ ਵਿਚ ਫੁੱਟ ਪਾਥਾਂ ਉਪਰ ਦੁਕਾਨਾਂ ਲਾਉਂਦੇ ਸਨ । ਕਈ ਸਰਕਾਰੀ ਮੁਲਾਜ਼ਮ ਸਨ । ਪੁਲੀਸ ਵਿਚ ਸਨ, ਠੇਕੇਦਾਰੀ ਕਰਦੇ ਸਨ, ਤਰਖਾਣ ਆਦਿ ਵੀ ਸਨ । ਹੁਣ ਇਹ ਸਾਰੇ ਕੁਝ ਨਾ ਕੁਝ ਕਮਾ ਲੈਂਦੇ ਸੀ । ਇਹਨਾਂ ਤੋਂ ਬਿਨਾਂ ਅਣਗਿਣਤ ਵਿਧਵਾਵਾਂ ਸਨ, ਬੁੱਢੇ ਸਨ, ਲਾਵਾਰਿਸ ਬੱਚੇ ਸਨ, ਤੇ ਗ਼ਰੀਬ ਕਿਸਾਨ ਸਨ, ਜਿਨ੍ਹਾਂ ਦਾ ਇਕੋ ਸਹਾਰਾ ਸਰਕਾਰ ਦੇ ਦਿਤੇ ਹੋਏ ਰਾਸ਼ਨ ਉੱਪਰ ਸੀ । ਰਾਸ਼ਨ ਸਾਰਿਆਂ ਨੂੰ ਮੁਫਤ ਮਿਲਦਾ ਸੀ । ਬੜੇ ਘੱਟ ਲੋਕ ਸਨ ਜੋ ਰਾਸ਼ਨ ਨਹੀਂ ਲੈਂਦੇ ਸਨ । ਪਰ ਇਥੇ ਵੀ ਹਰ ਥਾਂ ਵਾਂਗ ਗ਼ਰੀਬ ਲੋਕ ਭੁੱਖੇ ਮਰ ਰਹੇ ਸਨ, ਤੇ ਵੱਡੇ ਜਾਂ ਅਮੀਰ ਮਜ਼ੇ ਉਡਾਂਦੇ ਸਨ । ਕੋਈ ਵੀਹ ਗਜ਼ ਕਪੜਾ ਪ੍ਰਾਪਤ ਕਰ ਲੈਂਦਾ ਤੇ ਕੋਈ ਵਿਚਾਰਾ ਨੰਗਾ ਫਿਰਦਾ ਸੀ ।

ਸਾਰੇ ਦੇਸ਼ ਵਿਚ ਸਰਮਾਏ ਦੀ ਸਹੀ ਵੰਡ ਕਰਨ ਤੇ ਸਰਮਾਏ ਨੂੰ ਜਨਤਾ ਦੀ ਉੱਨਤੀ ਤੇ ਖੁਸ਼ਹਾਲੀ ਲਈ ਵਰਤਣ ਦਾ ਸੁਫਨਾ ਦੇਖਣ ਵਾਲੇ ਇਕ ਕੈਂਪ ਵਿਚ ਹੀ ਗਲਤੀਆਂ ਕਰ ਰਹੇ ਸਨ ।

ਮੈਂ ਆਪਣੇ ਆਪ ਤੇ ਧਿਆਨ ਮਾਰਿਆ ਕਿ ਅਜੇ ਪਰਸੋਂ ਮੇਰੇ ਦਿਮਾਗ਼ ਵਿਚ ਖ਼ਿਆਲ ਆਇਆ ਸੀ, ਕਿ ਹਿੰਦੂ ਪਨਾਹਗੀਰਾਂ ਦੀ ਚਿੰਤਾ ਹੈ, ਪਰ ਮੁਸਲਮਾਨਾਂ ਲਈ ਕੁਝ ਨਹੀਂ । ਹਾਲਾਂ ਕਿ ਸੱਚ ਇਹ ਹੈ ਕਿ ਅਮੀਰਾਂ ਵਾਸਤੇ ਸਭ ਕੁਝ ਹੈ, ਗਰੀਬਾਂ ਲਈਂ ਕੁਝ ਨਹੀਂ । ਕੈਂਪ ਦੇ ਗਰੀਬ ਉਸੇ ਪੱਧਰ ਤੇ ਸਨ ਜਿਸ ਤੇ ਗਲੀਆਂ ਤੇ ਮੁਸਲਮ ਕੈਂਪਾਂ ਦੇ ਪਨਾਹਗੀਰ ਗਰੀਬ ਸਨ ।

ਅੱਜ ਮੈਂ ਕੁਝ ਗੁਸੈਲੇ ਤੇ ਭਿਆਨਕ ਚਿਹਰੇ ਵੀ ਦੇਖੇ । ਜਿਨ੍ਹਾਂ ਦੀਆਂ ਬੇਆਸ ਅੱਖਾਂ ਦੀ ਲਾਲੀ, ਖੌਫਨਾਕ ਜੁਰਾਇਮ, ਤੇ ਮਜਰੂਹ ਜ਼ਮੀਰ ਤੇ ਦਿਮਾਗੀ ਸੁਣਾਈਪੁਣੇ ਦੀ ਪ੍ਰਤੀਕ ਸੀ । ਇਹਨਾਂ ਵਿਚ ਕੁਝ ਮਾਯੂਸ ਚਿਹਰੇ ਵੀ ਸਨ, ਜਿਨ੍ਹਾਂ ਦੀਆਂ ਹੰਝੂਆਂ ਭਰੀਆਂ ਅੱਖਾਂ ਬੀਤੇ ਦੀਆਂ ਦਾਸਤਾਨਾਂ ਸੁਣਾ ਰਹੀਆਂ ਸਨ । ਕੁਝ ਨੀਮ ਮੁਰਦੇ ਬੱਚੇ ਵੀ ਮੈਨੂੰ ਮਿਲੇ ਸਨ ਜਿਨ੍ਹਾਂ ਦੀ ਮਾਸੂਮੀਅਤ ਭੁੱਖ ਤੇ ਇਨਸਾਨੀ ਜਬਰ ਦਾ

ਸ਼ਿਕਾਰ ਬਣ ਰਹੀ ਸੀ ।

ਅੱਜ ਮੈਂ ਪੱਛਮੀ ਪੰਜਾਬ ਦੇ ਇਸਲਾਮੀ ਇਖ਼ਲਾਕ ਤੇ ਬਹਾਦਰੀ, ਤੇ ਪੰਜਾਬੀਆਂ ਦੀ ਬਹਾਦਰ ਕੌਮ, ਦੋਹਾਂ ਦਾ ਨਮੂਨਾ ਦੇਖਿਆ ਸੀ । ਉਹ ਬਹਾਦਰ ਕੌਮ, ਜਿਸ ਨੂੰ ਸਮੇਂ ਦਾ ਬੇਰਹਿਮ ਹੱਥ ਹੌਲੀ ਹੌਲੀ ਖੱਡੇ ਵਲ ਧੱਕ ਰਿਹਾ ਸੀ । ਭੂਤਕਾਲ ਦਾ ਪ੍ਰਬੰਧ ਖਿੰਡ ਚੁੱਕਾ ਹੈ । "ਬੁਰਾ ਹੋਵੇ ਤਕਦੀਰ ਦੇ ਕ੍ਰਿਸ਼ਮਿਆਂ ਦਾ ਜਿਸ ਨੇ ਮੈਨੂੰ ਇਹ ਸਮੇਟਣ ਲਈ ਪੈਦਾ ਕੀਤਾ ।"

ਲੋਕਾਂ ਨੇ ਆਪਣੀਆਂ ਗੁਆਚੀਆਂ ਹੋਈਆਂ ਧੀਆਂ ਦੀ ਗੱਲ ਕੀਤੀ, ਆਪਣੇ ਵਿਛੜੇ ਹੋਏ ਰਿਸ਼ਤੇਦਾਰਾਂ ਦੀ ਕਹਾਣੀ ਸੁਣਾਈ, ਆਪਣੀ ਦੌਲਤ ਤੇ ਜਾਇਦਾਦ ਦਾ ਰੋਣਾ ਰੋਇਆ, ਅਤੇ ਸਭ ਤੋਂ ਵਧ ਕੈਂਪ ਦੇ ਜੀਵਨ ਤੋਂ ਆਤਰ ਆ ਜਾਣ ਦਾ ਮਾਜਰਾ ਬਿਆਨ ਕੀਤਾ ।

ਇਹ ਖੇਮੇ ਦੇਖਣ ਨੂੰ ਤਾਂ ਕੋਲ ਲੱਗੇ ਹੋਏ ਸਨ, ਤੇ ਦੇਖਣ ਨੂੰ ਤਾਂ ਸਾਰਾ ਕੈਂਪ ਸ਼ਰਨਾਰਥੀਆਂ ਦਾ ਸੀ, ਆਉਣ ਵਾਲੇ ਕੇਵਲ ਪਾਕਿਸਤਾਨੀ ਵਾਸੀ ਸਨ । ਪਰ ਜ਼ਰਾ ਗੌਰ ਕਰੋ, ਇਹਨਾਂ ਅੰਦਰ ਵੱਸਣ ਵਾਲੇ ਇੰਨੇ ਇਕ ਮਿੱਕ ਸਨ ? ਇੰਝ ਨਹੀਂ ਸੀ । ਤੁਸੀਂ ਕਿਸੇ ਮੁਲਤਾਨੀ ਦੇ ਖੇਮੇ ਵਿਚ ਖਲੋਤੇ ਹੋ, ਇਹਦੇ ਨਾਲ ਦਾ ਤੰਬੂ ਕਿਸੇ ਰਾਵਲਪਿੰਡੀ ਵਾਲੇ ਦਾ ਹੈ, ਤੇ ਸਾਹਮਣੇ ਤੰਬੂ ਵਾਲਾ ਟੱਬਰ ਬੰਨੂ ਤੋਂ ਲੁੱਟਿਆ ਪੁੱਟਿਆ ਆਇਆ ਹੈ, ਚੌਥਾ ਖੇਮਾ ਸਿੰਧੀ ਦਾ ਹੈ, ਪਰ ਸਿੰਧੀ ਦੇ ਪੜੋਸ ਵਿਚ ਸਰਗੋਧੇ ਦਾ ਜਾਂ ਬਹਾਵਲਪੁਰ ਦਾ ਖਾਨਦਾਨ ਆਬਾਦ ਹੈ । ਪਿਛਵਾੜੇ ਕੋਇਟੇ ਵਾਲਾ ਕਪੜੇ ਧੋ ਰਿਹਾ ਹੈ । ਇਹਨਾਂ ਸਭ ਦੀਆਂ ਸ਼ਕਲਾਂ, ਰਹਿਣ ਸਹਿਣ, ਆਦਤਾਂ ਤੇ ਚਲਣ ਅਤੇ ਬਹੁਤੀਆਂ ਜੀਵਨ-ਲੋੜਾਂ ਇਕੋ ਜਹੀਆਂ ਹਨ, ਉਹ ਇਕ ਦੂਜੇ ਦੇ ਰਿਸ਼ਤੇਦਾਰ, ਗੁਆਂਢੀ, ਦੋਸਤ, ਕੁਝ ਵੀ ਤਾਂ ਨਹੀਂ ਹਨ । ਇਹਨਾਂ ਵਿਚੋਂ ਬਹੁਤੇ ਇਕ ਦੂਜੇ ਦੀ ਬੋਲੀ ਵੀ ਨਹੀਂ ਸਮਝਦੇ । ਤੇ ਫੇਰ ਵਰਕਰ ਹਨ ਜੋ ਹੋਰ ਫੁੱਟ ਵਧਾ ਰਹੇ ਹਨ । ਪੰਜਾਬੀ ਕੰਮ ਕਰਨ ਵਾਲੇ ਆਪਣੇ ਦੇਸ ਵਾਲੇ ਦਾ ਪਾਸ ਕਰਦੇ ਹਨ, ਸਿੰਧੀ ਆਪਣੇ ਹਮਵਤਨਾਂ ਦਾ ਸਾਥੀ ਹੈ । ਫਰੰਟੀਅਰ ਵਾਲਾ ਪੰਜਾਬੀ ਦੀ ਨਿਖੇਧੀ ਕਰਦਾ ਹੈ, ਅਤੇ ਬਲੋਚਸਤਾਨੀ ਸਿੰਧੀ ਦੀ ।

ਜਦ ਇਹ ਸਾਰੇ ਆਪਣੇ ਘਰਾਂ ਵਿਚ ਹੋਣਗੇ, ਤਾਂ ਬਹੁਤ ਸਾਰੇ ਗੁਨਾਹ, ਜੁਰਮ, ਬੁਰਾਈਆਂ, ਸਮਾਜ, ਬਰਾਦਰੀ ਜਾਂ ਮਜ਼ਹਬ ਤੋਂ ਡਰਦੇ ਮਾਰੇ ਨਾ ਕਰਦੇ ਹੋਣਗੇ । ਇਹ ਸਾਰੇ ਕਾਨੂੰਨ ਦਾ ਲਿਹਾਜ਼ ਤੇ ਸਤਿਕਾਰ ਕਰਦੇ ਹੋਣਗੇ, ਪਰ ਅੱਜ ਉਹ ਕੱਟੀ ਹੋਈ ਪਤੰਗ ਵਾਂਗ ਹਵਾ ਵਿਚ ਡੋਲ ਰਹੇ ਹਨ ।

ਸਿੰਧੀ ਕਿਉਂ ਉਸ ਪੰਜਾਬੀ ਪੜੋਸੀ ਦੀ ਸ਼ਰਮ ਕਰੇ ਜਿਸ ਨੂੰ ਉਹ ਜਾਣਦਾ ਪਛਾਣਦਾ ਤੱਕ ਨਹੀਂ ? ਤੇ ਪੰਜਾਬੀ ਕਿਉਂ ਫਰੰਟੀਅਰ ਵਾਲੇ ਦਾ ਲਿਹਾਜ਼ ਕਰੇ ? ਉਹਦਾ ਰਿਸ਼ਤੇਦਾਰ ਤਾਂ ਹੈ ਨਹੀਂ । ਰਾਵਲਪਿੰਡੀ ਦੀ ਕੁੜੀ ਦੇ ਕਿਹੜੇ ਰਿਸ਼ਤੇਦਾਰ ਇਥੇ ਬੈਠੇ ਹਨ, ਜਿਨ੍ਹਾਂ ਦੇ ਤ੍ਹਾਨੇ ਤੇ ਨਿੱਕੂ ਬਣਨ ਦੇ ਡਰ ਤੋਂ ਉਹ ਬਲੋਚਸਤਾਨੀ ਨੌਜਵਾਨ ਮੁੰਡੇ ਨਾਲ ਅੱਖ ਮਟੱਕਾ ਨਾ ਕਰੇ । ਆਖ਼ਰ ਚਾਲੀ ਪੰਜਾਹ ਸਾਲਾਂ ਦਾ

ਸਿੱਖ ਕਦੋਂ ਤਕ ਔਰਤ ਦਾ ਇੰਤਜ਼ਾਰ ਕਰੇ, ਉਹ ਇਹਨਾਂ ਜੁਆਨ ਕੁੜੀਆਂ ਵਿਚੋਂ ਕਿਉਂ ਨਾ ਇਕ ਛਾਂਟ ਲਵੇ ਜਿਹੜੀਆਂ ਆਪਣੇ ਰਿਸ਼ਤੇਦਾਰਾਂ ਨਾਲੋਂ ਵਿੱਛੜ ਕੇ ਟਹਿਣੀ ਨਾਲੋਂ ਪੱਕ ਕੇ ਟਪਕੇ ਫਲ ਵਾਂਗ ਧਰਤੀ ਉਪਰ ਡਿਗ ਪਈਆਂ ਹਨ ? ਆਪਣਾ ਪਿੰਡ ਤਾਂ ਹੈ ਨਹੀਂ ਜਿਥੇ ਖਾਲਸਾ ਜੀ ਪੰਚਾਇਤ ਕਰਕੇ ਇਹਦਾ ਬਾਈਕਾਟ ਕਰ ਦੇਣਗੇ ?

ਲੋੜ ਤੋਂ ਮਜਬੂਰ ਹੋ ਕੇ ਜੇਕਰ ਮੁਲਤਾਨੀ ਨੇ ਮਾਲਦਾਰ ਸਿੰਧੀ ਦੀ ਜੇਬ ਕੱਟ ਲਈ, ਜਾਂ ਤੰਬੂ ਦੀ ਰੱਸੀ ਵੱਢ ਕੇ ਅੰਦਰੋਂ ਟਰੰਕ ਉਡਾ ਲਿਆ, ਤਾਂ ਪਨਾਹਗੀਰ ਉੱਪਰ ਕੌਣ ਸ਼ੱਕ ਕਰੇਗਾ ? ਇਸ ਮੁਸੀਬਤ ਵਿਚ ਕੁਝ ਦਿਨ ਆਰਾਮ ਨਾਲ ਕੱਟ ਜਾਣਗੇ। ਉਹ ਆਪਣੇ ਸਿਵਾ ਕਿਸੇ ਦੂਜੇ ਨੂੰ ਇਸ ਸਖਤ ਤਕਲੀਫ ਵਿਚ ਧਿਆਨ ਵਿਚ ਲਿਆ ਹੀ ਨਹੀਂ ਸਕਦੇ ਸੀ। ਇਸੇ ਲਈ ਉਹਨਾਂ ਵਿਚ ਮਰੱਵਤ, ਸ਼ਰਮ ਤੇ ਰਵਾਦਾਰੀ ਬਾਕੀ ਨਹੀਂ ਸੀ ਰਹੀ। ਉਸ ਵੇਲੇ ਤਾਂ ਉਹਨਾਂ ਨੂੰ ਸਿਰਫ ਆਪਣੀ ਤੇ ਆਪਣੇ ਬਾਲ ਬੱਚਿਆਂ ਦੀ ਚਿੰਤਾ ਸੀ।

ਇਹ ਸਮਾਜ, ਇਹ ਮਜ਼ਹਬ, ਇਹ ਬਰਾਦਰੀ ਤੇ ਇਹ ਕਾਨੂੰਨ, ਜਿਨ੍ਹਾਂ ਨੂੰ ਅਸੀਂ ਸਦਾ ਕੋਸਦੇ ਰਹਿੰਦੇ ਹਾਂ, ਜਿਨ੍ਹਾਂ ਤੋਂ ਪੱਲਾ ਛੁਡਾਣ ਦੀ ਜੁਆਨੀ ਵਿਚ ਬੜੀ ਹਸਰਤ ਹੁੰਦੀ ਹੈ, ਤੇ ਜਿਸ ਦੀ ਉਲੰਘਣਾ ਕਰਨ, ਮਖੌਲ ਉਡਾਣ ਅਤੇ ਤੋੜਨ ਵਿਚ ਸਾਨੂੰ ਬੜਾ ਸੁਆਦ ਆਉਂਦਾ ਹੈ। ਬੁਢ਼ਾਪੇ ਵਿਚ ਵੀ ਇਹਨਾਂ ਦੇ ਬੰਧਨਾਂ ਤੋਂ ਘਬਰਾ ਕੇ ਅਸੀਂ ਕਈ ਵਾਰੀ ਰੋ ਪੈਂਦੇ ਹਾਂ, ਉੱਪਰੋਂ ਸਾਨੂੰ ਕਿੰਨੇ ਵੀ ਬੁਰੇ ਲੱਗਦੇ ਹੋਣ, ਪਰ ਕੁਝ ਦਿਨ ਇਨ੍ਹਾਂ ਦੇ ਸ਼ਿਕੰਜੇ ਵਿਚੋਂ ਨਿਕਲ ਕੇ ਅਸੀਂ ਪਸ਼ੂਪੁਣੇ ਦੀ ਪੱਧਰ ਤੇ ਆਣ ਡਿਗੇ ਸਾਂ।

ਤਿੰਨੇ ਫਿਰਕੇ ਜਦੋਂ ਇਸ ਭਾਰੇ ਬੋਝ ਹੇਠਾਂ ਦੱਬੇ ਹੋਏ ਸਨ, ਤਾਂ ਉਹ ਪੜ੍ਹੇ ਲਿਖੇ, ਇੱਜ਼ਤਦਾਰ, ਦੌਲਤਮੰਦ ਤੇ ਬਹਾਦਰ ਸਨ, ਅੱਜ ਉਹੀ ਤਿੰਨੇ ਚੰਗੇ ਫਿਰਕੇ ਬੇਹਿਯਾ, ਜੁਰਾਇਮ ਪੇਸ਼ਾ, ਅਤੇ ਵਹਿਸ਼ੀ ਬਣ ਗਏ ਹਨ। ਮੈਂ ਪਾਕਿਸਤਾਨ ਨਹੀਂ ਗਈ, ਪਰ ਚਾਰ ਮਹੀਨੇ ਪਿਛੋਂ ਮਕਬਰੇ ਵਿਚ ਮੁਸਲਮ ਪਨਾਹਗੀਰਾਂ ਦਾ ਇਖਲਾਕੀ ਰਸਾਤਲ ਹੁੰਦਾ ਦੇਖ ਕੇ ਮੇਰੇ ਰੌਂਗਟੇ ਖੜੇ ਹੋ ਗਏ ਸਨ, ਤੇ ਅੱਜ ਇਹਨਾਂ ਲੋਕਾਂ ਦੀ ਇਹ ਗਿਰਾਵਟ ਦੇਖ ਕੇ ਵੀ ਕੰਬ ਗਈ। ਤੇ ਫੇਰ ਇਹ ਲੁੱਟੀਆਂ ਹੋਈਆਂ ਅਸਮਤਾਂ, ਘਰ ਘਾਟ ਬਰਬਾਦ ਟੱਬਰ, ਕੁਝ ਮੁਸਲਮਾਨ ਭਰਾਵਾਂ ਦੇ ਇਖਲਾਕ ਤੇ ਵੀਰਤਾ ਦਾ ਉੱਤਮ ਨਮੂਨਾ ਤਾਂ ਨਹੀਂ ਸਨ। ਇਥੇ ਤਾਂ ਹਰ ਖੇਮੇ ਵਿਚ ਮੁਸਲਮਾਨ ਪੰਜਾਬੀਆਂ ਦੀ ਬਰਬਰੀਅਤ ਨੱਚ ਰਹੀ ਸੀ, ਹਰ ਥਾਂ ਇਨਸਾਨੀਅਤ ਸਿਸਕ ਰਹੀ ਸੀ ਤੇ ਇਨਸਾਨ ਮਰ ਰਿਹਾ ਸੀ — ਹਿੰਦੁਸਤਾਨ ਤੇ ਪਾਕਿਸਤਾਨ, ਦੋਹਾਂ ਵਿਚ !

ਤੇ ਇਹ ਸਭ ਦੇਖ ਕੇ ਮੰਨਣਾ ਪੈਂਦਾ ਹੈ ਕਿ ਮਨੁੱਖ ਆਪਣੀ ਸੰਸਥਾਇਕ ਜ਼ਿੰਦਗੀ ਵਿਚ ਹੀ ਮਨੁੱਖ ਰਹਿ ਸਕਦਾ ਹੈ। ਇਹਦੀ ਧੌਣ ਤੇ ਜੇਕਰ ਇਹ ਜੂਲਾ ਨਾ ਹੋਵੇ ਤਾਂ ਕੰਧਾਂ ਨਾਲ ਸਿੰਙ ਮਾਰਦਾ ਫਿਰੇ, ਤੇ ਦਰਿੰਦਗੀ ਵਿਚ ਜਾਨਵਰਾਂ ਨੂੰ ਵੀ ਮਾਤ ਪਾ ਦੇਵੇ।

ਅਜੇ ਤਕ ਇਹੋ ਫੈਸਲਾ ਨਹੀਂ ਹੋ ਸਕਿਆ ਸੀ ਕਿ ਇਹਨਾਂ ਨੂੰ ਕਿਸ ਤਰ੍ਹਾਂ ਵਸਾਇਆ ਜਾਵੇ। ਕੁਝ ਲੋਕਾਂ ਦਾ ਵਿਚਾਰ ਸੀ ਕਿ ਜ਼ਿਲ੍ਹੇ ਜ਼ਿਲ੍ਹੇ ਦੇ ਵਾਸੀ ਅਲਹਿਦਾ ਅਲਹਿਦਾ ਰੱਖੇ ਜਾਣ। ਕੁਝ ਕਹਿੰਦੇ ਸਨ, ਨਹੀਂ, ਸੂਬੇ ਤੇ ਰਿਆਸਤ ਦਾ ਹਿਸਾਬ ਰਖਿਆ ਜਾਵੇ। ਕਿਸੇ ਦਾ ਵਿਚਾਰ ਸੀ ਕਿ ਇਸ ਤਰ੍ਹਾਂ ਕਰਨ ਨਾਲ ਸੂਬਾ ਪ੍ਰਸਤੀ ਵਧੇਗੀ, ਤੇ ਨਵੇਂ ਨਵੇਂ ਟੋਲੇ ਪੈਦਾ ਹੋਣਗੇ, ਇਸ ਲਈ ਸਾਰਿਆਂ ਨੂੰ ਖਿਲਾਰ ਦੇਣਾ ਠੀਕ ਹੋਵੇਗਾ।

ਲੋਕ ਡਰਦੇ ਸਨ ਕਿ ਸਿੱਖਾਂ ਤੇ ਫਰੰਟੀਅਰ ਵਾਲਿਆਂ ਦੀਆਂ ਆਬਾਦੀਆਂ ਅਲਗ ਅਲਗ ਵੱਸਣ ਤਾਂ ਫੇਰ ਸਿਰ ਫਟੌਲ ਹੋਵੇਗੀ, ਪਰ ਜੇ ਉਹ ਖਿਲਾਰੇ ਜਾਂਦੇ ਸਨ ਤਾਂ ਇਹ ਹਾਲ ਸੀ, ਜਿਹੜਾ ਤੁਸੀਂ ਪੜ੍ਹ ਚੁੱਕੇ ਹੋ। ਜੇ ਕੱਠੇ ਹੁੰਦੇ ਸਨ, ਤਾਂ ਸਮੂਹਕ ਤੌਰ ਤੇ ਆਪਣੇ ਹੱਕਾਂ ਵਾਸਤੇ ਐਜੀਟੇਸ਼ਨ ਕਰਨ ਡਹਿ ਪੈਂਦੇ ਸੀ। ਹੱਕ ਉਹ, ਜਿਨ੍ਹਾਂ ਦਾ ਅਜੇ ਚੈਅਨ ਵੀ ਨਹੀਂ ਹੋ ਸਕਿਆ ਸੀ।

ਮੈਂ ਤਾਂ ਅੰਦਰੂਨੀ ਤੌਰ ਤੇ ਇਹ ਹਾਲ ਵੇਖ ਕੇ ਸੂਬੇ ਤੇ ਜ਼ਿਲ੍ਹੇ ਦੇ ਲੋਕਾਂ ਨੂੰ ਇਕ ਥਾਂ ਰੱਖਣ ਦੀ ਇੰਨੀ ਤਰਫਦਾਰ ਹੋ ਗਈ ਸੀ ਕਿ ਅੱਜ ਇਹਦੇ ਬਿਨਾਂ ਕੁਝ ਹੋਰ ਉਪਾ ਸੋਚਣ ਨੂੰ ਵੀ ਦਿਲ ਨਹੀਂ ਚਾਹੁੰਦਾ। ਤੇ ਜਦੋਂ ਮੈਨੂੰ ਪਤਾ ਲੱਗਾ ਹਜ਼ਾਰੇ ਦੇ ਇਕ ਥਾਂ, ਤੇ ਫਰੰਟੀਅਰ ਦੇ ਫਰੀਦਾਬਾਦ ਵਿਚ, ਤੇ ਬਹਾਵਲਪੁਰ ਦੇ ਰਾਜਪੁਰੇ ਵਿਚ ਵਸਾਏ ਜਾ ਰਹੇ ਹਨ, ਤਾਂ ਮੈਨੂੰ ਬਹੁਤ ਹੀ ਖੁਸ਼ੀ ਹੋਈ ਕਿ ਚਲੋ ਉਸ ਜੰਗਲੀ ਜ਼ਿੰਦਗੀ ਦੀ ਆਦਤ ਤਾਂ ਇਹਨਾਂ ਨੂੰ ਨਹੀਂ ਪਵੇਗੀ, ਹੁਣ ਫੇਰ ਉਹ ਇਨਸਾਨ ਬਣ ਜਾਣਗੇ। ਤੇ ਮੈਨੂੰ ਯਕੀਨ ਹੈ ਕੁਝ ਸਾਲਾਂ ਬਾਅਦ ਇਹ ਹਿੰਦੁਸਤਾਨ ਦੀਆਂ ਮਜ਼ਬੂਤ ਬਾਹਵਾਂ ਬਣ ਕੇ ਰਹਿਣਗੇ। ਚਾਹੇ ਇਸ ਵਿਚ ਕਿੰਨੇ ਵਰ੍ਹੇ ਲੱਗ ਜਾਣ, ਪਰ ਇਖਲਾਕੀ ਸੁਧਾਰ ਜ਼ਰੂਰੀ ਹੈ। ਇਸ ਪਾਸੇ ਪਹਿਲਾਂ ਧਿਆਨ ਦੇਣਾ ਜ਼ਰੂਰੀ ਹੈ।

ਕਿਉਂਕਿ ਮੇਰਾ ਆਪਣਾ ਵਿਚਾਰ ਹੈ, ਪੰਜਾਬੀ ਸਮਾਜ ਦਾ ਰੰਗ ਹੀ ਇਹ ਸੀ। ਸ਼ਾਇਦ ਉਥੇ ਕੋਈ ਨੈਤਿਕ ਮਿੱਯਾਰ ਸੀ ਹੀ ਨਹੀਂ, ਜੇ ਸੀ ਤਾਂ ਅਜਿਹਾ ਜੋ ਜਨਤਾ ਤਕ ਪਹੁੰਚਦਾ ਹੀ ਨਹੀਂ ਸੀ। ਇਸ ਵਿਚ ਹਿੰਦੂ ਮੁਸਲਮਾਨ ਦਾ ਸਵਾਲ ਨਹੀਂ। ਸੋਸਾਇਟੀ ਜਾਂ ਸਮਾਜ ਹਰ ਮਜ਼ਹਬ ਤੇ ਫਿਰਕੇ ਨਾਲ ਮਿਲ ਕੇ ਬਣਦੀ ਹੈ। ਉਹ ਸਾਰੇ ਇਕੋ ਜਿਹੇ ਹੋਣਗੇ ਤੇ ਇਕੋ ਜਿਹਾ ਵਰਤਾਰਾ ਇਕ ਦੂਜੇ ਦੇ ਨਾਲ ਕਰਦੇ ਹੋਣਗੇ। ਉਹ ਚੀਜ਼ਾਂ, ਜੋ ਸਾਡੇ ਸਮਾਜ ਵਿਚ ਬਦਤਹਿਜ਼ੀਬੀਆਂ ਸਮਝੀਆਂ ਜਾਂਦੀਆਂ ਹਨ, ਉਹਨਾਂ ਲਈ ਮਾਮੂਲੀ ਗੱਲਾਂ ਸਨ। ਤੇ ਇਹ ਜੋ ਕੁਝ ਹੋਇਆ ਹੈ, ਇਸੇ ਦਾ ਸਿੱਟਾ ਹੈ। ਲੋਕਾਂ ਦਾ ਕਰੈਕਟਰ ਡਿੱਗਦਾ ਹੀ ਗਿਆ, ਤੇ ਆਖਰ ਇਸ ਪੱਥਰ ਉਤੇ ਪੁੱਜ ਗਿਆ। ਇਕ ਸਾਲ ਵਿਚ ਤਾਂ ਹਾਲਤ ਇੰਨੀ ਭੈੜੀ ਨਹੀਂ ਹੋ ਸਕਦੀ ਸੀ। ਉਹ, ਤੇ ਉਹਨਾਂ ਦੇ ਗੁਆਂਢੀ, ਦੋਵੇਂ ਸੋਚਣ ਤਾਂ ਮਹਿਸੂਸ ਹੋਵੇਗਾ, ਕਿ ਉਹ ਦੋਸਤੀ ਜਿਸ ਦਾ ਉਹ ਗਰਬ ਨਾਲ ਜ਼ਿਕਰ ਕਰਦੇ ਸਨ, ਉਹ ਵਿਦਿਆ, ਜਿਸ ਨੂੰ ਉਹਨਾਂ ਨੇ ਸਾਰੇ ਸੂਬੇ ਵਿਚ ਫੈਲਾਇਆ ਸੀ, ਕੀ ਉਸ ਦੀ ਨੀਂਹ ਠੋਸ ਸੀ? ਡੂੰਘੀ ਸੀ? ਇਨਸਾਨੀਅਤ ਦੇ ਮਿਯਾਰਾਂ ਉਤੇ ਪੂਰੀ ਉੱਤਰਦੀ ਸੀ? ਆਖਰ ਕਿਉਂ ਇਹਨਾਂ ਵਿਚ ਦੋਸਤੀ ਬਣੀ ਰਹੀ? ਦੋਸਤੀ ਹੋਈ, ਤੇ ਫੇਰ ਤੁਰਤ ਫੁਰਤ ਉਹਦੀ ਇਹ

ਗਤ ਗਣੀ ਕਿ ਨਾ ਮਜ਼ਹਬ ਦਾ ਲਿਹਾਜ਼ ਬਾਕੀ ਰਿਹਾ, ਨਾ ਇਨਸਾਨੀਅਤ ਦੀ ਲਾਜ। ਜ਼ਰੂਰ ਕਿਤੇ ਇਸ ਇਮਾਰਤ ਵਿਚ ਕੋਈ ਇੱਟ ਲੱਗਣੀ ਰਹਿ ਗਈ ਹੋਵੇਗੀ। ਕੋਈ ਖਾਮੀ ਤਾਂ ਜ਼ਰੂਰ ਹੋਵੇਗੀ। ਲੱਭੀ ਜਾਏ, ਤਾਂ ਪਤਾ ਲੱਗੇ। ਲੋੜ ਹੈ ਕਿ ਦੂਜਿਆਂ ਦੀ ਅੱਖ ਦਾ ਤਿਣਕਾ ਦੇਖਣ ਤੋਂ ਪਹਿਲਾਂ ਆਪਣੀ ਅੱਖ ਦਾ ਸ਼ਤੀਰ ਦੇਖ ਲਿਆ ਜਾਵੇ।

# 20. ਜਹਾਲਤ ਤੇ ਦਰਿੰਦਗੀ

ਮੈਂ ਗੁੜਗਾਵਾਂ ਦਾ ਮੁਸਲਮ ਰਫੀਊਜੀ ਕੈਂਪ ਦੇਖਿਆ ਸੀ, ਉਸ ਵਿਚ ਅਲਵਰ ਦੇ ਅੱਠ ਹਜ਼ਾਰ ਪਨਾਹਗੀਰ ਪਏ ਹੋਏ ਸਨ, ਤੇ ਜਾਮਾ ਮਸਜਿਦ ਦੇ ਸਾਹਮਣੇ ਪਟਿਆਲਾ, ਨਾਭਾ, ਆਦਿ ਦੇ ਲੋਕਾਂ ਨੂੰ ਵੀ ਦੇਖਿਆ ਸੀ। ਉਹਨਾਂ ਕੋਲ ਸਿਰਫ ਭਿਆਨਕ ਕਹਾਣੀਆਂ ਸਨ। ਇਹਨਾਂ ਸਭ ਦੀ ਉਸ ਵੇਲੇ ਇਹ ਹਾਲਤ ਸੀ ਜਿਵੇਂ ਸ਼ਿਕਾਰੀਆਂ ਨੇ ਜੰਗਲ ਘੇਰ ਲਿਆ ਹੋਵੇ ਤੇ ਸਾਰੇ ਜਾਨਵਰ ਮਾਰ ਲਏ ਹੋਣ। ਮੁਸ਼ਕਲ ਨਾਲ ਇਹ ਕੁਝ ਭੱਜ ਨਿਕਲੇ ਹੋਣ। ਸ਼ਿਕਾਰੀ ਮਹਾਰਾਜੇ, ਉਹਨਾਂ ਦੇ ਰਹਿੰਦੇ ਫੌਜੀ ਤੇ ਪਾਗਲ ਲੋਕਾਂ ਨੇ ਮਾਵਾਂ ਕੋਲੋਂ ਬੱਚੇ ਖੋਹ ਕੇ ਨੇਜ਼ਿਆਂ ਤੇ ਚੁੱਕ ਲਏ, ਮਾਪਿਆਂ ਦੇ ਸਾਹਮਣੇ ਧੀਆਂ ਦੀ ਬੇਪਤੀ ਕੀਤੀ, ਪਤਨੀ ਦੇ ਰੂਬਰੂ ਉਹਦੇ ਪਤੀ ਨੂੰ ਕਤਲ ਕੀਤਾ, ਤੇ ਜਹਾਲਤ ਦਾ ਕੋਈ ਕੰਮ ਬਾਕੀ ਨਾ ਰਹਿਣ ਦਿਤਾ। ਸ਼ਾਹੀ ਖਾਨਦਾਨ ਦੇ ਲੋਕ, ਵਜ਼ੀਰ, ਪੁਲੀਸ ਅਫਸਰ, ਤੇ ਫੌਜ ਦੇ ਉੱਚੇ ਅਧਿਕਾਰੀ, ਇਹਨਾਂ ਵਿਚੋਂ ਬਹੁਤਿਆਂ ਦੇ ਦਾਮਨ ਦਾਗ਼ਦਾਰ ਹਨ, ਤੇ ਪਤਾ ਨਹੀਂ ਕਿਸ ਕਿਸ ਦੀ ਪਿੱਠ ਤੇ ਮਹਾਰਾਜਿਆਂ ਦਾ ਹੱਥ ਹੈ।

ਪਰੰਤੂ ਇਹ ਸਾਰੀਆਂ ਦਾਸਤਾਨਾਂ ਸੁਣਾਉਣ ਵਾਲਿਆਂ ਕੋਲ ਕੋਈ ਅਜਿਹੀ ਕਹਾਣੀ ਨਹੀਂ ਸੀ, ਇਕ ਵੀ ਅਜਿਹੀ ਘਟਨਾ ਨਹੀਂ ਸੀ, ਜੋ ਆਦਮੀ ਨੇ ਆਦਮੀਅਤ ਵਾਸਤੇ ਕੀਤਾ ਹੋਵੇ। ਸਿਰਫ ਇਕ ਬੁੱਢੇ ਦੇ ਚਾਰ ਬੱਚਿਆਂ ਦੀ ਚਿੱਠੀ ਮੈਂ ਦੇਖੀ ਜੋ ਉਹਦੇ ਬ੍ਰਾਹਮਣ ਦੋਸਤ ਦੀ ਅਮਾਨਤ ਸਨ, ਤੇ ਦੋਸਤ ਬੱਚਿਆਂ ਕੋਲੋਂ ਲਿਖਾ ਰਿਹਾ ਸੀ ਕਿ :—

> "ਤੁਸੀਂ ਕਿਸੇ ਤਰ੍ਹਾਂ ਆ ਕੇ ਲੈ ਜਾਓ। ਇਥੇ ਸਾਰਾ ਪਿੰਡ ਪਿੱਛੇ ਪਿਆ ਹੋਇਆ ਹੈ! ਮਾਰ ਦੇਣ ਦੀਆਂ ਧਮਕੀਆਂ ਦੇ ਰਹੇ ਹਨ, ਤੇ ਲੜਕੀਆਂ ਸਿਆਣੀਆਂ ਹੋ ਰਹੀਆਂ ਹਨ, ਇਸ ਲਈ ਇਹਨਾਂ ਦੀਆਂ ਸ਼ਾਦੀਆਂ ਦੀ ਜ਼ਬਰਦਸਤੀ ਹੈ।"

ਰਿਲੀਫ ਐਂਡ ਵੈਲਫੇਅਰ ਦੇ ਜਤਨਾਂ ਸਦਕਾ ਬੁੱਢਾ ਸੰਗਰੂਰ ਜਾ ਕੇ ਆਪਣੇ ਬੱਚਿਆਂ ਨੂੰ ਲਿਆ ਸਕਿਆ ਤੇ ਸ਼ਾਂਤੀ ਨਸੀਬ ਹੋਈ...ਰਿਆਸਤ ਤੋਂ ਆਈ ਇਕ ਕੁੜੀ ਨੇ ਮੈਨੂੰ ਦਸਿਆ :—

ਹੰਗਾਮੇ ਤੋਂ ਇਕ ਦਿਨ ਪਹਿਲਾਂ ਸਾਡੇ ਮਹਾਰਾਜ ਨੇ ਆਪ ਭਾਸ਼ਣ ਦਿਤਾ ਤੇ ਕਿਹਾ ਕਿ ਤੁਸੀਂ ਲੋਕ ਬਿਲਕੁਲ ਨਾ ਘਬਰਾਉ। ਅਸੀਂ ਸਾਰਿਆਂ ਦੀ ਇੱਜ਼ਤ, ਜਾਨ

ਤੇ ਮਾਲ ਦੀ ਰੱਖਿਆ ਕਰਾਂਗੇ। ਸ਼ਰਤ ਇਹ ਹੈ ਕਿ ਆਪਣੇ ਹਥਿਆਰ ਚੁੱਪ ਕਰਕੇ ਸਾਡੇ ਹਵਾਲੇ ਕਰ ਦਿਉ। ਤੇ ਲੋਕਾਂ ਨੇ ਵਫਾਦਾਰੀ ਦੱਸਣ ਦੇ ਮਾਰਿਆਂ ਨੇ ਛੁਰੀਆਂ ਤਕ ਹਵਾਲੇ ਕਰ ਦਿਤੀਆਂ।

ਪਰ ਦੂਜੇ ਦਿਨ ਜਦੋਂ ਫ਼ੌਜੀਆਂ ਤੇ ਲੋਕਾਂ ਦੇ ਟੋਲੇ ਕਤਲਾਮ ਕਰਦੇ ਘੁੰਮ ਰਹੇ ਸਨ, ਤਾਂ ਮਹਾਰਾਜ ਰਾਜਧਾਨੀ ਤੋਂ ਬਾਹਰ ਜਾ ਚੁੱਕੇ ਸਨ। ਲੋਕ ਘਰਾਂ ਅੰਦਰ ਲੁਕੇ ਬੈਠੇ ਸੀ ਤੇ ਹਥਿਆਰ ਬੰਦ ਕਾਤਲ ਅੰਦਰ ਵੜ ਕੇ ਬੇਦਰੇਗ਼ ਚੁਣ ਚੁਣ ਕੇ ਸਫਾਇਆ ਕਰ ਰਹੇ ਸਨ। ਰੋਕਣ ਵਾਲਾ ਕੋਈ ਉੱਕਾ ਹੀ ਮੌਜੂਦ ਨਹੀਂ ਸੀ। ਕਈ ਦਿਨਾਂ ਤਕ ਕਤਲ ਲੁੱਟ ਮਾਰ ਜਾਰੀ ਰਹੀ।

ਪਾਕਿਸਤਾਨ ਨੇ ਇੰਡੀਅਨ ਗੌਰਮਿੰਟ ਉਪਰ ਨਸਲਕੁਸ਼ੀ (ਨਸਲ ਖਤਮ ਕਰਨ) ਦੀ ਕੋਸ਼ਸ਼ ਕਰਨ ਦਾ ਦੋਸ਼ ਲਾਇਆ ਹੈ, ਪਰ ਜਿਥੋਂ ਤਕ ਦਿੱਲੀ ਤੇ ਹਿੰਦੁਸਤਾਨ ਦੇ ਦੂਜੇ ਪ੍ਰਾਂਤਾਂ ਦਾ ਸਵਾਲ ਹੈ, ਇਹ ਬਿਲਕੁਲ ਗ਼ਲਤ ਹੈ। ਇਥੇ ਤਾਂ ਬਾਪੂ ਆਪ ਹੈ ਸਨ, ਅਤੇ ਦਿੱਲੀ ਦੀਆਂ ਸੜਕਾਂ ਉਤੇ ਤਾਂ ਜਵਾਹਰ ਲਾਲ ਜੀ ਆਪ ਪੈਦਲ ਦੁਖੀਆਂ ਦੀ ਸਹਾਇਤਾ ਲਈ ਨਿਕਲ ਪੈਂਦੇ ਸਨ। ਉਹਨਾਂ ਦੇ ਬਹੁਤ ਸਾਰੇ ਸਾਥੀ ਤੇ ਕੌਮ ਪ੍ਰਸਤ ਜੱਥੇ, ਹੱਤਾ ਕਿ ਪ੍ਰਾਇਮ ਮਨਿਸਟਰ ਦੀ ਇਕਲੋਤੀ ਪੁੱਤਰੀ ਇੰਦਰਾ ਗਾਂਧੀ ਤਕ ਮੁਸੀਬਤ ਮਾਰਿਆਂ ਦੀ ਇਮਦਾਦ ਤੇ ਉਹਨਾਂ ਨੂੰ ਸੁਰੱਖਿਅਤ ਥਾਂ ਪਹੁੰਚਾਉਣ ਜਾਂ ਖਤਰੇ ਵਿਚੋਂ ਕੱਢਣ ਦਾ ਬੰਦੋਬਸਤ ਕਰ ਰਹੇ ਸਨ। ਇਥੇ ਰੋਕਣ ਤੇ ਬੁਰਾ ਕਹਿਣ ਵਾਲੇ ਹੈ ਸਨ, ਤੇ ਬਾਪੂ ! ਉਹਨਾਂ ਦੀ ਪੁਕਾਰ ਤਾਂ ਜਗਤ ਸੁਣ ਰਿਹਾ ਸੀ।

ਪਰ ਜਿਥੋਂ ਤਕ ਰਿਆਸਤਾਂ ਦੀ ਗੱਲ ਹੈ, ਇਸ ਵਿਚ ਕੋਈ ਸ਼ੱਕ ਨਹੀਂ, ਉਥੇ ਜ਼ਰੂਰ ਨਸਲਕੁਸ਼ੀ ਦਾ ਜਤਨ ਹੋਇਆ। ਖਾਨਦਾਨ ਦੇ ਸਾਰੇ ਬੰਦਿਆਂ ਨੂੰ ਕਤਲ ਕਰਨ ਤੋਂ ਬਾਅਦ, ਜੇ ਕੁਝ ਮਹੀਨਿਆਂ ਦਾ ਲੜਕਾ ਦਿਸਿਆ ਤਾਂ ਵਾਹ ਲਗਦੀ ਉਹਨੂੰ ਵੀ ਜੀਉਂਦਾ ਨਾ ਛੱਡਿਆ। ਹਾਂ, ਜੁਆਨ ਕੁੜੀਆਂ ਜ਼ਰੂਰ ਜੀਉਂਦੀਆਂ ਰੱਖੀਆਂ ਜਾਂਦੀਆਂ ਸਨ। ਜੇ ਇਸ ਤਰ੍ਹਾਂ ਨਾ ਕੀਤਾ ਜਾਂਦਾ ਤਾਂ ਸੱਠਾਂ ਸੱਠਾਂ ਵਰ੍ਹਿਆਂ ਦੇ ਰੰਡੇ, ਕੁਆਰਿਆਂ ਨਾਲੋਂ ਭੈੜੇ, ਆਧੇਰ ਕਿਵੇਂ ਵਿਆਹੇ ਜਾਂਦੇ ? ਤੇ ਵੇਸਵਾ ਵਾਲੀ ਪੁਰਾਣੀ ਰਸਮ ਫੇਰ ਕਿਦਾਂ ਚਾਲੂ ਕੀਤੀ ਜਾਂਦੀ ?

ਇਹ ਸਾਰਾ ਕੁਝ ਆਪੇ ਹੋ ਰਿਹਾ ਸੀ ਜਾਂ ਪਰਦੇ ਪਿੱਛੇ ਕੋਈ ਹੋਰ ਹੱਥ ਸੀ ? ਕੁਝ ਨਹੀਂ ਕਿਹਾ ਜਾ ਸਕਦਾ। ਪਰ ਇਕ ਦੂਜੇ ਦਾ ਵਸਾਹ ਇੰਨਾ ਖਤਮ ਹੋ ਚੁੱਕਾ ਸੀ ਕਿ ਗੌਰਮਿੰਟ ਆਫ ਇੰਡੀਆ ਦੇ ਇਕ ਲੀਡਰ ਸਰਦਾਰ ਪਟੇਲ ਨੇ ਆਪ ਬਾਪੂ ਨੂੰ ਕਿਹਾ — "ਮੈਨੂੰ ਮੁਸਲਮਾਨਾਂ ਉਤੇ ਬਿਲਕੁਲ ਵਿਸ਼ਵਾਸ ਨਹੀਂ ਰਿਹਾ।" ਤੇ ਇਕ ਦਿਨ ਜਦ ਦਿੱਲੀ ਦੀਆਂ ਜ਼ੁੰਮੇਦਾਰ ਹਸਤੀਆਂ ਬਾਪੂ ਅਗੇ ਫਿਰਕੂ ਫਸਾਦ ਤੇ ਅਮਨ ਸਥਾਪਤ ਕਰਨ ਦੇ ਸੁਝਾਵਾਂ ਉਪਰ ਵਿਚਾਰ ਕਰਨ ਤੋਂ ਵਿਹਲੀਆਂ ਹੋਈਆਂ, ਤੇ ਬਾਪੂ ਦੇ ਅਸਰ ਅਤੇ ਰੋਅਬ ਨੇ ਇਹਨਾਂ ਕੋਲੋਂ ਮਨਾ ਲਿਆ ਕਿ ਸ਼ਾਂਤੀ ਸਥਾਪਤੀ ਦੀ ਲੋੜ ਹੈ, ਤਾਂ ਉਹਨਾਂ ਵਿਚੋਂ ਇਕ ਪੱਤਰਕਾਰ ਤੇ ਕਾਂਗਰਸੀ ਲੀਡਰ ਨੇ ਬਾਹਰ ਨਿਕਲ ਕੇ ਕਿਹਾ ਕਿ — "ਤੁਸੀਂ ਲੋਕ ਬੇਕਾਰ ਅਮਨ ਸਥਾਪਤੀ ਲਈ ਜਾਨ ਹੂਲ ਰਹੇ ਹੋ। ਇਹ ਵੀ ਤਾਂ ਦੇਖੋ ਕਿ ਪਾਕਿਸਤਾਨ ਵਿਚ ਹਿੰਦੂਆਂ ਨਾਲ ਕੀ ਹੋ ਰਿਹਾ

ਹੈ ? ਉਥੋਂ ਦਾ ਹਾਲ ਨਹੀਂ ਦੇਖਦੇ ? ਉਹਨਾਂ ਵਾਸਤੇ ਵੀ ਤਾਂ ਕੁਝ ਕਰੋ । ਇਥੋਂ ਦੀ ਬੜੀ ਚਿੰਤਾ ਹੈ ।''

ਤੇ ਇਸ ਵੇਲੇ ਜੋ ਕੁਝ ਪਾਕਿਸਤਾਨ ਅੰਦਰ ਹੋ ਰਿਹਾ ਸੀ, ਉਹਦਾ ਕਿਸੇ ਨੂੰ ਸਾਫ ਪਤਾ ਹੀ ਨਹੀਂ ਸੀ ਲਗਦਾ । ਪਾਕਿਸਤਾਨੋਂ ਆਉਣ ਵਾਲੇ ਮੁਸਲਮਾਨ ਕਹਿੰਦੇ ਸਨ, ਉਥੇ ਬਿਲਕੁਲ ਅਮਨ ਹੈ, ਬਿਲਕੁਲ ਠੀਕ ਠਾਕ ਹੈ, ਹਿੰਦੂ ਰਹਿ ਰਹੇ ਹਨ, ਕਾਰੋਬਾਰ ਕਰ ਰਹੇ ਹਨ । ਪਰ ਇਸ ਦੀ ਹਕੀਕਤ ਇਕ ਦਿਨ ਜ਼ਾਹਰ ਹੋ ਗਈ ਜਦ ਇਕ ਪ੍ਰਸਿਧ ਇਨਕਲਾਬੀ ਲੀਡਰ ਦਾ ਸੌਹਰ ਆਪਣੇ ਕੁਝ ਜ਼ਰੂਰੀ ਕਾਗਜ਼ਾਤ ਤੇ ਚੀਜ਼ਾਂ ਲੈਣ ਘਰ ਵਾਲਿਆਂ ਦੀ ਬਹੁਤ ਵਿਰੋਧਤਾ ਦੇ ਹੁੰਦਿਆਂ ਪਾਕਿਸਤਾਨ ਚਲਾ ਗਿਆ । ਲਾਹੌਰ ਵਿਚ ਉਹਦਾ ਮਕਾਨ ਅਜੇ ਖਾਲੀ ਪਿਆ ਸੀ । ਟੁੱਟੇ ਫੁੱਟੇ ਮਕਾਨ ਵਿਚੋਂ ਉਹਨੇ ਆਪਣੀਆਂ ਕੁਝ ਚੀਜ਼ਾਂ ਤਲਾਸ਼ ਕਰਕੇ ਕੱਢੀਆਂ, ਮਜ਼ਮੇ ਨੇ ਮਕਾਨ ਘੇਰ ਲਿਆ ਤੇ ਉਸ ਨੂੰ ਗੋਲੀ ਮਾਰ ਦਿੱਤੀ ।

ਇਸੇ ਹਾਲਤ ਵਿਚ ਇਕ ਦੋ ਦਿਨ ਪਿਛੋਂ ਹਵਾਈ ਜਹਾਜ਼ ਰਾਹੀਂ ਹਿੰਦੁਸਤਾਨ ਲਿਆਂਦਾ ਗਿਆ, ਤੇ ਆਪਰੇਸ਼ਨ ਕਰਕੇ ਗੋਲੀ ਕੱਢੀ ਗਈ । ਤੱਕੜੇ ਹੌਸਲੇ ਵਾਲਾ ਸੀ, ਬਚ ਗਿਆ ।

ਸ਼ਾਇਦ ਜੂਨ ਵਿਚ, ਇਕ ਦਿਨ ਮੈਂ ਬਾੜਾ ਦੇ ਸਕੂਲ ਗਈ, ਤਾਂ ਲੜਕਿਆਂ ਨੂੰ ਮਿਲਣ ਲਈ ਉਨ੍ਹਾਂ ਦੇ ਦੋ ਮੁਸਲਮਾਨ ਦੋਸਤ ਆਏ ਹੋਏ ਸਨ । ਦੋਸਤਾਂ ਨੇ ਦਸਿਆ ਕਿ ਉਹ ਅਜੇ ਪਾਕਿਸਤਾਨੋਂ ਪਰਸੋਂ ਹੀ ਵਾਪਸ ਆ ਗਏ ਹਨ । ਗਏ ਤਾਂ ਇਸ ਇਰਾਦੇ ਨਾਲ ਸੀ ਕਿ ਉਥੇ ਪੱਕੇ ਤੌਰ ਤੇ ਰਿਹਾਇਸ਼ ਰੱਖਾਂਗੇ, ਪਰ ਉਥੋਂ ਦੇ ਹਾਲਾਤ ਦੇਖ ਕੇ ਉਹਨਾਂ ਕੋਲੋਂ ਨਹੀਂ ਰਿਹਾ ਗਿਆ ।

ਉਨ੍ਹਾਂ ਨੇ ਇਕ ਸੱਜਣ ਦਾ ਨਾਮ ਲਿਆ ਜੋ ਦਿੱਲੀ ਦਾ ਰਹਿਣ ਵਾਲਾ ਸੀ ਤੇ ਕਰਾਚੀ ਵਿਚ ਦੂਜੇ ਸ਼ਰਨਾਰਥੀਆਂ ਵਾਂਗ ਇਕ ਮਕਾਨ ਉੱਪਰ ਕਬਜ਼ਾ ਕਰੀ ਬੈਠਾ ਸੀ । ਕਈ ਵਾਰੀ ਲੋਕ ਉਹਨੂੰ ਕਹਿੰਦੇ ਕਿ ਮਕਾਨ ਵਿਚ ਸਾਨੂੰ ਵੀ ਹਿੱਸੇਦਾਰ ਬਣਾ ਲਉ, ਪਰ ਉਹ ਭਲਾ ਮੰਨਦਾ ਸੀ ?. ਉਹ ਪਹਿਲਾਂ ਆਇਆ ਸੀ, ਇਸ ਲਈ ਉਹਦਾ ਹੱਕ ਬਹੁਤਾ ਸੀ ।

ਇਕ ਦਿਨ ਦੋ ਜੈਂਟਲਮੈਨ ਕਾਰ ਤੇ ਚੜ੍ਹ ਕੇ ਇਹਨਾਂ ਕੋਲ ਆਏ ਤੇ ਦੱਸਿਆ ਕਿ ਉਹ ਪਾਕਿਸਤਾਨੀ ਹਕੂਮਤ ਦੇ ਅਫਸਰ ਹਨ । ਉਹਨਾਂ ਨੂੰ ਭੇਜਿਆ ਗਿਆ ਹੈ, ਕਿ ਤੁਹਾਨੂੰ ਦੂਜਾ ਮਕਾਨ ਦੇ ਦਿਤਾ ਜਾਏ । ਤੇ ਇਹ ਖਾਲੀ ਕਰਾ ਲਿਆ ਜਾਵੇ । ਉਸ ਮਹਾਜਰ ਨੇ ਕਿਹਾ ਜੇ ਮੈਨੂੰ ਦੂਜਾ ਮਿਲ ਜਾਏ ਤਾਂ ਮੈਨੂੰ ਕੀ ਉਜ਼ਰ ਹੋ ਸਕਦਾ ਹੈ । ਇਹ ਫੈਸਲਾ ਹੋਇਆ ਕਿ ਇਸੇ ਸਮੇਂ ਮਕਾਨ ਦੇਖ ਲਿਆ ਜਾਏ, ਤੇ ਮਹਾਜਰ ਆਪਣੀਆਂ ਦੋ ਧੀਆਂ ਤੇ ਪਤਨੀ ਨੂੰ ਛੱਡ ਕੇ ਮਕਾਨ ਦੇਖਣ ਉਹਨਾਂ ਦੇ ਨਾਲ ਤੁਰ ਗਿਆ । ਥੋੜ੍ਹੀ ਦੇਰ ਬਾਅਦ ਕਾਰ ਫੇਰ ਵਾਪਸ ਆਈ ਕਿ ਉਹਨਾਂ ਨੇ ਮਕਾਨ ਦੇਖ ਲਿਆ ਹੈ, ਤੇ ਤੁਹਾਨੂੰ ਤੇਹਾਂ ਨੂੰ ਸੱਦਿਆ ਹੈ ਕਿ ਆ ਕੇ ਪਸੰਦ ਕਰ ਲਉ । ਔਰਤਾਂ ਕਾਰ ਵਿਚ ਬੈਠ ਕੇ ਚਲੀਆਂ ਗਈਆਂ । ਮਹਾਜਰ ਮਕਾਨ ਦੇਖ ਭਾਲ ਕੇ ਪਰਤਿਆ ਤਾਂ ਇਥੋਂ ਸਭ ਗ਼ਾਇਬ ! ਪਤਨੀ ਤਾਂ ਵਾਪਸ ਮਿਲ ਗਈ, ਧੀਆਂ ਨਾ

ਮਿਲ ਸਕੀਆਂ ।

ਮਹਾਜਰ ਵਿਚਾਰਾ ਆਪਣੇ ਨਸੀਬਾਂ ਨੂੰ ਰੋ ਰਿਹਾ ਸੀ ਕਿ ਉਹ ਕਿਉਂ ਹਿੰਦੁਸਤਾਨੋਂ ਆਇਆ ! ਉਥੇ ਹੀ ਮਰ ਜਾਂਦਾ ਤਾਂ ਚੰਗਾ ਸੀ । ਇਖਲਾਕੀ ਗਿਰਾਵਟ ਨੇ ਦੋਹੀਂ ਪਾਸੀਂ ਸ਼ਹਿਰੀ ਜ਼ਿੰਦਗੀ ਨੂੰ ਅਮਨ ਤੇ ਸਕੂਨ ਤੋਂ ਸੱਖਣਾ ਕਰ ਦਿਤਾ ਸੀ । ਇਥੇ ਰਫੀਊਜੀ ਰੋਂਦੇ ਸਨ, ਉਥੇ ਮਹਾਜਰ । ਇੰਨਾ ਮੌਕਾ ਨਹੀਂ ਕਿ ਮੈਂ ਸਾਰੇ ਹਾਲਾਤ ਦੁਹਰਾਵਾਂ, ਪਰ ਇਹ ਸਚਾਈ ਹੈ ਕਿ ਲੋਕਾਂ ਦੀ ਇਖਲਾਕੀ ਹਾਲਤ ਇੰਨੀ ਖਰਾਬ ਹੋ ਗਈ ਸੀ, ਕਿ ਉਹ ਆਪਣਿਆਂ ਨਾਲ ਵੀ ਉਹੀ ਕਰ ਰਹੇ ਸੀ, ਜੋ ਪਰਾਇਆਂ ਨਾਲ ਕਰ ਚੁੱਕੇ ਸਨ । ਦੋਸਤਾਂ ਨਾਲ ਵੀ ਉਹਨਾਂ ਦਾ ਉਹੀ ਵਰਤਾਰਾ ਸੀ ਜੋ ਵੈਰੀਆਂ ਨਾਲ ।

ਇਸ ਵਿਚ ਕੋਈ ਸ਼ੱਕ ਨਹੀਂ, ਇਹਨਾਂ ਦੇ ਅੰਦਰ ਇਹ ਦਰਿੰਦਗੀ, ਬੇਹਿਯਾਈ ਤੇ ਰਵਾਦਾਰੀ ਹੀਣਤਾ ਕੇਵਲ ਇਸ ਲਈ ਆ ਗਈ ਸੀ ਕਿ ਉਹ ਆਪਣੇ ਦੋਸਤਾਂ ਤੇ ਗੁਆਂਢੀਆਂ ਕੋਲੋਂ ਜ਼ਖਮ ਖਾ ਚੁੱਕੇ ਸਨ । ਇਥੋਂ ਦੇ ਸ਼ਰਨਾਰਥੀਆਂ ਦਾ ਵੀ ਇਹੀ ਹਾਲ ਸੀ । ਤੇ ਉਥੋਂ ਦੇ ਮਹਾਜਰਾਂ ਦਾ ਵੀ ਇਹੀ ।

ਸੋਸ਼ਲ ਸਰਵਿਸ ਕਰਨ ਵਾਲੇ ਮੁੰਡਿਆਂ ਵਿਚੋਂ ਇਕ ਮੁੰਡਾ ਕਈ ਮਹੀਨਿਆਂ ਤੋਂ ਸਾਡੇ ਨਾਲ ਕੰਮ ਕਰ ਰਿਹਾ ਸੀ । ਮੈਨੂੰ ਦੂਜੇ ਮੁੰਡਿਆਂ ਨੇ ਦਸਿਆ ਕਿ ਇਹਦਾ ਬਾਪ ਹੰਗਾਮੇ ਵਿਚ ਮਰ ਚੁੱਕਾ ਹੈ, ਤੇ ਪਾਕਿਸਤਾਨ ਅੰਦਰ ਆਪਣੀ ਬਹੁਤ ਸਾਰੀ ਜਾਇਦਾਦ ਛੱਡ ਕੇ ਸਿਰਫ ਦੋ ਭੈਣਾਂ ਨੂੰ ਮੋਢਿਆਂ ਤੇ ਚੁੱਕ ਕੇ ਇਹ ਗ਼ਰੀਬ ਨੱਸ ਸਕਿਆ ਸੀ । ਮੁਸ਼ਕਲ ਨਾਲ ਰਾਵੀ ਪਾਰ ਕੀਤੀ ਸੀ, ਤੇ ਹਿੰਦੁਸਤਾਨ ਆ ਕੇ ਬੇਸਰੋਸਾਮਾਨੀ ਦਾ ਜੀਵਨ ਬਤੀਤ ਕਰ ਰਿਹਾ ਹੈ । ਹੁਣ ਇਹਦਾ ਕੋਈ ਨਹੀਂ ਜੋ ਮਦਦਗਾਰ ਹੋਵੇ ।

ਇਹ ਅਠਾਰਾਂ ਵਰ੍ਹਿਆਂ ਦਾ ਲੜਕਾ ਦੇਖਣ ਵਿਚ ਬੜਾ ਮਿਹਨਤੀ ਅਤੇ ਸੁਲਝੇ ਹੋਏ ਵਿਚਾਰਾਂ ਦਾ ਸੀ । ਇਕ ਮਹੀਨਾ ਪਿੰਡਾਂ ਵਿਚ ਵੀ ਵਾਲੰਟੀਅਰ ਵਜੋਂ ਸੁਭੱਦਰਾ ਦੇ ਨਾਲ ਰਿਹਾ । ਇਕ ਦੋ ਹਫਤੇ ਸਕੂਲ ਵਿਚ ਵੀ ਇਮਦਾਦ ਦਿਤੀ । ਇਕ ਮੁਸਲਮਾਨ ਮੁੰਡੇ ਨਾਲ ਉਸ ਦੀ ਗਹਿਰੀ ਦੋਸਤੀ ਸੀ, ਦੋਵੇਂ ਕਈ ਕੰਮਾਂ ਵਿਚ ਸਾਂਝੀ ਰਹੇ ।

ਉਹਨੇ ਮੈਨੂੰ ਦਸਿਆ ਕਿ ਹੁਣ ਕੋਈ ਆਮਦਨੀ ਦਾ ਸਾਧਨ ਨਹੀਂ ਹੈ, ਤੇ ਜਿਹੜੇ ਰਿਸ਼ਤੇਦਾਰ ਦੇ ਘਰ ਰਹਿੰਦਾ ਸੀ, ਉਹਨਾਂ ਨੇ ਵੀ ਕੱਢ ਦਿਤਾ ਹੈ । ਇਹ ਸੁਣ ਕੇ ਅਸੀਂ ਉਹਦੀ ਮਾਲੀ ਇਮਦਾਦ ਦਾ ਵੀ ਬੰਦੋਬਸਤ ਕਰਾ ਦਿਤਾ । ਜਦੋਂ ਨਿਜ਼ਾਮੁਦੀਨ ਵਿਚ ਸ਼ਾਂਤੀ ਦਲ ਦਾ ਦਫਤਰ ਖੋਲ੍ਹਿਆ, ਤਾਂ ਤਿੰਨ ਹਫਤੇ ਉਹਨਾਂ ਦੋਹਾਂ ਮੁੰਡਿਆਂ ਦੇ ਸਪੁਰਦ ਰਿਹਾ, ਤੇ ਦੋ ਥਾਵਾਂ ਤੇ ਟੀਊਸ਼ਨ ਦਾ ਪ੍ਰਬੰਧ ਵੀ ਹੋ ਗਿਆ । ਰਹਿਣ ਲਈ ਉਹਦੇ ਕੋਲ ਮਕਾਨ ਵੀ ਨਹੀਂ ਸੀ । ਖਾਣ ਤੇ ਰਿਹਾਇਸ਼ ਦਾ ਇੰਤਜ਼ਾਮ ਵੀ ਕਰ ਦਿਤਾ ਗਿਆ ।

ਪਰ ਇਕ ਦਿਨ ਮੇਰੀ ਹੈਰਾਨੀ ਦੀ ਹੱਦ ਨਾ ਰਹੀ ਜਦ ਇਕ ਔਰਤ ਨੇ ਆ ਕੇ ਕਿਹਾ ਕਿ ਮੈਂ ਉਸ ਦੀ ਮਾਂ ਹਾਂ । ਕਈ ਹਫਤਿਆਂ ਤੋਂ ਇਸ ਨੂੰ ਕਹਿ ਰਹੀ ਸੀ ਕਿ ਮੈਨੂੰ ਆਪਾ ਜੀ ਕੋਲ ਲੈ ਚੱਲ, ਤਾਂ ਮੈਂ ਤੇਰੇ ਲਈ ਆਖਾਂ ਕਿ ਤੈਨੂੰ ਪੱਕੀ ਨੌਕਰੀ

ਦੁਆ ਦੇਣ। ਪਰ ਟਾਲਮਟੋਲ ਕਰ ਰਿਹਾ ਸੀ। ਥੱਕ ਕੇ ਪੁੱਛਦੀ ਪੁਛਾਂਦੀ ਮੈਂ ਆਪੇ ਆ ਗਈ ਹਾਂ।

ਮੈਂ ਹੈਰਾਨੀ ਨਾਲ ਪੁੱਛਿਆ — "ਤੁਸੀਂ ਮਾਂ ਹੋ ? ਤੇ ਉਹਨੇ ਮੈਨੂੰ ਦਸਿਆ ਕਿਉਂ ਨਹੀਂ ? ਤੁਸੀਂ ਕਿਸ ਦੇ ਘਰ ਰਹਿੰਦੇ ਹੋ ?"

ਉਹਨੇ ਉੱਤਰ ਦਿਤਾ — "ਆਪਣੇ ਭਾਈ ਦੇ ਨਾਲ। ਮੇਰਾ ਪਤੀ ਤੇ ਛੋਟੇ ਬੱਚੇ, ਅਸੀਂ ਸਾਰੇ ਉਥੇ ਹੀ ਰਹਿੰਦੇ ਹਾਂ। ਕੀ ਕਰੀਏ ਭੈਣਾਂ, ਗੁਜ਼ਾਰੇ ਦਾ ਕੋਈ ਲਲੂ ਨਹੀਂ ਬਣਦਾ। ਭਾਈ ਨੌਕਰ ਹੈ, ਉਸੇ ਕੋਲ ਰਹਿ ਰਹੀ ਹਾਂ। ਲਾਇਲਪੁਰ ਵਿਚ ਸਾਡੇ ਮਰੱਬੇ ਹਨ। ਉਨ੍ਹਾਂ ਦਾ ਵੀ ਕੁਝ ਨਹੀਂ ਮਿਲਦਾ। ਬੱਸ ਭੈਣ ਜੀ, ਮੁੰਡੇ ਨੂੰ ਤਾਂ ਤੁਸੀਂ ਕਿਤੇ ਲੁਆ ਹੀ ਦਿਉ। ਮੈਂ ਰੋਜ਼ ਕਹਿੰਦੀ ਸੀ ਕਿ •ਆਪਾ ਜੀ ਨੂੰ ਕਹਿ, ਉਹ ਨੌਕਰੀ ਦੁਆ ਦੇਣਗੇ, ਪਰ ਉਹ ਸੁਣਦਾ ਹੀ ਨਹੀਂ। ਹੁਣ ਉਹਦੀ ਪੜ੍ਹਾਈ ਮੇਰੇ ਵੱਸ ਦੀ ਨਹੀਂ। ਦਸਵੀਂ ਤੋਂ ਬਾਅਦ ਪੜ੍ਹਾਈ ਵਾਸਤੇ ਤਾਂ ਬੜੇ ਪੈਸਿਆਂ ਦੀ ਲੋੜ ਹੈ। ਤੁਸੀਂ ਉਹਨੂੰ ਨੌਕਰੀ ਦੁਆ ਦਿਉ। ਮੇਰਾ ਭਾਈ ਵੀ ਇਹੀ ਕਹਿੰਦਾ ਹੈ, ਪਰ ਇਹ ਗੁੱਸੇ ਹੋ ਜਾਂਦਾ ਹੈ।"

ਉਹ ਕਹਿੰਦੀ ਰਹੀ ਤੇ ਮੈਂ ਸੁਣਦੀ ਰਹੀ। ਤੇ ਸੋਚਦੀ ਰਹੀ — ਅਠਾਰ੍ਹਾਂ ਸਾਲਾਂ ਦਾ ਮੁੰਡਾ, ਤੇ ਐਡਾ ਵੱਡਾ ਧੋਖਾ ? ਬਾਪ ਫਸਾਦਾਂ ਵਿਚ ਮਾਰਿਆ ਗਿਆ। ਦੋ ਨਿਕੀਆਂ ਭੈਣਾਂ ਦੀ ਜਾਨ ਬਚਾ ਕੇ ਲੈ ਕੇ ਨੱਸ ਆਇਆ। ਤਰ ਕੇ ਨਦੀ ਪਾਰ ਕੀਤੀ, ਤੇ ਹੁਣ ਦੋਸਤ ਕੋਲ ਪਿਆ ਹੋਇਆ ਹੈ। ਰਿਸ਼ਤੇ ਦਾ ਇਕ ਮਾਮਾ ਸੀ ਉਹਨੇ ਵੀ ਘਰੋਂ ਕੱਢ ਦਿਤਾ ਹੈ ਕਿ ਅਸੀਂ ਹੁਣ ਬੋਝ ਨਹੀਂ ਚੁੱਕ ਸਕਦੇ !

ਉਸ ਨੇ ਮੈਨੂੰ ਇਹ ਵੀ ਤਾ ਕਿਹਾ ਸੀ ਕਿ ਜੇ ਆਗਿਆ ਦੇਵੋ ਤਾਂ ਮੈਂ ਆਪਣੀਆਂ ਭੈਣਾਂ ਨੂੰ ਇਥੇ ਈ ਕੁਆਟਰ ਵਿਚ ਲੈ ਆਵਾਂ। ਤੇ ਮੇਰੀ ਭੈਣ (ਜਿਹਦੇ ਬੱਚਿਆਂ ਨੂੰ ਉਦੋਂ ਉਹ ਪੜ੍ਹਾਂਦਾ ਸੀ) ਇਸ ਤੇ ਰਾਜ਼ੀ ਹੋ ਗਈ ਸੀ ਕਿ ਇਕ ਕੁਆਟਰ ਉਹਨੂੰ ਦੇ ਦੇਵੇ, ਪਰ ਮਾਲਕ ਮਕਾਨ ਰਾਜ਼ੀ ਨਾ ਹੋਇਆ। ਕਿ ਕੋਈ ਪੰਜਾਬੀ ਉਥੇ ਰਹੇ। ਹਾਲਾਂਕਿ ਉਹ ਆਪ ਹਿੰਦੂ ਸੀ। ਉਹਦੀ ਕਿੰਨੀ ਚਿੰਤਾ ਲੱਗੀ ਰਹੀ ਸੀ ਸਾਨੂੰ। ਤੇ ਕਿੰਨੀਆਂ ਕੋਸ਼ਸ਼ਾਂ ਨਾਲ ਅਸੀਂ ਤਨਖਾਹਦਾਰ ਨੌਕਰੀ ਦੁਆਈ ਸੀ। ਮਾਂ ਤਾਂ ਖ਼ੈਰ ਕੁਝ ਦੇਰ ਬੈਠ ਕੇ ਚਲੀ ਗਈ, ਪਰ ਬੇਟੇ ਨੇ ਉਸ ਦਿਨ ਤੋਂ ਅੱਜ ਤਕ ਮੈਨੂੰ ਸੂਰਤ ਨਹੀਂ ਵਿਖਾਲੀ। ਆਪਣੇ ਝੂਠ ਉਤੇ ਸ਼ਾਇਦ ਸ਼ਰਮਿੰਦਗੀ ਹੋਵੇ, ਜਾਂ ਹੋਰ ਕੋਈ ਕਾਰਨ।

ਇਸੇ ਤਰ੍ਹਾਂ ਆਤਮਾ ਸਿੰਘ ਦੀ ਵਿਧਵਾ ਨੂੰ ਜਦੋਂ ਮੈਂ ਮਿਸਿਜ਼ ਰਾਮੇਸ਼ਵਰੀ ਨਹਿਰੂ ਦੇ ਕੋਲ ਲੈ ਗਈ ਕਿ ਇਹਨੂੰ ਕੋਈ ਕੰਮ ਦੁਆ ਦਿਉ। ਤਾਂ ਉਹਨਾਂ ਨੇ ਵਿਦਿਆ ਬਾਰੇ ਪੁੱਛਿਆ, ਤੇ ਇਹ ਸੁਣ ਕੇ ਕਿ ਉਹ ਥੋੜ੍ਹੀ ਜਿਹੀ ਹਿੰਦੀ ਪੜ੍ਹਨੀ ਜਾਣਦੀ ਹੈ, ਮਿਸਿਜ਼ ਨਹਿਰੂ ਨੇ ਕਿਹਾ — ਤਾਂ ਮੈਂ ਤੈਨੂੰ ਕਿਹੜਾ ਕੰਮ ਦੇ ਸਕਦੀ ਹਾਂ ? ਮੇਰਾ ਖਿਆਲ ਹੈ ਤੂੰ ਕੋਈ ਨੌਕਰੀ ਕਰ ਲੈ।

ਉਹਨੇ ਪੁੱਛਿਆ — "ਕਿਹੋ ਜਿਹੀ ਨੌਕਰੀ ?"

ਮਿਸਿਜ਼ ਨਹਿਰੂ ਨੇ ਨਰਮੀ ਨਾਲ ਸਮਝਾਇਆ ਕਿ — ਇਹੋ ਘਰਾਂ ਵਿਚ ਕੰਮ

ਕਰਨ ਦੀ। ਬਰਤਨ, ਝਾੜੂ, ਸਫਾਈ ਸੁਥਰਾਈ ਦੀ। ਬੱਚਿਆਂ ਦਾ ਕੰਮ। ਹੋਰ ਕੀ? ਇੰਨਾ ਸੁਣਦਿਆਂ ਵਿਗੜ ਗਈ — "ਵਾਹ! ਅਸੀਂ ਕੋਈ ਇੰਨੇ ਗਏ ਗੁਜ਼ਰੇ ਆਂ ਕਿ ਘਰਾਂ ਦੇ ਭਾਂਡੇ ਮਾਂਜਾਂਗੇ?"

ਉਹਨਾਂ ਨੇ ਕਿਹਾ — "ਤਾਂ ਫੇਰ ਮਹੱਲਿਆਂ ਵਿਚ ਸਾਡੇ ਸਿਲਾਈ ਦੇ ਸੈਂਟਰ ਖੁਲ੍ਹੇ ਹੋਏ ਹਨ। ਰੌਸ਼ਨਾਰਾ ਰੋਡ ਤੈਨੂੰ ਨੇੜੇ ਪਵੇਗਾ, ਉਥੇ ਜਾ ਕੇ ਕੰਮ ਲੈ ਲੈ, ਉਸ ਨਾਲ ਬਾਰ੍ਹਾਂ ਆਨੇ ਜਾਂ ਰੁਪੈਆ ਰੋਜ਼ ਕਮਾ ਲਵੇਂਗੀ।" ਉਹਨੂੰ ਇਹ ਵੀ ਬੁਰਾ ਲੱਗਾ। ਕਹਿੰਦੀ — "ਇੰਨੇ ਵਿਚ ਕੀ ਹੋਊ? ਸੌ ਰੁਪਏ ਮਹੀਨਾ ਤਾਂ ਸਾਡਾ ਖਰਚਾ ਹੈ।"

ਮਿਸਿਜ਼ ਨਹਿਰੂ ਖਿਝ ਕੇ ਬੋਲੀ — "ਫੇਰ ਬੀਬੀ ਮੈਂ ਕੀ ਕਰ ਸਕਦੀ ਹਾਂ। ਗੌਰਮਿੰਟ ਤੋਂ ਬੱਚਿਆਂ ਦੀ ਪੜ੍ਹਾਈ ਦਾ ਪ੍ਰਬੰਧ ਹੋ ਜਾਵੇ ਤੇ ਤੂੰ ਮਿਹਨਤ ਮਜ਼ਦੂਰੀ ਕਰਕੇ ਖਾਣ ਪੀਣ ਚਲਾ ਲਵੇਂ। ਇਹੋ ਈ ਗੁਜ਼ਾਰੇ ਦਾ ਢੰਗ ਹੋ ਸਕਦਾ ਹੈ।"

ਪਰ ਉਸ ਨੂੰ ਕੋਈ ਸੁਝਾ ਪਸੰਦ ਨਾ ਆਇਆ। ਗੁੱਸੇ ਨਾਲ ਭਰੀ ਖਲੋਤੀ ਰਹੀ, ਤੇ ਜਦੋਂ ਕਮਰੇ ਤੋਂ ਬਾਹਰ ਨਿਕਲੀ, ਉਸ ਨੇ ਗਾਲੀਆਂ ਕੱਢਣੀਆਂ ਸ਼ੁਰੂ ਕਰ ਦਿਤੀਆਂ।

"ਸਾਨੂੰ ਕਹਿੰਦੀ ਏ ਭਾਂਡੇ ਮਾਂਜੋ। ਅਸੀਂ ਖਾਨਦਾਨੀ ਲੋਕ ਐਨੇ ਗਿਰ ਨਹੀਂ ਗਏ ਕਿ ਕਿਸੇ ਦੇ ਜੂਠੇ ਭਾਂਡੇ ਮਾਂਜੀਏ। ਬਾਹਮਣੀ ਏਂ ਨਾ? ਬਾਹਮਣਾਂ ਦਾ ਤਾਂ ਰਾਜ ਹੋਇਆ। ਇਸੇ ਰਾਜ ਨੇ ਤਾਂ ਦਾਮੁਲ ਚਾਹੜਿਆਂ ਹੋਇਐ। ਰੱਬ ਕਰੇ ਇਹਦੀਆਂ ਧੀਆਂ ਸੜਕਾਂ ਤੇ ਰੁਲਣ, ਇਹਦੇ ਘਰ ਵਾਲੀਆਂ ਭਾਂਡੇ ਮਾਂਜਣ।"

ਉਹਨੇ ਕਿਹਾ — "ਮੈਂ ਤੁਹਾਡੇ ਕਰਕੇ ਚੁੱਪ ਰਹੀ, ਨਹੀਂ ਤਾਂ ਖਰੀਆਂ ਸੁਣਾਂਦੀ।" ਮੈਂ ਕਿਹਾ — "ਰੱਖ ਲੀ ਮੇਰੇ ਖ਼ੁਦਾ ਨੇ ਮੇਰੀ ਬੇਕਸੀ ਦੀ ਲਾਜ।"

ਜੇ ਕਿਤੇ ਇਹ "ਸਿੱਠਣੀਆਂ" ਉਹਦੇ ਘਰ ਵਿਚ ਹੀ ਆਰੰਭ ਕਰ ਦਿੰਦੀ ਤਾਂ ਮੈਂ ਸ਼ਾਇਦ ਉਮਰ ਭਰ ਮਿਸਿਜ਼ ਨਹਿਰੂ ਨੂੰ ਸ਼ਰਮ ਦੀ ਮਾਰੀ ਮੂੰਹ ਨਾ ਵਿਖਾ ਸਕਦੀ।

ਮੈਂ ਬਥੇਰਾ ਸਮਝਾਇਆ, ਪਰ ਉਹ ਸਾਰੇ ਰਸਤੇ ਵਿਚ ਕੋਸਦੀ ਰਹੀ। ਦੂਜੀ ਵਾਰੀ ਇਮਦਾਦ ਤੇ ਬਹਾਲੀ ਦੇ ਮੰਤਰੀ ਦੇ ਘਰੋਂ ਮੁੜਦੀ ਵਾਰੀ ਵੀ ਉਸ ਨੇ "ਸਿੱਠਣੀਆਂ ਦੀ ਵਾਛੜ" ਕੀਤੀ। ਜਦ ਨਿਟਿੰਗ ਸੈਂਟਰ ਦੀ ਮਸ਼ੀਨ ਚੁੱਕ ਕੇ ਉਸ ਨੂੰ ਆਰਜ਼ੀ ਤੌਰ ਤੇ ਦੇ ਦਿਤੀ, ਤਦ ਜਾ ਕੇ ਮੂੰਹ ਸਿੱਧਾ ਹੋਇਆ ਤੇ ਗਾਲੀਆਂ ਬੰਦ ਹੋਈਆਂ।

ਪਨਾਹਗੀਰ ਆਪਣੇ ਨੁਕਸਾਨ ਦਾ ਛੇਤੀ ਮੁਆਵਜ਼ਾ ਚਾਹੁੰਦੇ ਸਨ। ਉਹ ਕਹਿੰਦੇ ਸਨ ਕਿ ਅਸੀਂ ਹਿੰਦੁਸਤਾਨ ਵਾਸਤੇ ਇਹ ਸਾਰੀਆਂ ਕੁਰਬਾਨੀਆਂ ਕੀਤੀਆਂ ਹਨ, ਸਾਨੂੰ ਇਥੇ ਉਹਦਾ ਸਭ ਕੁਝ ਬਦਲੇ ਵਿਚ ਮਿਲਣਾ ਚਾਹੀਦਾ ਹੈ। ਤੇ ਇਥੇ ਹਾਲਤ ਇਹ ਸੀ ਕਿ ਉਹਨਾਂ ਨੂੰ ਘਰ ਵੀ ਨਹੀਂ ਸੀ ਮਿਲ ਰਿਹਾ। ਹੋਰ ਸਭ ਕੁਝ ਮਿਲਣਾ ਤਾਂ ਵਡੀ ਚੀਜ਼ ਹੈ। ਜੋ ਕੁਝ ਮਿਲ ਰਿਹਾ ਸੀ ਉਹ ਉਹਨਾਂ ਦੀਆਂ ਅੱਖਾਂ ਨੂੰ ਦਿਸਦਾ ਨਹੀਂ ਸੀ। ਦੁਕਾਨਾਂ ਮਿਲ ਗਈਆਂ ਤਦ ਉਹ ਰੋਂਦੇ ਰਹੇ, ਕਿ ਅਸੀਂ ਉਥੇ

ਇੰਨੀਆਂ ਸਜੀਆਂ ਸਜਾਈਆਂ ਛੱਡ ਕੇ ਆਏ ਹਾਂ, ਇਥੇ ਲੱਕੜੀ ਦਾ ਸਟਾਲ ਮਿਲਿਆ ਹੈ। ਘਰ ਮਿਲਦਾ ਤਾਂ ਉਹ ਆਪਣੀ ਦੋ ਮੰਜ਼ਲੀ ਬਿਲਡਿੰਗ ਨੂੰ ਰੋਂਦੇ। ਖੇਤ ਮਿਲਦੇ ਤਾਂ ਉਹ ਆਪਣੇ ਸੋਨਾ ਉੱਗਲਣ ਵਾਲੇ ਮਰੱਬਿਆਂ ਨੂੰ ਯਾਦ ਕਰਦੇ। ਬੱਚਿਆਂ ਦੀ ਪੜ੍ਹਾਈ ਵਾਸਤੇ ਖਰਚ ਮਿਲਦਾ, ਕਾਲਜ ਦੀ ਵਿਦਿਆ ਲਈ ਕਰਜ਼ ਮਿਲਦਾ, ਪਰ ਕੋਈ ਚੀਜ਼ ਵੀ ਉਹਨਾਂ ਦੇ ਦਿਲ ਦੀ ਭੁੱਖ ਨੂੰ ਨਾ ਮਿਟਾ ਸਕਦੀ ਸੀ। ਸਾਰਾ ਕੁਝ ਲੈ ਕੇ ਉਹਨਾਂ ਨੂੰ ਆਪਣੀ ਚੀਜ਼ ਹੋਰ ਵੀ ਚੇਤੇ ਆਉਂਦੀ ਸੀ।

ਸੋ, ਹਜ਼ਾਰਾਂ ਘਟਨਾਵਾਂ ਦੇਖਣ ਉਪਰੰਤ ਮੈਂ ਇਸ ਸਿੱਟੇ ਤੇ ਪੁੱਜੀ ਕਿ ਇਹਨਾਂ ਨੂੰ ਉਦੋਂ ਤਕ ਸੰਤੋਖ ਨਹੀਂ ਆਉਣਾ, ਜਦੋਂ ਤਕ ਦੁਬਾਰਾ ਆਪਣੇ ਟਿਕਾਣਿਆਂ ਤੇ ਨਾ ਜਾਣਗੇ।

ਇਸ ਦੇ ਇਲਾਵਾ ਮੇਰਾ ਅਕੀਦਾ ਪੱਕਾ ਹੋ ਗਿਆ (ਹਾਲਾਤ ਦੇਖ ਕੇ) ਕਿ ਜੋ ਕੁਝ ਹੋਇਆ ਹੈ, ਉਹ ਕੇਵਲ ਮਜ਼ਹਬੀ ਜਾਂ ਸਿਆਸੀ ਜਨੂਨ ਹੀ ਨਹੀਂ ਸੀ, ਇਸ ਦੀ ਸਭ ਤੋਂ ਵਡੀ ਨੈਤਿਕ ਗਿਰਾਵਟ, ਅਤੇ ਵਿਦਿਅਕ ਤੇ ਪਾਲਣ ਪੋਸਣ ਦੀਆਂ ਖਰਾਬੀਆਂ ਵੀ ਸਨ। ਸਕੂਲ ਤੇ ਘਰ ਕਿਤੇ ਵੀ ਤਾਂ ਸਾਡੇ ਦੇਸ਼ ਅੰਦਰ ਇਖਲਾਕ ਦੇ ਸੁਧਾਰ ਤੇ ਮਨੁੱਖਤਾ ਦੇ ਪ੍ਰਚਾਰ ਦਾ ਬੰਦੋਬਸਤ ਨਹੀਂ ਕਰਦੇ। ਮਾਸਟਰ ਗੁੰਡਾਗਰਦੀ ਵਿਚ ਬੱਚਿਆਂ ਦੀ ਸਹਾਇਤਾ ਕਰਦੇ ਹਨ, ਤੇ ਲੋਕ ਘਰਾਂ ਵਿਚ ਆਪਣੀ ਰਿਸ਼ਵਤਖੋਰੀ ਨੂੰ ਬਿਲਕੁਲ ਨਹੀਂ ਲੁਕਾਂਦੇ। ਮਾਵਾਂ ਭੈਣਾਂ ਤੇ ਪਤਨੀਆਂ ਗਰੂਰ ਨਾਲ ਉੱਪਰਲੀ ਆਮਦਨੀ ਦੀ ਚਰਚਾ ਕਰਦੀਆਂ ਹਨ। ਖੁਲ੍ਹੇ ਦਿਲ ਨਾਲ ਇਕ ਫਿਰਕੇ ਦਾ ਬੰਦਾ ਦੂਜੇ ਫਿਰਕੇ ਦੀ ਬੇਇੱਜ਼ਤੀ, ਮਾਲੀ ਜਾਂ ਜਾਨੀ ਨੁਕਸਾਨ ਪਹੁੰਚਾਉਣ ਦਾ ਜਤਨ, ਘਰ ਵਾਲਿਆਂ ਦੀ, ਆਪਣੇ ਦੋਸਤਾਂ ਦੀ ਸ਼ਹਿ ਅਤੇ ਸਿੱਖਿਆ ਤੇ ਕਰਦਾ ਹੈ। ਜਜ਼ਬਾਤ ਨੂੰ ਭੜਕਾਉਣ ਵਾਲੀਆਂ ਬਹੁਤੀਆਂ ਤੀਵੀਆਂ ਹੀ ਹੁੰਦੀਆਂ ਹਨ।

ਜਦੋਂ ਉਹਨਾਂ ਦਿਨਾਂ ਵਿਚ ਮੈਂ ਸ਼ਹਿਰ ਦੀਆਂ ਗਲੀਆਂ ਵਿਚ ਘੁੰਮ ਰਹੀ ਸੀ ਤਾਂ ਮੈਂ ਅਣਗਿਣਤ ਹਿੰਦੂ ਮੁਸਲਮ ਮਾਵਾਂ ਭੈਣਾਂ ਦੇਖੀਆਂ, ਜੋ ਜ਼ੋਰ ਦੇ ਕੇ ਕਹਿੰਦੀਆਂ ਕਿ ਜੋ ਕੁਝ ਹੋਇਆ ਹੈ, ਠੀਕ ਹੋਇਆ, ਤੇ ਅਜੇ ਹੋਰ ਹੋਣਾ ਚਾਹੀਦਾ ਹੈ, ਜਾਂ ਇਕ ਵਾਰੀ ਹਥਿਆਰ ਮਿਲ ਜਾਣ, ਤਾਂ ਮਾਰੂਕਾ ਹੋ ਜਾਂਦਾ। ਔਰਤਾਂ ਦੇ ਅੰਦਰ ਇਹ ਦਰਿੰਦਗੀ ਕਿਵੇਂ ਪੈਦਾ ਹੋ ਗਈ ?

ਸ਼ਾਇਦ ਇਹਨਾਂ ਦੀ ਅੱਤ ਦੇਖਣ ਦੀ ਫਿਤਰਤ ਹੋਵੇ, ਜਾਂ ਬਦਲਾ ਲੈਣ ਦੀ ਅੱਗ, ਪਰ ਇਹ ਸੱਚਾਈ ਹੈ ਕਿ ਉਹ ਇਸ ਹਾਲਤ ਨੂੰ ਖਤਮ ਕਰਨ ਬਾਰੇ ਘੱਟ ਹੀ ਤਿਆਰ ਸਨ, ਅਤੇ ਮੈਨੂੰ ਇਹਨਾਂ ਦੇ ਜਜ਼ਬਾਤ ਦੀ ਰੁਚੀ ਨੂੰ ਠੀਕ ਰਸਤੇ ਪਾਉਣ ਲਈ ਬੜੀ ਕਠਨਾਈ ਹੋਈ।

ਤੇ ਫੇਰ ਜਦੋਂ 1949 ਦੇ ਆਰੰਭ ਵਿਚ ਮੈਂ ਅਜਮੇਰ ਦਾ ਜਾ ਕੇ ਹਾਲ ਦੇਖਿਆ, ਉਥੋਂ ਦੇ ਜੋ ਹਾਲਾਤ ਸੁਣੇ ਹੋਏ ਸਨ, ਉਹਨਾਂ ਦੀ ਪੜਤਾਲ ਕੀਤੀ, ਤਾਂ ਹੋਰ ਵੀ ਯਕੀਨ ਹੋ ਗਿਆ, ਕਿ ਇਹ ਨੈਤਿਕ ਗਿਰਾਵਟ ਸਾਰੇ ਹਿੰਦੁਸਤਾਨ ਦੇ ਲੋਕਾਂ ਵਿਚ ਸੀ।

25 ਦਸੰਬਰ 1947 ਨੂੰ ਜਦੋਂ ਪਹਿਲੀ ਵਾਰ ਅਜਮੇਰ ਵਿਚ ਫਸਾਦ ਸ਼ੁਰੂ

ਹੋਇਆ, ਅਤੇ 1949 ਤੀਕ ਵੀ ਉਥੇ ਸਹੀ ਅਰਥਾਂ ਵਿਚ ਮਾਨਵਤਾ ਦਾ ਜਜ਼ਬਾ ਪੈਦਾ ਨਾ ਹੋ ਸਕਿਆ। ਦਿੱਲੀ ਤੋਂ ਚੱਲ ਕੇ ਪੂਰਬੀ ਪੰਜਾਬ ਅਤੇ ਅਲਵਰ ਦੇ ਸੜੇ ਹੋਏ ਮਕਾਨ, ਵੀਰਾਨ ਇਲਾਕਾ ਦੇਖਦੇ ਹੋਏ ਜਦੋਂ ਜੈਪੁਰ ਪਹੁੰਚੇ ਤਾਂ ਇੰਜ ਲਗਦਾ ਹੈ ਅੱਖਾਂ ਠੰਢੀਆਂ ਹੋ ਗਈਆਂ। ਇਥੇ ਖੁਸ਼ੀ ਸੀ, ਰੌਣਕ ਸੀ। ਸਾਰਿਆਂ ਦੇ ਮੂੰਹਾਂ ਤੇ ਨਰਮੀ ਤੇ ਸ਼ਾਂਤੀ ਸੀ। ਲੋਕ ਇੰਜ ਫਿਰ ਰਹੇ ਸਨ, ਜਿਵੇਂ ਹੁਣੇ ਹੁਣੇ ਕਿਸੇ ਦੇ ਵਿਆਹ ਦੀ ਮਹਿਫਲ ਵਿਚੋਂ ਉੱਠ ਕੇ ਆ ਰਹੇ ਹੋਣ। ਪਰ ਜੈਪੁਰ ਖਤਮ ਹੁੰਦਿਆਂ ਹੀ ਕਿਸ਼ਨ ਗੜ੍ਹ ਤੋਂ ਅਜਮੇਰ ਤਕ ਫੇਰ ਉਹੀ ਸਨੱਾਟਾ ਸੀ। ਫੇਰ ਓਹੀ ਪਰੇਸ਼ਾਨੀ ਸੀ, ਉਹੀ ਉਜਾੜ। ਅਜਮੇਰ ਦਾ ਕੋਣਾ ਕੋਣਾ ਬੰਦਿਆਂ ਨਾਲ ਭਰਿਆ ਹੋਇਆ ਸੀ। ਪਰ ਤੋੜੇ ਪੁੱਟੇ ਕਬਰਸਤਾਨ ਤੇ ਮਸਜਿਦਾਂ ਤੇ ਮਕਾਨਾਂ ਦਾ ਮਲਬਾ, ਤੇ ਸਹਿਮੇ ਘਬਰਾਏ ਹੋਏ ਮੁਸਲਮਾਨ। ਪਹਿਲੀ ਹੀ ਨਜ਼ਰੇ ਦੇਖਣ ਵਾਲੇ ਲਈ ਬੇਚੈਨੀ ਦਾ ਕਾਰਨ ਬਣ ਜਾਂਦੇ ਸਨ (ਜੈਪੁਰ ਦੀ ਸਰਹੱਦ ਉਤੇ ਗੰਗਾਨਗਰ ਤਕ ਫਸਾਦਾਂ ਦੀ ਹਨੇਰੀ ਚੱਲੀ ਪਰ ਲੋਕਾਂ ਨੇ ਮੈਨੂੰ ਦਸਿਆ ਕਿ ਸਾਡੀ ਰਾਜ ਮਾਤਾ ਨੇ ਹਵਾਈ ਜਹਾਜ਼ ਤੇ ਚੜ੍ਹ ਕੇ ਉਡ਼ਾਨ ਕੀਤੀ ਤੇ ਸਾਨੂੰ ਹੁਕਮ ਦਿਤਾ ਕਿ ਰਿਆਸਤ ਦੇ ਅੰਦਰ ਆ ਜਾਉ। ਇਸ ਤਰ੍ਹਾਂ ਪੂਰੀ ਰਿਆਸਤ ਸੁਰਖਸ਼ਤ ਰਹੀ। ਜੈਪੁਰ ਦੀ ਰਿਆਸਤ ਵਿਚ ਕੋਈ ਬਲਵਾ ਨਹੀਂ ਹੋਇਆ। ਹਿੰਦੂ ਮੁਸਲਮਾਨ ਸਾਰੇ ਅਮਨ ਅਮਾਨ ਨਾਲ ਰਹਿੰਦੇ ਰਹੇ। ਮਹਾਰਾਜਾ ਤੇ ਰਾਜ ਮਾਤਾ, ਦੋਹਾਂ ਨੇ ਪੂਰੀ ਮਦਦ ਕੀਤੀ।)

ਅਜਮੇਰ ਵਾਸੀਆਂ ਵਿਚ ਪੰਜ ਦਸੰਬਰ ਨੂੰ ਗਰਾਮੋਫੋਨ ਤੇ ਝਗੜੇ ਦਾ ਆਰੰਭ, ਕਿਸ਼ਨਗੜ੍ਹ ਵਿਚ ਅਜਮੇਰ ਦੇ ਦੌਲਤਮੰਦ ਤੇ ਪੜ੍ਹੇ ਲਿਖੇ ਸ਼ੋਰਸ਼ ਕਰਨ ਵਾਲਿਆਂ ਦਾ ਇਕੱਠ, ਰਾਸ਼ਨਿੰਗ ਡੀਪਾਰਟਮੈਂਟ ਤੇ ਦੂਜੇ ਅਫਸਰਾਂ ਦੇ ਪੱਖ ਪਾਤ, ਤੇ 14 ਤਰੀਕ ਨੂੰ ਸੱਤਾਂ ਬੰਦਿਆਂ ਦਾ ਜੀਉਂਦੇ ਜਲਣਾ, ਕਤਲ, ਗ਼ਾਰਤ, ਲੁੱਟ ਅਤੇ 45 ਹਜ਼ਾਰ ਇਨਸਾਨਾਂ ਦਾ ਮੌਤ ਦੇ ਘਾਟ ਉਤਾਰਨਾ, ਸਭ ਕੁਝ ਉਹਨਾਂ ਨੂੰ ਚੇਤੇ ਸੀ। ਉਹ ਕਹਿੰਦੇ ਸਨ — "ਸੱਤਾਂ ਸੱਤਾਂ ਪਿੰਡਾਂ ਦੇ ਲੋਕ ਕੱਠੇ ਹੋ ਕੇ ਹਮਲੇ ਕਰਨ ਆਏ... ਪਿੰਡਾਂ ਨੂੰ ਲੁੱਟਿਆ। ਉਥੇ ਵੀ ਇਕ ਤੋਪ ਦੀ ਕਹਾਣੀ ਸੁਣੀ ਸੀ, ਜੋ ਫਸਾਦੀ ਆਪਣੇ ਨਾਲ ਲਿਆਏ ਸਨ। ਮੁਗਲਾਂ ਤੇ ਮਿਰਜ਼ਾਈਆਂ ਦੇ ਪਿੰਡਾਂ ਉਪਰ ਬਹਾਦਰ ਰਾਜਪੂਤਾਂ ਨੇ ਇਸ ਤਰ੍ਹਾਂ ਚੜ੍ਹਾਈ ਕੀਤੀ ਜਿਵੇਂ ਪੁਰਾਣੇ ਸਮਿਆਂ ਵਿਚ ਹੁੰਦੀਆਂ ਸਨ। ਉਹ ਕਹਿੰਦੇ ਸਨ — ਇਕ ਵੱਡੇ ਜ਼ਿਮੀਂਦਾਰ ਨੇ ਤਲਵਾਰ ਚੁੱਕ ਕੇ ਦੋ ਵੱਡੀਆਂ ਕੌਮਾਂ ਨੂੰ ਸ਼ੁੱਧ ਹੋ ਜਾਣ ਲਈ ਮਜਬੂਰ ਕੀਤਾ। ਤੇ ਇਸ ਤੋਂ ਪਹਿਲਾਂ ਅਕਤੂਬਰ ਨੂੰ ਅਜਮੇਰ ਤੋਂ 20 ਮੀਲ ਦੂਰੀ ਤੇ ਨਾਰਨੌਲ ਤੇ ਜੈਪੁਰ ਦੇ ਤਬਾਹ ਹੋਏ ਮੁਸਲਮਾਨਾਂ ਦੀ ਇਕ ਪੂਰੀ ਰੇਲ ਵਿਚ ਕਤਲਾਮ ਉਹਨਾਂ ਨੂੰ ਜਦੋਂ ਯਾਦ ਆਉਂਦਾ ਹੈ ਤਾਂ ਉਹ ਕੰਬ ਜਾਂਦੇ ਹਨ। ਊਂਠਾਂ ਤੇ ਚੜ੍ਹ ਕੇ ਹਮਲਾਵਰਾਂ ਤੇ ਵੀਰਾਂ ਅਤੇ ਸੂਰਮੇ ਰਾਜਪੂਤਾਂ ਦੀਆਂ ਫੌਜਾਂ ਇਕ ਵਡੇ ਜਾਗੀਰਦਾਰ ਦੀ ਅਗਵਾਈ ਹੇਠਾਂ ਨਿਹੱਥੇ ਤੇ ਕੈਦ ਮੁਸਲਮਾਨਾਂ ਨੂੰ ਕਤਲ ਕਰ ਰਹੀਆਂ ਸਨ।

ਤੇ ਉਸ ਤੋਂ ਪਿਛੋਂ ਇਹ ਹਾਲਤ ਹੋਈ ਕਿ ਮੁਸਲਮਾਨਾਂ ਨੇ ਦਾੜ੍ਹੀਆਂ ਮੁਨਾ ਦਿਤੀਆਂ, ਸ਼ੇਰਵਾਨੀਆਂ ਪਹਿਨਣੀਆਂ ਛੱਡ ਦਿਤੀਆਂ। ਪੁਲੀਸ ਵਾਲਾ ਜਦ ਚਾਹੇ

ਉਹਨਾਂ ਦੀ ਟੋਪੀ ਉਤਾਰ ਸਕਦਾ ਸੀ। ਦਰਗਾਹ ਵਾਸਤੇ ਵੀ ਬਹੁਤ ਘੱਟ ਵਸਤਾਂ ਸਹੀ ਤੇ ਸਾਲਮ ਪਹੁੰਚਦੀਆਂ ਸਨ।

ਮੈਂ ਉਹਨਾਂ ਨੂੰ ਕਿਹਾ — "ਹੱਦ ਹੈ ਬੁਜ਼ਦਿਲੀ ਦੀ। ਤੁਸੀਂ ਇਹ ਸਾਰਾ ਕੁਝ ਕਰਕੇ ਅਜੇ ਜੀਉਂਦੇ ਹੋ ? ਦਿੱਲੀ ਵਾਲੇ ਤਾਂ ਦਾੜ੍ਹੀ ਵੀ ਰਖਾਉਂਦੇ ਹਨ, ਤੇ ਸ਼ੇਰਵਾਨੀ ਵੀ ਪਹਿਨਦੇ ਹਨ, ਅਤੇ ਟੋਪੀ ਵੀ ਮਰਜ਼ੀ ਤੇ ਮੌਕੇ ਨਾਲ ਪਾਉਂਦੇ ਹਨ। ਤੁਸੀਂ ਕਿਉਂ ਆਪਣੇ ਆਪ ਨੂੰ ਇੰਨਾ ਬੁਧੂ ਬਣਾ ਲਿਆ ਹੈ। ਜੁਆਨ ਆਦਮੀ, ਤੇ ਮੇਰੇ ਕੋਲ ਇੰਨੀ ਬੇਵਸੀ ਦੀ ਗੱਲ ਕਰ ਰਿਹਾ ਸੀ, ਪਰ ਮੇਰੇ ਲਈ ਉਸ ਨਾਲ ਹਮਦਰਦੀ ਦਾ ਇਕ ਸ਼ਬਦ ਵੀ ਨਹੀਂ ਸੀ। ਮੈਂ ਕਿਸੇ ਬੰਦੇ ਨੂੰ ਇਸ ਹੱਦ ਤਕ ਬੇਵੱਸ ਵੀ ਸੋਚ ਨਹੀਂ ਸਕਦੀ ਸੀ, ਨਾ ਉਹਦੀ ਇੱਜ਼ਤ ਕਰਨ ਦੀ ਕਾਇਲ ਹਾਂ। ਅਸੀਮ ਸਾਗਰ ਨੂੰ ਤਲਾਸ਼ ਕਰਨ ਸਗੋਂ ਪੈਦਾ ਕਰਨ ਵਾਲੇ ਅਸੀਂ ਹੀ ਹਾਂ। ਅਜਿਹੇ ਹਜ਼ਾਰਾਂ ਹਾਦਸੇ ਮਨੁਖੀ ਜ਼ਿੰਦਗੀ ਨੂੰ ਪੇਸ਼ ਆ ਚੁੱਕੇ ਹਨ, ਤੇ ਉਹਨੂੰ ਵਾਲੋਂ ਨਿੱਕੀ ਤੇਗੋਂ ਤਿੱਖੀਆਂ ਰਾਹਾਂ ਤੇ ਪੈਰ ਟਿਕਾਉਣ ਜੋਗੀ ਥਾਂ ਬਣਾਉਣੀ ਪਈ ਹੈ। ਜੇ ਅਸੀਂ ਜ਼ਿੰਦਾ ਰਹਿਣਾ ਹੈ ਤਾਂ ਕੋਈ ਥਾਂ ਦੇਵੇ ਜਾਂ ਨਾ ਦੇਵੇ, ਆਪਣੀ ਥਾਂ ਆਪ ਪੈਦਾ ਕਰਨੀ ਪੈਣੀ ਹੈ। ਦਿੱਲੀ ਦੀ ਪ੍ਰੇਡ ਗ੍ਰਾਉਂਡ ਵਿਚ ਇਕ ਜਲਸਾ ਸੀ। ਸ਼ਾਂਤੀ ਦਲ ਅਮਨ ਸ਼ਾਂਤੀ ਲਈ ਉਹਨਾਂ ਦਿਨਾਂ ਵਿਚ ਬੜੇ ਜਲਸੇ ਤੇ ਕਵੀ ਸੰਮੇਲਨ ਕਰ ਰਿਹਾ ਸੀ, ਇਹ ਜਲਸਾ ਵੀ ਇਸ ਸਿਲਸਿਲੇ ਦਾ ਸੀ। ਹਜ਼ਾਰਾਂ ਬੰਦਿਆਂ ਦਾ ਮਜ੍ਹਮਾ ਸੀ। ਹਕੂਮਤ ਦਾ ਇਕ ਮੰਤਰੀ ਆਪਣੀ ਟੁੱਟੀ ਫੁੱਟੀ ਹਿੰਦੁਸਤਾਨੀ ਵਿਚ ਤਕਰੀਰ ਕਰ ਰਿਹਾ ਸੀ, ਅਤੇ ਜ਼ਬਾਨ ਦੀ ਥਾਂ ਬਹੁਤਾ ਹੱਥਾਂ ਪੈਰਾਂ ਤੇ ਮੁਦਰਾਵਾਂ ਨਾਲ ਭਾਵ ਬਿਆਨ ਕਰਨ ਦਾ ਜਤਨ ਕਰ ਰਿਹਾ ਸੀ।

ਮੰਦੇ ਭਾਗ ਦੇਖੋ, ਮੈਂ ਵੀ ਬੁਲਾਈ ਗਈ ਸੀ, ਤੇ ਕੇਵਲ ਸਰੋਤਾ ਸੀ। ਉਹ ਸੱਜਣ ਬੋਲਦੇ ਬੋਲਦੇ ਜਦੋਂ ਮੁਸਲਮਾਨਾਂ ਬਾਰੇ ਬੋਲੇ, ਤਾਂ ਕਿਹਾ — "ਮੁਸਲਮਾਨ ਜੇ ਗੌਰਮਿੰਟ ਦਾ ਵਫ਼ਾਦਾਰ ਨਹੀਂ ਰਹਿ ਸਕਦਾ, ਤਾਂ ਇਹਨੂੰ ਚਲਾ ਜਾਣਾ ਚਾਹੀਦੈ — ਪਾਕਿਸਤਾਨ ਚਲਾ ਜਾਵੇ, ਇਸ ਦੇਸ ਵਿਚ ਤਾਂ ਕੇਵਲ ਦੇਸ ਦਾ ਭਲਾ ਲੋਕ ਰਹੇਗਾ।"

ਗੱਲ ਠੀਕ ਸੀ। ਲੋਕਾਂ ਦੀਆਂ ਧੌਣਾਂ ਘੁੰਮ ਗਈਆਂ। ਅਗੇ ਚੱਲ ਕੇ ਉਹਨੇ ਕਿਹਾ —

"ਹੈਦਰਾਬਾਦ ਕਾ ਬਾਤ ਚਲ ਰਹਾ ਹੈ, ਕਸ਼ਮੀਰ ਮੇਂ ਲੜਾਈ ਹੋਤਾ ਹੈ, ਮੁਸਲਮਾਨਾਂ ਨੂੰ ਦੱਸਣਾ ਪਵੇਗਾ ਕਿ ਉਹ ਕਿਸ ਦੇਸ ਦਾ ਵਫ਼ਾਦਾਰ ਹੈ। ਉਸ ਨੂੰ ਸਾਬਤ ਕਰਨਾ ਪਵੇਗਾ ਕਿ ਉਹ ਕਿਸ ਮੁਲਕ ਨੂੰ ਆਪਣਾ ਮੁਲਕ ਸਮਝਦਾ ਹੈ — ਉਹ ਦੋ ਕੁਰਸੀ ਪਰ ਨਹੀਂ ਬੈਠ ਸਕਦਾ।"

ਉਹ ਆਖਦਾ ਰਿਹਾ। ਬਹੁਤ ਸਾਰੇ ਲੋਕ ਖੁਸ਼ ਹੁੰਦੇ ਰਹੇ, ਤੇ ਮੈਂ ਸੜਦੀ ਰਹੀ। ਇਕ ਦੋ ਹੋਰ ਆਵਾਜ਼ਾਂ ਆਈਆਂ — ਜ਼ਰੂਰ, ਮੁਸਲਮਾਨਾਂ ਕੋਲੋਂ ਵਫ਼ਾਦਾਰੀ ਦੀ ਸੌਂਹ ਚੁਕਾਣੀ ਚਾਹੀਦੀ ਹੈ। ਹੋਰ ਵੀ ਲੋਕਾਂ ਨੇ ਕੁਝ ਕਿਹਾ, ਉਹ ਵੀ ਹੋਰ ਆਖਦਾ ਰਿਹਾ। ਮੈਂ ਬੈਠੀ ਸੋਚਦੀ ਰਹੀ।

ਤਕਰੀਰ ਸਮਾਪਤ ਹੁੰਦਿਆਂ ਹੀ ਉਹ ਤੁਰ ਗਿਆ। ਸ਼ਾਇਦ ਇਕ ਸੱਜਣ ਹੋਰ ਬੋਲਿਆ, ਤੇ ਮੁਸਲਮਾਨਾਂ ਕੋਲੋਂ ਵਫਾਦਾਰੀ ਦੀ ਮੰਗ ਉਹਨਾਂ ਨੇ ਵੀ ਕੀਤੀ। ਫੇਰ ਜਲਸੇ ਦਾ ਪ੍ਰਬੰਧਕ ਮੇਰੇ ਕੋਲ ਆਇਆ ਕਿ ਤੁਸੀਂ ਵੀ ਬੋਲੋ।

ਮੈਂ ਭਰੀ ਬੈਠੀ ਸੀ। ਪਰ ਇੰਨੇ ਵੱਡੇ ਇਕੱਠ ਵਿਚ ਬੋਲਣ ਦਾ ਹੀਆ ਵੀ ਨਹੀਂ ਸੀ ਪੈਂਦਾ, ਤੇ ਸਕੱਤਰ ਜ਼ੋਰ ਲਾ ਰਿਹਾ ਸੀ, ਆਖਰਕਾਰ ਹਿੰਮਤ ਕਰਕੇ ਉੱਠ ਖੜੀ ਹੋਈ।

ਮੈਂ ਆਖਿਆ — ਕਈ ਜਲਸਿਆਂ ਵਿਚ ਮੈਂ ਜਾ ਚੁੱਕੀ ਹਾਂ। ਅੱਜ ਕਲ੍ਹ ਇਹ ਗੱਲ ਆਮ ਹੋ ਗਈ ਹੈ ਕਿ ਜਿਹੜਾ ਵੀ ਉੱਠਦਾ ਹੈ, ਮੁਸਲਮਾਨਾਂ ਕੋਲੋਂ ਵਫਾਦਾਰੀ ਦੀ ਮੰਗ ਕਰਦਾ ਹੈ। ਵੱਡੇ ਛੋਟੇ, ਸਭ ਨੂੰ ਮੁਸਲਮਾਨਾਂ ਦੀ ਹੀ ਚਿੰਤਾ ਰਹਿ ਗਈ ਹੈ। ਹਾਲਾਂਕਿ ਇਹਨਾ ਕੋਲੋਂ ਵਫਾਦਾਰੀ ਦੀ ਜੇ ਕੋਈ ਮੰਗ ਕਰ ਸਕਦਾ ਹੈ, ਤਾਂ ਕਵਲ ਓਹੀ ਜਿਹੜਾ ਆਪ ਇਸ ਮਿਯਾਰ ਉਤੇ ਪੂਰਾ ਉੱਤਰਦਾ ਹੋਵੇ। ਉਹਨਾਂ ਨੂੰ ਬਾਪੂ ਕਹਿ ਸਕਦੇ ਸਨ, ਜਵਾਹਰ ਲਾਲ ਜੀ ਤੇ ਉਹਨਾਂ ਜਿਹੇ ਵਡੇ ਲੀਡਰ ਸਵਾਲ ਕਰ ਸਕਦੇ ਹਨ, ਪਰ ਜਿਹੜੇ ਆਪ ਹੀ ਖੋਟੇ ਹਨ, ਉਹ ਕੀ ਕਿਸੇ ਦੂਜੇ ਨੂੰ ਰਾਹ ਵਿਖਾਉਣਗੇ? ਇਸ ਵੇਲੇ ਤਾਂ ਆਪਣੀ ਮੰਜੀ ਹੇਠਾਂ ਸੋਟਾ ਫੇਰਨ ਦੀ ਲੋੜ ਹੈ। ਮੈਨੂੰ ਤਾਂ ਕੋਈ ਮੂੰਹ ਐਸਾ ਨਹੀਂ ਲੱਭਦਾ ਜੋ ਦੁਨੀਆਂ ਨੂੰ ਵਿਖਾਲਿਆ ਜਾ ਸਕਦਾ ਹੋਵੇ।

ਹਿੰਦੁਸਤਾਨ ਦਾ ਨੁਕਸਾਨ ਜਿੰਨਾ ਮੁਸਲਮਾਨਾਂ ਦੀ ਗ਼ੈਰ ਵਫਾਦਾਰੀ ਨਾਲ ਹੋਇਆ, ਓਨਾ ਹੀ ਵਫਾਦਾਰਾਂ ਦੀ ਨਾਵਫਾਦਾਰੀ ਨਾਲ ਵੀ ਹੋਇਆ ਹੈ। ਉਹ ਮੁਸਲਮਾਨ, ਜਿਨ੍ਹਾਂ ਨੇ ਪਾਕਿਸਤਾਨ ਬਣਾਇਆ, ਬਹੁਤੇ ਜਾ ਚੁੱਕੇ ਹਨ। ਇਥੇ ਜਿਹੜੇ ਬਾਕੀ ਬਚੇ ਹਨ ਇਹ ਉਹ ਲੋਕ ਹਨ, ਜਿਹੜੇ ਪਾਕਿਸਤਾਨ ਦੇ ਕੱਟੜ ਵਿਰੋਧੀ ਸਨ, ਜਾਂ ਅੰਧਾਧੁੰਦ ਬਿਨਾ ਸੋਚੇ ਸਮਝੇ ਮਜ਼ਹਬ ਦੇ ਨਾਮ ਤੇ ਉੱਠ ਕੇ ਪਿੱਛੇ ਲਗ ਤੁਰੇ ਸਨ।

ਸਾਰਾ ਹੰਗਾਮਾ ਖਤਮ ਹੋਣ ਤੋਂ ਬਾਅਦ ਜੇ ਹਿੰਦੁਸਤਾਨ ਨੂੰ ਨੁਕਸਾਨ ਹੋ ਰਿਹਾ ਹੈ, ਤਾਂ ਵਫਾਦਾਰਾਂ ਕੋਲੋਂ ਹੀ ਪੁੱਜ ਰਿਹਾ ਹੈ। ਅਜਿਹੀ ਗੱਲ ਨਾ ਆਖੋ, ਜਿਸ ਨਾਲ ਦਿਲ ਦੁਖੇ ਤੇ ਗ਼ੈਰ-ਵਫਾਦਾਰ ਬਣ ਜਾਣ ਨੂੰ ਜੀ ਚਾਹੇ। ਪਾਪੀ ਅਸੀਂ ਸਾਰੇ ਹਾਂ, ਆਪਣੇ ਹੱਥ ਵੀ ਦੇਖੋ। ਸਾਡੇ ਸਭ ਦੇ ਹੱਥ ਖ਼ੂਨ ਨਾਲ ਲਿੱਬੜੇ ਹੋਏ ਹਨ। ਬਾਪੂ ਦੀ ਹੱਤਿਆ ਨੇ ਸਾਡੀਆਂ ਸਭ ਦੀਆਂ ਗਰਦਣਾਂ ਤੇ ਸ਼ਰਮ ਲੱਦ ਦਿਤੀ ਹੈ। ਆਉ, ਅਸ਼ੀਂ ਦੋਵੇਂ ਧਿਰਾਂ ਮਿਲ ਕੇ ਆਪੋ ਆਪਣੇ ਹੱਥ ਸਾਫ ਕਰੀਏ, ਦਿਲ ਸਾਫ ਕਰੀਏ। ਇਕ ਦੂਜੇ ਨੂੰ ਦੋਸ਼ ਲਾਉਣ ਤੇ ਮੰਗਾਂ ਕਰਨ ਦਾ ਕੋਈ ਲਾਭ ਨਹੀਂ ਹੋਵੇਗਾ।"

ਪਤਾ ਨਹੀਂ ਮੈਂ ਕੀ ਕੀ ਆਖ ਗਈ, ਪਰ ਜੀ ਹੌਲਾ ਹੋ ਗਿਆ।

ਅਗਸਤ ਤੋਂ ਸਤੰਬਰ ਤਕ ਭਿੰਨ ਭਿੰਨ ਪ੍ਰਕਾਰ ਦੇ ਕੰਮ ਹੁੰਦੇ ਰਹੇ। ਜ਼ਮੀਨਾਂ ਤੇ ਮਕਾਨਾਂ ਦੀ ਅਲਾਟਮੈਂਟ, ਵਾਪਸੀ, ਤਕਾਵੀ, ਇਮਦਾਦੀ ਪੈਸਾ, ਸਭ ਲਈ ਸ਼ਾਂਤੀ ਦਲ ਨੇ ਕੋਸ਼ਸ਼ਾਂ ਕੀਤੀਆਂ। ਕੁਝ ਵਿਚ ਸਫਲਤਾ ਮਿਲੀ, ਕੁਝ ਵਿਚ ਨਹੀਂ। ਪਰ ਇਹਦੀ ਸਭ ਤੋਂ ਵੱਡੀ ਸਫਲਤਾ ਇਹ ਸੀ ਕਿ ਦਿੱਲੀ ਵਿਚ ਇੰਨੀ ਬੇਚੈਨੀ ਤੇ

ਪਰੇਸ਼ਾਨ ਮਜ੍ਹਮੇ ਦੇ ਬਾਵਜੂਦ ਅਮਨ ਸ਼ਾਂਤੀ ਰਹੀ। ਲੋਕਾਂ ਨੂੰ ਕਾਨੂੰਨੀ ਜਦੋ ਜਹਿਦ ਦਾ ਭੁਲਿਆ ਰਸਤਾ ਫੇਰ ਯਾਦ ਆ ਗਿਆ।

ਪੰਜਾਂ ਮਹੀਨਿਆਂ ਦੀ ਅਣਥਕ ਮਿਹਨਤ ਨੇ ਕੁਝ ਲੋਕਾਂ ਨੂੰ ਥਕਾ ਦਿਤਾ। ਕੁਝ ਆਪਣੀ ਪਾਰਟੀ ਬਾਬਤ ਸੋਚਣ ਲੱਗੇ, ਤੇ ਮੇਰੇ ਜਿਹੇ ਫਜ਼ੂਲ ਲੋਕ ਆਰਾਮ ਕਰਨ ਦੀ ਗੱਲ ਕਰਨ ਲੱਗੇ। ਹੋਰਨਾਂ ਨੇ ਤਾਂ ਹੋਲੀ ਹੋਲੀ ਅਲਹਿਦਗੀ ਕਰ ਲਈ, ਪਰ ਮੈਂ ਸਤੰਬਰ ਖਤਮ ਹੁੰਦੇ ਹੀ ਲਖਨਊ ਚਲੀ ਗਈ, ਤੇ ਉਥੋਂ ਫੇਰ ਅੰਤ ਦਸੰਬਰ ਜਾਂ ਸ਼ੁਰੂ ਜਨਵਰੀ ਵਿਚ ਹੀ ਵਾਪਸ ਆਈ ਤਾਂ ਸ਼ਾਂਤੀ ਦਲ ਦੀਆਂ ਸਰਗਰਮੀਆਂ ਮੱਠੀਆਂ ਹੋ ਚੁੱਕੀਆਂ ਸਨ, ਤੇ ਹਰ ਪਾਰਟੀ ਨੇ ਅਲਗ ਕੰਮ ਸ਼ੁਰੂ ਕਰ ਦਿਤਾ ਸੀ। ਸਭ ਨੂੰ ਇਕ ਦੂਜੇ ਤੋਂ ਅੱਗੇ ਵਧ ਜਾਣ ਦਾ ਭੈਅ ਸੀ। ਇਲੈਕਸ਼ਨ ਦੀ ਚਿੰਤਾ ਸੀ। ਦਿੱਲੀ ਵਿਚ ਸ਼ਾਂਤੀ ਸੀ, ਸ਼ਾਇਦ ਇਸੇ ਲਈ ਉਹ ਸਾਂਝਾ ਮੋਰਚਾ ਟੁੱਟਿਆ ਤਾਂ ਨਹੀਂ ਸੀ ਪਰ ਮੱਠਾ ਪੈ ਗਿਆ ਸੀ।

ਐਤਕਾਂ ਮੇਰਾ ਸਰੋਕਾਰ ਉਧਾਲੀਆਂ ਹੋਈਆਂ ਲੜਕੀਆਂ ਨਾਲ ਬਹੁਤਾ ਰਿਹਾ, ਜਿਨ੍ਹਾਂ ਵਿਚੋਂ ਦੋਂਹ ਨੂੰ ਲਿਆਉਣ ਦੇ ਸਿਲਸਿਲੇ ਵਿਚ ਮੈਨੂੰ ਮੈਸੂਰ ਵੀ ਜਾਣਾ ਪਿਆ (ਮੈਸੂਰ ਵਿਚ ਦੋ ਮਿਲਟਰੀ ਅਫਸਰਾਂ ਕੋਲ ਦੋ ਕੁੜੀਆਂ ਪੂਰਬੀ ਪੰਜਾਬ ਦੀਆਂ ਲਿਆਂਦੀਆਂ ਗਈਆਂ, ਜਿਨ੍ਹਾਂ ਨੂੰ ਉਹਨਾਂ ਦੇ ਰਿਸ਼ਤੇਦਾਰਾਂ ਕੋਲ ਪਾਕਿਸਤਾਨ ਭੇਜ ਦਿਤੀਆਂ ਗਈਆਂ। ਰੀਕਵਰੀ ਅਸੰਭਵ ਸੀ ਜੇਕਰ ਹੋਮ ਮਨਿਸਟਰ ਦਾ ਸੈਪਾ ਮਦਦ ਨਾ ਕਰਦੇ) ਮੈਸੂਰ ਦੀ ਏਕਤਾ, ਹਰਿਆਲੀ, ਖੁਸ਼ਹਾਲੀ, ਤੇ ਹੱਸਮੁਖਤਾ ਦੇਖ ਕੇ ਦਿਲ ਬਹੁਤ ਖੁਸ਼ ਹੋਇਆ।

ਬੰਗਲੋਰ ਵਿਚ ਮੈਨੂੰ ਇਕ ਅਜਿਹੀ ਸੰਸਥਾ ਵੀ ਦਿਖਾਲੀ ਗਈ, ਜਿਹਦੇ ਇਕ ਭਾਗ ਵਿਚ ਜਿਸਮਾਨੀ ਤੌਰ ਤੇ ਨਾਕਾਰਾ ਮਰਦ ਸਨ। ਉਹਨਾਂ ਨੂੰ ਛੋਟੇ ਮੋਟੇ ਕੰਮ ਦਿਤੇ ਜਾਂਦੇ ਸੀ। ਖਾਣਾ, ਕਪੜਾ ਤੇ ਰਿਹਾਇਸ਼ ਲਈ ਥਾਂ ਸਭ ਮੁਫਤ ਸੀ। ਭੀਖ ਮੰਗਣ ਵਾਲੇ ਸਾਰੇ ਅਪਾਹਜ ਇਥੇ ਪ੍ਰਾਂਤ ਦੇ ਵਜ਼ੀਫੇਦਾਰ ਬਣਾ ਦਿਤੇ ਗਏ ਸਨ, ਤੇ ਉਹ ਸੁੱਖ ਸ਼ਾਂਤੀ ਨਾਲ ਇਥੇ ਰਹਿੰਦੇ ਸਨ। ਦੂਜੇ ਥਾਂ ਤੇ ਕੇਵਲ ਲਾਵਾਰਸ ਅਪਾਹਜ ਤੇ ਬੁੱਢੀਆਂ ਔਰਤਾਂ ਸਨ। ਉਹਨਾਂ ਨੂੰ ਵੀ ਹਲਕੇ ਫੁਲਕੇ ਕੰਮ ਦਿਤੇ ਜਾਂਦੇ ਸਨ। ਜੀਵਨ ਲੋੜਾਂ ਲਈ ਆਤਮ ਨਿਰਭਰ ਸੰਸਥਾ ਸੀ। ਭੀਖ ਮੰਗਣ ਵਾਲੀ ਜ਼ਲੀਲ ਜ਼ਿੰਦਗੀ ਤੋਂ ਛੁਟਕਾਰਾ ਪਾ ਕੇ ਉਹ ਖੁਸ਼ ਸਨ।

ਤੀਜਾ ਭਾਗ ਕੇਵਲ ਲਾਵਾਰਸ ਬੱਚਿਆਂ ਵਾਸਤੇ ਸੀ। ਇਸ ਵਿਚ ਇਕ ਛੋਟਾ ਜਿਹਾ ਸਕੂਲ ਵੀ ਚਲਦਾ ਸੀ। ਕੁਝ ਦਸਤਕਾਰੀਆਂ ਵੀ ਸਿਖਾਲੀਆਂ ਜਾਂਦੀਆਂ ਸਨ। ਖੇਡਾਂ ਵੀ ਸਨ। ਪ੍ਰਬੰਧਕ ਦੀ ਨਿਗਰਾਨੀ ਵਿਚ ਸੜਕਾਂ ਤੇ ਟੁਕੜੇ ਮੰਗਣ ਵਾਲੇ ਸਾਰੇ ਬੱਚੇ ਚੰਗੇ ਸ਼ਹਿਰੀ ਬਣਨ ਦਾ ਜਤਨ ਕਰ ਰਹੇ ਸਨ।

ਇਮਾਰਤ ਦਾ ਇਕ ਛੋਟਾ ਜਿਹਾ ਚੌਥਾ ਭਾਗ ਵੀ ਸੀ, ਜਿਥੇ ਰੋਜ਼ਾਨਾ ਗ਼ਰੀਬ ਬੱਚਿਆਂ ਨੂੰ ਦੁੱਧ ਮੁਫ਼ਤ ਵੰਡਿਆ ਜਾਂਦਾ ਸੀ। ਇਸ ਭਾਗ ਵਿਚ ਗਰੀਬ ਤ੍ਰੀਮਤਾਂ ਆਪਣੇ ਬਾਲਾਂ ਨੂੰ ਘਰੋਂ ਲੈ ਆਉਂਦੀਆਂ ਸਨ। ਇਕ ਲੇਡੀ ਡਾਕਟਰ ਹਫਤੇ ਵਿਚ ਦੋ ਵਾਰ ਇਹਨਾਂ ਦਾ ਨਿਰੀਖਸ਼ਣ ਕਰਦੀ ਸੀ। ਇਹਨਾਂ ਨੂੰ ਦੋ ਬੋਤਲਾਂ ਦੁੱਧ ਮਿਲਦਾ

ਸੀ । ਇਕ ਉਸੇ ਵੇਲੇ ਪੀਣ ਨੂੰ, ਤੇ ਇਕ ਦੂਜੇ ਵੇਲੇ ਲਈ ।

ਮੈਂ ਅਜਿਹਾ ਕੋਈ ਇਦਾਰਾ (ਸੰਸਥਾ) ਉੱਤਰੀ ਭਾਰਤ ਵਿਚ ਨਹੀਂ ਸੀ ਦੇਖਿਆ । ਇਸ ਲਈ ਕੱਲੀ ਕੱਲੀ ਚੀਜ਼ ਨੂੰ ਦੇਖ ਕੇ ਤਬੀਅਤ ਪ੍ਰਸੰਨ ਹੋ ਗਈ, ਤੇ ਆਪਮੁਹਾਰੇ ਜੀ ਕੀਤਾ ਕਿ ਕਾਸ਼, ਸਾਡੀ ਸਰਕਾਰ ਹਰ ਵੱਡੇ ਸ਼ਹਿਰ, ਤੇ ਕਸਬੇ ਵਿਚ ਅਜਿਹੀਆਂ ਸੰਸਥਾਵਾਂ ਖੋਲ੍ਹ ਦੇਵੇ, ਤਾਂ ਦੇਸ਼ ਦੀ ਹਾਲਤ ਕਿੰਨੀ ਸੁਧਰ ਜਾਵੇ, ਤੇ ਹਜ਼ਾਰਾਂ ਬੰਦੇ ਜੋ ਕੀੜਿਆਂ ਮਕੌੜਿਆਂ ਵਾਲਾ ਜੀਵਨ ਬਿਤਾਂਦੇ ਹਨ, ਮਨੁੱਖਤਾ ਵਲ ਪਰਤ ਆਉਣ ।

ਮੈਂ ਉਸ ਲੇਡੀ ਡਾਕਟਰ ਨੂੰ ਵੀ ਮਿਲੀ । ਉਹਦੀ ਸੁਘੜਤਾ ਤੇ ਹਸਮੁਖ ਸੁਭਾ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ ।

ਮੈਸੂਰ ਵਿਚ ਪ੍ਰਾਇਮਰੀ ਸਕੂਲਾਂ ਦੀ ਬਹੁਲਤਾ ਦੱਸਦੀ ਸੀ ਕਿ ਸੱਚ ਹੀ ਇਥੋਂ ਦੀ ਗੌਰਮਿੰਟ ਤੱਹਈਆ ਕਰ ਚੁੱਕੀ ਹੈ ਕਿ ਇਕ ਫੀਸਦੀ ਇਨਸਾਨ ਵੀ ਜਾਹਲ ਨਹੀਂ ਰਹਿਣ ਦੇਵੇਗੀ । ਸਭ ਤੋਂ ਵੱਧ ਤਾਂ ਕੁਦਰਤੀ ਸੁੰਦਰਤਾ ਤੇ ਮਸਨੂਈ ਆਰਟ ਦੀ ਦਿਲਕਸ਼ੀ ਨੇ ਮੈਨੂੰ ਮੋਹ ਲਿਆ । ਕਿੰਨੇ ਖ਼ੂਬਸੂਰਤ ਬਾਗ਼, ਕਿੰਨਾ ਹਸੀਨ ਸ਼ਹਿਰ ਤੇ ਕੈਸੇ ਸ਼ਰੀਫ ਲੋਕ । ਸਾਰੇ ਮੇਲ ਜੋਲ, ਮੁਹੱਬਤ ਪਿਆਰ ਨਾਲ ਰਹਿੰਦੇ ਸਨ । ਇਸ ਦਰਿੰਦਗੀ ਤੇ ਵਹਿਸ਼ਤ ਦੇ ਦੌਰ ਵਿਚ ਬਹੁਤ ਘੱਟ ਰਿਆਸਤਾਂ ਸਨ, ਜੋ ਆਪਣੀਆਂ ਪੁਰਾਤਨ ਰਵਾਇਤਾਂ, ਤੇ ਇਨਸਾਨੀਅਤ ਨੂੰ ਕਾਇਮ ਰੱਖ ਸਕੀਆਂ ਸਨ । ਦੱਖਣੀ ਭਾਰਤ ਨੂੰ ਤਾਂ ਖ਼ੈਰ ਇੰਨੇ ਮੁਸ਼ਕਲ ਹਾਲਾਤ ਨਾਲ ਵਾਹ ਨਹੀਂ ਪਿਆ, ਪਰ ਰਾਜਪੂਤਾਨੇ ਦੀਆਂ ਰਿਆਸਤਾਂ ਵਿਚ ਜੈਪੁਰ ਪ੍ਰਥਮ ਨੰਬਰ ਤੇ ਹੈ, ਤੇ ਪੂਰਬੀ ਪੰਜਾਬ ਦੀਆਂ ਰਿਆਸਤਾਂ ਵਿਚ ਮਾਲੇਰਕੋਟਲਾ । ਕੁਝ ਇਹੋ ਜਿਹੀਆਂ ਰਿਆਸਤਾਂ ਹੋਰ ਵੀ ਹਨ, ਜਿਨ੍ਹਾਂ ਦੇ ਨਾਮ ਸੁਨਹਿਰੀ ਅੱਖਰਾਂ ਵਿਚ ਲਿਖੇ ਜਾਣ ਦੇ ਕਾਬਲ ਹਨ । ਇੰਨਾ ਵਿਹਲ ਨਹੀਂ ਜੋ ਮੈਂ ਵੇਰਵਾ ਦੇਵਾਂ । ਪਰ ਜਦੋਂ ਕਦੀ ਹਾਲਾਤ ਉਜਾਗਰ ਹੋਣਗੇ ਤਾਂ ਹਿੰਦੁਸਤਾਨੀ ਆਪ ਅਨੁਭਵ ਕਰਨਗੇ ਕਿ ਕਿਥੇ ਕਿਥੇ ਇਨਸਾਨ ਸਨ, ਤੇ ਕਿਥੇ ਕਿਥੇ ਹੈਵਾਨ ?

ਗੜ੍ਹ ਮੁਕਤੇਸ਼ਵਰ ਦੇ ਫਸਾਦ ਵਿਚ ਨੌਜਵਾਨਾਂ ਦਾ ਆਣ ਕੇ ਕਤਲਾਮ ਕਰਨਾ, ਰਾਵਲਪਿੰਡੀ ਤੇ ਮੁਲਤਾਨ ਦੇ ਹੰਗਾਮਿਆਂ, ਮੁਸਲਮ ਨੈਸ਼ਨਲ ਗਾਰਡ ਦਾ ਰੱਤ ਵਹਾਉਣਾ, ਪੂਰਬੀ ਪੰਜਾਬ ਤੇ ਰਿਆਸਤਾਂ ਵਿਚ ਰਾਸ਼ਟਰੀਯ ਸੰਘ ਦੇ ਜੁਆਨਾਂ ਦੇ ਕਾਰਨਾਮੇ, ਹਕੂਮਤ ਤੇ ਜਨਤਾ ਨੂੰ ਸਾਰੇ ਪਤਾ ਸਨ । ਪਰ ਅੱਲਾ ਹੀ ਜਾਣੇ ਕੀ ਹੋ ਗਿਆ ਸੀ ਲੋਕਾਂ ਨੂੰ ਹੋਸ਼ ਤਦ ਵੀ ਨਾ ਆਈ ਜਦ ਦਿੱਲੀ ਲੁੱਟੀ ਗਈ, ਤੇ ਬਾਪੂ ਵੀ ਖ਼ੂਨ ਤੇ ਮਿੱਟੀ ਵਿਚ ਮਿਲ ਗਏ ।

ਜਦੋਂ ਸਭ ਖਤਮ ਹੋ ਗਿਆ ਤਾਂ ਦਿੱਲੀ ਦੇ ਇਕ ਵਡੇ ਅਫਸਰ ਨੇ ਕਿਹਾ — "ਹੁਣ ਰਾਸ਼ਟਰੀਯ ਸੰਘ ਦੀ ਕੀ ਲੋੜ ਰਹਿ ਗਈ ਏ ? ਇਹਨੂੰ ਤਾਂ ਅਸੀਂ ਮੁਸਲਮ ਲੀਗ ਦੇ ਟਾਕਰੇ ਲਈ ਅੱਗੇ ਕੀਤਾ ਸੀ । ਹੁਣ ਲੀਗ ਖਤਮ ਹੋ ਗਈ, ਤਾਂ ਇਹਨੂੰ ਵੀ ਖਤਮ ਕਰ ਦੇਣਾ ਚਾਹੀਦੈ ।" ਪਰ ਅੱਗ ਲਾਉਣ ਲਈ ਤਾਂ ਡੱਬੀ ਦੀ ਇਕ ਤੀਲੀ ਕਾਫੀ ਹੁੰਦੀ ਹੈ । ਪਰ ਜਦੋਂ ਲਾਟਾਂ ਭੜਕ ਪੈਂਦੀਆਂ ਹਨ, ਤਾਂ ਬੁਝਾਉਣ ਲਈ ਪਾਣੀ

ਦੀਆਂ ਟੈਂਕੀਆਂ ਤੇ ਸੈਂਕੜੇ ਬਾਲਟੀਆਂ ਚਾਹੀਦੀਆਂ ਹਨ । ਇਸ ਅੱਗ ਨੂੰ ਬੁਝਾਉਣਾ ਕਿਹਦੇ ਵੱਸ ਵਿਚ ਹੈ ?

ਸੋ, ਸਮਾਂ ਗੁਜ਼ਰ ਗਿਆ । ਇਕ ਖ਼ੂਨੀ ਦਾਸਤਾਨ ਇਤਿਹਾਸ ਦੇ ਪੰਨਿਆਂ ਤੇ ਹੋਰ ਲਿਖੀ ਗਈ ਤੇ ਇਹ ਭਿਆਨਕ ਕਹਾਣੀ ਸਦਾ ਨੌਜਵਾਨਾਂ ਨੂੰ ਵੰਗਾਰਦੀ ਰਹੇਗੀ।

ਮਾਲਾ ਦੇ ਮਣਕੇ ਖਿੰਡ ਚੁੱਕੇ ਹਨ, ਤੇ ਇਹਨਾਂ ਖਿੰਡੇ ਹੋਏ ਮਣਕਿਆਂ ਨੂੰ ਦੁਬਾਰਾ ਇਕ ਲੜੀ ਵਿਚ ਪਰੋਣ ਵਾਲਾ ਵੀ ਨਹੀਂ ਰਿਹਾ । ਹੁਣ ਵੀ ਮੁਹੱਬਤ ਦੀ ਤਾਰ ਵਿਚ ਪਰੋ ਕੇ ਮਾਲਾ ਬਣਾਈ ਜਾ ਸਕਦੀ ਹੈ, ਪਰ ਸ਼ਰਤ ਹੈ ਹਿੰਮਤ ਦੀ ।

ਬਦਅਮਨੀ ਦੇ ਏਸ ਦੌਰ ਵਿਚ, ਜਦੋਂ ਇਨਸਾਨ ਲਭਿਆਂ ਵੀ ਨਹੀਂ ਸੀ ਮਿਲਦਾ, ਤੇ ਹਿੰਦੁਸਤਾਨ ਪਿਆਰ ਨੂੰ ਤਰਸ ਰਿਹਾ ਸੀ, ਇਸ ਹਨੇਰੇ ਵਿਚ ਕਿਤੇ ਕਿਤੇ ਮੁਹੱਬਤ ਦੀ ਚਾਨਣੀ ਵੀ ਦਿਸ ਪੈਂਦੀ ਸੀ । ਜਿਹੜਾ ਸੂਰਜ ਪਹਿਲਾਂ ਬਿਰਲਾ ਹਾਊਸ ਵਿਚ ਚਮਕ ਰਿਹਾ ਸੀ, ਉਹਦੀਆਂ ਕਿਰਨਾਂ ਦੀ ਝਲਕ ਜਿਥੇ ਜਿਥੇ ਪੈਂਦੀ ਸੀ ਹਨੇਰੇ ਨੂੰ ਚੀਰ ਕੇ ਇਕ ਚਮਕਦੀ ਲਕੀਰ ਛੱਡ ਜਾਂਦੀ ਸੀ । ਬੀਆਬਾਨ ਅੰਦਰ ਇਕ ਦੀਪਕ ਜਗਦਾ ਸੀ, ਜਿਹਦੀ ਲੋਅ ਭੁੱਲਿਆਂ ਭਟਕਿਆਂ ਨੂੰ ਮੰਜ਼ਲ ਦਾ ਸੰਕੇਤ ਦਿੰਦੀ ਸੀ । ਅਜ ਦੇਖਣ ਨੂੰ ਉਹ ਬੁਝ ਚੁੱਕਾ ਹੈ, ਪਰ ਅੱਜ ਵੀ ਗਾਂਧੀ ਜੀ ਦੇ ਕੁਝ ਸੱਚੇ ਭਗਤ ਸਨ, ਜੋ ਪਿੰਡਾਂ ਵਿਚ ਬੈਠੇ ਦੁਖਿਆਰਿਆਂ ਦੀ ਸਹਾਇਤਾ ਕਰ ਰਹੇ ਸਨ । ਕੁਝ ਇਨਸਾਨ ਸਨ, ਜੋ ਇਨਸਾਨਾਂ ਨੂੰ ਬਚਾ ਰਹੇ ਸਨ । ਅੱਜ ਤੋਂ ਪਹਿਲਾਂ ਤਾਂ ਮੈਨੂੰ ਪਤਾ ਨਹੀਂ ਸੀ, ਪਰ ਜਦੋਂ ਸ਼ਹਿਰ ਵਿਚ ਘੁੰਮੀ, ਪਿੰਡਾਂ ਦੀ ਫੇਰੀ ਲਾਈ, ਤਾਂ ਪਤਾ ਲੱਗਾ ਕਿ ਅਜੇ ਹਿੰਦੁਸਤਾਨ ਦੇ ਸਰੀਰ ਵਿਚ ਥੋੜਾ ਅਸਲੀ ਖ਼ੂਨ ਬਾਕੀ ਹੈ, ਤੇ ਜੇ ਇਸ ਵਿਚ ਵਾਧਾ ਕੀਤਾ ਜਾਵੇ, ਤਾਂ ਤੰਦਰੁਸਤ ਰਕਤ ਦੀ ਬਹੁਲਤਾ ਜਿਸਮ ਦੇ ਜ਼ਹਿਰੀਲੇ ਮਾਦੇ ਨੂੰ ਫਨਾਹ ਕਰ ਸਕਦੀ ਹੈ । ਇਹ ਤਾਕਤ ਕਮਜ਼ੋਰੀ ਉਤੇ ਕਾਬੂ ਪਾ ਸਕਦੀ ਹੈ, ਜੇਕਰ ਅਸੀਂ ਹੁਣ ਵੀ ਸੰਭਲ ਜਾਈਏ ।

ਕੀਮਤੀ ਹੀਰੇ ਅੱਜ ਵੀ ਮਿੱਟੀ ਘੱਟੇ ਵਿਚ ਲੁਕੇ ਪਏ ਹਨ, ਲੱਭਣ ਵਾਲਾ ਚਾਹੀਦਾ ਹੈ । ਮੈਨੂੰ ਤਾਂ ਅਜਿਹੇ ਕਈ ਮਿਲੇ, ਜਿਨ੍ਹਾਂ ਦੀ ਆਬ ਤੇ ਚਮਕ ਦੇਖ ਕੇ ਉਮੀਦਾਂ ਬਝ ਗਈਆਂ । ਇਹਨਾਂ ਵਿਚ ਦੋ ਮਿੱਤਰ ਵੀ ਸਨ, ਜਿਨ੍ਹਾਂ ਵਿਚੋਂ ਇਕ ਤਾਂ ਪਾਕਿਸਤਾਨੀ ਦਫਤਰ ਵਿਚ ਕਿਸੇ ਔਹਦੇ ਤੇ ਸੀ, ਬਟਵਾਰੇ ਤੋਂ ਬਾਅਦ ਉਸ ਨੇ ਆਪਣੀ ਨੌਕਰੀ ਪਾਕਿਸਤਾਨ ਤਬਦੀਲ ਕਰਵਾ ਲਈ ਸੀ, ਪਰ ਅਜੇ ਗਿਆ ਨਹੀਂ ਸੀ, ਕਿ ਸ਼ਿਮਲੇ ਫਸਾਦ ਹੋ ਗਿਆ । ਅੱਧਾ ਪਚੱਧਾ ਸਾਮਾਨ ਨਾਲ ਲੈ ਕੇ ਦਿੱਲੀ ਵਿਚ ਆਪਣੇ ਇਕ ਪੁਰਾਣੇ ਸਾਥੀ ਤੇ ਦੋਸਤ ਦੇ ਘਰ ਆਣ ਕੇ ਪਨਾਹ ਲਈ, ਕਿ ਜਿਉਂ ਹੀ ਮੌਕਾ ਮਿਲੇ, ਪਾਕਿਸਤਾਨ ਚਲਾ ਜਾਵੇ । ਜਾਂ ਬਾਲ ਬੱਚਿਆਂ ਨੂੰ ਆਪਣੇ ਘਰ ਯੂ. ਪੀ. ਵਿਚ ਭੇਜ ਦੇਵੇ । ਪਰ ਮੰਦੇ ਭਾਗਾਂ ਨੇ ਸਾਥ ਨਾ ਛੱਡਿਆ । ਆਉਂਦੇ ਨੂੰ ਕਾਲਰਾ ਹੋ ਗਿਆ, ਤੇ ਦੋਸਤ ਉਹਨੂੰ ਹਸਪਤਾਲ ਛੱਡ ਆਇਆ । ਉਦੋਂ ਹੀ ਦਿੱਲੀ ਬਲਵਾ ਹੋ ਗਿਆ ।

ਪਾਕਿਸਤਾਨ ਦੇ ਇਕ ਟੱਬਰ, ਤੇ ਅਫਸਰ ਨੂੰ ਬਚਾਉਣ ਵਾਲਾ ਦੋਸਤ ਗੁਪਤਾ ਅੱਜ ਵੀ ਨਵੀਂ ਦਿੱਲੀ ਦੇ ਕੁਆਟਰਾਂ ਵਿਚ ਉਸ ਦਾ ਸਭ ਤੋਂ ਵੱਡਾ ਨਿੱਘਾ ਮਿੱਤਰ

ਹੈ। ਗੁਪਤਾ ਨੇ ਇਹੋ ਈ ਨਹੀਂ ਕੀਤਾ, ਆਪਣੇ ਨਿਕੇ ਜਿਹੇ ਕੁਆਟਰ ਦਾ ਇਕ ਕਮਰਾ ਮਾਂ ਤੇ ਬੱਚੇ ਲਈ ਰਾਖਵਾਂ ਕਰ ਦਿਤਾ, ਸਗੋਂ ਪੜੀਆਂ ਦੇ ਗੁੱਸੇ ਤੇ ਦਰਿੰਦਿਆਂ ਦੇ ਟੋਲੇ ਤੋਂ ਇਹਨਾਂ ਸਭ ਦੀ ਜਾਨ ਬਚਾਉਣ ਲਈ ਵੀ ਓਹੀ ਜ਼ੁੰਮੇਦਾਰ ਸੀ। ਦੋਸਤ ਹਸਪਤਾਲ ਵਿਚ ਸੀ ਤੇ ਉਸ ਦੀ ਅਮਾਨਤ ਗੁਪਤਾ ਜਾਨ ਨਾਲੋਂ ਵਧ ਰਖ ਰਿਹਾ ਸੀ। ਮੈਂ ਇਕ ਦਿਨ ਹਸਪਤਾਲ ਗਈ ਤਾਂ ਡਾਕਟਰ ਨੇ ਮਲਕੜੇ ਜਿਹੇ ਕਿਹਾ, ਸਾਡੇ ਇਕ ਮਰੀਜ਼ ਨੂੰ ਨਾਲ ਲੈ ਜਾਉ, ਦਸਾਂ ਦਿਨਾਂ ਤੋਂ ਉਹ ਠੀਕ ਹੋ ਚੁਕਿਆ ਹੈ। ਹਰ ਰੋਜ਼ ਤਿੰਨ ਤੋਂ ਛੇ ਵਜੇ ਤੀਕ ਜਦ ਦੂਜੇ ਮਰੀਜ਼ਾਂ ਦੇ ਰਿਸ਼ਤੇਦਾਰ ਹਸਪਤਾਲ ਆਉਂਦੇ ਹਨ ਤਾਂ ਮੈਨੂੰ ਉਹਦੀ ਹਿਫਾਜ਼ਤ ਲਈ ਸਦਾ ਇਥੇ ਹਾਜ਼ਰ ਰਹਿਣਾ ਪੈਂਦਾ ਹੈ, ਕਿ ਮੁਸਲਮਾਨ ਸਮਝ ਕੇ ਕੋਈ ਮਾਰ ਨਾ ਦੇਵੇ।

ਤੇ ਉਹ ਮਰੀਜ਼ ਗੁਪਤਾ ਦਾ ਦੋਸਤ ਸੀ, ਜਿਸ ਨੂੰ ਡਾਕਟਰ ਵੀ ਨੇਕ ਦਿਲ ਮਿਲ ਗਿਆ ਸੀ। ਸਾਡੇ ਜ਼ੋਰ ਦੇਣ ਤੇ ਉਹ ਹਸਪਤਾਲੋਂ ਆਉਣ ਉਪ੍ਰੰਤ ਸਾਡੇ ਘਰ ਆ ਗਿਆ। ਪਰ ਦਫਤਰ ਤੋਂ ਮੁੜਦੇ ਹੀ ਗੁਪਤਾ ਸਾਡੇ ਘਰ ਆ ਗਿਆ। ਬੜੀ ਸ਼ਿਕਾਇਤ, ਬੜਾ ਸ਼ਿਕਵਾ ਤੇ ਅਫਸੋਸ ਕਿ — "ਯਾਰ, ਤਕਲੀਫ ਤਾਂ ਬੜੀ ਹੋਈ, ਹੁਣ ਵਾਪਸ ਚਲ।"

ਪਰ ਅਸੀਂ ਸਾਰੇ ਜਾਣਦੇ ਸਾਂ ਕਿ ਇਹਦੀ ਵਾਪਸੀ ਗੁਪਤੇ ਦੇ ਖਾਨਦਾਨ ਨੂੰ ਹੁਣ ਮੁਸੀਬਤ ਵਿਚ ਫਸਾ ਦੇਵੇਗੀ। ਤੁਰਨ ਸਮੇਂ ਪੜੋਸੀਆਂ ਨੂੰ ਸ਼ੱਕ ਪੈ ਗਿਆ ਸੀ, ਇਸ ਲਈ ਹੁਣ ਜੀਉਂਦਾ ਨਹੀਂ ਛੱਡਣਗੇ। ਅਕਤੂਬਰ 1948 ਵਿਚ ਮਾਰ ਦੇਣ ਦਾ ਐਡਾ ਡਰ ਵੀ ਨਹੀਂ ਸੀ ਕਿਸੇ ਨੂੰ। ਅਸੀਂ ਦੋਹਾਂ ਨੂੰ ਖਤਰੇ ਤੋਂ ਜਾਣੂ ਕਰਾਇਆ, ਤੇ ਸਮਝਾ ਬੁਝਾ ਕੇ ਰਾਜ਼ੀ ਕਰ ਲਿਆ। ਇਥੇ ਕਈ ਦਿਨ ਰਹਿਣ ਬਾਅਦ ਉਹ ਸ਼ੇਰ ਸ਼ਾਹ ਮੈੱਸ ਚਲੇ ਗਏ, ਸ਼ਾਇਦ ਹੁਣ ਪਾਕਿਸਤਾਨ ਵਿਚ ਹੋਵੇ।

ਇਸੇ ਤਰ੍ਹਾਂ ਮੈਂ ਇਕ ਬਹਾਦਰ ਸਿੱਖ ਵੀ ਦੇਖਿਆ, ਜਿਹਦੇ ਸਰੀਰ ਨੂੰ ਉਹਦੇ ਭਰਾਵਾਂ ਦੀਆਂ ਤਲਵਾਰਾਂ ਨੇ ਹੀ ਫੱਟਿਆ ਹੋਇਆ ਸੀ। ਪੰਜਾਬ ਦਾ ਆਹਿਸ਼ਫਸ਼ਾਂ ਜਿਨ੍ਹਾਂ ਦਿਨਾਂ ਵਿਚ ਲਾਵਾ ਉੱਗਲ ਰਿਹਾ ਸੀ, ਤਾਂ ਇਹ ਪੰਜਾਹ ਸਾਲਾਂ ਦਾ ਸਿੱਖ ਜਾਨ ਹਥੇਲੀ ਤੇ ਰੱਖ ਕੇ ਜਲਦੀ ਅੱਗ ਵਿਚ ਵੜ ਕੇ ਮੁਸੀਬਤ ਵਿਚ ਫਸੇ ਦੋਸਤਾਂ, ਔਰਤਾਂ ਤੇ ਬੱਚਿਆਂ ਨੂੰ ਕੱਢ ਕੱਢ ਕੇ ਸੁਰੱਖਿਅਤ ਥਾਵਾਂ ਤੇ ਪਹੁੰਚਾਉਂਦਾ ਰਿਹਾ ਸੀ। ਆਪਣਿਆਂ ਦੀਆਂ ਤਲਵਾਰਾਂ ਦੇ ਫੱਟ ਵੀ ਉਹਦੇ ਜੋਸ਼ ਨੂੰ ਠੰਢਾ ਨਾ ਕਰ ਸਕੇ, ਤੇ ਇਕ ਮਹੀਨਾ ਜ਼ਖਮਾਂ ਦੇ ਠੀਕ ਹੋਣ ਦੀ ਉਡੀਕ ਤੋਂ ਬਾਅਦ ਉਹ ਆਪਣਾ ਤੇ ਇਨਸਾਨੀਅਤ ਦਾ ਫਰਜ਼ ਨਾ ਭੁਲਾ ਸਕਿਆ। ਠੀਕ ਹੁੰਦੇ ਹੀ ਉਹਨੇ ਦਿੱਲੀ ਵਿਚ ਕੌਮ ਪ੍ਰਸਤਾਂ ਦੇ ਮੋਢੇ ਨਾਲ ਮੋਢਾ ਡਾਹ ਕੇ ਕੰਮ ਕਰਨਾ ਆਰੰਭ ਕਰ ਦਿਤਾ।

ਫਰੰਟੀਅਰ ਦੇ ਬਹੁਤੇ ਪਨਾਹਗੀਰ ਆਪਣੇ ਮੁਸਲਮਾਨ ਦੋਸਤਾਂ ਅਤੇ ਸੁਰਖਪੋਸ਼ ਸਾਥੀਆਂ ਨੂੰ ਯਾਦ ਕਰਦੇ ਸਨ, ਜਿਨ੍ਹਾਂ ਨੇ ਇਹਨਾਂ ਦੀਆਂ ਜਾਨਾਂ ਤੇ ਇੱਜ਼ਤ ਬਚਾ ਕੇ ਇਹਨਾਂ ਨੂੰ ਹਿੰਦੁਸਤਾਨ ਪਹੁੰਚਣ ਵਿਚ ਮਦਦ ਦਿਤੀ ਸੀ। ਉਹਨਾਂ ਦੇ ਮੂੰਹ ਤੇ ਅਣਗਿਣਤ ਘਟਨਾਵਾਂ ਦੀ ਚਰਚਾ ਸੀ ਕਿ ਕਿਸ ਕਿਸ ਤਰ੍ਹਾਂ ਔਖੇ ਸਮੇਂ ਉਹਨਾਂ ਦਾ ਗੁਆਂਢੀ ਸਹਾਇਕ ਹੋਇਆ।

ਉਹ ਦੌਲਤ ਨਹੀਂ ਲਿਆ ਸਕੇ, ਪਰ ਪਠਾਣ ਦੀ ਦੌਲਤ ਤੇ ਇੱਜ਼ਤ ਉਹਦੇ ਹਥਿਆਰ ਹੁੰਦੇ ਹਨ। ਉਹ ਹਾਰੇ ਹੋਇਆਂ ਵਾਂਗ ਹਥਿਆਰ ਖੁਹਾ ਕੇ ਬੇਇੱਜ਼ਤ ਹੋ ਬਚ ਜਾਣ ਦੀ ਨਿਮੋਸ਼ੀ ਤੋਂ ਆਪਣੇ ਦੋਸਤਾਂ ਦੇ ਧੰਨਵਾਦੀ ਸਨ। ਉਹ ਅੱਜ ਵੀ ਖਾਨ ਬਾਦਸ਼ਾਹ ਤੇ ਉਹਨਾਂ ਦੇ ਸਾਥੀਆਂ ਦੇ ਨਾਂ ਲੈਣ ਤੇ ਹੰਝੂ ਵਹਾਉਣ ਲਗ ਪੈਂਦੇ ਸਨ। ਉਹਨਾਂ ਦੇ ਦਿਲਾਂ ਵਿਚ ਅੱਜ ਵੀ ਮੁਹੱਬਤ ਦੀ ਤੜਫ ਸੀ। ਪੁਰਾਣੀਆਂ ਯਾਦਾਂ ਹੁਣ ਉਹਨਾਂ ਦਾ ਜੀਵਨ-ਆਸਰਾ ਬਣ ਗਈਆਂ ਸਨ, ਤੇ ਹੁਣ ਉਹਨਾਂ ਨੂੰ ਘਰ ਬਣਾਉਣ ਤੇ ਦੁਕਾਨ ਦੀ ਥਾਂ ਬੰਦੂਕ ਦਾ ਲਾਇਸੈਂਸ ਬਦਲਾਉਣ ਦੀ ਬਹੁਤੀ ਚਿੰਤਾ ਸੀ।

ਪਠਾਣਾਂ ਦਾ ਇਕ ਜੱਥਾ ਕਾਂਸਟੀਟੀਊਸ਼ਨ ਹਾਊਸ ਵਿਚ ਮਰਦੂਲਾ ਸਾਰਾ ਭਾਈ ਇਹ ਕਹਿਣ ਆਇਆ ਸੀ ਕਿ ਸਾਨੂੰ ਬੰਦੂਕਾਂ ਦੇ ਲਾਇਸੈਂਸ ਦੁਆ ਦਿਉ। ਮੈਂ ਪੁਛਿਆ — ਤੁਸੀਂ ਸਾਰੇ ਲੁਟਾ ਪੁਟਾ ਕੇ ਸਿਰਫ ਤਿੰਨਾਂ ਕਪੜਿਆਂ ਵਿਚ ਹਵਾਈ ਜਹਾਜ਼ ਰਾਹੀਂ ਆਏ ਹੋ, ਬੰਦੂਕਾਂ ਕਿਥੋਂ ਮਿਲ ਗਈਆਂ ? ਤਦ ਉਹਨਾਂ ਨੇ ਦੱਸਿਆ ਕਿ ਅਸੀਂ ਸਭ ਚੀਜ਼ਾਂ ਛੱਡ ਦਿਤੀਆਂ, ਪਰ ਹਥਿਆਰ ਨਹੀਂ ਛੱਡੇ। ਸਾਡੇ ਮੁਸਲਮਾਨ ਪਠਾਣ ਜਾਣਦੇ ਸਨ ਕਿ ਇਹ ਪਠਾਣਾਂ ਦੀ ਇੱਜ਼ਤ ਹਨ। ਇਸ ਲਈ ਇਹ ਲਿਆਉਣ ਵਿਚ ਉਹਨਾਂ ਨੇ ਸਹਾਇਤਾ ਕੀਤੀ। ਇਹਨਾਂ ਸਾਰਿਆਂ ਨੇ ਇਕੱਠੇ ਹੋ ਕੇ ਇਥੇ ਸੁਰਖਪੋਸ਼ ਜਮਾਇਤ ਬਣਾਈ। ਅਕਬਰ ਖਾਂ ਇਹਨਾਂ ਦਾ ਲੀਡਰ ਸੀ। ਨਾਰੰਗ, ਕਨ੍ਹਈਆ ਲਾਲ ਖਟਕ, ਨਗੀਨਾ ਸਾਹਿਬ, ਤੇ ਖ਼ਾਨਗ਼ਾਜ਼ੀ ਕਾਬਲੀ ਆਦਿ ਇਸ ਟੋਲੀ ਵਿਚ ਸ਼ਾਮਲ ਸਨ।

# 21. ਉਧਾਲੀਆਂ ਕੁੜੀਆਂ ਦੀ ਸਮੱਸਿਆ

ਉਧਾਲੀਆਂ ਹੋਈਆਂ ਕੁੜੀਆਂ ਸਾਡੇ ਵਾਸਤੇ ਲਗਾਤਾਰ ਸਮੱਸਿਆ ਬਣੀ ਹੋਈ ਸੀ। ਕਿਉਂਕਿ ਮੇਰਾ ਸਿੱਧਾ ਇਨ੍ਹਾਂ ਨਾਲ ਕੋਈ ਸੰਬੰਧ ਨਹੀਂ ਸੀ, ਇਸ ਲਈ ਮੈਂ ਬਹੁਤਾ ਵੇਰਵਾ ਤਾਂ ਲਿਖ ਨਹੀਂ ਸਕਦੀ, ਨਾਲੇ ਔਰਤ ਹਾਂ, ਇਸ ਲਈ ਮੇਰਾ ਕਲਮ ਹੀ ਨਹੀਂ ਤੁਰਦਾ ਕਿ ਖੁਲ੍ਹ ਕੇ ਉਹ ਸਾਰੀ ਅਸ਼ਲੀਲਤਾ ਪਾਠਕਾਂ ਨੂੰ ਦੱਸ ਸਕਾਂ ਜਿਹੜੀ ਪੰਜਾਬ ਦੇ ਦੋਹੀਂ ਪਾਸੀਂ ਤੇ ਰਿਆਸਤਾਂ ਵਿਚ ਦੇਖਣ ਵਿਚ ਆਈ, ਦੂਜਾ ਇਹ ਕਿ ਇਹਨੂੰ ਬਿਆਨ ਕਰਨ ਦਾ ਲਾਭ ਵੀ ਕੀ ਹੋਵੇਗਾ ? ਆਪਣੀ ਇੱਜ਼ਤ ਗੁਆਉਣ ਵਾਂਗ ਹੈ। ਇਹ ਘਟਨਾ ਦੱਸਾਂ, ਤਾਂ ਸ਼ਰਮ, ਉਹ ਘਟਨਾ ਦੱਸਾਂ ਤਾਂ ਲਾਜ। ਆਪਣੀ ਹੀ ਇੱਜ਼ਤ ਸੀ, ਆਪਣੀ ਹੀ ਬੇਇੱਜ਼ਤੀ। ਆਪਣਿਆਂ ਹੱਥੋਂ ਈਂ ਸਭ ਕੁਝ ਹੋਇਆ।

ਹਾਂ, ਇਹ ਕਹੇ ਬਿਨਾਂ ਨਹੀਂ ਰਿਹਾ ਜਾਂਦਾ ਕਿ ਇਸ ਗਿਰਾਵਟ ਦਾ ਅਸਲੀ ਸਬੱਬ ਕੇਵਲ ਸਿਆਸੀ ਤੇ ਮਜ਼ਹਬੀ ਗੁੱਸਾ ਨਹੀਂ ਸੀ, ਕੁਝ ਹੋਰ ਕਾਰਨ ਵੀ ਹੋਣਗੇ, ਜਿਨ੍ਹਾਂ ਦੀ ਪੜਤਾਲ ਉਹਨਾਂ ਨੌਜਵਾਨਾਂ ਨੂੰ ਕਰਨੀ ਪਵੇਗੀ ਜਿਹੜੇ ਨਵਾਂ ਭਾਰਤ ਬਣਾਉਣਾ ਚਾਹੁੰਦੇ ਹਨ, ਤੇ ਨਵੇਂ ਰਾਸ਼ਟਰ ਦਾ ਨਵ-ਨਿਰਮਾਣ ਕਰਨਾ ਚਾਹੁੰਦੇ ਹਨ।

ਇਹ ਦਰਿੰਦਗੀ, ਨੀਚਤਾ, ਬਦਮਾਸ਼ੀ ਤੇ ਜ਼ਨਾ ਦੀ ਲਾਲਸਾ, ਜੋ ਉਸ ਦੌਰ ਵਿਚ ਪੂਰੀ ਕੀਤੀ ਗਈ, ਕਿਤੇ ਉਹ ਸਦੀਆਂ ਤੋਂ ਤਾਂ ਦਿਮਾਗਾਂ ਵਿਚ ਨਹੀਂ ਸੀ ਪਲ ਰਹੀਆਂ ? ਇਹ ਕਿਟਾਣੂ ਅਜੋਕੇ ਤਾਂ ਨਹੀਂ ਸਨ, ਪਤਾ ਨਹੀਂ ਕਦੋਂ ਦੇ ਖ਼ੂਨ ਵਿਚ ਰਚੇ ਹੋਏ ਸਨ। ਕਮਜ਼ੋਰੀ ਦੇਖਦਿਆਂ ਹੀ ਬੀਮਾਰੀ ਫੁੱਟ ਨਿਕਲੀ। ਵੱਡੇ ਵੱਡਿਆਂ ਦੇ ਦਾਮਨ ਵੀ ਭਿੱਜੇ ਬਿਨਾਂ ਨਾ ਰਹੇ। ਰਹਿੰਦੀ ਦੁਨੀਆਂ ਤਕ ਕਲੰਕ ਦਾ ਇਹ ਟਿੱਕਾ ਮਿਟਣ ਵਾਲਾ ਨਹੀਂ। ਕਿਹੜਾ ਦੇਸ ਹੈ ਅਜਿਹਾ ਜਿਥੇ ਖਾਨਾਜੰਗੀ ਨਹੀਂ ਹੋਈ ? ਹਾਰ ਜਿੱਤ ਤਾਂ ਇਸ ਸੰਸਾਰ ਵਿਚ ਹਮੇਸ਼ਾ ਹੁੰਦੀ ਰਹੀ ਹੈ; ਤੇ ਰੱਬ ਹੀ ਜਾਣੇ ਧਰਤੀ ਉਪਰ ਕਿੰਨੀਆਂ ਰੱਤ ਡੋਹਲਵੀਆਂ ਜੰਗਾਂ ਲੜੀਆਂ ਜਾ ਚੁੱਕੀਆਂ ਹਨ। ਪਰ ਇਹ ਸਭ ਤਾਂ ਕਿਤੇ ਨਹੀਂ ਵਾਪਰਿਆ, ਜੋ ਸਾਡੇ ਵੀਰਾਂ ਯੋਧਿਆਂ ਨੇ ਕੀਤਾ ਹੈ। ਜੰਗ ਦੇ ਇਹ ਅਸੂਲ ਤੇ ਲੜਾਈ ਦੇ ਇਹ ਦਾਅਪੇਚ ਦੁਨੀਆਂ ਦੇ ਕਿਸੇ ਜਰਨੈਲ ਦੇ ਦਿਮਾਗ ਵਿਚ ਨਹੀਂ ਉਪਜੇ ਸਨ। ਉਹ ਕੌਣ ਸੀ ? ਇਹ ਤਰੀਕੇ ਸਿਖਾਲੇ ਕਿਸ ਨੇ ?

ਇਹ ਹਰਾਮੀ ਬੱਚੇ, ਜਿਨ੍ਹਾਂ ਉਪਰ ਜੀਵਨ ਭਰ ਦਾ ਭਾਰ ਲੱਦ ਦਿਤਾ ਗਿਆ ਹੈ,

ਇਹ ਗਿਆਰਾਂ ਬਾਰਾਂ ਸਾਲਾਂ ਦੀਆਂ ਕੁਆਰੀਆਂ ਕੰਜਕਾਂ ਜੋ ਸਮੁੱਚੀਆਂ ਜਿਨਸੀ ਭੁੱਖ ਦੀ ਤਲਬ ਬਣ ਗਈਆਂ ਹਨ, ਇਹ ਪਾਗਲ ਅੱਡੀਆਂ ਹੋਈਆਂ ਅੱਖੀਆਂ ਵਾਲੀਆਂ ਸੁੰਦਰੀਆਂ, ਜੋ ਸਮੁੱਚੀਆਂ "ਫਰਿਆਦ" ਬਣ ਗਈਆਂ ਹਨ, ਜਦੋਂ ਤੀਕ ਜੀਉਣਗੀਆਂ, ਇਸ ਮਨਹੂਸ ਦੌਰ ਨੂੰ ਚੇਤੇ ਕਰਦੀਆਂ ਰਹਿਣਗੀਆਂ ।

ਨਾਰਨੌਲ ਰਿਆਸਤ ਪਟਿਆਲੇ ਦੇ ਲੋਕਾਂ ਨੇ ਮੈਨੂੰ ਦੱਸਿਆ ਕਿ ਖਾਸ ਨਾਰਨੌਲ ਵਿਚ ਸੋਲਾਂ ਹਜ਼ਾਰ ਬੰਦੇ ਮਾਰੇ ਗਏ, ਤਕਰੀਬਨ ਡੇਢ ਹਜ਼ਾਰ ਕੁੜੀਆਂ ਉਧਾਲੀਆਂ ਗਈਆਂ । ਉਹਨਾਂ ਵਿਚੋਂ ਪੰਜ ਸੌ ਬਰਾਮਦ ਹੋ ਚੁਕੀਆਂ ਹਨ । ਬਾਕੀ ਇਕ ਹਜ਼ਾਰ ਕਦੀ ਆ ਸਕਣਗੀਆਂ ? ਇਹਦਾ ਉੱਤਰ ਨਹੀਂ ਦਿਤਾ ਜਾ ਸਕਦਾ ।

ਸਟੇਟਾਂ ਵਿਚ ਜਨਤਾ ਦਾ ਹੀ ਖੂਨ ਨਹੀਂ ਹੋਇਆ । ਕੌਂਸਲ ਦੇ ਮੈਂਬਰ, ਰਿਆਸਤ ਦੇ ਵੱਡੇ ਅਫਸਰ, ਰਾਈਸ, ਜਾਗੀਰਦਾਰਾਂ ਆਦਿ ਸਭ ਦਾ ਇਕੋ ਹਸ਼ਰ ਹੋਇਆ । ਜੀਂਦ ਰਿਆਸਤ ਦੇ ਪ੍ਰਸਿੱਧ ਸਰਦਾਰ ਬਖਸ਼ੀ ਸ਼ਫਕਤ ਉੱਲਾ, ਐਡਵਾਈਜ਼ਰ ਜੀਂਦ ਗੌਰਮਿੰਟ, ਦੀ ਬਹੁਤ ਵੱਡੀ ਫੈਮਲੀ ਵਿਚੋਂ ਇਕ ਚਾਰ ਸਾਲ ਦੀ ਬੱਚੀ ਰੱਬ ਜਾਣੇ ਕਿਉਂ ਜੀਉਂਦੀ ਛੱਡੀ ਗਈ । ਸ਼ਾਇਦ ਇਸ ਲਈ ਕਿ ਬੜੀ ਹੋ ਕੇ ਕਿਸੇ ਸਰਦਾਰ ਦਾ ਘਰ ਵਸਾਵੇ । ਪਰੰਤੂ ਗੌਰਮਿੰਟ ਦੇ ਅਫਸਰਾਂ ਨੇ ਜ਼ਬਰਦਸਤੀ ਬਰਾਮਦ ਕਰਕੇ ਦਿੱਲੀ ਵਿਚ ਰਿਸ਼ਤੇਦਾਰਾਂ ਕੋਲ ਪਹੁੰਚਾ ਦਿਤੀ । ਸੁਣਿਆ ਹੈ ਕਿ ਰਿਆਸਤ ਨੂੰ ਇਸ ਗੱਲ ਲਈ ਮਜਬੂਰ ਕੀਤਾ ਹੈ ਕਿ ਯਤੀਮ ਦੀ ਜਾਇਦਾਦ, ਉਹਦੇ ਖਰਚੇ ਲਈ ਸੁਰਖਸ਼ਤ ਰੱਖੀ ਜਾਵੇ । ਬਲਕਿ ਪੰਡਿਤ ਨਹਿਰੂ ਨੇ ਦੋ ਸਾਲਾਂ ਬਾਅਦ ਉਸ ਦਾ ਦੋ ਸੌ ਰੁਪਏ ਮਹੀਨਾ ਵਜ਼ੀਫਾ ਵੀ ਨੀਅਤ ਕਰ ਦਿਤਾ ਸੀ ਜੋ ਸ਼ਾਇਦ ਅਜੇ ਵੀ ਮਿਲ ਰਿਹਾ ਹੋਵੇਗਾ ।

ਕਿਸੇ ਰੇਲਵੇ ਸਟੇਸ਼ਨ ਦਾ ਸਟੇਸ਼ਨ ਮਾਸਟਰ ਜੀਉਂਦਾ ਨਹੀਂ ਬਚਿਆ, ਤੇ ਉਸ ਦੀ ਜੁਆਨ ਧੀ ਰਿਸ਼ਤੇਦਾਰਾਂ ਨੂੰ ਨਹੀਂ ਮਿਲੀ । ਸਿਰਫ ਇਕ ਘਟਨਾ ਦਾ ਮੈਨੂੰ ਪਤਾ ਹੈ ਕਿ ਦੋ ਜਵਾਨ ਕੁੜੀਆਂ, ਤਿੰਨ ਬੱਚੇ ਰਫੀ ਅਹਿਮਦ ਕਿਦਵਾਈ ਭਾਈ ਸਾਹਿਬ ਦੀਆਂ ਕੋਸ਼ਸ਼ਾਂ ਨਾਲ ਇਕ ਰਾਜਾ ਸਾਹਿਬ ਨੇ ਲੱਭ ਕੇ ਭਿਜਵਾ ਦਿਤੇ ਸਨ ਜੋ ਉਹਨਾਂ ਦੇ ਰਿਸ਼ਤੇਦਾਰਾਂ ਕੋਲ ਯੂ. ਪੀ. ਵਿਚ ਭੇਜ ਦਿਤੇ ਗਏ ।

ਉੱਧਲੀਆਂ ਕੁੜੀਆਂ ਕਈ ਸਾਲ ਬਰਾਮਦ ਹੁੰਦੀਆਂ ਰਹਿਣਗੀਆਂ । ਇਕ ਵਾਰੀ ਤਾਂ ਸ਼ਾਇਦ ਅਗਸਤ 1948 ਵਿਚ ਇਹ ਸਿਲਸਿਲਾ ਬੰਦ ਕਰ ਦਿਤਾ ਗਿਆ ਸੀ, ਪਰ ਆਰਜ਼ੀ ਤੌਰ ਤੇ । ਕੁੜੀਆਂ ਦੀਆਂ ਜੋ ਟੋਲੀਆਂ ਆਉਂਦੀਆਂ ਸਨ ਉਹਨਾਂ ਵਿਚ ਗਵਾਰ, ਤੇ ਗਰੀਬ ਗੁਰਬਾ ਦੀਆਂ ਕੁੜੀਆਂ ਹੁੰਦੀਆਂ ਸਨ । ਬੜੇ ਅਫਸਰਾਂ ਤੇ ਵਜ਼ੀਰਾਂ ਤਕ ਪਹੁੰਚ ਕਿਥੇ ਸੀ । ਲੁੱਟ ਦਾ ਮਾਲ ਜਨਤਾ ਦੇ ਘਰਾਂ ਵਿਚੋਂ ਤਾਂ ਕਢਾ ਲਿਆ ਜਾਂਦਾ ਸੀ, ਪਰ ਮਹੱਲਿਆਂ ਦੀ ਤਲਾਸ਼ੀ ਲੈਣ ਦੀ ਕਿਸ ਵਿਚ ਹਿੰਮਤ ਸੀ ? ਜਿਸ ਦੀਆਂ ਉੱਚੀਆਂ ਕੰਧਾਂ ਅਫਸਰਾਂ ਵਾਸਤੇ ਹੀ ਜੇਲ੍ਹਖਾਨਾ ਬਣ ਸਕਦੀਆਂ ਸਨ । ਸ਼ੇਕਸਪੀਅਰ ਕਹਿੰਦਾ ਹੈ — "ਗੁਨਾਹ ਤੇ ਸੋਨੇ ਦੀ ਝਾਲ ਫੇਰ ਦਿਉ, ਤਾਂ ਅਟਲ ਇਨਸਾਫ ਦਾ ਜ਼ਬਰਦਸਤ ਬਰਛਾ ਵੀ ਬਿਨਾਂ ਘਾਇਲ ਕੀਤੇ ਮੁੜ ਜਾਵੇਗਾ, ਅਤੇ ਫਕੀਰ ਦੀ ਗੋਦੜੀ ਵਿਚ ਖੰਜਰ ਖੋਭੋ, ਤਾਂ ਉਹ ਕੰਮ ਕਰ ਜਾਵੇਗਾ ।" ਅਤੇ ਇਹਨਾਂ

ਸਾਰੇ ਹਾਲਾਤ ਦੀ ਮੌਜੂਦਗੀ ਵਿਚ ਜ਼ਰਾ ਬੇਗ਼ੈਰਤੀ ਤਾਂ ਦੇਖੋ । ਇਕ ਟੋਲੀ ਕਹਿੰਦੀ ਸੀ ਅਸੀਂ ਆਪਣੀ ਹਿੰਮਤ, ਬਾਹਵਾਂ ਦੇ ਜ਼ੋਰ ਤੇ ਖ਼ੁਦਾ ਦੇ ਫਜ਼ਲ ਕਰਮ ਨਾਲ ਪਾਕਿਸਤਾਨ ਪ੍ਰਾਪਤ ਕੀਤਾ । ਦੂਜੀ ਟੋਲੀ ਕਹਿੰਦੀ — ਆਜ਼ਾਦੀ ਵਾਸਤੇ ਜੋ ਕੁਰਬਾਨੀਆਂ ਅਸੀਂ ਦਿਤੀਆਂ ਹਨ, ਸਾਰਾ ਹਿੰਦੁਸਤਾਨ ਉਹਨਾਂ ਦਾ ਮੁਕਾਬਲਾ ਨਹੀਂ ਕਰ ਸਕਦਾ । ਸੱਚ ਹੈ — "ਜਦ ਮੂੰਹ ਤੋਂ ਲਾਹੀ ਲੋਈ, ਤਾਂ ਕੀ ਕਰੇਗਾ ਕੋਈ ?"

ਕੁਝ ਦਿਨ ਬੀਤਣ ਤੇ ਇਕ ਕੁੜੀ ਸ਼ਹਿਰ ਦੇ ਇਕ ਉੱਚੇ ਅਫਸਰ ਦੇ ਘਰੋਂ ਲਿਆਂਦੀ ਗਈ । ਉਹਨੇ ਦੱਸਿਆ ਕਿ ਕਪੂਰਥਲੇ ਤੋਂ ਕਈ ਹਜ਼ਾਰ ਮਰਦ ਔਰਤਾਂ ਦਾ ਕਾਫਲਾ ਫਿਰੋਜ਼ਪੁਰ ਲਈ ਤੁਰਿਆ, ਤਾਂ ਅਸੀਂ ਆਪਣਾ ਸਾਮਾਨ ਚੁੱਕ ਕੇ ਪੈਦਲ ਤੁਰੇ ਸਾਂ । ਪੂਰਬੀ ਪੰਜਾਬ ਦੇ ਇਕ ਥਾਣੇਦਾਰ ਨੇ, ਜਿਹੜਾ ਕਾਫਲੇ ਦੀ ਸੁਰਖਸ਼ਾ ਤੇ ਲਗਾਇਆ ਹੋਇਆ ਸੀ, ਨੇ ਲੋਕਾਂ ਨੂੰ ਕਿਹਾ ਕਿ ਅਸੀਂ ਕੇਵਲ ਮਰਦਾਂ ਨੂੰ ਪਾਕਿਸਤਾਨ ਭੇਜਣ ਦੇ ਜ਼ੁੰਮੇਦਾਰ ਹਾਂ, ਔਰਤਾਂ ਕਦਾਚਿੱਤ ਨਹੀਂ ਜਾ ਸਕਦੀਆਂ । ਇਸ ਨਾਲ ਕਾਫਲੇ ਵਿਚ ਸਹਿਮ ਫੈਲ ਗਿਆ ਤੇ ਲੋਕਾਂ ਨੇ ਕਿਹਾ ਅਸੀਂ ਇਥੇ ਈ ਮਰ ਜਾਵਾਂਗੇ ਪਰ ਔਰਤਾਂ ਨੂੰ ਛੱਡ ਕੇ ਨਹੀਂ ਜਾਵਾਂਗੇ । ਆਖਰਕਾਰ ਛੇ ਹਜ਼ਾਰ ਰੁਪਏ ਰਿਸ਼ਵਤ ਤੇ ਮਾਮਲਾ ਤੈਅ ਹੋਇਆ, ਤੇ ਕਾਫਲਾ ਕੁਝ ਦੂਰ ਹੋਰ ਅਗਾਂਹ ਗਿਆ । ਪਰ ਥਾਣੇਦਾਰ ਨੇ ਇਕ ਵਾਰੀ ਫੇਰ ਸੁਰਖਸ਼ਾ ਤੋਂ ਨਾਬਰੀ ਪ੍ਰਗਟ ਕੀਤੀ । ਤੇ ਇਹੋ ਜ਼ਿੱਦ ਕੀਤੀ ਕਿ ਔਰਤਾਂ ਨੂੰ ਛੱਡ ਜਾਉ । ਦੂਜੀ ਮੰਜ਼ਲ ਤੇ ਪੁੱਜ ਕੇ ਚਾਰ ਹਜ਼ਾਰ ਰਿਸ਼ਵਤ ਹੋਰ ਵਸੂਲ ਕੀਤੀ । ਫਿਰੋਜ਼ਪੁਰ ਪਹੁੰਚ ਕੇ ਉਸ ਨੇ ਸਾਰੀਆਂ ਔਰਤਾਂ ਨੂੰ ਛਾਂਟ ਕੇ ਮਰਦਾਂ ਨਾਲੋਂ ਅਲਗ ਕਰ ਦਿਤਾ ਤੇ ਫੇਰ ਝਗੜਨਾ ਸ਼ੁਰੂ ਕਰ ਦਿਤਾ ।

ਲੋਕਾਂ ਨੇ ਫੇਰ ਆਪਣੀ ਜਮ੍ਹਾਂ ਪੂੰਜੀ ਕੱਠੀ ਕੀਤੀ ਤੇ ਥਾਣੇਦਾਰ ਸਾਹਿਬ ਨੂੰ ਛੇ ਹਜ਼ਾਰ ਰੁਪਏ ਦੀ ਹੋਰ ਭੇਟ ਚੜ੍ਹਾਈ । ਥਾਣੇਦਾਰ ਮੰਨ ਗਿਆ । ਕਾਫਲਾ ਲੈ ਕੇ ਅੱਗੇ ਤੁਰਿਆ । ਹੁਣ ਉਹ ਰੇਲਵੇ ਸਟੇਸ਼ਨ, ਜਿਥੋਂ ਰੇਲ ਪਾਕਿਸਤਾਨ ਲਈ ਤੁਰਨੀ ਸੀ ਸਿਰਫ ਕੁਝ ਮੀਲ ਦੂਰ ਰਹਿ ਗਿਆ ਸੀ । ਲੋਕ ਖੁਸ਼ ਸਨ ਕਿ ਚਲੋ, ਮਾਲ ਗਿਆ, ਪਰ ਇੱਜ਼ਤ ਤਾਂ ਬਚ ਗਈ ।

ਪਰ ਕਿਥੇ ? ਅਜੇ ਕਈ ਕੁਝ ਹੋਣਾ ਸੀ । ਕੁੜੀ ਦਾ ਬਿਆਨ ਹੈ ਕਿ ਥਾਣੇਦਾਰ ਨੇ ਖੁਫੀਆ ਸਭ ਥਾਂ ਖਬਰ ਕਰ ਦਿਤੀ ਸੀ ਕਿ ਮੁਸਲਮਾਨਾਂ ਦਾ ਕਾਫਲਾ ਆ ਰਿਹਾ ਹੈ । ਸਟੇਸ਼ਨ ਤੇ ਪਹੁੰਚਣ ਤੋਂ ਪਹਿਲਾਂ ਹੀ ਅਗਿਉਂ ਪਿਛਿਉਂ ਤੇ ਸਜਿਉਂ ਖੱਬਿਉਂ ਹਮਲਾ ਹੋ ਗਿਆ । ਬਾਰਾਂ ਸੌ ਕੁੜੀਆਂ ਇਸ ਕਾਫਲੇ ਤੋਂ ਖੋਹ ਲਈਆਂ ਗਈਆਂ । ਬੇਸ਼ੁਮਾਰ ਬੰਦੇ ਕਤਲ ਹੋਏ । ਇਸ ਸਾਰੇ ਸੋਹਣੇ ਪ੍ਰਬੰਧ ਦਾ ਸਿਹਰਾ ਥਾਣੇਦਾਰ ਲਈ ਆਪਣੇ ਸਿਰ ਬੰਨ੍ਹਣਾ ਜ਼ਰੂਰੀ ਸੀ । ਇਸ ਲਈ ਕੁਝ ਉਧੇੜ ਬੁੱਢੀਆਂ ਤੀਵੀਆਂ, ਕੁਝ ਮਰਦ ਤੇ ਕੁਝ ਬੱਚੇ ਬਚਾ ਕੇ ਰੇਲ ਚਾੜ੍ਹ ਕੇ ਭੇਜ ਦਿਤੇ । ਕਈ ਕਤਲ ਹੋ ਗਏ, ਕਈ ਨਹਿਰ ਵਿਚ ਜੀਉਂਦੇ ਸੁੱਟ ਦਿਤੇ । ਕੁੜੀਆਂ ਨੇ ਦੌੜਦੀਆਂ ਨੇ ਆਪਣੀਆਂ ਜਾਨਾਂ ਗੁਆ ਲਈਆਂ । ਉਹਨਾਂ ਵਿਚੋਂ ਇਕ ਇਹ ਵੀ ਸੀ । ਕੁਝ ਦੂਰ ਜਾ ਕੇ ਪੈਰ ਪਾਣੀ ਵਿਚ ਲਗ ਗਏ, ਤੇ ਪੈਰ ਲਗਦਿਆਂ ਹੀ ਮੌਕਾ ਬਚਾ ਕੇ ਭੱਜ ਆਈ । ਤਿੰਨ ਦਿਨ ਨੱਸੀ ਰਹਿਣ ਉਪ੍ਰੰਤ ਉਹ ਫਿਰੋਜ਼ਪੁਰ ਪਹੁੰਚ ਗਈ, ਜਿਥੇ

ਇਹਨੂੰ ਨੇਕ ਦਿਲ ਅਫਸਰ ਨੇ ਤਰਸ ਖਾ ਕੇ ਆਪਣੇ ਘਰ ਨੌਕਰ ਰੱਖ ਲਿਆ। ਉਹ ਬੱਚੇ ਖਿਡਾਉਂਦੀ ਤੇ ਦੂਜੇ ਕੰਮ ਕਰਦੀ ਸੀ। ਠੀਕ ਤਨਖਾਹ ਮਿਲਦੀ ਸੀ। ਡੇਢ ਸਾਲ ਪਿਛੋਂ ਦਿੱਲੀ ਦੀ ਪੁਲੀਸ ਉਸ ਨੂੰ ਲਿਆਈ। ਕੁੜੀ ਪੜ੍ਹੀ ਲਿਖੀ ਸੀ। ਮੈਂ ਪੁਛਿਆ, ਜਦ ਤੂੰ ਚਿੱਠੀ ਲਿਖ ਸਕਦੀ ਸੀ, ਤਾਂ ਫੇਰ ਆਪਣੇ ਰਿਸ਼ਤੇਦਾਰ ਨੂੰ ਕਿਉਂ ਨਾ ਲਿਖਿਆ ? ਉਹਨੇ ਕਿਹਾ — ਬੜੀਆਂ ਚਿੱਠੀਆਂ ਪਾ ਚੁੱਕੀ ਹਾਂ, ਜਵਾਬ ਵੀ ਆਏ ਹੋਣਗੇ, ਸ਼ਾਇਦ ਮਾਲਕ ਨੇ ਲੁਕਾ ਲਏ ਹੋਣਗੇ, ਕਿਉਂਕਿ ਉਹ ਨਹੀਂ ਚਾਹੁੰਦਾ ਸੀ ਕਿ ਮੈਂ ਨੌਕਰੀ ਛੱਡਾਂ ਜਾਂ ਮੇਰਾ ਕੋਈ ਰਿਸ਼ਤੇਦਾਰ ਆਵੇ। ਉਹ ਖੁਸ਼ ਸੀ ਕਿ ਸ਼ਾਇਦ ਹੁਣ ਬਹੁਤ ਛੇਤੀ ਉਹ ਆਪਣੇ ਪਤੀ ਨੂੰ ਮਿਲ ਸਕੇਗੀ, ਜਿਹਦੇ ਬਾਰੇ ਪਤਾ ਲੱਗਾ ਹੈ ਕਿ ਜੀਉਂਦਾ ਹੈ, ਤੇ ਪਾਕਿਸਤਾਨ ਵਿਚ ਹੈ। ਪਰ ਉਹਦਾ ਬੱਚਾ ਨਹਿਰ ਦੀ ਭੇਟ ਚੜ੍ਹ ਚੁਕਾ ਸੀ।

ਮੈਨੂੰ ਉਸ ਵੇਲੇ ਇਕ ਬੁੱਢਾ ਜਾਟ ਚੇਤੇ ਆ ਰਿਹਾ ਸੀ। ਧਰਮ ਤੇ ਮਜ਼ਹਬ ਦੇ ਠੇਕੇਦਾਰ ਜਦੋਂ ਮਹਿਰੋਲੀ ਵਿਚ ਇਕ ਦੂਜੇ ਦੇ ਮਕਾਨ ਬੰਬਾਂ ਨਾਲ ਉਡਾ ਰਹੇ ਸਨ, ਔਰਤਾਂ ਤੇ ਬੱਚਿਆਂ ਤਕ ਨੂੰ ਮੌਤ ਦੇ ਘਾਟ ਉਤਾਰ ਰਹੇ ਸਨ, ਤਾਂ ਪੱਥਰਾਂ ਵਿਚ ਇਕ ਮੇਵਾਤੀ ਕੁੜੀ ਰੋਂਦੀ ਬੁੱਢੇ ਨੂੰ ਲੱਭੀ। ਉਹਨੂੰ ਪਤਾ ਨਹੀਂ ਸੀ ਕਿ ਉਹਦਾ ਕੋਈ ਰਿਸ਼ਤੇਦਾਰ ਜੀਉਂਦਾ ਬਚ ਸਕਿਆ ਹੈ ਕਿ ਨਹੀਂ। ਮਹਿਰੋਲੀ ਮੁਸਲਮਾਨਾਂ ਤੋਂ ਖਾਲੀ ਹੋ ਚੁੱਕਾ ਸੀ। ਇਥੋਂ ਦੇ ਮੁਸਲਮਾਨ ਵੀ ਕੋਈ ਸਿੱਧੇ ਸਾਦੇ ਨਹੀਂ ਸਨ। ਉਹਨਾਂ ਨੇ ਵੀ ਆਪਣੇ ਹਥਿਆਰਾਂ, ਸੁਰੰਗਾਂ ਤੇ ਬੰਬਾਂ ਨਾਲ ਵਿਰੋਧੀ ਧਿਰ ਦੇ ਮਕਾਨ ਤੇ ਦੁਕਾਨਾਂ ਤਬਾਹ ਕੀਤੀਆਂ ਸਨ, ਤੇ ਹਿੰਦੂਆਂ ਨੇ ਮੁਸਲਮਾਨਾਂ ਦੇ ਪੱਥਰ ਦੇ ਬਣੇ ਹੋਏ ਦੋਮੰਜ਼ਲੇ ਮਕਾਨ ਧਰਤੀ ਬਰਾਬਰ ਕਰ ਦਿਤੇ ਸਨ।

ਖੈਰ! ਬੁੱਢਾ ਕੁੜੀ ਨੂੰ ਨਾਲ ਲੈ ਆਇਆ। ਉਹ ਇਹਦੇ ਰਿਸ਼ਤੇਦਾਰ ਲੱਭ ਨਾ ਸਕਿਆ ਪਰ ਉਹਨੇ ਕਿਹਾ — "ਬੇਟੀ, ਤੂੰ ਮੇਰੀ ਧਰਮ ਦੀ ਬੇਟੀ ਏਂ। ਇਸ ਘਰ ਵਿਚ ਸੰਤੋਸ਼ ਨਾਲ ਰਹਿ। ਤੇਰਾ ਇਥੇ ਕੁਝ ਨਹੀਂ ਵਿਗੜ ਸਕਦਾ। ਕਈ ਮਹੀਨੇ ਬਾਅਦ ਬੁੱਢੇ ਨੇ ਦੋਹਾਂ ਦੀ ਰਜ਼ਾਮੰਦੀ ਦੇਖ ਕੇ ਆਪਣੇ ਭਤੀਜੇ ਨਾਲ ਉਸ ਦੀ ਸ਼ਾਦੀ ਕਰ ਦਿਤੀ, ਜੋ ਹਿੰਦੂ ਧਰਮ ਅਨੁਸਾਰ ਹੋਈ। ਤੇ ਧਰਮੀ ਬਾਬਲ ਦੋਹਾਂ ਦੇ ਆਰਾਮ ਤੇ ਖੁਸ਼ੀ ਨੂੰ ਦੇਖ ਕੇ ਖੁਸ਼ ਹੁੰਦਾ। ਜਦੋਂ ਹੰਗਾਮਾ ਠੰਢਾ ਹੋਇਆ, ਅਤੇ ਸਾਰਿਆਂ ਨੂੰ ਹੋਸ਼ ਆਈ, ਤਾਂ ਬਾਪੂ ਪੁਕਾਰ ਪੁਕਾਰ ਕੇ ਨੀਂਦਰ ਵਿਗੁੱਤਿਆਂ ਨੂੰ ਝੰਜੋੜ ਰਹੇ ਸਨ, ਕਿ ਇਸ ਪਾਪ ਨੂੰ ਮਿਟਾਉ। ਇਸ ਵੇਲੇ ਜੇ ਤੁਸੀਂ ਤੋਬਾ ਨਾ ਕੀਤੀ ਤਾਂ ਈਸ਼ਵਰ ਦੇ ਕਰੋਧ ਦਾ ਨਿਸ਼ਾਨਾ ਬਣੋਗੇ।

ਮਹਿਰੋਲੀ ਦਾ ਥਾਣੇਦਾਰ ਵੀ ਜਾਗਿਆ, ਤੇ ਇੱਧਰ ਓਧਰ ਦੌੜਨ ਲੱਗਾ। ਇਕ ਦਿਨ ਇਹ ਕੁੜੀ ਉਹਦੇ ਹੱਥੇ ਚੜ੍ਹ ਗਈ। ਓਦੋਂ ਨਾ ਕੈਂਪ ਸੀ ਨਾ ਅਜੇ ਬਾਕਾਇਦਾ ਕੰਮ ਸ਼ੁਰੂ ਹੋਇਆ ਸੀ। ਆਪੋ ਆਪਣੇ ਤੌਰ ਤੇ ਸਾਰੇ ਹੀ ਫਿਕਰ ਤੇ ਜਤਨ ਕਰ ਰਹੇ ਸੀ। ਕੁਝ ਦੇ ਨਾਂ ਪਤੇ ਮੈਂ ਪੁਲੀਸ ਅਫਸਰ ਨੂੰ ਦਿਤੇ ਹੋਏ ਸੀ, ਉਹਨਾਂ ਵਿਚ ਇਕ ਇਹ ਵੀ ਸੀ। ਇਸ ਦਾ ਪਿਤਾ ਮੇਰਠ ਵਿਚ ਸੀ। ਇਸ ਲਈ ਉਹਨੂੰ ਸੱਦਣ ਇਕ ਬੰਦਾ ਭੇਜਿਆ। ਅਜਿਹੇ ਸਾਰੇ ਕੰਮਾਂ ਵਿਚ ਸਾਨੂੰ ਨਿਜ਼ਾਮੁਦੀਨ

ਦੇ ਇਕ ਹਕੀਮ ਸੱਯਦ ਹੁਸੈਨ ਸਾਹਿਬ ਸਹਾਇਤਾ ਦਿੰਦੇ ਸਨ। ਉਹ ਪਨਾਹਗੀਰਾਂ ਦੀ ਮਦਦ ਨਾਲ ਲੜਕੀਆਂ ਦੇ ਰਿਸ਼ਤੇਦਾਰਾਂ ਨੂੰ ਬੁਲਾ ਦੇਣ ਤੇ ਉਹਨਾਂ ਦਾ ਪਤਾ ਕੱਢਣ ਵਿਚ ਸਾਡਾ ਹੱਥ ਵੰਡਾਉਂਦੇ ਸਨ।

ਕੁੜੀ ਨੂੰ ਨੁਹਾ ਧੁਆ ਕੇ ਕਪੜੇ ਪੁਆਏ ਤੇ ਭਰੋਸਾ ਦੁਆਇਆ ਕਿ ਬੱਸ ਦੋ ਦਿਨਾਂ ਤੋਂ ਵੱਧ ਤੈਨੂੰ ਇੰਤਜ਼ਾਰ ਨਹੀਂ ਕਰਨਾ ਪਵੇਗਾ। ਦੂਜੇ ਦਿਨ ਪਿੰਡ ਦੇ ਜੱਥੇ ਨੇ ਘੇਰ ਲਿਆ। ਪੁਲੀਸ ਉਹਨਾਂ ਨੂੰ ਅੰਦਰ ਆਉਣ ਨਹੀਂ ਸੀ ਦਿੰਦੀ, ਤੇ ਉਹ ਆਉਣ ਤੇ ਜ਼ਿਦ ਕਰਦੇ ਸਨ। ਮੈਂ ਆਖਿਆ, ਅੱਛਾ, ਇਸ ਬੁੱਢੇ ਨੂੰ ਆਉਣ ਦਿਉ ਜਿਹੜਾ ਇਸ ਕੁੜੀ ਦਾ ਪਿਤਾ ਬਣਿਆ ਸੀ। ਬੁੱਢੇ ਨੇ ਕਿਹਾ — ਬੱਸ, ਮੈਨੂੰ ਤਾਂ ਇਕ ਨਜ਼ਰ ਮੇਰੀ ਧੀ ਵਿਖਾਲ ਦਿਉ, ਹੋਰ ਕੁਝ ਨਹੀਂ ਚਾਹੀਦਾ। ਉਹਦੇ ਅੱਥਰੂ ਦੇਖ ਕੇ ਮੇਰਾ ਦਿਲ ਵੀ ਪਸੀਜ ਗਿਆ, ਤੇ ਮੈਂ ਲੜਕੀ ਸਾਹਮਣੇ ਕਰ ਦਿਤੀ। ਦੋਵੇਂ ਇਕ ਦੂਜੇ ਨੂੰ ਦੇਖ ਕੇ ਰੋਏ। ਬੁੱਢੇ ਨੇ ਆਪਣਾ ਕੰਬਦਾ ਹੱਥ ਕੁੜੀ ਦੇ ਸਿਰ ਤੇ ਰੱਖ ਦਿਤਾ, ਤੇ ਥਰਥਰਾਂਦੀ ਆਵਾਜ਼ ਵਿਚ ਕਿਹਾ — ਬੇਟੀ, ਮੈਂ ਤੈਨੂੰ ਧਰਮ ਦੀ ਧੀ ਬਣਾ ਚੁੱਕਾ ਹਾਂ, ਤੇਰੇ ਦੰਮ ਨਾਲ ਮੇਰੇ ਘਰ ਅੰਦਰ ਰੌਣਕ ਸੀ। ਬੀਬੀ ਕਹਿੰਦੀ ਹੈ — ਤੇਰਾ ਬਾਪ ਆ ਰਿਹਾ ਹੈ। ਇਸ ਲਈ ਮੈਂ ਸੋਚਦਾ ਹਾਂ ਜੇ ਮੈਂ ਤੇਰਾ ਧਰਮੀ ਪਿਤਾ ਤੇਰੇ ਲਈ ਇੰਨਾ ਦੁਖੀ ਹੋ ਰਿਹਾ ਹਾਂ, ਤਾਂ ਤੇਰਾ ਸੱਕਾ ਬਾਪ ਤੇਰੇ ਲਈ ਕਿੰਨਾ ਤੜਫਦਾ ਹੋਵੇਗਾ। ਜੇ ਉਹ ਮਿਲ ਜਾਵੇ, ਤਾਂ ਉਹਦੇ ਨਾਲ ਚਲੀ ਜਾਵੀਂ। ਰਾਜ਼ੀ ਖੁਸ਼ੀ ਰਹੀਂ। ਮੈਨੂੰ ਵੀ ਯਾਦ ਕਰੀਂ। ਤੇ ਜੇ ਨਾ ਮਿਲੇ, ਤਾਂ ਯਾਦ ਰਖੀਂ ਕਿ ਜਦੋਂ ਤਕ ਮੈਂ ਜੀਉਂਦਾ ਹਾਂ, ਮੇਰੇ ਤਿੰਨੇ ਪੁੱਤਰ ਜੀਉਂਦੇ ਹਨ, ਮੇਰੇ ਘਰ ਦੇ ਬੂਹੇ ਤੇਰੇ ਵਾਸਤੇ ਹਰ ਵੇਲੇ ਖੁਲ੍ਹੇ ਰਹਿਣਗੇ। ਜਾਂ ਤੇਰਾ ਆਦਮੀ ਤੈਨੂੰ ਮੁੜ ਕੇ ਨਾ ਰੱਖੇ, ਪਰ ਤੂੰ ਬੇਧੜਕ ਚਲੀ ਆਵੀਂ। ਮੈਂ ਤੈਨੂੰ ਸਿਰ ਅੱਖਾਂ ਤੇ ਬਿਠਾਲਾਂਗਾ।

ਇਹ ਭਲਮਣਾਈ ਦੀ ਗੁਫਤਗੂ, ਇਹ ਉਚੇ ਆਚਰਣ ਦਾ ਨਮੂਨਾ ਤੇ ਇੰਨੀ ਮੁਹੱਬਤ ਅਤੇ ਇਨਸਾਨੀਅਤ ਦੇਖ ਕੇ ਮੈਂ ਇਤਨੀ ਪ੍ਰਭਾਵਤ ਹੋਈ ਕਿ ਬੁੱਢੇ ਨਾਲ ਵਾਇਦਾ ਕਰ ਲਿਆ, ਕਿ ਜੇ ਕਿਸੇ ਕਾਰਨ ਇਹਦੇ ਰਿਸ਼ਤੇਦਾਰ ਨਾ ਮਿਲ ਸਕੇ, ਤਾਂ ਚਾਹੇ ਮੁਸਲਮਾਨ ਮੈਨੂੰ ਗੋਲੀ ਕਿਉਂ ਨਾ ਮਾਰ ਦੇਣ, ਪਰ ਮੈਂ ਐਸੀ ਮੁਹੱਬਤ ਕਰਨ ਵਾਲੇ ਬਾਪ ਨਾਲੋਂ ਬੇਟੀ ਨੂੰ ਅਲਗ ਕਰਨਾ ਪਸੰਦ ਨਾ ਕਰਾਂਗੀ, ਤੇ ਲੜਕੀ ਤੁਸਾਂ ਕੋਲ ਪਹੁੰਚਾ ਦੇਵਾਂਗੀ। ਪਰ ਰੱਬ ਦੀ ਕਰਨੀ ਕੁਝ ਅਜਿਹੀ ਹੋਈ ਕਿ ਤੀਜੇ ਦਿਨ ਉਹਦਾ ਬਾਪ ਮੇਰਠੋਂ ਆ ਗਿਆ, ਤੇ ਉਹ ਖੁਸ਼ੀ ਖੁਸ਼ੀ ਉਹਦੇ ਨਾਲ ਚਲੀ ਗਈ।

ਇਸੇ ਤਰ੍ਹਾਂ ਇਕ ਦਿਨ ਆਸਾ ਰਾਮ ਨਾਂ ਦਾ ਇਕ ਕਲਰਕ ਮੇਰੇ ਕੋਲ ਆਇਆ ਤੇ ਉਸ ਨੇ ਇਕ ਕੁੜੀ ਦਾ ਪਤਾ ਦਿਤਾ ਕਿ ਇਹਨੂੰ ਕਢਵਾ ਦਿਉ। ਉਹਨੇ ਦਸਿਆ ਕਿ ਮੈਂ ਤੇ ਮੇਰਾ ਇਕ ਮੁਸਲਮਾਨ ਦੋਸਤ ਦੋਵੇਂ ਇਕੋ ਈ ਦਫਤਰ ਵਿਚ ਕਲਰਕ ਸਾਂ। ਫਸਾਦਾਂ ਵਿਚ ਸਭ ਕੁਝ ਬਚਾ ਕੇ ਪਾਕਿਸਤਾਨ ਭੇਜਣ ਵਿਚ ਮੈਂ ਕਾਮਯਾਬ ਹੋ ਗਿਆ, ਪਰ ਇਕ ਜੁਆਨ ਕੁੜੀ ਖੋਹੀ ਗਈ। ਮੇਰਾ ਦੋਸਤ ਜਾਂਦਾ ਜਾਂਦਾ ਕਹਿ

ਗਿਆ ਸੀ ਕਿ ਉਹਦੀ ਭਾਲ ਜ਼ਰੂਰ ਕਰੀਂ, ਤੇ ਮੈਂ ਉਸਦੇ ਨਾਲ ਇਕਰਾਰ ਕਰ ਲਿਆ ਸੀ, ਕਿ ਉਦੋਂ ਤਕ ਚੈਨ ਨਾਲ ਨਹੀਂ ਬੈਠਾਂਗਾ। ਜਦੋਂ ਤਕ ਤੇਰੀ ਧੀ ਤੇਰੇ ਕੋਲ ਨਾ ਪਹੁੰਚਾ ਦਿਆਂ। ਕਈ ਮਹੀਨਿਆਂ ਦੇ ਜਤਨ ਤੋਂ ਬਾਅਦ ਪਤਾ ਲੱਗਾ ਹੈ ਕਿ ਉਹ ਪੂਰਬੀ ਪੰਜਾਬ ਦੇ ਫਲਾਣੇ ਪਿੰਡ ਵਿਚ ਹੈ। ਪਰ ਆਦਮੀ ਦੇ ਨਾਮ ਦਾ ਪਤਾ ਨਹੀਂ ਲੱਗਾ। ਮੈਂ ਤਾਕੀਦ ਕੀਤੀ ਕਿ ਆਦਮੀ ਦਾ ਨਾਮ ਪਤਾ ਕਰਕੇ ਆ। ਇਸ ਤੋਂ ਬਿਨਾਂ ਮੈਂ ਕੋਈ ਮਦਦ ਨਹੀਂ ਕਰ ਸਕਾਂਗੀ। ਬੇਪਤੇ ਟਿਕਾਣੇ ਦੇ ਕੰਮ ਕਰਨ ਦੀ ਹਰ ਤਦਬੀਰ ਅਸਫ਼ਲ ਹੋਵੇਗੀ।

ਕੁਝ ਦਿਨਾਂ ਬਾਅਦ ਉਹ ਫੇਰ ਆਇਆ। ਨਾਂ ਤੇ ਪਿੰਡ ਉਸ ਨੇ ਪਤਾ ਕਰ ਲਏ ਸਨ, ਤੇ ਮੈਂ ਸਾਰੀ ਰੀਪੋਰਟ ਵਿਮੇਨ ਸੈਕਸ਼ਨ ਨੂੰ ਭੇਜ ਦਿਤੀ। ਦੋ ਮਹੀਨੇ ਲੰਘ ਗਏ। ਇਸ ਵਿਚ ਦੋਸਤ ਦੀਆਂ ਚਿੱਠੀਆਂ ਬਰਾਬਰ ਆਉਂਦੀਆਂ ਰਹੀਆਂ, ਤੇ ਆਸਾ ਰਾਮ ਦੀ ਨੱਸ ਭੱਜ ਹੁੰਦੀ ਰਹੀ। ਆਖਰਕਾਰ ਉਹਨੂੰ ਆਪ ਨਾਲ ਲੈ ਕੇ ਮੈਂ ਮਿਸਿਜ ਰਾਮੇਸ਼ਵਰੀ ਨਹਿਰੂ ਨੂੰ ਮਿਲੀ, ਤੇ ਉਹਨਾਂ ਨੂੰ ਸਾਰੇ ਹਾਲਾਤ ਤੋਂ ਜਾਣੂ ਕਰਾਇਆ। ਮਿਸਿਜ ਨਹਿਰੂ ਨੇ ਤੁਰੰਤ ਕਾਰਵਾਈ ਕੀਤੀ। ਪੁਲੀਸ ਨਾਲ ਜਾ ਕੇ ਆਸਾ ਰਾਮ ਆਪ ਲੜਕੀ ਨੂੰ ਬਰਾਮਦ ਕਰ ਲਿਆਇਆ, ਤੇ ਹਵਾਈ ਜਹਾਜ਼ ਦੁਆਰਾ ਪਾਕਿਸਤਾਨ ਪਹੁੰਚਾ ਦਿਤਾ। ਕੁਝ ਦਿਨਾਂ ਬਾਅਦ ਮੈਨੂੰ ਉਹਦਾ ਖਤ ਮਿਲਿਆ, ਜਿਸ ਦੇ ਨਾਲ ਉਹਦੇ ਦੋਸਤ ਦਾ ਖ਼ਤ ਵੀ ਨੱਥੀ ਸੀ। ਲੜਕੀ ਸੁੱਖ ਨਾਲ ਆਪਣੇ ਪਿਤਾ ਕੋਲ ਸੀ। ਦੋਵੇਂ ਦੋਸਤ ਸਰਹੱਦ ਦੇ ਇੱਧਰ ਤੇ ਉੱਧਰ ਮੁਹੱਬਤ ਦੇ ਤਾਰਾਂ ਵਿਚ ਬੱਝੇ ਇਕ ਦੂਜੇ ਲਈ ਤੜਫ ਰਹੇ ਸਨ।

## ਮੁਹੱਬਤ ਦੇ ਤੀਰ

ਤੇ ਹੁਣ ਇਸ ਵੇਲੇ ਮੈਨੂੰ ਉਹ ਬਾਲੜੀ ਜਹੀ ਮਾਸੂਮ ਅਖਤਰੀ ਯਾਦ ਆ ਰਹੀ ਹੈ ਜਿਹਦੀ ਉਮਰ ਮੁਸ਼ਕਲ ਨਾਲ ਤੇਰਾਂ ਸਾਲਾਂ ਦੀ ਹੋਵੇਗੀ। ਇਕ ਬ੍ਰਿਧ ਪੇਂਡੂ ਨੇ ਇਨੀ ਪਿਆਰੀ ਕੁੜੀ ਨੂੰ ਜ਼ਖਮੀ ਪਈ ਦੇਖ ਕੇ ਝਾੜੀਆਂ ਵਿਚੋਂ ਕਢਿਆ, ਤੇ ਮਰਹਮ ਪੱਟੀ ਕੀਤੀ। ਆਪਣੇ ਘਰ ਲੈ ਆਇਆ, ਤੇ ਰੱਜ ਰੱਜ ਕੇ ਤਾਜ਼ਾ ਦੁੱਧ ਪਿਆਲ ਕੇ ਤੰਦਰੁਸਤ ਕਰ ਲਿਆ, ਤੇ ਜਦੋਂ ਠੀਕ ਹੋ ਗਈ ਤਾਂ ਆਪਣੇ ਪੰਦਰਾਂ ਸਾਲਾਂ ਦੇ ਪੁੱਤਰ ਨਾਲ ਸ਼ਾਦੀ ਕਰ ਦਿਤੀ।

ਦੋ ਬੱਚੇ ਇਕ ਦੂਜੇ ਦੇ ਜੀਵਨ ਸਾਥੀ ਬਣਾ ਦਿਤੇ ਗਏ। ਇਹਨਾਂ ਦੀ ਮੁਹੱਬਤ ਵਿਚ ਕਹਿਰਾਂ ਦੀ ਤੀਬਰਤਾ ਪੈਦਾ ਹੋ ਗਈ, ਹੱਤਾ ਕਿ ਉਹ ਸੱਤਾਂ ਮਹੀਨਿਆਂ ਵਿਚ ਇਕ ਦੂਜੇ ਤੇ ਅਜਿਹੇ ਆਸ਼ਕ ਹੋ ਗਏ ਕਿ ਇਕ ਤੋਂ ਬਗੈਰ ਦੂਜੇ ਨੂੰ ਚੈਨ ਨਾ ਪਵੇ। ਅਤ ਫੜ ਫੜਾਈ ਹੋਈ, ਤੇ ਕੁੜੀ ਨੂੰ ਪੁਲੀਸ ਫੜ ਕੇ ਲੈ ਗਈ, ਉਸੇ ਤਰ੍ਹਾਂ ਜਿਵੇਂ ਉਹ ਹੋਰਨਾਂ ਕੁੜੀਆਂ ਨੂੰ ਲਿਜਾ ਰਹੀ ਸੀ। ਪਰ ਇਹ ਨਾਜ਼ਕ ਤੇ ਗੋਰੇ ਰੰਗ ਦੀ ਕੁੜੀ ਸਾਰਾ ਦਿਨ ਭੁੱਖਣ ਭਾਣੀ ਜ਼ਾਰ ਜ਼ਾਰ ਰੋਂਦੀ ਰਹੀ। ਬਥੇਰਾ ਸਮਝਾਇਆ, ਪਰਚਾਇਆ ਤੇ ਦਮ ਦਿਲਾਸਾ ਦਿੱਤਾ ਪਰ ਉਹਦੇ ਹੰਝੂ ਨਾ ਰੁਕੇ। ਨਾ ਉਸ ਨੇ ਘੁਟ ਪਾਣੀ ਪੀਤਾ, ਨਾ ਨਹਾ ਕੇ ਕਪੜੇ ਬਦਲੇ। ਰੋਈ ਜਾਂਦੀ ਸੀ। ਲੋਕਾਂ ਨੇ ਮੈਨੂੰ

ਦਸਿਆ ਕਿ ਰਾਤੀਂ ਇਸ ਨੇ ਆਪਣੇ ਪੱਲੂ ਵਿਚੋਂ ਕੋਈ ਚੀਜ਼ ਖੋਲ੍ਹ ਕੇ ਖਾਧੀ, ਤੇ ਨਲਕੇ ਤੋਂ ਪਾਣੀ ਪੀਤਾ ਹੈ। ਬਹੁਤ ਮਿੰਨਤਾਂ ਕਰਨ ਤੇ ਉਹਨੇ ਦਸਿਆ ਕਿ ਹਾਂ, ਮੈਂ ਖਾਧਾ ਸੀ, ਪਰ ਕੀ ਖਾਧਾ, ਇਹ ਨਹੀਂ ਦੱਸਿਆ। ਪਰ ਅੱਜ ਥੋੜ੍ਹਾ ਜਿਹਾ ਖਾਣਾ ਖਾ ਕੇ ਉਹਨੇ ਪਾਣੀ ਪੀਤਾ।

ਤੀਜੇ ਦਿਨ ਤੀਜੇ ਪਹਿਰ ਤਕ ਉਹਦੀ ਤਬੀਅਤ ਰਤਾ ਸੰਭਲੀ। ਅੱਥਰੂ ਤਾਂ ਹੁਣ ਵੀ ਨਹੀਂ ਸੀ ਰੁਕਦੇ, ਪਰ ਪਹਿਲੇ ਦਿਨ ਵਾਲਾ ਹਾਲ ਨਹੀਂ ਸੀ। ਉਹਨੇ ਦੱਸਿਆ ਕਿ ਜਦੋਂ ਮੈਨੂੰ ਇਹ ਲੋਕ ਲਿਆਉਣ ਲਈ ਪਹੁੰਚੇ ਤਾਂ ਉਹ ਮੁੰਡਾ ਜਾਣੀ ਇਹਦਾ ਪਤੀ ਦੂਰ ਖਲੋ ਕੇ ਰੋਣ ਲਗਾ। ਇਹਨੂੰ ਮਸਾਂ ਦੋ ਤਿੰਨ ਗੱਲਾਂ ਕਰਨ ਦੀ ਇਜਾਜ਼ਤ ਮਿਲੀ, ਤਦ ਉਸ ਨੇ ਜਲਦੀ ਜਲਦੀ ਆਪਣੇ ਹੱਥੀਂ ਘਿਉ ਦਾ ਮਲੀਦਾ ਬਣਾ ਕੇ ਕੁੜੀ ਦੇ ਪੱਲੂ ਨਾਲ ਬੰਨ੍ਹ ਦਿਤਾ ਤੇ ਰੋ ਕੇ ਕਿਹਾ — ਜਦ ਭੁੱਖ ਲਗੂ, ਖਾ ਲਵੀਂ — ਮੈਨੂੰ ਯਾਦ ਕਰੀਂ —। ਕੁੜੀ ਇਹ ਆਖਦੀ ਬੇਸੁਰਤ ਹੋ ਗਈ।

ਮੇਰੀ ਉਸ ਵੇਲੇ ਅਜੀਬ ਹਾਲਤ ਸੀ। ਮੈਂ ਸਿਆਸੀ ਲੀਡਰ ਨਹੀਂ ਸੀ, ਬੁੱਢੀ ਮਾਂ ਨਹੀਂ ਸੀ, ਸਿਰਫ਼ ਮੁਸਲਮਾਨ ਤੀਵੀਂ ਨਹੀਂ ਸੀ, ਮੇਰੇ ਅੰਦਰ ਤਾਂ ਇਕ ਸਾਹਿਤਕਾਰ ਦੀ ਧੜਕਣ ਵੀ ਸੀ, ਮੇਰੇ ਕੋਲ ਇਕ ਅਨੁਭਵੀ ਦਿਲ ਵੀ ਸੀ, ਤੇ ਸੋਚਣ ਵਾਲਾ ਦਿਮਾਗ਼ ਵੀ। ਇਹ ਮਾਸੂਮ, ਅਛੂਤੀ, ਪਹਿਲੀ ਮੁਹੱਬਤ ਤਾਂ ਸ਼ਬਨਮ ਵਾਂਗ ਨਾਜ਼ਕ ਤੇ ਸੁਗੰਧ ਜਹੀ ਲਤੀਫ ਤੇ ਖੁਸ਼ਗਵਾਰ ਦਿਸਦੀ ਸੀ, ਇਹਨੂੰ ਕੁਚਲਨਾ, ਮਿਟਾਉਣਾ, ਫਨਾ ਕਰਨਾ, ਦੋ ਮੁਹੱਬਤੀ ਦਿਲਾਂ ਨੂੰ ਜੁਦਾ ਕਰਨਾ। ਫਿਤਰਤ ਦੇ ਦੋ ਨਵ-ਖਿੜੇ ਪਾਕੀਜ਼ਾ ਫੁੱਲਾਂ ਨੂੰ ਮਸਲਨਾ ਮੇਰੀ ਤਕਦੀਰ ਵਿਚ ਲਿਖਿਆ ਸੀ। ਫਰਜ਼ ਦੇ ਅਹਿਸਾਸ ਨੇ ਮੇਰੇ ਹੱਥ ਪੈਰ ਨੂੜ ਰੱਖੇ ਸਨ। ਸੂਝ ਬੂਝ ਤੇ ਅੰਤ-ਸੋਚ ਨੇ ਮੈਨੂੰ ਫੋਕ ਬਣਾ ਦਿਤਾ ਸੀ।

ਮੈਂ ਨੌਜਵਾਨ ਬਿਫਰੀਆਂ ਹੋਈਆਂ ਕੁੜੀਆਂ ਵੀ ਦੇਖੀਆਂ ਸਨ, ਜੋ ਆਪਣੇ ਕਾਮਕ ਭਾਰ ਹੇਠ ਦੱਬੀਆਂ ਸਾਨੂੰ ਗਾਲੀਆਂ ਕਢਿਆ ਕਰਦੀਆਂ ਸਨ। ਉਹ ਪੜ੍ਹੀਆਂ ਲਿਖੀਆ ਦੋ ਚਾਰ ਕੁੜੀਆਂ ਵੀ ਸਾਡੇ ਕੋਲ ਆਈਆਂ ਸਨ ਜੋ ਧਰਮ, ਮਜ਼ਹਬ ਤੇ ਕਾਨੂੰਨ ਦੇ ਹਵਾਲੇ ਦੇ ਕੇ ਸਾਨੂੰ ਨਿਰੁੱਤਰ ਕਰਨ ਦਾ ਜਤਨ ਕਰਦੀਆਂ ਸਨ।

ਪਰ ਇਹ ਅਲ੍ਹੜ ਨਾਜ਼ਕ ਕੁੜੀ ਉਸ ਪਹਾੜੀ ਵਰਗੀ ਸੀ ਜਿਸ 'ਚੋਂ ਅਜੇ ਕੋਈ ਸੋਤ ਨਾ ਫੁੱਟਿਆ ਹੋਵੇ। ਉਹ ਤਾਂ ਇਕ ਨੰਨ੍ਹੀ ਜਿਹੀ ਬੂੰਦ ਸੀ ਜੋ ਭਰੇ ਹੋਏ ਬੱਦਲ ਵਿਚੋਂ ਕਿਰ ਆਈ ਸੀ, ਤੇ ਉਸ ਖਿਲਦੀ ਕਲੀ ਦੀ ਮਿਸਾਲ ਸੀ, ਜਿਹੜੀ ਸਵੇਰ ਦੇ ਪਹਿਲੇ ਬੁੱਲ੍ਹੇ ਨਾਲ ਮੁਕਰਾਉਣ ਵਾਲੀ ਹੀ ਹੋਵੇ। ਉਹਦੇ ਦਿਲ ਦੀ ਬਰਬਾਦੀ ਮੇਰੇ ਹੱਥੋਂ ਹੋਈ।

ਪਰ ਮੈਂ ਕਰ ਹੀ ਕੀ ਸਕਦੀ ਸੀ। ਉਹਦਾ ਰੋਣਾ ਤੀਜੇ ਦਿਨ ਬੰਦ ਹੋ ਗਿਆ, ਅਤੇ ਇਕ ਬੇਨਿਆਜ਼ੀ ਦੀ ਸ਼ਾਨ ਉਸ ਵਿਚ ਉਜਾਗਰ ਹੋ ਗਈ। ਮੈਂ ਉਹਦੇ ਪਿਤਾ ਨੂੰ ਖਬਰ ਕੀਤੀ। ਸਾਰੇ ਟੱਬਰ ਵਿਚੋਂ ਇਕ ਇਹ ਕੁੜੀ ਤੇ ਇਹਦਾ ਬਾਪ ਹੀ ਬਚ ਰਹੇ ਸਨ। ਚਿੱਠੀ ਆ ਗਈ, ਅਤੇ ਕੁੜੀ ਪਾਕਿਸਤਾਨ ਜਾਣ ਵਾਲੇ ਕੁੜੀਆਂ ਦੇ ਕ਼ਾਫਲੇ ਨਾਲ ਤੋਰ ਦਿਤੀ ਗਈ। ਪਰ ਅੱਥਰੂ ? ਉਹ ਤਾਂ ਮੋਤੀਆਂ ਵਾਂਗ ਬਰਸਦੇ

ਹੀ ਰਹੇ।

ਮੈਂ ਪੁਲੀਸ ਅਫਸਰ ਨੂੰ ਕਿਹਾ ਕਿ ਮੇਰਾ ਦਿਲ ਕਰਦਾ ਹੈ ਇਸ ਦੀ ਪਾਕੀਜ਼ਾ ਮੁਹੱਬਤ ਦਾ ਆਦਰ ਕਰਾਂ ਤੇ ਇਹਨੂੰ ਵਾਪਸ ਪਰਤਾ ਦੇਵਾਂ। ਉਹ ਹੱਸਿਆ ਤੇ ਕਹਿੰਦਾ — ਤੁਸੀਂ ਅਜਿਹੀ ਗੱਲ ਕਹਿੰਦੇ ਹੋ ? ਤੁਅੱਜਬ ਹੈ ! ਪਰ ਮੈਂ ਇਦਾਂ ਕਰ ਵੀ ਤਾਂ ਨਹੀਂ ਸਕਦੀ ਸੀ। ਇਸ ਤੋਂ ਬਾਅਦ ਜੋ ਖਰੂਦ ਹੋਣਾ ਸੀ, ਤੇ ਬਾਪ ਆਪਣੀ ਇਕਲੌਤੀ ਧੀ ਵਾਸਤੇ ਜਿਹੜੀ ਆਫਤ ਮਚਾਉਂਦਾ, ਇਹ ਮਾਮਲਾ ਦੋਹਾਂ ਸਰਕਾਰਾਂ ਵਿਚ ਖੜਾ ਹੋ ਸਕਦਾ ਸੀ। ਨਾਬਾਲਗ ਲੜਕੀ ਦੇਣ ਦਾ ਅਧਿਕਾਰ ਕਿਸ ਨੂੰ ਸੀ ? ਨਾਲੇ ਜਦੋਂ ਤਕ ਉਹ ਤੁਰਨ ਲੱਗੀ, ਉਦੋਂ ਤਕ ਮੈਂ ਵੀ ਮੁਸਲਮਾਨ ਹੋ ਚੁੱਕੀ ਸੀ। ਉਹਦੀਆਂ ਅੱਖਾਂ ਰੋਂਦੀਆਂ ਰਹੀਆਂ, ਮੇਰਾ ਦਿਲ ਰੋਂਦਾ ਰਿਹਾ, ਪਰ ਨਿਯਮਾਂ ਨੇ ਮਜਬੂਰ ਕਰ ਦਿਤਾ ਕਿ ਇਹਨੂੰ ਭੇਜ ਦੇਵਾਂ। ਰੱਬ ਕਰੇ ਜਿਥੇ ਹੋਵੇ, ਖੁਸ਼ ਰਹੇ, ਤੇ ਬੀਤੇ ਦੀ ਯਾਦ ਉਹਦਾ ਜੀਵਨ ਤਲਖ ਨਾ ਕਰੇ।

ਪਾਠਕਾਂ ਵਿਚੋਂ ਬਹੁਤ ਸਾਰੀਆਂ ਇਹ ਘਟਨਾਵਾਂ ਪੜ੍ਹ ਕੇ ਚੀਕ ਪੈਣਗੇ ਕਿ ਹਾਏ, ਕਿੰਨਾ ਜ਼ੁਲਮ ਇਹ ਔਰਤਾਂ ਕਰ ਰਹੀਆਂ ਸਨ, ਤੇ 1949 ਵਿਚ ਸਾਡੇ ਵਿਰੁਧ ਕਾਫੀ ਪ੍ਰਾਪੇਗੰਡਾ ਵੀ ਹੋਇਆ ਸੀ। ਲੋਕ ਪੁੱਛਦੇ ਕਿ ਆਖਰ ਹੋ ਕੀ ਰਿਹਾ ਹੈ ? ਇੰਨਾ ਜ਼ੁਲਮ ਕੁੜੀਆਂ ਉਤੇ ਕਿਉਂ ਕੀਤਾ ਜਾ ਰਿਹਾ ਹੈ ? ਹੁਣ ਤਾਂ ਸਭ ਆਪੋ ਆਪਣੇ ਟਿਕਾਣੇ ਬੈਠ ਚੁੱਕੀਆਂ ਹਨ। ਇਹਨਾਂ ਨੂੰ ਮੁੜ ਪੁੱਟਣ ਨਾਲ ਕੀ ਲਾਭ ਹੈ ? ਦੁਬਾਰਾ ਇਹਨਾਂ ਨੂੰ ਬੇਘਰ ਕਰਨਾ ਹਿਮਾਕਤ ਨਹੀਂ ਤਾਂ ਹੋਰ ਕੀ ਏ ? ਇਕ ਔਰਤ ਜੋ ਆਪਣੇ ਘਰ ਵਿਚ ਇੱਜ਼ਤਦਾਰ ਘਰ ਵਾਲੀ ਤੇ ਬੱਚੇ ਦੀ ਮਾਂ ਬਣ ਚੁੱਕੀ ਹੈ ਉਸ ਨੂੰ ਫੇਰ ਪੁਰਾਣੇ ਘਰ ਆਪਣੇ ਮਾਪਿਆਂ ਕੋਲ ਜਾਣ ਲਈ ਮਜਬੂਰ ਕਰਨਾ ਉਹਦੇ ਪੱਖ ਵਿਚ ਤੇ ਭਲਾਈ ਨਹੀਂ, ਪਾਪ ਹੈ। ਛੱਡੋ ਇਸ ਕੰਮ ਨੂੰ। ਜਿਹੜੀਆਂ ਹਿੰਦੁਸਤਾਨ ਵਿਚ ਹਨ, ਤੇ ਜੋ ਪਾਕਿਸਤਾਨ ਵਿਚ ਹਨ, ਸਭ ਖ਼ੁਸ਼ ਹਨ। ਉਹਨਾਂ ਨੂੰ ਇਧਰੋਂ ਉੱਧਰ ਤੇ ਉਧਰੋਂ ਇੱਧਰ, ਉਹ ਵੀ ਦੋ ਸਾਲਾਂ ਪਿਛੋਂ, ਕਰਨਾ ਬਹੁਤ ਬੜੀ ਮੂਰਖਤਾ ਹੈ।

ਇਹੋ ਵਿਚਾਰ ਹਨ ਜਿਨ੍ਹਾਂ ਦੇ ਆਧਾਰ ਤੇ ਲੋਕ ਸਾਨੂੰ ਮਦਦ ਦਿੰਦੇ ਹਿਚਕਚਾਉਂਦੇ ਸਨ। ਅਸੀਂ ਹਰ ਫਿਰਕੇ ਨੂੰ ਹਰ ਵਰਗ ਨੂੰ, ਹਰ ਪਾਰਟੀ ਨੂੰ ਤੇ ਜਨਤਾ ਨੂੰ, ਅਤੇ ਕਾਂਗਰਸੀ ਭਰਾਵਾਂ ਨੂੰ ਸਹਾਇਤਾ ਦੀ ਅਪੀਲ ਕੀਤੀ, ਪਰ ਸਾਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਲੋਕਾਂ ਦਾ ਸਹਿਯੋਗ ਤਾਂ ਦੂਰ ਰਿਹਾ, ਸਾਨੂੰ ਤਾਂ ਜ਼ੁੰਮੇਦਾਰ ਹਸਤੀਆਂ ਕੋਲੋਂ ਵੀ ਪੂਰੀ ਸਹਾਇਤਾ ਨਹੀਂ ਮਿਲ ਸਕੀ। ਇਹਦਾ ਵਡਾ ਕਾਰਨ ਇਹ ਯਕੀਨ ਸੀ ਕਿ ਉਹ ਆਪਣੇ ਘਰਾਂ ਵਿਚ ਵੱਸ ਚੁੱਕੀਆਂ ਹਨ।

ਤੇ ਭਈ ਸੱਚੀ ਗੱਲ ਇਹ ਹੈ ਕਿ ਸਿਆਸੀ ਲੋਕਾਂ ਨਾਲ ਤਾਂ ਸਾਨੂੰ ਸ਼ਿਕਾਇਤ ਹੋਣੀ ਵੀ ਨਹੀਂ ਸੀ ਚਾਹੀਦੀ ਕਿਉਂਕਿ ਉਹ ਇਸ ਭਿਆਨਕ ਹਾਲਤ ਨੂੰ ਮਾਨਸਿਕ ਤੌਰ ਤੇ ਸਮਝਣ ਦੇ ਨਾਅਹਿਲ ਹਨ। ਇਹ ਸਿਆਸੀ ਲੋਕ ਜਦੋਂ ਆਪਣੀਆਂ ਪਤਨੀਆਂ ਤੇ ਧੀਆਂ ਦੀ ਮਾਨਸਿਕਤਾ ਕਦੀ ਨਹੀਂ ਸਮਝ ਸਕੇ, ਤਦ ਪਰਾਈਆਂ ਬਹੂ ਬੇਟੀਆਂ ਨੂੰ ਕੀ ਜਾਣ ਸਕਣਗੇ ?

ਪਰ ਅਸੀਂ ਸਾਰੀਆਂ ਕੰਮ ਕਰਨ ਵਾਲੀਆਂ ਔਰਤਾਂ ਸਾਂ, ਤੇ ਔਰਤ ਹੀ ਔਰਤ ਦੇ ਜੀ ਦਾ ਹਾਲ, ਉਹਦੀਆਂ ਔਕੜਾਂ, ਉਹਦੀ ਆਉਣ ਵਾਲੀ ਜ਼ਿੰਦਗੀ ਦੀਆਂ ਦੁਸ਼ਵਾਰੀਆਂ ਤੇ ਘਰੇਲੂ ਦਿੱਕਤਾਂ ਨੂੰ ਸਮਝ ਸਕਦੀ ਹੈ। ਉਸ ਔਰਤ ਦੀ ਮਾਨਸਿਕਤਾ ਕਿਸੇ ਮਰਦ ਦੀ ਸਮਝ ਵਿਚ ਕਿਵੇਂ ਆ ਸਕਦੀ ਹੈ ਜਿਹੜੀ ਇੰਨੇ ਖਰਾਬ ਅਤੇ ਸ਼ਰਮਨਾਕ ਹਾਲਤ ਵਿਚ ਨਵੀਂ ਨਸਲ ਤੇ ਨਵੀਂ ਕੌਮ ਨੂੰ ਜਨਮ ਦੇ ਰਹੀ ਹੋਵੇ !

ਇਸ ਮਾਮਲੇ ਵਿਚ ਸਾਡੀ ਸਭ ਦੀ ਲੀਡਰ ਮਰਦੂਲਾ ਸੀ। ਉਹ ਬਹੁਤ ਹੀ ਹੁਸ਼ਿਆਰੀ ਤੇ ਬੇਕਰਾਰੀ ਨਾਲ ਹਿੰਦੁਸਤਾਨ ਤੇ ਪਾਕਿਸਤਾਨ ਦੇ ਭਿੰਨ-ਭਿੰਨ ਭਾਗਾਂ ਵਿਚ ਦੌੜ ਧੁੱਪ ਕਰ ਰਹੀ ਸੀ, ਤਾਂ ਕਿ ਹਕੂਮਤ, ਜਨਤਾ ਤੇ ਨੌਕਰਸ਼ਾਹੀ ਦਾ ਸਹਿਯੋਗ ਪ੍ਰਾਪਤ ਕਰ ਸਕੇ। ਬੜੇ ਜਤਨਾਂ ਨਾਲ ਉਸ ਨੇ ਮਹਾਰਾਜਿਆਂ ਨੂੰ ਆਪਣੀ ਗੱਲ ਮੰਨਣ ਤੇ ਮਜਬੂਰ ਕਰ ਦਿਤਾ। (ਉਧਲੀਆਂ ਕੁੜੀਆਂ ਦੇ ਮਾਮਲੇ ਵਿਚ ਪੈਂਦਿਆਂ ਹੀ ਸੁਭੱਦਰਾ ਰਾਜਨੀਤੀ, ਅਤੇ ਮੈਂ ਤੇ ਮਰਦੂਲਾ ਸੋਸ਼ਲ ਤੇ ਸਮਾਜੀ ਕੰਮਾਂ ਵਿਚ ਰੁਝ ਗਏ, ਤੇ ਸਾਡੇ ਰਾਹ ਅਲਗ ਹੋ ਗਏ।)

ਮਾਰਚ 1948 ਤੋਂ ਲੈ ਕੇ ਸ਼ਾਇਦ ਸਤੰਬਰ 1948 ਤਕ ਲੜਕੀਆਂ ਨੂੰ ਬਰਾਮਦ ਕਰਾਉਣ ਦਾ ਕੰਮ ਜਾਰੀ ਰਿਹਾ ਸੀ, ਤੇ ਸਤੰਬਰ 1948 ਤਕ ਉਹ ਸਾਰੀਆਂ ਕੁੜੀਆਂ ਜਿਨ੍ਹਾਂ ਦੇ ਰਿਸ਼ਤੇਦਾਰ ਮਿਲ ਸਕਦੇ ਸਨ, ਉਹਨਾਂ ਨੂੰ ਪਾਕਿਸਤਾਨ ਭੇਜ ਕੇ ਕੈਂਪ ਖਤਮ ਕਰ ਦਿਤਾ ਗਿਆ ਸੀ। ਉਸ ਤੋਂ ਬਾਅਦ ਮੈਨੂੰ ਪਤਾ ਨਹੀਂ ਕੀ ਹੁੰਦਾ ਰਿਹਾ ਕਿਉਂਕਿ ਥੱਕ ਕੇ ਮੈਂ ਵੀ ਦੋ ਤਿੰਨਾਂ ਮਹੀਨਿਆਂ ਲਈ ਦਿੱਲੀ ਛੱਡ ਦਿਤੀ ਸੀ। ਦਸੰਬਰ 1948 ਵਿਚ ਮੈਨੂੰ ਪਤਾ ਲਗਾ ਕਿ ਫੇਰ ਦੋਵੇਂ ਹਕੂਮਤਾਂ ਫੈਸਲਾ ਕਰ ਰਹੀਆਂ ਹਨ ਕਿ ਦੁਬਾਰਾ ਕੰਮ ਸ਼ੁਰੂ ਕੀਤਾ ਜਾਵੇ, ਤੇ ਇਕ ਵਿਰਕੇ ਦੀ ਕੁੜੀ ਜੇ ਦੂਜੇ ਫ਼ਿਰਕੇ ਕੋਲ ਹੋਵੇ ਬਿਨਾਂ ਕਿਸੇ ਲਿਹਾਜ਼ ਮੁਲਾਹਜ਼ੇ ਦੇ ਬਰਾਮਦ ਕਰ ਲਈ ਜਾਵੇ। ਦਿੱਲੀ ਵਿਚ ਇਸ ਪ੍ਰੋਗਰਾਮ ਉਪਰ ਦੁਬਾਰਾ ਫਰਵਰੀ 1949 ਤੋਂ ਅਮਲ ਆਰੰਭ ਹੋਇਆ। ਉਂਝ ਤਾਂ ਮੇਰਾ ਅੰਦਾਜ਼ਾ ਸੀ ਕਿ ਦਿੱਲੀ ਵਿਚ ਘੱਟੋ ਘੱਟ ਪੰਦਰਾਂ ਸੌ ਕੁੜੀਆਂ ਗੁੰਮ ਹਨ, ਪਰ ਇਹ ਸਿਰਫ ਕਿਆਸ ਸੀ। ਸਾਡੇ ਕੋਲ ਨਾ ਤਾਂ ਪੂਰੇ ਆਂਕੜੇ ਸਨ, ਨਾ ਹੁਣ ਤੀਕ ਕੋਈ ਵੇਰਵੇ ਸਹਿਤ ਰੀਪੋਰਟ ਸਾਨੂੰ ਮਿਲੀ ਸੀ। ਦੂਜਾ, ਨਵੇਂ ਆਉਣ ਵਾਲੇ ਦੇਸ਼ ਦੇ ਅਲਗ ਅਲਗ ਭਾਗਾਂ ਵਿਚ ਖਿੰਡ ਚੁੱਕੇ ਸਨ। ਇਸ ਲਈ ਲੱਭਣਾ ਆਸਾਨ ਨਹੀਂ ਸੀ। ਪਰ ਹਕੂਮਤਾਂ ਦਾ ਫੈਸਲਾ ਸੀ ਕਿ ਇਸ ਸਿਆਸੀ ਲੁੱਟ ਤੇ ਉਧਾਲਿਆਂ ਨੂੰ ਕਿਸੇ ਹਾਲਤ ਵਿਚ ਯੋਗ ਨਾ ਮਿਥਿਆ ਜਾਵੇ।

ਬਹੁਤ ਵੱਡੀ ਗਿਣਤੀ ਵਿਚ ਪਹਿਲਾਂ ਵਾਪਸ ਲਿਆਂਦੀਆਂ ਜਾ ਚੁੱਕੀਆਂ ਸਨ, ਤੇ ਹੁਣ ਦਿੱਲੀ ਵਿਚ ਬੜੀਆਂ ਥੋੜ੍ਹੀਆਂ ਜਹੀਆਂ ਰਹਿ ਗਈਆਂ ਸਨ। ਪਰ ਸਾਨੂੰ ਸਾਰਿਆਂ ਨੂੰ ਬਾਪੂ ਦਾ ਆਖਿਆ ਚੇਤੇ ਆ ਰਿਹਾ ਸੀ। ਉਹ ਤਾਂ ਗਰਭਵਤੀਆਂ ਤੇ ਬੱਚਿਆਂ ਵਾਲ੍ਹੀਆਂ ਔਰਤਾਂ ਤਕ ਨੂੰ ਵਾਪਸ ਲਿਆਉਣ ਦੇ ਹੱਕ ਵਿਚ ਸਨ।

ਦੋਹਾਂ ਹਕੂਮਤਾਂ ਨੇ ਤੈਅ ਕਰ ਲਿਆ ਕਿ ਸਾਰੀਆਂ ਕੁੜੀਆਂ ਕੱਠੀਆਂ ਕਰਕੇ ਜਲੰਧਰ ਭੇਜੀਆਂ ਜਾਣ, ਜਿਥੇ ਹਿੰਦੁਸਤਾਨ ਤੇ ਪਾਕਿਸਤਾਨ ਵਲੋਂ ਨੀਅਤ ਕੀਤੇ ਹੋਏ ਅਫਸਰਾਂ ਦਾ ਟਰਬੀਉਨਲ ਬੈਠ ਕੇ ਫੈਸਲੇ ਕਰਿਆ ਕਰੇਗਾ ਕਿ ਕਿਸ ਨੂੰ

ਹਿੰਦੁਸਤਾਨ ਵਿਚ ਰਿਸ਼ਤੇਦਾਰਾਂ ਦੇ ਸਪੁਰਦ ਕੀਤਾ ਜਾਵੇ, ਤੇ ਕਿਸ ਨੂੰ ਪਾਕਿਸਤਾਨ ਭੇਜ ਦਿਤਾ ਜਾਵੇ।

ਕਈ ਵਾਰੀ ਸਾਡੇ ਕੋਲ ਅਜਿਹੀਆਂ ਲੜਕੀਆਂ ਆ ਜਾਂਦੀਆਂ ਸਨ ਜਿਨ੍ਹਾਂ ਦੇ ਵੱਖ ਵੱਖ ਬਿਆਨਾਂ ਦੇ ਕਾਰਨ ਇਹ ਜਾਨਣ ਵਿਚ ਬੜੀ ਦਿੱਕਤ ਪੇਸ਼ ਆਉਂਦੀ ਸੀ ਕਿ ਉਹ ਹਿੰਦੂ ਹਨ ਜਾਂ ਮੁਸਲਮਾਨ। ਟਰਬੀਊਨਲ ਇਹਦੇ ਤੇ ਵੀ ਵੀਚਾਰ ਕਰਦਾ ਸੀ ਤੇ ਅਜਿਹੀਆਂ ਲੜਕੀਆਂ ਬਹੁਤੀਆਂ ਉਹ ਹੁੰਦੀਆਂ ਸਨ ਜੋ ਨਾਟਕ ਮੰਡਲੀਆਂ, ਰੰਡੀਆਂ ਦੇ ਕੋਠੇ ਜਾਂ ਬਦਮਾਸ਼ ਰੰਨਾਂ ਦੇ ਹੱਥੇ ਚੜ੍ਹ ਗਈਆਂ ਸਨ। ਉਹ ਅਯਾਸ਼ੀ ਦੇ ਜੀਵਨ ਵਿਚ ਇੰਨੀਆਂ ਰਚ ਵਸ ਚੁੱਕੀਆਂ ਸਨ ਕਿ ਉਹਨਾਂ ਦੇ ਮਜ਼ਹਬ, ਫਿਰਕੇ ਅਤੇ ਕਈ ਵਾਰ ਉਹਨਾਂ ਦਾ ਲਿੰਙ ਜਾਨਣ ਜਾਂ ਤਮੀਜ਼ ਕਰਨ ਵਿਚ ਮੁਸ਼ਕਲ ਜਾਪਦੀ ਸੀ। ਕੁਝ ਦਿਨਾਂ ਬਾਅਦ·ਅਖਬਾਰਾਂ ਤੇ ਜਨਤਾ ਨੇ ਇਹ ਦੋਸ਼ ਵੀ ਲਾਉਣੇ ਸ਼ੁਰੂ ਕਰ ਦਿਤੇ ਕਿ ਲੜਕੀਆਂ ਜ਼ਬਰਦਸਤੀ ਚੁੱਕੀਆਂ ਜਾ ਰਹੀਆਂ ਹਨ ਜਦ ਕਿ ਉਹ ਜਾਣਾ ਨਹੀਂ ਚਾਹੁੰਦੀਆਂ। ਉਹਨਾਂ ਨੂੰ ਮਜਬੂਰ ਕਰਕੇ ਰਿਸ਼ਤੇਦਾਰਾਂ ਕੋਲ ਭੇਜਿਆ ਜਾਂਦਾ ਹੈ, ਹਾਲਾਂਕਿ ਉਹ ਆਪਣੇ ਵਾਤਾਵਰਣ ਵਿਚ ਘੁਲਮਿਲ ਗਈਆਂ ਹਨ। ਹਿੰਦੁਸਤਾਨ ਤੇ ਪਾਕਿਸਤਾਨ ਦੀਆਂ ਲੀਡਰ ਤ੍ਰੀਮਤਾਂ ਹਕੂਮਤਾਂ ਨੂੰ ਖੁਸ਼ ਕਰਨ ਲਈ ਲੋਕਾਂ ਦੇ ਵਸੇ ਹੋਏ ਘਰ ਉਜਾੜ ਰਹੀਆਂ ਹਨ। ਭਾਰਤ ਵਿਚ ਪ੍ਰਾਪੇਗੰਡਾ ਕੀਤਾ ਜਾਂਦਾ ਸੀ ਕਿ ਮੁਸਲਮ ਕੁੜੀਆਂ ਦੇ ਬਦਲੇ ਹਿੰਦੂਆਂ ਦੀਆਂ ਵਿਆਹੁਤਾ ਔਰਤਾ ਚੁਕੀਆਂ ਜਾਂਦੀਆਂ ਹਨ। ਤੇ ਪਾਕਿਸਤਾਨ ਵਿਚ ਇਹ ਕਿ ਹਿੰਦੂ ਕੁੜੀਆਂ ਦੇ ਬਦਲੇ ਮੁਸਲਮ ਲੜਕੀਆਂ ਖੋਹੀਆਂ ਜਾ ਰਹੀਆਂ ਹਨ।

ਇਹਦਾ ਉੱਤਰ ਗੌਰਮਿੰਟ ਦਿੰਦੀ, ਅਫਸਰ ਦਿੰਦੇ, ਜਾਂ ਨਾ ਦਿੰਦੇ, ਜੋ ਕੁਝ ਹੋ ਰਿਹਾ ਸੀ ਇਹ ਦੋਹਾਂ ਗੌਰਮਿੰਟਾਂ 'ਚ ਸਮਝੌਤਾ ਸੀ, ਇਸ ਲਈ ਇਹਦੇ ਉਪਰ ਪਹਿਰਾ ਦੇਣ ਵਾਲੇ ਕਿਸੇ ਤਰ੍ਹਾਂ ਵੀ ਦੋਸ਼ੀ ਨਹੀਂ ਮੰਨੇ ਜਾ ਸਕਦੇ ਸਨ। ਪਰ ਇਹ ਸੱਚਾਈ ਸੀ ਕਿ ਲੋਕ ਅੱਜ ਵੀ ਇਸ ਕੰਮ ਦੀ ਪਰਮੁੱਖਤਾ, ਅਤੇ ਇਹਨਾਂ ਘਟਨਾਵਾਂ ਤੋਂ ਉਤਪੰਨ ਹੋਣ ਵਾਲੀਆਂ ਖਹਾਬੀਆਂ ਤੋਂ ਅਣਜਾਣ ਹਨ।

ਹੋ ਸਕਦਾ ਹੈ ਇਸ ਸਿਲਸਿਲੇ ਵਿਚ ਕਦੀ ਕਦਾਈਂ ਗਲਤੀਆਂ ਵੀ ਹੋਈਆਂ ਹੋਣ, ਤੇ ਮੈਨੂੰ ਤਾਂ ਇਕ ਬਹੁਤ ਹੀ ਸਪੱਸ਼ਟ ਗੱਲ ਦਾ ਵੀ ਪਤਾ ਹੈ ਜਿਸ ਉਤੇ ਅੱਜ ਤਕ ਸੱਚੇ ਦਿਲੋਂ ਅਫਸੋਸ ਹੈ। ਭਾਵੇਂ ਤੀਜੇ ਹੀ ਦਿਨ ਗਲਤੀ ਦਾ ਸੁਧਾਰ ਹੋ ਗਿਆ, ਪਰ ਬਦਨਾਮੀ ਤਾਂ ਹੋ ਗਈ ਸੀ। ਪਰ ਇਸ ਨਾਲੋਂ ਤਾਂ ਵੱਡੀ ਨਹੀਂ ਸੀ ਕਿ ਕਾਂਗਰਸ ਦੀਆਂ ਜ਼ੁੰਮੇਦਾਰ ਹਸਤੀਆਂ ਪਿੰਡ ਦੀ ਉਸ ਮੁਸਲਮਾਨ ਕੁੜੀ ਦੇ ਨੰਬਰਦਾਰ ਦੇ ਘਰ ਅੰਦਰ ਮੌਜੂਦ ਹੋਣ ਤੋਂ ਅਣਜਾਣ ਹੋਣ, ਫੇਰ ਵੀ ਉਹਨੂੰ ਮੁਸਲਮਾਨਾਂ ਦੇ ਹਵਾਲੇ ਨਾ ਕਰਨ। ਉਹ ਪਾਪੀ ਨੂੰ ਫੜਨ ਵਿਚ ਸਹਾਇਤਾ ਵੀ ਨਾ ਕਰਨ, ਤੇ ਕਾਂਗਰਸ ਦੇ ਨਾਂ ਉਤੇ ਧੌਂਸ ਜਮਾ ਕੇ ਸਾਨੂੰ ਨੀਵੇਂ ਕਰਨ ਦਾ ਜਤਨ ਕਰਨ!

ਸ਼ਾਇਦ ਲੋਕ ਇਹ ਭੁੱਲ ਜਾਂਦੇ ਹਨ ਕਿ ਬਰਾਦਰੀ ਦੇ ਬੰਧਨ ਤੋੜ ਕੇ ਕਿਸੇ ਬਾਹਰਲੀ ਔਰਤ ਨੂੰ ਅਪਨਾਉਣਾ ਹਿੰਦੁਸਤਾਨੀਆਂ ਦੀਆਂ ਪੁਰਾਣੀਆਂ ਪਰੰਪਰਾਵਾਂ ਤੇ ਨਸਲੀ ਮਾਣ, ਕਦੀ ਸਹਿਨ ਨਹੀਂ ਕਰੇਗਾ। ਜੁਆਨ ਬੰਦੇ ਸਭ ਉਲੰਘਣਾਵਾਂ ਕਰ

ਜਾਂਦੇ ਹਨ, ਪਰ ਆਪਣੀ ਜ਼ਾਤ ਗੋਤਰ ਦੀ ਔਲਾਦ ਦੇ ਨਾਲ ਸ਼ਾਦੀ ਵਿਆਹ ਕਰਨ ਉਤੇ ਉਹ ਸਮਾਜ ਦੇ ਕਿਸੇ ਬੰਦੇ ਨੂੰ ਮਜਬੂਰ ਨਹੀਂ ਕਰ ਸਕਦੇ। ਨਾ ਉਸ ਔਰਤ ਨੂੰ ਵਿਆਹੁਤਾ ਔਰਤ ਦੇ ਬਰਾਬਰ ਰੁਤਬਾ ਕਦੀ ਆਪਣੇ ਘਰ ਵਾਲਿਆਂ ਕੋਲੋਂ ਦੁਆ ਸਕਦੇ ਹਨ। ਰਿਵਾਜ ਚੰਗਾ ਹੋਵੇ ਜਾਂ ਮਾੜਾ, ਪਰ ਇਹ ਹਕੀਕਤ ਹੈ ਤੇ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਅੱਜ ਹੀ ਮੁਲਕ ਦੇ ਤਕਰੀਬਨ ਹਰ ਹਿੱਸੇ ਵਿਚ ਲੋਕ ਇਸੇ ਤੇ ਅਮਲ ਕਰ ਰਹੇ ਹਨ। ਇਨ੍ਹਾਂ ਵਿਚਾਰਾਂ ਨੂੰ ਲੋਕਾਂ ਦੇ ਦਿਲਾਂ ਵਿਚੋਂ ਕੱਢਣ ਲਈ ਅਜੇ ਘੱਟੋ ਘੱਟ ਪੰਝੀ ਸਾਲਾਂ ਦੀ ਹੋਰ ਲੋੜ ਹੈ।

ਕੰਮ ਕਰਨ ਵਾਲੀਆਂ ਸਾਰੀਆਂ ਮਾਵਾ ਤੇ ਭੈਣਾਂ ਹਨ, ਤੇ ਉਹਨਾਂ ਦੇ ਸਾਹਮਣੇ ਅਜਿਹੀਆਂ ਮਿਸਾਲਾਂ ਮੌਜੂਦ ਹਨ ਕਿ ਜੇਕਰ ਪਤੀ ਪਤਨੀ ਵਿਚਕਾਰ ਨਾਚਾਕੀ ਹੁਦੀ ਹੈ ਤਾਂ ਔਲਾਦ ਆਮ ਤੌਰ ਤੇ ਨਾਕਾਰਾ, ਪਾਗਲ, ਤੇ ਸੂਝਹੀਣ ਅਤੇ ਆਵਾਰਾ ਬਣ ਜਾਂਦੀ ਹੈ। ਇਸ ਨਾਚਾਕੀ ਦਾ ਅਸਰ ਕੇਵਲ ਪਤੀ ਪਤਨੀ ਤਕ ਹੀ ਸੀਮਤ ਨਹੀਂ ਰਹਿੰਦਾ, ਜੀਵਨ ਵਿਚ ਇਕਸੁਰਤਾ ਨਾ ਹੋਣ ਦਾ ਪ੍ਰਭਾਵ ਸਿੱਧਾ ਔਲਾਦ ਤੇ ਪੈਂਦਾ ਹੈ। ਮਾਂ ਦੀ ਦਿਮਾਗੀ ਬੇਚੈਨੀ ਬੱਚੇ ਨੂੰ ਸਰੀਰਕ ਜਾਂ ਰੂਹਾਨੀ ਤੌਰ ਤੇ ਨਾਅਹਿਲ ਬਣਾ ਦਿੰਦੀ ਹੈ।

ਅਸੀਂ ਉਹਨਾਂ ਵੇਸਵਾਵਾਂ ਦਾ ਹਾਲ ਵੀ ਦੇਖਿਆ ਹੈ ਜੋ ਫਿਤਰੀ ਨਿਯਮਾਂ ਦੀ ਉਲੰਘਣਾ ਕਾਰਨ ਭਿਆਨਕ ਹਾਨੀ ਸਹਿੰਦੀਆਂ ਹਨ, ਕਿੰਨੀ ਛੇਤੀ ਉਹ ਜੁਆਨੀ ਨੂੰ ਮਿੱਧ ਕੇ ਪਿਛਾਂਹ ਸੁੱਟ ਦਿੰਦੀਆਂ ਹਨ, ਤੇ ਉਹਨਾਂ ਦੀ ਬਹੁਗਿਣਤੀ ਔਲਾਦ ਜੰਮਣ ਦੀ ਯੋਗਿਤਾ ਤੋਂ ਸੱਖਣੀਆਂ ਹੋ ਜਾਂਦੀਆਂ ਹਨ। ਆਮ ਤੌਰ ਤੇ ਉਹ ਗੰਦੀਆਂ ਜਿਨਸੀ ਬੀਮਾਰੀਆਂ ਵਿਚ ਦਰਦਨਾਕ ਜੀਵਨ ਬਿਤਾਂਦੀਆਂ ਹਨ।

ਅਸੀਂ ਬਾਲ ਵਿਆਹ ਦੇ ਸਿੱਟੇ ਵੀ ਤਾਂ ਦੇਖੇ ਹਨ। ਸਾਨੂੰ ਪਤਾ ਹੈ ਕਿ 13 ਸਾਲ ਤੋਂ ਪਹਿਲਾਂ ਵਿਆਹੀਆਂ ਜਾਣ ਵਾਲੀਆਂ ਲੜਕੀਆਂ ਵਿਚ 95 ਪ੍ਰਤੀਸ਼ਤ ਅਨੀਮਾ, ਦਿੱਕ, ਤੇ ਅੰਦਰੂਨੀ ਬੀਮਾਰੀਆਂ ਦਾ ਸ਼ਿਕਾਰ ਹੋ ਜਾਂਦੀਆਂ ਹਨ, ਤੇ ਉਹ ਸਾਰੀ ਉਮਰ ਨਿਆਸਰਾ ਜੀਵਨ ਗੁਜ਼ਾਰਦੀਆਂ ਹਨ।

ਅਸੀਂ ਪਿੰਡਾਂ ਤੇ ਸ਼ਹਿਰਾਂ ਦੀਆਂ ਤੰਗ ਭੀੜੀਆਂ ਗਲੀਆਂ ਵਿਚ ਅਜਿਹੀਆਂ ਘਟਨਾਵਾਂ ਵੀ ਦੇਖੀਆਂ ਹਨ, ਜਦੋਂ ਕੁਦਰਤੀ ਦੁਰਘਟਨਾਵਾਂ, ਗਰੀਬੀ ਜਾਂ ਬਦਮਾਸ਼ਾਂ ਦੇ ਫੰਦੇ ਵਿਚ ਫਸ ਕੇ ਦਸ ਬਾਰਾਂ ਸਾਲਾਂ ਦੀਆਂ ਲੜਕੀਆਂ ਸਾਰੀ ਉਮਰ ਲਈ ਆਪਣਾ ਤ੍ਰੀਮਤਪਨ, ਹਿਯਾ, ਤੇ ਫਿਤਰੀ ਗੁਣ ਗੁਆ ਬਹਿੰਦੀਆਂ ਹਨ ਤੇ ਉਹ "ਸਦੀਵੀ ਭੁਖ" ਬਣ ਜਾਂਦੀਆਂ ਹਨ।

ਅਸੀਂ ਮਾਵਾਂ ਹਾਂ, ਤੇ ਸਾਡਾ ਆਪਣਾ ਅਨੁਭਵ ਵੀ ਹੈ, ਕਿ ਉਹ ਸਮਾਂ ਇਕ ਮਾਂ ਲਈ ਕਿੰਨਾ ਭਿਆਨਕ ਹੁੰਦਾ ਹੈ, ਜਦ ਪੇਟ ਵਿਚ ਬੱਚਾ ਹੋਵੇ, ਤੇ ਮਾਂ ਦਿਮਾਗੀ, ਮਾਨਸਿਕ ਤੇ ਰੂਹਾਨੀ ਚੀਸ ਨਾਲ ਹਰ ਸਮੇਂ ਜੂਝ ਰਹੀ ਹੋਵੇ। ਦਰਦਨਾਕ ਭੂਤ, ਅਤੇ ਹਨੇਰੇ ਭਵਿੱਖ ਵਾਲੀ ਮਾਂ ਕਦੀ ਦਿਮਾਗੀ ਤੌਰ ਤੇ ਸਿਹਤਮੰਦ ਬਾਲ ਨੂੰ ਜਨਮ ਨਹੀਂ ਦੇ ਸਕਦੀ। ਉਹ ਬੱਚਾ ਹਮੇਸ਼ਾ ਸਮਾਜ ਵਾਸਤੇ ਲਗਾਤਾਰ ਬੋਝ ਤੇ ਮੁਸੀਬਤ ਬਣਦਾ ਹੈ। ਉਹ ਆਪਣੇ ਰਾਸ਼ਟਰ ਲਈ ਕੇਵਲ ਤਬਾਹੀ ਦਾ ਕਾਰਨ ਬਣਦਾ ਹੈ, ਕੋਈ

ਫਾਇਦਾ ਨਹੀਂ ਪਹੁੰਚਾ ਸਕਦਾ। ਮਾਂ ਦੀ ਦਿਮਾਗੀ ਬੇਚੈਨੀ ਪੂਰੀ ਦੀ ਪੂਰੀ ਬੱਚੇ ਵਿਚ ਚਲੀ ਜਾਂਦੀ ਹੈ, ਤੇ ਇਕ ਅਜਿਹੇ ਮਨੁੱਖ ਨੂੰ ਦੁਨੀਆ ਤੇ ਲਿਆ ਸਕਦੀ ਹੈ ਜਿਹੜਾ ਜ਼ਾਲਮਾਂ ਤੇ ਦਰਿੰਦਿਆਂ ਦਾ ਨਾਮ ਜਪਣ ਵਾਲਾ ਹੋਵੇ।

ਤੇ ਫੇਰ ਆਵਾਰਾਗਰਦ ਲਾਵਾਰਸ ਔਰਤਾਂ ਤੇ ਬਦਮਾਸ਼ ਭਟਕੀਆਂ ਹੋਈਆਂ ਕੁੜੀਆਂ ਦੇ ਹਰਾਮੀ ਬੱਚੇ ਦੇਖ ਕੇ ਅਸੀਂ ਇਸ ਨਤੀਜੇ ਤੇ ਵੀ ਪੁੱਜ ਚੁੱਕੇ ਹਾਂ ਕਿ ਇਹ ਸਿਰਫ ਚੋਰ, ਡਾਕੂ, ਦਗ਼ੇਬਾਜ਼ ਤੇ ਬਦਮਾਸ਼ ਹੀ ਬਣ ਸਕਦੇ ਹਨ। ਇਹਨਾਂ ਦੀ ਰਚਨਾ ਸਮੇਂ ਮਾਂ ਬਾਪ ਦੀ ਜੋ ਦਿਮਾਗੀ ਹਾਲਤ ਸੀ, ਉਹਦਾ ਇੰਨਾ ਭਿਆਨਕ ਪ੍ਰਭਾਵ ਇਹਨਾਂ ਉੱਪਰ ਪੈਂਦਾ ਹੈ ਕਿ ਜਤਨਾਂ ਦੇ ਬਾਵਜੂਦ ਸਾਡੇ ਵਿਚੋਂ ਕੋਈ ਉਹਨਾਂ ਨੂੰ ਸੁਧਾਰ ਨਹੀਂ ਸਕਿਆ। ਇਹਦੇ ਇਲਾਵਾ ਅਜਿਹੇ ਬੱਚੇ ਜਿਨਸੀ ਲਿਹਾਜ਼ ਨਾਲ ਵੀ ਨਾਅਹਿਲ, ਅੱਧੇ ਪਾਗਲ ਤੇ ਬੌਂਗੇ ਹੁੰਦੇ ਹਨ।

ਇਸ ਦੇ ਇਲਾਵਾ ਸਾਡੇ ਕੋਲ ਇਹ ਮੰਨ ਲੈਣ ਦੇ ਕਾਫੀ ਕਾਰਨ ਹਨ ਕਿ 75 ਫੀਸਦੀ ਕੁੜੀਆਂ ਹੁਣ ਤਕ ਹੱਥੋ ਹੱਥ ਵੇਚੀਆਂ ਜਾ ਰਹੀਆਂ ਹਨ। ਕਮਸਿਨ ਲੜਕੀਆਂ ਨਾ ਅਜੇ ਤਕ ਵੱਸ ਸਕਦੀਆਂ ਹਨ ਤੇ ਨਾ ਅਜੇ ਕਈ ਵਰ੍ਹੇ ਵੱਸ ਸਕਣਗੀਆਂ। ਇਹਨਾਂ ਦੀ ਜਵਾਨੀ ਸੈਂਕੜੇ ਤੇ ਹਜ਼ਾਰਾਂ ਦੇ ਮੁੱਲ ਵਿਕ ਰਹੀ ਹੈ, ਤੇ ਹਿਰਸੀ ਮਰਦ ਕੁਝ ਦਿਨ ਇਹਨਾਂ ਨੂੰ ਰੱਖਣ ਤੋਂ ਬਾਅਦ ਪੈਸੇ ਵੱਟਣ ਦੀ ਸੋਚਦਾ ਹੈ।

ਪਰ ਹਾਂ, ਵੀਹ ਤੋਂ ਤੀਹ ਤੇ ਚਾਲੀਆਂ ਸਾਲਾਂ ਤਕ ਦੀਆਂ ਔਰਤਾਂ ਬਹੁਤੀਆਂ ਵੱਸ ਗਈਆਂ ਹਨ। ਉਹ ਆਪਣੇ ਜਤਨਾਂ, ਕਰੜੀ ਫਰਮਾਂਬਰਦਾਰੀ ਜਾਂ ਬੱਚਿਆਂ ਦੀ ਖਾਤਰ ਘਰਾਂ ਵਿਚ ਜੰਮ ਤੇ ਠਹਿਰ ਗਈਆਂ ਹਨ। ਪਰ ਘੱਟ ਉਮਰ ਦੀਆਂ ਕੁੜੀਆਂ ਬਾਲ ਪੇਟ ਵਿਚ ਹੋਵੇ, ਤਾਂ ਵੀ ਵੇਚ ਦਿਤੀਆਂ ਜਾਂਦੀਆਂ ਹਨ। ਕਿਸੇ ਦਾ ਬੱਚਾ ਕਿਸੇ ਹੋਰ ਦੇ ਘਰ ਜਾ ਕੇ ਜੰਮਦਾ ਹੈ। ਜੇ ਪਾਠਕ ਇਕ ਅਨੁਭਵੀ ਹਿਰਦਾ ਰਖਦੇ ਹੋਣ ਤਾਂ ਉਸ ਮਾਂ ਦੀ ਮਾਨਸਿਕਤਾ ਦਾ ਅਨੁਮਾਨ ਲਾਉਣ ਕਿ ਉਹਦੇ ਤੇ ਉਦੋਂ ਕੀ ਬੀਤ ਰਹੀ ਹੋਵੇਗੀ, ਤੇ ਇਸ ਬੇਚਾਰਗੀ ਨੇ ਅਤੀ ਨਿਰਾਸ਼ਾ ਤੇ ਕਸ਼ਮਕਸ਼ ਪੈਦਾ ਕਰਕੇ ਕਿੰਨੀ ਵਾਰੀ ਉਹਨੂੰ ਆਤਮ ਹੱਤਿਆ ਲਈ ਮਜਬੂਰ ਕੀਤਾ ਹੋਵੇਗਾ। ਕੀ ਬੱਚਾ ਇਹਨਾਂ ਪ੍ਰਭਾਵਾਂ ਤੋਂ ਮੁਕਤ ਹੋਵੇਗਾ ? ਮਰਦ ਤੇ ਤੀਵੀਂ, ਦੋਵੇਂ ਬੱਚਾ ਚਾਹੁੰਦੇ ਹਨ, ਆਪਣੀ ਅੰਸ਼ ਤੇ ਖਾਨਦਾਨ ਅਗਾਂਹ ਵਧਾਉਣ ਲਈ ਉਹਨਾਂ ਨੂੰ ਨਵੇਂ ਮਨੁੱਖ ਦੀ ਲੋੜ ਹੁੰਦੀ ਹੈ। ਔਰਤ ਇਹ ਸਾਰੀਆਂ ਦੁਸ਼ਵਾਰੀਆਂ ਝੱਲਦੀ ਹੈ। ਕੇਵਲ ਮੁਹੱਬਤ ਭਰੀਆਂ ਦੋ ਅੱਖਾਂ ਦੇ ਸਦਕੇ ਭਾਈਵਾਲ ਬਣਨ ਦੀ ਤਮੰਨਾ ਉਹਦੇ ਸੁਭਾਅ ਵਿਚ ਹੈ। ਸਾਥੀ ਨਾ ਹੋਵੇ, ਤਾਂ ਉਹਦੀ ਖੁਸ਼ਗਵਾਰ ਯਾਦ ਹੀ ਸਹੀ, ਬੀਤੇ ਦੇ ਸੁਹਾਂਵਣੇ ਤਸੱਵਰ ਹੀ ਸਹੀ, ਇਹ ਵੀ ਤ੍ਰੀਮਤ ਦਾ ਸਹਾਰਾ ਬਣ ਸਕਦੇ ਹਨ। ਪਰ ਜਦੋਂ ਖਿਆਲ ਤੇ ਤਸੱਵਰ ਵੀ ਭਿਆਨਕ ਹੋਣ ਤਾਂ ਇਹ ਬੋਝ ਉਹ ਕਿਵੇਂ ਚੁੱਕੇਗੀ ?

ਇਸ ਵਿਚ ਕੋਈ ਸ਼ੱਕ ਨਹੀਂ, ਜੰਮਣਾ, ਪਾਲਣਾ, ਮੁਹੱਬਤ ਕਰਨਾ, ਸਭ ਕੁਝ ਇਹਦੀ ਫਿਤਰਤ ਹੈ। ਪਰ ਇਹ ਬਹੁਤ ਭਾਰੀ ਪੰਡ ਹੈ, ਇਹ ਇਸ ਨੇ ਅੱਜ ਤੀਕ

ਕੱਲੀ ਨੇ ਕਦੀ ਨਹੀਂ ਚੁੱਕੀ। ਜਦੋਂ ਇਹ ਮੁਸੀਬਤ ਇਹਨੂੰ ਕੱਲੀ ਨੂੰ ਝੱਲਣ ਪੈਂਦੀ ਹੈ, ਤਾਂ ਉਹ ਦੂਜੇ ਨੂੰ ਦੇ ਕੇ ਗਲ੍ਹਖਲਾਸੀ ਕਰ ਲੈਂਦੀ ਹੈ। ਮੈਂ ਆਪ ਦੇਖਿਆ ਕਿ ਕੁੜੀਆਂ ਆਉਂਦੇ ਸਾਰ ਸਾਨੂੰ ਕਹਿਣਾ ਸ਼ੁਰੂ ਕਰ ਦਿੰਦੀਆਂ ਹਨ ਕਿ ਇਹਨਾਂ ਬੱਚਿਆਂ ਨੂੰ ਇਹਨਾਂ ਦੇ ਪਿਤਾ ਦੇ ਹਵਾਲੇ ਕਰੋ, ਅਸੀਂ ਇਹਨਾਂ ਨੂੰ ਨਹੀਂ ਰੱਖ ਸਕਦੀਆਂ।

ਇਸ ਵਿਚ ਬਹੁਤਾ ਤਾਂ ਸਮਾਜ ਦਾ ਭੈਅ ਤੇ ਆਪਣੇ ਕੁਆਰਪੁਣੇ ਦੀ ਹਿਯਾ ਵੀ ਹੁੰਦੀ ਹੈ। ਪਰ ਇਹ ਆਖਦਿਆਂ ਪ੍ਰਿਸ਼ਠ ਭੂਮੀ ਵਿਚ ਕੋਈ ਮੁਹੱਬਤ, ਦਿਲਕਸ਼ੀ ਜਾਂ ਰੰਗੀਨੀ ਤਾਂ ਹੁੰਦੀ ਨਹੀਂ। ਇਸ ਲਈ ਉਹ ਸਿਰਫ ਬੱਚੇ ਨੂੰ ਘੁੱਟ ਕੇ ਪਿਆਰ ਕਰਦੀਆਂ ਹਨ, ਰੋਂਦੀਆਂ ਹਨ, ਤੇ ਸਾਨੂੰ ਕਹਿੰਦੀਆਂ ਹਨ ਕਿ ਇਹਨੂੰ ਦੇ ਦੇਵੋ, ਇਹ ਜੀਉਂਦਾ ਰਹੇ, ਵੱਡਾ ਹੋਵੇਗਾ, ਤਾਂ ਕਦੀ ਮਿਲ ਜਾਵੇਗਾ, ਪਰ ਅਸੀਂ ਇਹਨੂੰ ਲੈ ਕੇ ਨਹੀਂ ਜਾਣਾ। ਜਾਂ ਤੁਸੀਂ ਰੱਖ ਲਵੋ।

ਬਦਕਿਸਮਤੀ ਨਾਲ ਆਰੰਭ ਵਿਚ ਅਸੀਂ ਧਿਆਨ ਨਾ ਦਿਤਾ, ਤੇ ਬਾਕਾਇਦਾ ਰੀਕਾਰਡ ਨਹੀਂ ਰਖਿਆ ਜੇ ਸਹੀ ਆਂਕੜੇ ਸਾਡੇ ਕੋਲ ਹੁੰਦੇ ਤੇ ਅੱਜ ਅੰਦਾਜ਼ਾ ਲਗ ਸਕਦਾ ਕਿ ਕਿੰਨੀਆਂ ਔਰਤਾਂ ਅੱਜ ਤਕ ਇੱਜ਼ਤਦਾਰ ਘਰ ਵਾਲੀਆਂ ਬਣ ਸਕੀਆਂ ਹਨ, ਤੇ ਕਿੰਨੀਆਂ ਅਜੇ ਤਕ ਥਾਲੀ ਦਾ ਬੈਂਗਣ ਬਣੀਆਂ ਹੋਈਆਂ ਹਨ। ਪਰ ਦੋ ਮਹੀਨਿਆਂ ਦੀਆਂ ਘਟਨਾਵਾਂ ਤੇ ਹਾਲਾਤ ਕੱਠੇ ਕਰਕੇ ਮੈਂ ਇਸ ਸਿੱਟੇ ਉਤੇ ਪਹੁੰਚੀ ਹਾਂ, ਤੇ ਦਿਮਾਗ਼ ਵਿਚ ਜਿਹੜੇ ਆਂਕੜੇ ਪਹਿਲਾਂ ਦੇ ਸਨ, ਉਹਨਾਂ ਦੀ ਬੁਨਿਆਦ ਉਤੇ ਮੈਂ ਇਹ ਨਤੀਜਾ ਕੱਢਿਆ ਹੈ। ਵੇਲੇ ਵੇਲੇ ਜਿਹੜਾ ਧੁੰਦਲਾ ਜਿਹਾ ਰੀਕਾਰਡ ਇਕੱਤਰ ਹੁੰਦਾ ਰਿਹਾ ਉਸ ਤੋਂ ਵੀ ਮੇਰੇ ਦ੍ਰਿਸ਼ਟੀਕੋਣ ਤੇ ਅੰਦਾਜ਼ੇ ਦੀ ਪੁਸ਼ਟੀ ਹੁੰਦੀ ਹੈ।

ਸਾਡੇ ਸਾਹਮਣੇ ਇਸ ਵੇਲੇ ਵੀ ਦੋ ਲੜਕੀਆਂ ਹਨ। ਇਹਨਾਂ ਵਿਚੋਂ ਇਕ ਦੀ ਉਮਰ ਸਤਾਰਾਂ ਸਾਲਾਂ ਦੀ ਹੋਵੇਗੀ, ਤੇ ਦੂਜੀ ਦੀ ਮਸਾਂ ਚੌਦਾਂ ਵਰ੍ਹਿਆਂ ਦੀ। ਸਤਾਰਾਂ ਸਾਲਾਂ ਦੀ ਕੁੜੀ ਇਕੋ ਸਮੇਂ ਦੋ ਮਰਦਾਂ ਦੇ ਪੈਸੇ ਨਾਲ ਖਰੀਦੀ ਗਈ ਤੇ ਦੋਹਾਂ ਦੀ ਦਿਲਚਸਪੀ ਦਾ ਖਿਡੌਣਾ ਬਣੀ। ਚੌਦਾਂ ਸਾਲਾਂ ਦੀ ਕੁੜੀ ਅੱਜ ਤੋਂ ਦੋ ਸਾਲ ਪਹਿਲਾਂ ਇਸ ਮੁਸੀਬਤ ਦਾ ਸ਼ਿਕਾਰ ਹੋਈ, ਜਦੋਂ ਇਹਦੀ ਉਮਰ ਕੇਵਲ ਬਾਰਾਂ ਸਾਲਾਂ ਦੀ ਹੋਣੀ ਏਂ। ਅੱਜ ਉਹ ਪ੍ਰਸ਼ਨ ਚਿੰਨ੍ਹ ਬਣੀ ਹੋਈ ਮੇਰੇ ਕੋਲ ਬੈਠੀ ਹੈ। ਇਹਦੀਆਂ ਵਹਿਸ਼ਤ ਭਰੀਆਂ ਫਟੀਆਂ ਅੱਖਾਂ ਮੈਨੂੰ ਪੁੱਛਦੀਆਂ ਹਨ, ਤੇ ਹਰ ਮਨੁੱਖ ਨੂੰ ਪ੍ਰਸ਼ਨ ਕਰਦੀਆਂ ਹਨ, ਕਿ—ਦੱਸੋ, ਮੈਂ ਕੀ ਹਾਂ ?"

ਇਹਦੇ ਕੋਲ ਕਹਿਣ ਵਾਲੀ ਕੋਈ ਗੱਲ ਬਾਕੀ ਨਹੀਂ ਬਚੀ, ਨਾ ਦਿਲ ਵਿਚ ਕੋਈ ਉਮੰਗ ਬਾਕੀ ਹੈ, ਨਾ ਸਰੀਰ ਵਿਚ ਫੁਰਤੀ, ਨਾ ਕੁਆਰਪੁਣੇ ਦਾ ਅਲ੍ਹੜਪਨ, ਨਾ ਜੁਆਨੀ ਦੀ ਆਭਾ! ਕੀ ਪਾਠਕ ਮੈਨੂੰ ਦੱਸ ਸਕਦੇ ਹਨ ਕਿ ਇਹਨਾਂ ਨੂੰ ਵਾਪਸ ਲਿਆ ਕੇ ਅਸੀਂ ਪਾਪ ਕੀਤਾ ਹੈ ? ਜਾਂ ਨਾ ਲਿਆਉਂਦੇ ਤਾਂ ਪਾਪ ਸੀ ?

ਇਸ ਵਿਚ ਕੋਈ ਸ਼ੱਕ ਨਹੀਂ, ਅਖਤਰੀ ਤੇ ਇਸ ਜਹੀਆਂ ਦੂਜੀਆਂ ਕੁੜੀਆਂ ਅਕਸਰ ਸਾਡੇ ਦਿਲ ਵਿਚ ਖਟਕ, ਦਰਦ, ਤੇ ਬੇਚੈਨੀ ਉਤਪੰਨ ਕਰਦੀਆਂ ਹਨ,

ਪਰ ਇਹਨਾਂ ਦੀ ਗਿਣਤੀ ਬਹੁਤ ਘੱਟ ਹੈ। ਫੇਰ ਅਸੀਂ ਇਹਨਾਂ ਨਾਬਾਲਗ ਲੜਕੀਆਂ ਦੀ ਮਰਜ਼ੀ ਤੇ ਖਾਹਿਸ਼ ਤੇ ਇਹਨਾਂ ਦੇ ਮਾਪਿਆਂ ਦੇ ਹੁੰਦੇ ਹੋਏ ਅਮਲ ਵੀ ਕਿਵੇਂ ਕਰ ਸਕਦੇ ਹਾਂ ? ਕੋਈ ਕਾਨੂੰਨ ਸਾਨੂੰ ਇਸ ਦੀ ਆਗਿਆ ਨਹੀਂ ਦਿੰਦਾ। ਹੋਰ ਸਭ ਜਾਣ ਦਿਉ, ਇਹਨਾਂ ਹਾਲਾਤ ਦੇ ਚਾਨਣੇ ਵਿਚ ਇਸ ਪ੍ਰਿਸ਼ਠ ਭੂਮੀ ਨੂੰ ਦੇਖਦੇ ਹੋਏ ਸਾਡੇ ਕੋਲ ਹੋਰ ਕਿਹੜਾ ਰਸਤਾ ਰਹਿ ਜਾਂਦਾ ਹੈ, ਕਿ ਸਖਤਾਈ ਨਾਲ ਇਸ ਪਾਪ ਨੂੰ ਸਮਾਪਤ ਕਰਕੇ ਗੁੰਡਾਗਰਦੀ ਨੂੰ ਖਤਮ ਕਰੀਏ। ਵਰਨਾ ਸਦਾ ਡਰ ਹੈ, ਤੇ ਹੁਣ ਦਿਨੋ ਦਿਨ ਅਜਿਹੇ ਇਤਫਾਕ ਵੀ ਵਾਪਰਦੇ ਹਨ ਕਿ ਇਹ ਬੁਰੀ ਆਦਤ ਵਧ ਕੇ ਦੂਜੇ ਫਿਰਕੇ ਦੀ ਬਜਾਏ, ਇਕੋ ਈ ਫਿਰਕੇ ਦੀ ਇਜ਼ਤ ਆਬਰੂ ਬਰਬਾਦ ਕਰਾਵੇਗੀ। ਸਾਡੇ ਕੋਲ ਰੇਲਵੇ ਸਟੇਸ਼ਨ ਤੋਂ ਕਈ ਕੁੜੀਆਂ ਲਿਆਂਦੀਆਂ ਗਈਆਂ, ਉਹ ਸਾਰੀਆਂ ਹਿੰਦੂ ਸਨ। ਆਮ ਤੌਰ ਤੇ ਕੈਂਪਾਂ ਵਿਚ ਅਜਿਹੀਆਂ ਘਟਨਾਵਾਂ ਹੋ ਜਾਂਦੀਆਂ ਹਨ ਕਿ ਕਿਸੇ ਦੀ ਧੀ ਨੂੰ ਕੋਈ ਉਧਾਲ ਕੇ ਲੈ ਗਿਆ। ਮੁਸੀਬਤ ਦੇ ਸਮੇਂ ਵਿਚ ਇਸ ਨੈਤਿਕ ਗਿਰਾਵਟ ਨੂੰ ਦੇਖ ਕੇ ਇਸ ਸਿੱਟੇ ਤੇ ਪੁੱਜਣਾ ਬਹੁਤ ਜ਼ਰੂਰੀ ਹੋ ਗਿਆ ਹੈ। ਹਾਲਾਤ ਨੇ ਲੋਕਾਂ ਨੂੰ ਨਿਡਰ, ਗੁੰਡੇ, ਤੇ ਬੇਰਹਿਮ ਬਣਾ ਦਿਤਾ ਹੈ। ਇਹ ਨਾ ਕੇਵਲ ਲੀਡਰਾਂ ਤੇ ਹਕੂਮਤ ਦਾ, ਸਗੋਂ ਸਾਡਾ ਸਭ ਦਾ ਫਰਜ਼ ਹੈ, ਕਿ ਜਿੰਨੀ ਛੇਤੀ ਹੋ ਸਕੇ, ਇਸ ਸਥਿਤੀ ਨੂੰ ਖਤਮ ਕਰਨ ਦਾ ਜਤਨ ਕਰੀਏ।

ਔਰਤਾਂ ਇਸ ਵਿਚ ਬਹੁਤ ਹਿੱਸਾ ਲੈ ਸਕਦੀਆਂ ਹਨ। ਉਹ ਘਰਾਂ ਵਿਚੋਂ ਸੁਧਾਰ ਦਾ ਸ੍ਰੀ-ਗਣੇਸ਼ ਕਰਨ, ਤਾਂ ਜੜ੍ਹਾਂ ਠੀਕ ਹੁੰਦਿਆਂ ਹੀ ਟਹਿਣੀਆਂ ਆਪੇ ਹਰੀਆਂ ਭਰੀਆਂ ਹੋ ਜਾਣਗੀਆਂ। ਤੇ ਇਸੇ ਲਈ ਅਸੀਂ ਇਹ ਸਾਰਾ ਕੁਝ ਕਰ ਰਹੇ ਹਾਂ। ਇਹ ਸਿਲਸਿਲਾ ਕਦੋਂ ਤੀਕ ਚਲਦਾ ਰਹੇਗਾ ? ਕੁਝ ਕਿਹਾ ਨਹੀਂ ਜਾ ਸਕਦਾ, ਪਰ ਮੇਰਾ ਖਿਆਲ ਹੈ ਕਿ ਉਦੋਂ ਤਕ ਚਲਣਾ ਚਾਹੀਦਾ ਹੈ ਜਦ ਤਕ ਇਕ ਵੀ ਲੜਕੀ ਇਸ ਸ਼ਰਮਨਾਕ ਹਾਲਤ ਵਿਚ ਫਸੀ ਹੋਈ ਹੈ।

ਇਹਦੇ ਵਿਚ ਸ਼ੁਭਾ ਨਹੀਂ ਕਿ ਇਹਨਾਂ ਵਿਚੋਂ ਬਹੁਤੀਆਂ ਨੂੰ ਹੁਣ ਖਤਰਨਾਕ ਬੀਮਾਰੀਆਂ ਲਗ ਗਈਆਂ ਹਨ। ਜਿਨ੍ਹਾਂ ਦਾ ਇਲਾਜ ਕਰਨਾ ਤੇ ਇਹਨਾਂ ਦੀ ਜ਼ਿੰਦਗੀ ਸੁਧਾਰਨਾ ਬੜੀ ਮਿਹਨਤ ਤੇ ਧਿਆਨ ਦਾ ਕੰਮ ਹੈ, ਪਰੰਤੂ ਮੁਸ਼ਕਲਾਂ ਤੋਂ ਘਬਰਾ ਕੇ ਹਿੰਦੁਸਤਾਨ ਦਾ ਭਵਿੱਖ ਤਾਂ ਬਰਬਾਦ ਨਹੀਂ ਕੀਤਾ ਜਾ ਸਕਦਾ। ਇਹਨਾਂ ਵਿਚ ਸੌਦਾਅ, ਦਿੱਕ, ਤੇ ਦੂਜੀਆਂ ਬੀਮਾਰੀਆਂ ਵੀ ਫੈਲ ਗਈਆਂ ਹਨ, ਨੀਮ ਪਾਗਲ ਤਾਂ ਬਹੁਤ ਸਾਰੀਆਂ ਹਨ, ਪਰ ਹਕੂਮਤ ਤੇ ਜਨਤਾ ਮਿਲ ਕੇ ਇਸ ਬੇੜੇ ਨੂੰ ਪਾਰ ਲਾ ਸਕਦੇ ਹਨ। ਇਹਨਾਂ ਦੀਆਂ ਜ਼ਿੰਦਗੀਆਂ ਇਸ ਤਰ੍ਹਾਂ ਸੁਧਰ ਸਕਦੀਆਂ ਹਨ ਕਿ ਗੌਰਮਿੰਟ ਦੇ ਹਸਪਤਾਲਾਂ ਵਿਚ ਅਜਿਹੀਆਂ ਕੁੜੀਆਂ ਦੇ ਇਲਾਜ ਉਪਰ ਖਾਸ ਧਿਆਨ ਦਿਤਾ ਜਾਵੇ। ਅਜਿਹੇ ਸਕੂਲ, ਸਿਲਾਈ ਸੈਂਟਰ, ਤੇ ਘਰੇਲੂ ਦਸਤਕਾਰੀਆਂ ਸਿਖਾਲਣ ਦੇ ਕੇਂਦਰ ਖੋਹਲੇ ਜਾਣ ਜਿਥੇ ਸਾਲ ਦੋ ਸਾਲ ਟਰੇਨਿੰਗ ਲੈਣ ਤੋਂ ਬਾਅਦ ਉਹ ਆਪਣੀ ਰੋਜ਼ੀ ਆਪ ਕਮਾ ਸਕਣ। ਬੱਚਿਆਂ ਦੀ ਪਾਲਣਾ ਤੇ ਨਰਸਿੰਗ ਤੇ ਘਰੇਲੂ ਕੰਮਾਂ ਦੀ ਵਿਦਿਆ ਇਹਨਾਂ ਨੂੰ ਮਿਲੇ, ਤਾਂ ਕਿ ਇਹ ਇੱਜ਼ਤ ਦਾ ਜੀਵਨ ਬਿਤਾ ਸਕਣ।

ਇੰਡੀਅਨ ਗੌਰਮਿੰਟ ਨੇ ਤਾਂ ਅਜਿਹੇ ਬਹੁਤ ਸਾਰੇ ਹੋਮ ਖੋਹਲੇ ਹੋਏ ਹਨ ਜੋ ਇਸ ਸੰਬੰਧੀ ਲਾਹੇਵੰਦ ਸੇਵਾਵਾਂ ਨਿਭਾ ਰਹੇ ਹਨ। ਯਕੀਨ ਹੈ ਕਿ ਪਾਕਿਸਤਾਨ ਗੌਰਮਿੰਟ ਨੇ ਵੀ...ਇੰਝ ਕੀਤਾ ਹੋਵੇਗਾ। ਮੈਨੂੰ ਇਸ ਬਾਰੇ ਕੋਈ ਪੱਕੀ ਸੂਚਨਾ ਨਹੀਂ ਮਿਲੀ। ਪਤਾ ਨਹੀਂ ਇਹਨਾਂ ਕੁੜੀਆਂ ਦਾ ਪਾਕਿਸਤਾਨ ਅੰਦਰ ਜਾ ਕੇ ਕੀ ਹਸ਼ਰ ਹੋਇਆ, ਜਿਨ੍ਹਾਂ ਨੂੰ ਅਸੀਂ ਭੇਜ ਰਹੇ ਸੀ। ਘੱਟੋ ਘੱਟ ਮੈਨੂੰ ਤਾਂ ਇਸ ਖਿਆਲ ਨਾਲ ਚਿੰਤਾ ਰਹਿੰਦੀ ਹੈ। ਇਹ ਅਜੀਬ ਗੱਲ ਹੈ ਕਿ ਹਿੰਦੁਸਤਾਨ ਤੇ ਪਾਕਿਸਤਾਨ ਦੇ ਲੋਕ ਜਦ ਆਪਣੇ ਦੇਸ਼ਾਂ ਤੋਂ ਤੁਰਦੇ ਹਨ ਤਾਂ ਸ਼ਾਇਦ ਸੌਂਹ ਖਾ ਕੇ ਤੁਰਦੇ ਹਨ ਕਿ ਗੈਰ ਧਰਤੀ ਉੱਪਰ ਅਸੀਂ ਇਕ ਸ਼ਬਦ ਵੀ ਸੱਚਾ ਨਹੀਂ ਬੋਲਾਂਗੇ, ਜਿਹੜੀ ਗੱਲ ਕਰਾਂਗੇ, ਝੂਠੀ ਕਰਾਂਗੇ।

ਮੈਨੂੰ ਇਸ ਵੇਲੇ ਇਕ ਨੀਮ ਪਾਗਲ ਕੁੜੀ ਚੇਤੇ ਆ ਰਹੀ ਹੈ, ਪਤਾ ਨਹੀਂ ਉਹ ਕਿਥੋਂ ਦੀ ਸੀ। ਤੇ ਕਿਥੋਂ ਆਈ ਸੀ। ਪੁਲੀਸ ਉਹਨੂੰ ਕਿਤੋਂ ਯੂ. ਪੀ. ਵਿਚੋਂ ਫੜ ਕੇ ਲਿਆਈ ਸੀ। ਪਰ ਉਹ ਬੰਬਈ, ਅਹਿਮਦਾਬਾਦ, ਪੰਜਾਬ ਤੇ ਅੰਮ੍ਰਿਤਸਰ, ਸਭ ਦਾ ਨਾਂ ਜਾਣਦੀ ਸੀ, ਤੇ ਦਾਸਤਾਨ ਦੇ ਟੁਕੜਿਆਂ ਨੂੰ ਇਹਨਾਂ ਸਾਰੀਆਂ ਥਾਵਾਂ ਤੇ ਖਿੰਡਾ ਕੇ ਅਰਥ ਭਰੇ ਅੰਦਾਜ਼ ਨਾਲ ਮੁਸਕਰਾਇਆ ਕਰਦੀ ਸੀ। ਉਹਦੇ ਕੋਲ ਇਕ ਰੇਸ਼ਮੀ ਰੁਮਾਲ ਸੀ, ਜਿਹਨੂੰ ਉਹ ਕਦੀ ਸਿਰ ਤੇ ਬੰਨ੍ਹਦੀ ਸੀ, ਕਦੀ ਗਲੇ ਵਿਚ। ਕਦੀ ਇਹਦੇ ਨਾਲ ਮੂੰਹ ਪੂੰਝਦੀ ਕਦੀ ਛਾਤੀਆਂ ਵਿਚ ਲੁਕੋ ਲੈਂਦੀ ਸੀ। ਤੇ ਜਦ ਸਿਰ ਦਰਦ ਹੁੰਦੀ ਤਾਂ ਪੱਟੀ ਬਣਾ ਕੇ ਮੱਥੇ ਉੱਪਰ ਬੰਨ੍ਹ ਲੈਂਦੀ ਸੀ।

ਮੈਂ ਉਹਨੂੰ ਪੁਛਿਆ — ਗੁਲਾਬ ਬਾਨੋ, ਇਹ ਰੁਮਾਲ ਤੈਨੂੰ ਕਿਥੋਂ ਮਿਲਿਆ ?

ਗੁਲਾਬ ਨੇ ਆਪਣੀਆਂ ਵਡੀਆਂ ਵਡੀਆਂ ਤੇ ਹੈਰਾਨ ਅੱਖੀਆਂ ਉੱਪਰ ਚੁਕੀਆਂ, ਮੁਸਕਰਾਈ, ਤੇ ਕਿਹਾ — "ਇਹ ਮੈਨੂੰ ਨਿਆਦਰ ਨੇ ਦਿਤਾ ਸੀ।"

"ਨਿਆਦਰ ਕੌਣ ਸੀ ?" ਇਸ ਸਵਾਲ ਤੇ ਉਹ ਅੱਖਾਂ ਝਪਕਾ ਕੇ ਇਸ ਅੰਦਾਜ਼ ਨਾਲ "ਉਹੀ" ਕਹਿੰਦੀ, ਜਿਵੇਂ — ਓਹੀ ਆਪਣਾ ਮਹਿਬੂਬ ਨਿਆਦਰ। ਹੋਰ ਕੌਣ ? ਕਈ ਹਫਤੇ ਪੜਤਾਲ ਕਰਨ ਉਪ੍ਰੰਤ ਮੈਂ ਕੇਵਲ ਇੰਨਾ ਜਾਣ ਸਕੀ ਕਿ ਇਹਨੂੰ ਬੰਬਈ ਤੋਂ ਲਿਆਉਣ ਵਾਲਾ ਕੋਈ ਬੰਦਾ ਨਿਆਦਰ ਸੀ ਜਿਸ ਨੇ ਇਹਦੇ ਨਾਲ ਵਿਆਹ ਕੀਤਾ, ਫੇਰੇ ਲੀਤੇ ਜਾਂ ਨਿਕਾਹ ਹੋਇਆ। ਇਹ ਵੀ ਕੁਝ ਪੱਕੀ ਗੱਲ ਨਹੀਂ ਸੀ, ਦੋਵੇਂ ਗੱਲਾਂ, ਜਾਂ ਇਕ ਹੋਈ, ਤਦ ਫਸਾਦ ਸ਼ੁਰੂ ਹੋਏ, ਤੇ ਇਹਨਾਂ ਵਿਚ ਉਹ ਹੋਰ ਲੋਕਾਂ ਦੇ ਹੱਥੇ ਚੜ੍ਹ ਗਈ ਤੇ ਇਕ ਤੋਂ ਦੂਜੇ ਕੋਲ ਹੁੰਦੀ ਹੋਈ ਡੇਢ ਸਾਲ ਵਿਚ ਉਹ ਇਥੇ ਪੁੱਜ ਗਈ। ਕਮਸਿਨ ਚੌਦਾਂ ਵਰ੍ਹਿਆਂ ਦੀ ਇਹ ਕੁੜੀ ਇਹ ਵਹਿਸ਼ੀ ਦੌਰ ਬਰਦਾਸ਼ਤ ਨਾ ਕਰ ਸਕੀ, ਤੇ ਦਿਮਾਗੀ ਸੰਤੁਲਨ ਗੁਆ ਬੈਠੀ।

ਨਿਆਦਰ ਦਾ ਰੁਮਾਲ, ਪਹਿਲੀ ਮੁਹੱਬਤ ਦੀ ਯਾਦਗਾਰ, ਬੀਤੇ ਦੀ ਨਿਸ਼ਾਨੀ, ਇਹਦੇ ਗਲੇ ਵਿਚ ਬੱਝਿਆ ਰਹਿ ਗਿਆ, ਤੇ ਬਾਕੀ ਸਾਰਾ ਕੁਝ ਗੁਆਚ ਗਿਆ। ਇਕ ਸਾਲ ਅੰਦਰ ਬਹੁਤ ਸਾਰੇ ਲੋਕ ਇਹਦੀ ਜ਼ਿੰਦਗੀ ਵਿਚ ਆਏ, ਪਰ ਉਹ ਨਿਆਦਰ ਨਹੀਂ ਸਨ। ਇਸ ਲਈ ਇਹ ਤਾਂ ਹੁਣ ਉਸੇ ਕੋਲ ਜਾਣਾ ਚਾਹੁੰਦੀ ਸੀ।

ਉਹ ਬਹੁਤ ਹੀ ਸ਼ਾਂਤੀ ਨਾਲ ਹੱਸ ਹੱਸ ਕੇ ਆਪਣੀ ਕਹਾਣੀ ਸੁਣਾਉਂਦੀ ਹੁੰਦੀ

ਸੀ। ਤੇ ਆਖਦੀ ਸੀ — "ਨਿਆਦਰ ਨੇ ਕਿਹਾ, ਲਿੱਲੀ, ਤੂੰ ਐਦਾਂ ਕਿਉਂ ਫਿਰਦੀ ਏਂ ? ਆ, ਮੇਰੇ ਘਰ ਚੱਲ, ਮੈਂ ਤੇਰੇ ਨਾਲ ਸ਼ਾਦੀ ਕਰਾਂਗਾ। ਤੇ ਫੇਰ ਜੁੱਤੀ ਤੇ ਚੰਗੇ ਕਪੜੇ ਲਿਆ ਕੇ ਉਹਨੇ ਵਿਆਹ ਕਰ ਲਿਆ। ਤੇ ਜਦ ਉਹ ਬੀਮਾਰ ਪਈ, ਤਾਂ ਨਿਆਦਰ ਨੇ ਬਹੁਤ ਇਲਾਜ ਕਰਾਇਆ। ਫੇਰ ਕੁਝ ਹੋਰ ਹੋ ਗਿਆ। ਇਸ ਤੋਂ ਬਾਅਦ ਉਹਨੂੰ ਬਹੁਤ ਸਾਰੇ ਨਾਂ ਚੇਤੇ ਆਉਂਦੇ ਹਨ। ਪਰ ਘਟਨਾਵਾਂ ਦੀ ਤਾਰ ਸਭ ਵਿਚੋਂ ਟੁੱਟੀ ਹੋਈ ਸੀ।

ਅਜਿਹੀਆਂ ਕਈ ਨੀਮ ਪਾਗਲ ਕੁੜੀਆਂ, ਜੋ ਕੇਵਲ ਹੱਸਦੀਆਂ ਰਹਿੰਦੀਆਂ ਸਨ, ਸ਼ਾਇਦ ਸਾਡੇ ਸਾਰਿਆਂ ਉਪਰ, ਤੇ ਮੁਲਕ ਉਤੇ, ਇਸ ਦੇਸ਼ ਦੇ ਵਾਸੀਆਂ ਉੱਪਰ ਇਸ ਮਜ਼ਹਬ ਉਪਰ ਤੇ ਇਸ ਮਜ਼ਹਬ ਦੇ ਠੇਕੇਦਾਰਾਂ ਉੱਪਰ, ਹਕੂਮਤ ਉਪਰ ਤੇ ਇਸ ਦੇਸ਼ ਦੇ ਕਾਨੂੰਨ ਉੱਪਰ, ਇਸ ਸੁਤੰਤ੍ਰਤਾ ਉਪਰ ਤੇ ਇਹਦੇ ਕ੍ਰਿਸ਼ਮਿਆਂ ਉੱਪਰ, ਕੀ ਪਤਾ ਉਹ ਕਿਹੜੀ ਚੀਜ਼ ਉੱਪਰ ਹੱਸਦੀਆਂ ਸਨ ?

# 22. ਰੌਸ਼ਨੀ

ਪਰ ਮੈਂ ਤਾਂ ਇਸ ਉਜਾੜ ਵਿਚ ਮਨੁੱਖਾਂ ਨੂੰ ਲੱਭ ਰਹੀ ਸੀ ਤੇ ਇਹ ਦੇਖਣਾ ਚਾਹੁੰਦੀ ਸੀ ਕਿ ਇਨਸਾਨੀਅਤ ਬਿਲਕੁਲ ਖਤਮ ਹੋ ਗਈ ਕਿ ਬਾਕੀ ਹੈ ! ਤੇ ਖੁਸ਼ੀ ਹੋਰ ਜਦੋਂ ਕੂੜੇ ਕਬਾੜ ਦੇ ਢੇਰ ਵਿਚੋਂ ਮੈਨੂੰ ਦੋ ਚਾਰ ਮੋਤੀ ਚਮਕਦੇ ਦਿਸੇ ।

ਗੁਜਰਾਤ ਟ੍ਰੇਨ ਦੇ ਬਚੇ ਖੁਚੇ ਮੁਸਾਫਰਾਂ ਵਿਚੋਂ ਇਕ ਉੱਚ ਹਿੰਦੂ ਘਰਾਣੇ ਦੀ ਵਿਧਵਾ ਵੀ ਸੀ (ਪਾਕਿਸਤਾਨ ਤੋਂ ਹਿੰਦੂਆਂ ਨੂੰ ਲੈ ਕੇ ਆਈ ਉਹ ਟ੍ਰੇਨ ਜੋ ਗੁਜਰਾਤ ਲੈ ਜਾ ਕੇ ਸਾਰੇ ਵੱਢ ਸੁਟੇ ਸਨ, ਮੁਸ਼ਕਲ ਨਾਲ ਦੋ ਚਾਰ ਆਦਮੀ ਲਾਸ਼ਾਂ ਹੇਠਾਂ ਪਏ ਬਚ ਰਹੇ ਸਨ) ਅਮੀਰ ਕਬੀਰ ਪਤੀ ਦੀ ਪਤਨੀ, ਕਈ ਜੁਆਨ ਬੱਚਿਆਂ ਦੀ ਮਾਂ । ਆਪਣੇ ਜ਼ੇਵਰ ਤੇ ਰੁਪੈਆ ਸਰੀਰ ਦੇ ਕਪੜਿਆਂ ਵਿਚ ਛੁਪਾ ਕੇ ਪਾਕਿਸਤਾਨ ਤੋਂ ਹਿੰਦੁਸਤਾਨ ਆਉਣ ਲਈ ਰੇਲ ਚੜ੍ਹੀ । ਪਤੀ ਨਾਲ ਸੀ, ਰਿਸ਼ਤੇਦਾਰ ਸਨ । ਹੋਰ ਵੀ ਕਈ ਮੁਸਾਫਰ ਨਾਲ ਸਨ । ਗੁਜਰਾਤ ਸਟੇਸ਼ਨ ਰਾਹ ਵਿਚ ਪੈਂਦਾ ਨਹੀਂ ਸੀ, ਸਗੋਂ ਗੱਡੀ ਸਿਰਫ ਇਸੇ ਲਈ ਉਥੇ ਲੈ ਗਏ, ਤੇ ਪੂਰੀ ਗੱਡੀ ਵਿਚ ਕਤਲਾਮ ਹੋਇਆ, ਮਸਾਂ ਕੁਝ ਫੱਟੜ ਤੇ ਜੀਉਂਦੇ ਬਚੇ । ਇਹਦੀਆਂ ਅੱਖਾਂ ਸਾਹਮਣੇ ਇਹਦਾ ਪਤੀ ਤੇ ਦੂਜੇ ਲੋਕ ਮਾਰੇ ਗਏ । ਜ਼ਰਾ ਇਸ ਪੰਜਾਹ ਵਰ੍ਹਿਆਂ ਦੀ ਜ਼ਨਾਨੀ ਦੀ ਮੁਸੀਬਤ ਬਾਰੇ ਸੋਚੋ, ਇਹਦੀਆਂ ਅੱਖਾਂ ਸਾਹਮਣੇ ਲਾਸ਼ਾਂ ਤੜਫਦੀਆਂ ਰਹੀਆਂ, ਪਰ ਇਹ ਜੀਉਂਦੀ ਰਹੀ । ਇਥੇ ਹੀ ਬੱਸ ਨਹੀਂ, ਇਸ ਨੂੰ ਗੱਡੀਉਂ ਲਾਹ ਕੇ ਜ਼ੇਵਰਾਂ ਤੇ ਰੁਪਏ ਸਮੇਤ ਹੀ ਪਠਾਣਾਂ ਨੇ ਸਰੀਰ ਦੇ ਕਪੜੇ ਵੀ ਉਤਾਰ ਲਏ । ਬਹੁਤ ਖੁਸ਼ਾਮਦ ਤੇ ਆਪਣੇ ਸਾਥੀਆਂ ਵਿਚੋਂ ਕਿਸੇ ਦੀ ਸਿਫਾਰਸ਼ ਉਤੇ ਥੋੜਾ ਜਿਹਾ ਕਪੜਾ ਪਾਉਣ ਨੂੰ ਦਿਤਾ ਗਿਆ, ਤੇ ਇਹਨੂੰ ਧਰੂੰਹਦੇ ਨੇੜੇ ਦੇ ਪਿੰਡ ਵਿਚ ਲੈ ਗਏ ।

ਹਿੰਦੁਸਤਾਨੀ ਮਾਂ ਆਪਣੇ ਬੇਟਿਆ ਹੱਥੋਂ ਗਲੀਆਂ ਕੂਚਿਆਂ ਵਿਚ ਬੇਇੱਜ਼ਤ ਹੋ ਰਹੀ ਸੀ । ਹੁਣ ਉਹ ਵੇਚੀ ਜਾਣੀ ਸੀ । ਇਸ ਬੁਢੇਪੇ ਵਿਚ ਉਹਦੇ ਆਪਣੇ ਦੇਸ਼ ਅੰਦਰ ਹੀ ਇਹ ਨਿਰਾਦਰੀ ਹੋ ਰਹੀ ਸੀ । ਨੰਗਾ ਸਰੀਰ, ਤੇ ਜ਼ਖਮੀ ਛਾਤੀਆਂ ਲਈ ਉਹ ਗਲੀ ਕੂਚਿਆਂ ਵਿਚ ਪੈਰ ਫੜਦੀ ਮਿੰਨਤਾਂ ਕਰਦੀ ਘਸੀਟੀਦੀ ਰਹੀ । ਇੰਨੀ ਵੱਡੀ ਘਟਨਾ, ਹਜ਼ਾਰਾਂ ਬੰਦਿਆਂ ਦਾ ਕਤਲ, ਕੀ ਪਾਕਿਸਤਾਨੀ ਪੁਲੀਸ ਨੂੰ ਖਬਰ ਨਾ ਹੋਈ ਹੋਵੇਗੀ ? ਉਹ ਆਈ ਵੀ ਜ਼ਰੂਰ ਹੋਵੇਗੀ, ਪਰ ਲੁਟੇਰਿਆਂ ਨੂੰ ਫੜ ਨਹੀਂ ਸਕੀ, ਔਰਤਾਂ ਦੀ ਬੇਇੱਜ਼ਤੀ ਨੂੰ ਰੋਕ ਨਾ ਸਕੀ, ਤੇ ਨੰਗੇ ਪਿੰਡਿਆਂ ਨੂੰ ਕਪੜਾ

ਨਾ ਦੁਆ ਸਕੀ। ਲੁਟੇਰੇ ਪਠਾਣ ਇਹਨੂੰ ਵੇਚਣ ਲਈ ਕਈ ਘਰਾਂ ਵਿਚ ਗਏ। ਦੇਖਣ ਵਾਲੇ ਹੱਸਦੇ, ਮਖੌਲ ਉਡਾਉਂਦੇ, ਕਿ ਇਸ ਬੁੱਢੜੀ ਨੂੰ ਕੌਣ ਮੁੱਲ ਲਵੇਗਾ ? ਪਰ ਇਸ ਦੀ ਫਰਿਆਦ, ਇਹਦੀਆਂ ਅੱਖਾਂ ਦੀ ਲਾਲੀ ਕਿਸੇ ਦੀ ਸ਼ਰਾਫਤ ਨੂੰ ਜਗਾ ਨਾ ਸਕੀ। ਜਾਨਵਰਾਂ ਦੇ ਇਸ ਵੱਗ ਵਿਚੋਂ ਇਕ ਵੀ ਤਾਂ ਅਜਿਹਾ ਇਨਸਾਨ ਨਾ ਨਿੱਤਰਿਆ। ਮਨੁੱਖਤਾ ਚੀਕਦੀ ਰਹੀ, ਮਮਤਾ ਫਰਿਆਦ ਕਰਦੀ ਰਹੀ, ਪਰ ਪਠਾਣਾਂ ਨੂੰ ਦੰਮ ਨਾ ਮਿਲੇ, ਹੁਣ ਉਹ ਖਿਝ ਗਏ, ਸ਼ਾਇਦ ਹੁਣ ਉਹ ਇਸ ਨੂੰ ਮਾਰ ਦਿੰਦੇ। ਪਰ ਦੁਨੀਆ ਅਜੇ ਮਨੁੱਖਾਂ ਤੋਂ ਸੱਖਣੀ ਨਹੀਂ ਹੋਈ ਸੀ। ਤਿੰਨ ਗਰੀਬ ਬੰਦੇ ਆਪਣੀ ਝੁੱਗੀ ਅੱਗੇ ਬੈਠੇ ਇਹ ਦ੍ਰਿਸ਼ ਦੇਖ ਰਹੇ ਸਨ। ਉਹਨਾਂ ਨੇ ਪਠਾਣਾਂ ਨੂੰ ਕਿਹਾ ਕਿ — ਭਾਈਓ, ਕਿਉਂ ਇਸ ਬੁੱਢੀ ਮਾਈ ਦੀ ਰੁਸਵਾਈ ਕਰਦੇ ਹੋ, ਜਿੰਨੇ ਪੈਸੇ ਸਾਡੇ ਕੋਲ ਹਨ, ਲੈ ਲਉ, ਤੇ ਇਹਨੂੰ ਛੱਡ ਦਿਉ। ਪਠਾਣਾਂ ਨੇ ਇਹਦੀ ਬੁੱਢੀ ਕਾਠੀ ਦੇਖ ਕੇ ਕੁਲ ਵੀਹ ਰੁਪਏ ਮੰਗੇ।

ਇਹਨਾਂ ਗਰੀਬਾਂ ਕੋਲੋਂ ਇੰਨੇ ਵੀ ਨਾ ਨਿਕਲ ਸਕੇ। ਤੇਹਾਂ ਨੇ ਆਪਣੀ ਜਮ੍ਹਾਂ ਪੂੰਜੀ ਕੱਠੀ ਕੀਤੀ, ਤਾਂ ਕੁਲ ਪੰਦਰਾਂ ਰੁਪਏ ਬਣੇ। ਪਰ ਪਠਾਣ ਨਾ ਮੰਨੇ। ਮਜਬੂਰ ਹੋ ਕੇ ਉਹਨਾਂ ਨੇ ਬਾਕੀ ਰਕਮ ਕਰਜ਼ਾ ਜਾਂ ਚੰਦਾ ਕੱਠਾ ਕਰਕੇ ਚੁਕਾਈ, ਤੇ ਇਸ ਦੀ ਖਲਾਸੀ ਕਰਾਈ।

ਇੰਨਿਆਂ ਵਿਚ ਕੇਵਲ ਤਿੰਨ ਭਲੇ ਇਨਸਾਨ ਤੇ ਸੱਚੇ ਮੁਸਲਮਾਨ ਜਿਨ੍ਹਾਂ ਨੇ ਮਨੁੱਖਤਾ ਦੀ ਲਾਜ ਰੱਖ ਲਈ।

ਵਿਚਾਰੀ ਗ਼ਮਾਂ ਦੀ ਮਾਰੀ ਔਰਤ ਭੁੱਖ, ਤਕਲੀਫ, ਮਿਹਨਤ ਤੇ ਗ਼ਮ ਦੀ ਮਾਰੀ ਹੋਈ ਨੀਮ ਬੇਹੋਸ਼ ਜਹੀ ਸੀ। ਤਿੰਨ ਦਿਨ ਇਹਨਾਂ ਰੱਬੀ ਰਹਿਮਤ ਵਾਲੇ ਬੰਦਿਆਂ ਨੇ ਇਸ ਨੂੰ ਆਪਣੇ ਝੌਂਪੜੇ ਵਿਚ ਆਰਾਮ ਨਾਲ ਰਖਿਆ। ਖੁਆਇਆ, ਪਿਲਾਇਆ, ਅਤੇ ਤਿੰਨਾਂ ਦਿਨਾਂ ਬਾਅਦ ਲੈ ਜਾ ਕੇ ਵਾਘੇ ਸਰਹੱਦ ਤੇ ਇੰਡੀਅਨ ਪੁਲੀਸ ਦੇ ਸਪੁਰਦ ਕਰ ਆਏ। ਤਾਂ ਕਿ ਇਹਨੂੰ ਦਿੱਲੀ ਭੇਜ ਦਿਤਾ ਜਾਵੇ, ਜਿਥੇ ਉਹ ਆਪਣੇ ਰਿਸ਼ਤੇਦਾਰਾਂ ਨੂੰ ਮਿਲ ਸਕੇ। ਤੁਰਦੇ ਸਮੇਂ ਉਹਨਾਂ ਨੇ ਇਹਦੇ ਹੱਥ ਉਤੇ ਪੰਜ ਜਾਂ ਸੱਤ ਰੁਪਏ ਵੀ ਰੱਖੇ ਤੇ ਬੜੇ ਦੁੱਖ ਨਾਲ ਕਿਹਾ — "ਮਾਈ, ਸਾਡੇ ਕੋਲ ਕੁਝ ਨਹੀਂ, ਐਹ ਥੋੜ੍ਹੀ ਜਹੀ ਪੂੰਜੀ ਤੇਰੇ ਰਸਤੇ ਲਈ ਹੈ, ਇਹ ਕਬੂਲ ਕਰ ਲੈ।"

ਤੇ ਇਹ ਘਟਨਾ ਤਮਾਮ ਸੋਚਣ ਸਮਝਣ ਵਾਲਿਆਂ ਲਈ ਹੈ। ਜੇ ਨਸੀਹਤ ਲੈਣ ਲਈ ਅੱਖਾਂ ਹੋਣ ਤਾਂ ਹੈਵਾਨ ਤੇ ਇਨਸਾਨ ਦਾ ਅੰਤਰ ਦੇਖੋ। ਮੈਂ ਇਨ ਬਿਨ ਉਹਦੇ ਮੂੰਹੋਂ ਸੁਣਿਆ ਹੋਇਆ ਇਥੇ ਲਿਖਿਆ ਹੈ।

ਇਸੇ ਤਰ੍ਹਾਂ ਦੀ ਇਕ ਘਟਨਾ ਦਿੱਲੀ ਦੇ ਇਕ ਪਿੰਡ ਵਿਚ ਹੋਈ। ਹਮੇਸ਼ਾ ਵਾਂਗ ਕੁੜੀਆਂ ਦੀ ਟਿਕ ਟੋਲੀ ਆਪਣੇ ਰਿਸ਼ਤੇਦਾਰਾਂ ਭਾਈਬੰਦਾਂ ਸੰਗ ਪਿੰਡੋਂ ਦਿੱਲੀ ਵਲ ਤੁਰੀ, ਪਰ ਪੁਲੀਸ ਪਿੱਛੇ ਰਹਿ ਗਈ, ਤੇ ਗਾਂਧੀ ਨਗਰ ਵਾਲੇ ਮੈਦਾਨ ਦੇ ਸਾਹਮਣੇ ਕਈ ਹਜ਼ਾਰ ਗੁੱਜਰਾਂ ਤੇ ਉਹਨਾਂ ਦੇ ਸਾਥੀਆਂ ਨੇ ਹਮਲਾ ਕਰ ਦਿਤਾ, ਤੇ ਸਾਰਾ ਮੈਦਾਨ ਉਹਨਾਂ ਦੀ ਰੱਤ ਨਾਲ ਰੰਗ ਦਿਤਾ ਗਿਆ। ਲਾਸ਼ਾਂ ਤੇ ਸਾਰੀਆਂ ਚੁੱਕ ਲਈਆਂ ਗਈਆਂ। ਕੁਝ ਮਰਦਾਂ ਤੇ ਤੀਵੀਆਂ ਨੂੰ ਚੁੱਕ ਕੇ ਪੁਲੀਸ ਕੈਂਪ ਛੱਡ ਆਈ।

ਲੁਟ ਦੇ ਮਾਲ ਵਿਚ ਇਕ ਤਿੱਖੀ ਤੇਜ਼ ਕੁੜੀ ਇਕ ਗੁੱਜਰ ਨੂੰ ਵੀ ਮਿਲੀ ਸੀ। ਉਸ ਨੇ ਹੱਥੋ ਹੱਥ ਉਸੇ ਵੇਲੇ ਕਿਸੇ ਨੂੰ ਉਹ ਦੋ ਸੌ ਵਿਚ ਵੇਚ ਦਿਤੀ। ਕੁੜੀ ਸੋਹਣੀ, ਸਭਿਅਕ ਤੇ ਕੁਝ ਪੜ੍ਹੀ ਲਿਖੀ ਵੀ ਸੀ। ਜਿਸ ਗੁੱਜਰ ਕੋਲ ਉਹ ਵਿਕ ਕੇ ਪੁੱਜੀ ਉਸ ਨੇ ਆਮ ਕੁੜੀ ਸਮਝਿਆ, ਪਰੰਤੂ ਜਦ ਦੇਖਿਆ ਕਿ ਕਿਸੇ ਤਰ੍ਹਾਂ ਢੇਹੇ ਨਹੀਂ ਚੜ੍ਹਦੀ, ਹੱਥ ਵੀ ਲਾ ਦਿਉ ਤਾਂ ਮੁਕਾਬਲੇ ਅਤੇ ਹੱਥੋ ਪਾਈ ਤੇ ਉੱਤਰਦੀ ਹੈ, ਤਾਂ ਉਹਨੇ ਮਾਰਕੁਟਾਈ ਸ਼ੁਰੂ ਕਰ ਦਿਤੀ। ਇਸ ਨਾਲ ਵੀ ਕਾਬੂ ਨਾ ਆਈ ਤਾਂ ਉਸ ਨੇ ਹਾਰ ਕੇ ਇਹੋ ਫੈਸਲਾ ਕੀਤਾ ਕਿ ਵੱਢ ਸੁੱਟੇ। ਖਿਝਿਆ ਹੋਇਆ ਖਿੱਚਦਾ ਜੰਗਲ ਵਲ ਲੈ ਜਾ ਰਿਹਾ ਸੀ ਕਿ ਉਥੇ ਜਾ ਕੇ ਵੱਢ ਸੁੱਟੇ। ਦੂਰੋਂ ਇਹ ਚੀਕ ਪੁਕਾਰ ਤੇ ਤਮਾਸ਼ਾ ਦੇਖ ਕੇ ਪਿੰਡ ਦਾ ਇਕ ਨੌਜਵਾਨ ਦੌੜਿਆ। ਕੁੜੀ ਨੂੰ ਤੱਕਿਆ, ਤਾਂ ਧੱਕ ਕਰਕੇ ਰਹਿ ਗਿਆ। ਹੈਂ, ਇਹ ਤਾਂ ਪੜੋਸੀ ਪਿੰਡ ਵਾਲਿਆਂ ਦੀ ਕੁੜੀ ਹੈ। ਮੇਰੇ ਦੋਸਤ ਬਾਪੂ ਖਾਨ ਦੀ ਭੈਣ। ਦੋਸਤ ਦੀ ਸ਼ਕਲ ਅੱਖਾਂ ਅੱਗੇ ਫਿਰ ਗਈ। ਬੀਤੇ ਦਿਨਾਂ ਦੀ ਯਾਦ ਨੇ ਉਸ ਨੂੰ ਬੇਕਰਾਰ ਕਰ ਦਿਤਾ।

ਗੁੱਜਰ ਨੂੰ ਉਸ ਨੇ ਕਿਹਾ — "ਯਾਰ, ਇਹਨੂੰ ਕੀ ਕਰੇਂਗਾ ? ਇਹ ਤਾਂ ਮੇਰੇ ਦੋਸਤ ਦੀ ਭੈਣ ਹੈ। ਗੁੱਜਰ ਨੇ ਗੁੱਸੇ ਵਿਚ ਕਿਹਾ — "ਮਾਰ ਡਾਲੂੰਗਾ ਸੁਸਰੀ ਨੈਂ।"

ਨੌਜਵਾਨ ਬੋਲਿਆ — ਮੈਥੋਂ ਰੁਪਇਆ ਲੈ ਲੈ, ਤੇ ਇਹ ਮੈਨੂੰ ਦੇ ਦੇ। ਸੌਦਾ ਸ਼ੁਰੂ ਹੋ ਗਿਆ। ਸੌ, ਦੋ ਸੌ ਤੋਂ ਹੁੰਦਾ, ਪੰਜ ਸੌ ਤੇ ਤੋੜਾ ਟੁੱਟਿਆ। ਨੌਜਵਾਨ ਨੇ ਕਿਹਾ, ਚੱਲ, ਲੈ ਪੰਜ ਸੌ ਈ ਲੈ ਲੈ। ਮੈਂ ਇਹੋ ਸਮਝਾਂਗਾ, ਮੇਰੀ ਇਕ ਮੱਝ ਮਰ ਗਈ, ਤੂੰ ਵੀ ਕੀ ਯਾਦ ਕਰੇਂਗਾ।

ਨਕਦੀ ਉਹਨੂੰ ਦੇ ਕੇ ਲੜਕੀ ਆਪਣੇ ਘਰ ਲੈ ਆਇਆ। ਘਰ ਵਿਚ ਸਿਰਫ ਉਸ ਦੀ ਮਾਂ ਸੀ। ਅਜੇ ਆਪ ਵੀ ਕੁਆਰਾ ਸੀ, ਇਸ ਲਈ ਲੜਕੀ ਦਾ ਹੱਥ ਮਾਂ ਨੂੰ ਫੜਾ ਦਿਤਾ, ਤੇ ਉਸ ਨੂੰ ਆਖਿਆ, ਕਿ ਜੇ ਤੇਰਾ ਬਾਪ ਤੇ ਭਰਾ, ਜਾਣੀ ਮੇਰਾ ਦੋਸਤ, ਜੀਉਂਦੇ ਮਿਲ ਗਏ, ਤਾਂ ਤੈਨੂੰ ਉਹਨਾਂ ਕੋਲ ਭੇਜ ਦੇਵਾਂਗਾ, ਤੇ ਜੇ ਉਹ ਮਾਰੇ ਜਾ ਚੁੱਕੇ ਹੋਏ ਤਾਂ ਫੇਰ ਮੈਂ ਤੇਰੇ ਨਾਲ ਸ਼ਾਦੀ ਕਰ ਲਵਾਂਗਾ। ਬੱਸ, ਹੁਣ ਬੇਫਿਕਰੀ ਨਾਲ ਇਥੇ ਰਹਿ। ਤੇਰਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ।

ਉਹਦੀ ਮਾਂ ਨੇ ਕੁੜੀ ਨੂੰ ਤਸੱਲੀ ਦਿਤੀ। ਆਰਾਮ ਨਾਲ ਰੱਖਿਆ। ਰਾਤ ਨੂੰ ਆਪਣੇ ਨਾਲ ਸੁਲਾਉਂਦੀ। ਉਹਨੂੰ ਆਪਣੇ ਕੁਆਰੇ ਪੁੱਤਰ ਤੇ ਭਰੋਸਾ ਸੀ, ਪਰ ਡਰਦੀ ਸੀ ਕਿ ਪਰਾਈ ਬੇਟੀ ਹੈ।

ਪਰ ਕੁੜੀ ਦੋ ਤਿੰਨ ਮਹੀਨੇ ਹੋਏ ਵਿਆਹੀ ਜਾ ਚੁੱਕੀ ਸੀ, ਸਿਰਫ ਇਕ ਵਾਰੀ ਉਹ ਆਪਣੇ ਸਹੁਰੇ ਗਈ ਸੀ ਤੇ ਉਹਨੂੰ ਬੜਾ ਅਫਸੋਸ ਸੀ ਕਿ ਪੇਕਿਆਂ ਤੇ ਸਹੁਰਿਆਂ ਦੇ ਉਹ ਚੰਗੇ ਚੰਗੇ ਕਪੜੇ ਪਾਉਣੇ ਵੀ ਨਸੀਬ ਨਾ ਹੋਏ, ਤੇ ਸਾਰੇ ਲੁੱਟੇ ਗਏ। ਚੌਂਹ ਮਹੀਨਿਆਂ ਪਿਛੋਂ ਪੁਲੀਸ ਭੇਜ ਕੇ ਮੈਂ ਉਸ ਨੂੰ ਮੰਗਵਾਇਆ। ਸਹੁਰਿਆਂ ਦਾ ਸਾਰਾ ਟੱਬਰ ਕੈਂਪ ਆ ਗਿਆ ਸੀ। ਤੇ ਉਹੀ ਲੋਕ ਮੰਗ ਕਰ ਰਹੇ ਸਨ। ਕੁੜੀ ਉਹਨਾਂ ਦੇ ਹਵਾਲੇ ਕਰ ਦਿਤੀ ਗਈ।

ਜਦ ਮੈਂ ਦੁਬਾਰਾ ਉਹਨੂੰ ਮਿਲੀ, ਤਾਂ ਉਹ ਬਹੁਤ ਖੁਸ਼ ਆਪਣੇ ਖੇਮੇ ਵਿਚ ਬੈਠੀ

ਸੀ । ਪਤੀ ਦੀ ਉਡੀਕ ਸੀ, ਉਹ ਅਜੇ ਪਾਕਿਸਤਾਨੋਂ ਆਇਆ ਨਹੀਂ ਸੀ ।

ਤੇ ਫੇਰ ਕਈ ਮਹੀਨਿਆਂ ਬਾਅਦ ਸੂਬੇ ਦਾ ਦੌਰਾ ਕਰਦੀ ਮੈਂ ਉਸ ਪਿੰਡ ਗਈ, ਤਾਂ ਦੋਵੇਂ ਭੈਣ ਭਰਾ ਮੈਨੂੰ ਮਿਲੇ । ਮੈਂ ਉਸ ਮੁੰਡੇ ਨੂੰ ਪੁਛਿਆ — ਤੂੰ ਆਪਣੇ ਉਸ ਦੋਸਤ ਨੂੰ ਵੀ ਮਿਲਿਆ ਏਂ ਜਿਸ ਨੇ ਤੇਰੀ ਭੈਣ ਨੂੰ ਆਪਣੀ ਸੱਕੀ ਭੈਣ ਸਮਝ ਕੇ ਚਾਰ ਮਹੀਨੇ ਇੱਜ਼ਤ ਨਾਲ ਰਖਿਆ, ਤੇ ਜੋ ਬੇਸਬਰੀ ਨਾਲ ਤੈਨੂੰ ਉਡੀਕਦਾ ਹੈ । ਅਜਿਹੇ ਦੋਸਤ ਜਿਸ ਨੂੰ ਇਸ ਜ਼ਮਾਨੇ ਵਿਚ ਮਿਲ ਜਾਣ, ਉਹਦੀ ਖ਼ੁਸ਼ ਕਿਸਮਤੀ ਦਾ ਕੀ ਟਿਕਾਣਾ ? ਉਹਨੇ ਦਸਿਆ ਕਿ ਮੈਂ ਕਲ੍ਹ ਹੀ ਆਇਆ ਹਾਂ । ਅੱਜ, ਜਾਂ ਕਲ੍ਹ ਮੁਲਾਕਾਤ ਕਰਨ ਜਾਵਾਂਗਾ । ਮੈਨੂੰ ਭੈਣ ਨੇ ਸਾਰਾ ਹਾਲ ਦੱਸ ਦਿਤਾ ਹੈ । ਅੱਤ ਦੀ ਅਹਿਸਾਨ ਫਰਾਮੋਸ਼ੀ ਹੋਵੇਗੀ ਜੇ ਮੈਂ ਉਸ ਸੱਚੇ ਕਾਂਗਰਸੀ ਦਾ ਵਰਨਣ ਨਾ ਕਰਾਂ ਜਿਸ ਨੂੰ ਲੜਕੀਆਂ ਦੀ ਤਲਾਸ਼ ਵਿਚ ਬਸਾਤੀ, ਮਨਿਹਾਰ, ਤੇ ਸਬਜ਼ੀ ਵੇਚਣ ਵਾਲੇ ਦਾ ਰੂਪ ਧਾਰਨ ਕਰਕੇ ਸ਼ਹਿਰ ਦੇ ਖਤਰਨਾਕ ਇਲਾਕਿਆਂ ਵਿਚ ਜਾਣਾ ਪਿਆ, ਤੇ ਰਿਸ਼ਤੇਦਾਰਾਂ ਨੂੰ ਖਬਰਾਂ ਦਿਤੀਆਂ । ਉਹ ਦੇਖਣ ਵਿਚ ਸਾਧਾਰਣ ਕਾਂਗਰਸੀ ਸੀ, ਪਰ ਇਸ ਵਿਚ ਸ਼ੱਕ ਨਹੀਂ ਕਿ ਹੱਦੋਂ ਵੱਧ ਨਿਘਾ, ਨੇਕ ਨੀਅਤ ਤੇ ਮਿਹਨਤੀ ਸੀ । ਉਹ ਮੇਰੇ ਕੋਲੋਂ ਇਕ ਮੁਸਲਮਾਨ ਔਰਤ ਆਪਣੀ ਮਦਦ ਲਈ ਮੰਗ ਰਿਹਾ ਸੀ, ਤਾਂ ਕਿ ਆਪਣੇ ਕੰਮ ਨੂੰ ਪੂਰਨਤਾ ਤਕ ਪਹੁੰਚਾ ਸਕੇ, ਪਰ ਇਹ ਮੇਰੇ ਵੱਸ ਵਿਚ ਨਹੀਂ ਸੀ । ਮੁਸਲਮਾਨ ਔਰਤ, ਤੇ ਕੰਮ, ਇਹ ਦੋ ਪਰਸਪਰ ਵਿਰੋਧੀ ਚੀਜ਼ਾਂ ਹਨ ।

ਇਕ ਔਰਤ ਅਜਿਹੀ ਨਾ ਮਿਲੀ ਜੋ ਸਹੀ ਇਨਸਾਨੀ ਜਜ਼ਬਾ ਅਤੇ ਅਗਾਂਹਵਧੂ ਵਿਚਾਰਾਂ ਦੀ ਹੁੰਦੀ ਤੇ ਹੱਥ ਵਟਾਉਂਦੀ, ਤੇ ਇਸੇ ਲਈ ਅਸੀਂ ਇਸ ਇੰਤਜ਼ਾਮ ਵਿਚ, ਜਿਸ ਦੀਆਂ ਖਾਮੀਆਂ ਸਾਨੂੰ ਰੋਜ਼ ਦਿਸਦੀਆਂ ਸਨ, ਕੋਈ ਦਖਲ ਨਾ ਦੇ ਸਕੇ । ਨਾਲ ਹੀ ਮੈਨੂੰ ਖੁਸ਼ੀ ਹੈ ਕਿ ਨੌਜਵਾਨਾਂ ਨੇ ਸਾਡੀ ਮਦਦ ਕੀਤੀ, ਤੇ ਜਿਹੜੀ ਨਿਰਾਸ਼ਾ ਸਾਡੇ ਦਿਲਾਂ ਵਿਚ ਨਵੀਂ ਪਨੀਰੀ ਬਾਰੇ ਪੈਦਾ ਹੋ ਗਈ ਸੀ, ਕਾਫੀ ਹੱਦ ਤਕ ਸਾਨੂੰ ਉਸ ਵਿਚ ਸੁਧਾਰ ਕਰਨਾ ਪਿਆ । ਰਿਲੀਫ ਕਮੇਟੀ, ਕੈਂਪ, ਤੇ ਵਿਦਿਅਕ ਸਰਗਰਮੀਆਂ ਤੇ ਅਮਨ ਸ਼ਾਂਤੀ ਦੇ ਪੂਰੇ ਜਤਨ, ਸਭ ਇਹਨਾਂ ਨੌਜਵਾਨਾਂ ਸਦਕਾ ਹੀ ਸਨ ।

# 23. ਇਨਸਾਨ ਮਰ ਨਹੀਂ ਸਕਦਾ

ਜ਼ਿੰਦਗੀ ਕਿਆ ਹੈ ? ਅਨਾਸਰ ਕਾ ਜ਼ਹੂਰ-ਇ ਤਰਤੀਬ,
ਮੌਤ ਕਿਆ ਹੈ ? ਇਨਹੀਂ ਇਜਾਜ਼ਾ ਕਾ ਪਰੀਸ਼ਾਂ ਹੋਨਾ ।

ਜ਼ਿੰਦਗੀ ਤੇ ਮੌਤ ਦਾ ਫ਼ਲਸਫ਼ਾ ਕਿੰਨੇ ਥੋੜ੍ਹੇ ਜਿਹੇ ਸ਼ਬਦਾਂ ਵਿਚ "ਚਿਕਬਸਤ" ਨੇ ਬਿਆਨ ਕਰ ਦਿਤਾ ਹੈ । ਪਰ ਇਹ ਨਾ ਸੋਚਣਾ ਕਿ ਇਹ ਸ਼ਿਅਰ ਸਿਰਫ਼ ਇਕ ਬੰਦੇ ਦੇ ਫਨਾ ਤੇ ਜੀਵਨ ਦਾ ਵੇਰਵਾ ਕਰਦਾ ਹੈ, ਜਦ ਕਿ ਕੌਮਾਂ ਦੀ ਜ਼ਿੰਦਗੀ ਤੇ ਮੁਲਕਾਂ ਦਾ ਜੀਵਨ ਵੀ ਇਸ ਤੋਂ ਭਿੰਨ ਨਹੀਂ । ਇਹਨਾਂ ਦੀ ਉਸਾਰੀ ਵੀ ਭਿੰਨ ਭਿੰਨ ਤੇ ਬਿਖਰੇ ਹੋਏ ਤੱਤਾਂ ਦੀ ਏਕਤਾ ਇਕਸੁਰਤਾ ਨਾਲ ਹੁੰਦੀ ਹੈ । ਇਹ ਅਲਗ ਅਲਗ ਤੱਤ ਦੇਖਣ ਨੂੰ ਇਕ ਦੂਜੇ ਨਾਲੋਂ ਭਿੰਨ ਹੁੰਦੇ ਹਨ, ਪਰ ਇਹਨਾਂ ਨੂੰ ਆਪਸ ਵਿਚ ਜੋੜਨ ਵਾਲਾ ਮਜ਼ਬੂਤ ਏਕਤਾ-ਸਨਬੰਧ, ਇਕ ਕੌਮ, ਇਕ ਦੇਸ਼ ਤੇ ਇਕ ਸਮਾਜ ਦੇ ਰੂਪ ਵਿਚ ਇਹਨਾਂ ਨੂੰ ਇਕ ਸੁਰ ਤੇ ਸੰਗਠਤ ਕਰਕੇ ਸੰਸਾਰ ਦੇ ਸਾਹਮਣੇ ਪੇਸ਼ ਕਰਦਾ ਹੈ । ਇਹ ਰਿਸ਼ਤਾ ਕਦੀ ਮਜ਼ਹਬ ਤੇ ਸਭਿਆਚਾਰ ਦਾ ਨਾਤਾ ਈ ਇਤਿਹਾਦ ਹੁੰਦਾ ਹੈ, ਕਦੀ ਕੋਈ ਜ਼ਬਰਦਸਤ ਸ਼ਖ਼ਸੀਅਤ ਮਜ਼ਬੂਤ ਡੋਰੀ ਬਣ ਕੇ ਇਹਨਾਂ ਤੱਤਾਂ ਨੂੰ ਗੁਨ੍ਹ ਲੈਂਦੀ ਹੈ । ਕਦੀ ਕੋਈ ਜੀਉਂਦਾ ਇਨਸਾਫ ਪਸੰਦ ਪ੍ਰਬੰਧ ਤੇ ਕਦੀ ਕੋਈ ਵਿਦੇਸ਼ੀ ਡੰਡਾ ਇਹਨਾਂ ਖਿੰਡੇ ਹੋਏ ਤੱਤਾਂ ਦੀ ਜ਼ਾਹਰੀ ਤਰਤੀਬ ਦਾ ਕਾਰਨ ਬਣਦਾ ਹੈ ।

ਹਿੰਦੁਸਤਾਨ ਦਾ ਪੁਰਾਣਾ ਬੋਸੀਦਾ ਸਮਾਜੀ ਪ੍ਰਬੰਧ ਟੁਕੜੇ ਟੁਕੜੇ ਹੋ ਚੁੱਕਾ ਹੈ । ਅੱਜ ਤੋਂ ਪਹਿਲਾਂ ਇਥੇ ਵੀ ਇਕ ਅਜਿਹੀ ਵਿਵਸਥਾ ਸੀ, ਤੇ ਇਹਦਾ ਇਕ ਪੁਰਾਤਨ ਢਾਂਚਾ ਸੀ, ਕੁਝ ਪਕੇਰੇ ਨਿਯਮ ਸਨ । ਇਨਸਾਨੀਅਤ ਲਈ ਇਕ ਖਾਸ ਮਿਆਰ ਸੀ । ਭਿੰਨ ਭਿੰਨ ਨਸਲਾਂ ਤੇ ਧਰਮਾਂ ਦੇ ਲੋਕ ਇਥੇ ਵਸਦੇ ਸਨ, ਪਰ ਸਮਾਜ ਇਹਨਾਂ ਸਭ ਦਾ ਸਮੂਹ ਸੀ, ਅਤੇ ਬਾਹਰ ਦੇ ਸੰਸਾਰ ਵਿਚ ਉਹ ਸਾਰੇ ਹਿੰਦੀ ਸਦਾਉਂਦੇ ਸਨ । ਹਾਲਾਂਕਿ ਉਹਨਾਂ ਦਾ ਆਪਣੀ ਨਿੱਜੀ ਜ਼ਿੰਦਗੀ ਵਿਚ ਸੰਕਲਪ, ਧਰਮ, ਸਭਿਆਚਾਰ ਤੇ ਰਸਮੋ ਰਿਵਾਜ ਇਕ ਦੂਜੇ ਨਾਲੋਂ ਅਲਗ ਸਨ । ਪਰ ਆਪਣੇ ਸਮਾਜ ਵਾਸਤੇ ਉਹਨਾਂ ਨੇ ਕੁਝ ਇਨਸਾਨੀ ਭਾਈਚਾਰੇ ਦੇ ਅਧਿਕਾਰ ਕੁਝ ਨੈਤਿਕ ਨਿਯਮ, ਕੁਝ ਸਮਾਜੀ ਵਤੀਰਾ, ਤੇ ਕੁਝ ਭਿੰਨ ਭਿੰਨ ਸਭਿਆਚਾਰਾਂ ਨੂੰ ਸਮੋ ਕੇ ਅਨੋਖੀਆਂ ਜਿਹੀਆਂ ਚੀਜ਼ਾਂ ਬਣਾ ਲਈਆਂ ਸਨ ਜਿਨ੍ਹਾਂ ਦੇ ਸਦਕੇ ਉਹ ਵਿਵਸਥਾ ਸਦੀਆਂ ਤੀਕ ਚਲਦੀ

ਰਹੀ। ਭਾਈਚਾਰਾ, ਮਨੁੱਖੀ ਸਮਾਜ, ਤੇ ਮਨੁੱਖਤਾ ਦੀ ਉੱਤਮ ਮੰਜ਼ਲ ਦਾ ਇਕ ਰੱਬੀ ਤਸੱਵੁਰ ਵੀ ਉਹਨਾਂ ਦੇ ਸਾਹਮਣੇ ਸੀ। ਇਸ ਸਮਾਜ ਦਾ ਇਕ ਸਹੀ ਉਦੇਸ਼ ਸੀ ਤੇ ਉਹਦੀ ਪ੍ਰਾਪਤੀ ਲਈ ਇਸ ਦੇ ਸਾਰੇ ਵਿਅਕਤੀ ਕਈ ਭਲੇ ਕੰਮ ਕਰਦੇ ਹੁੰਦੇ ਸਨ। ਤੇ ਉਹ ਖ਼ੁਦਾ ਨੂੰ ਪਾਉਣ ਲਈ ਵੀ ਇਨਸਾਨੀ ਖਿਦਮਤ ਤੇ ਨੈਤਿਕ ਪਵਿੱਤਰਤਾ ਨੂੰ ਸਾਧਨ ਬਣਾਉਂਦੇ ਸਨ।

ਪਰ ਅੱਜ ਉਹ ਵਿਵਸਥਾ ਟੁੱਟ ਫੁੱਟ ਚੁੱਕੀ ਹੈ। ਸਦਾ ਤੋਂ ਸੁਣਦੀ ਆਈ ਸੀ ਕਿ ਜਦੋਂ ਕਿਸੇ ਦੇਸ਼ ਵਿਚ ਕਰਾਂਤੀ ਆਉਂਦੀ ਹੈ ਤਾ ਉਥੇ ਇਹੋ ਟਕਰਾਓ ਹੁੰਦਾ ਹੈ। ਨਵੇਂ ਦ੍ਰਿਸ਼ਟੀਕੋਣ ਪੁਰਾਣੀਆਂ ਕਦਰਾਂ ਨਾਲ ਟਕਰਾਉਂਦੇ ਹਨ। ਜੁਆਨੀ ਬੁਢਾਪੇ ਨਾਲ ਖਹਿੰਦੀ ਹੈ, ਤੇ ਉਸਾਰੀ ਤੇ ਭੰਨ ਤੋੜ ਵਿਚਕਾਰ ਇਵੇਂ ਹੀ ਜੂਤ ਖੜਕਦਾ ਹੈ। ਪਰ ਇਨਕਲਾਬ ਆਪਣੀ ਅੰਤਮ ਮੰਜ਼ਲ ਵਿਚੋਂ ਲੰਘਦਾ ਹੋਇਆ ਬੁਢੇਪੇ ਦੀ ਸੂਝ ਬੂਝ ਤੇ ਤਾਮੀਰ ਤੇ ਸੰਗਠਨ ਨਾਲ ਗੰਭੀਰਤਾ ਨਾਲ ਸਮਝੌਤਾ ਕਰ ਲੈਂਦਾ ਹੈ। ਇਸ ਮਰਹਲੇ ਤੇ ਠਹਿਰਾਓ ਤੋਂ ਬਾਅਦ ਕੋਈ ਜਮਹੂਰੀ ਸ਼ਾਸਨ ਤੇ ਕੋਈ ਉੱਨਤ ਸਮਾਜ ਵਿਚੋਂ ਸ਼ਾਦ ਤੇ ਆਜ਼ਾਦ ਵਿਅਕਤਿਤਵ ਉੱਭਰਦੇ ਹਨ, ਤੇ ਬੁਢੇਪਾ, ਪੁਰਾਤਨਤਾ, ਭੰਨ ਤੋੜ ਦੀਆ ਸ਼ਕਤੀਆਂ ਤੇ ਸਰਮਾਇਆ, ਸਭ ਜੁਆਨੀ ਦੇ ਅੱਗੇ ਝੁਕ ਜਾਦੇ ਹਨ।

ਕਾਫੀ ਸਮੇਂ ਤੋਂ ਸਾਡੇ ਅਗਾਂਹ ਵਧੂ ਵੀ ਢੋਲ ਖੜਕਾ ਰਹੇ ਸਨ ਕਿ ਇਨਕਲਾਬ ਆ ਰਿਹਾ ਹੈ। ਕਮਿਊਨਿਸਟ ਜੁਆਨੀ ਦਾ ਲਾਲ ਝੰਡਾ ਉਡਾ ਰਹੇ ਸਨ, ਤੇ ਕਾਂਗਰਸ ਜਮਹੂਰੀਅਤ ਦਾ ਰਾਗ ਗਾ ਰਹੀ ਸੀ, ਰੂਹਾਨੀਅਤ ਤੇ ਇਖਲਾਕ ਦਾ ਉਪਦੇਸ਼ ਹਿੰਦੁਸਤਾਨ ਨੂੰ ਦੇ ਰਹੀ ਸੀ, ਤੇ ਹੁਣ ਉਹ ਸਾਰੀਆਂ ਨਵੀਆਂ ਸਾਹਿਤਕ ਰੁੱਚੀਆਂ, ਉਹ ਅਗਾਂਹ ਵਧੂ ਪੁਣੇ ਦੀਆਂ ਟਾਹਰਾਂ, ਉਹ ਖ਼ੂਨ ਥੁੱਕਦੀ ਤੇ ਗੋਲੀ ਬਾਰੂਦ ਵਾਲੀ ਸ਼ਾਇਰੀ, ਉਹ ਜੀਵਨ ਦੇ ਨੇੜੇ ਤੇ "ਸਾਹਿਤ ਜੀਵਨ ਲਈ" ਵਾਲੇ ਨਾਹਰੇ ਸਿਰਫ ਵਰਲਾਪ ਕਰ ਰਹੇ ਹਨ।

ਪਰ ਅੱਜ ਇਹ ਸਵਾਲ ਵਾਰ ਵਾਰ ਦਿਮਾਗ ਵਿਚ ਉੱਠਦਾ ਹੈ, ਕਿ ਇਹ ਸਾਰਾ ਕੁਝ ਹੈ ਕੀ ? ਇਹ ਇਨਕਲਾਬ ਤਾਂ ਹੈ ਨਹੀਂ ! ਇਨਕਲਾਬ ਦਾ ਆਦਿ ਹੈ ਨਾ ਅੰਤ। ਇਹਨੂੰ ਕੀ ਆਖਣਾ ਚਾਹੀਦਾ ਹੈ ?

ਇਨਕਲਾਬ ਵਿਚ ਤਾਂ ਜੀਵਨ ਧੜਕਦਾ ਹੁੰਦਾ ਹੈ, ਪਰ ਇਸ ਰੌਲੇ ਜਿਹੇ ਵਿਚ ਜਿਦਗੀ ਦੀ ਥਾਂ ਤੇ ਮੌਤ ਦੀ ਬਹੁਤੀ ਝਲਕ ਹੈ। ਇਨਕਲਾਬ ਜੁਆਨ, ਸਰਫਰੋਸ਼ ਤੇ ਉੱਨਤੀ ਵਲ ਅਗਰਸਰ ਹੁੰਦਾ ਹੈ, ਇਥੇ ਤਾਂ ਬੁਢੇਪੇ ਦਾ ਕਾਂਬਾ, ਬੁਜ਼ਦਿਲੀ, ਤੇ ਪਿਛਾਂਹ ਖਿੱਚੂਪੁਣਾ ਦਿਸਦਾ ਹੈ।

ਕੁਝ ਲੋਕ ਸੰਤੋਖ ਦਾ ਸਾਹ ਲੈ ਕੇ ਕਹਿਣ ਲਗੇ ਹਨ ਕਿ — "ਖੈਰ ਭਈ, ਸ਼ੁਕਰ ਹੈ, ਹੁਣ ਤਾਂ ਸ਼ਾਂਤੀ ਨਸੀਬ ਹੋਈ।" ਪਰ ਮੈਨੂੰ ਡਰ ਹੈ ਕਿ ਸ਼ਾਇਦ ਇਹ ਇਹਨਾਂ ਦੀ ਖੁਸ਼ਫਹਿਮੀ ਹੀ ਨਾ ਸਾਬਤ ਹੋਵੇ। ਮੈਨੂੰ ਜਾਪਦਾ ਹੈ ਕਿ ਅਜੇ ਇਹਦਾ ਪ੍ਰਤਿਕਰਮ, ਤੇ ਇਸ ਕਰਨੀ ਦਾ ਫਲ ਵੀ ਅਸੀਂ ਭੋਗਣਾ ਹੈ। ਇਸ ਅਵੱਗਿਆ ਦੀ ਸਜ਼ਾ ਵੀ ਤਾਂ ਭੁਗਤਣੀ ਹੈ। ਆਪਣੀ ਔਲਾਦ ਤੇ ਉਹਦੇ ਵਿਗੜੇ ਤੇ ਭਟਕੇ

ਹੋਏ ਦਿਮਾਗਾਂ ਸਦਕਾ ਘਰਾਂ ਦੀ ਸ਼ਾਂਤੀ ਵੀ ਮਲੀਆਮੇਟ ਹੋਣੀ ਹੈ। ਇਸ ਨਵੀਂ ਨਸਲ ਦੇ ਹੱਥੀਂ ਇਨਸਾਨੀਅਤ ਦੀ ਬਚੀ ਖੁਚੀ ਇਮਾਰਤ ਦੇ ਨਿਸ਼ਾਨ ਵੀ ਪੁਟੇ ਜਾਣੇ ਹਨ, ਜੇ ਅਸੀਂ ਛੇਤੀਂ ਧਿਆਨ ਨਾ ਦਿਤਾ, ਤੁਰਤ ਖਬਰ ਨਾ ਲਈ, ਤੇ ਤੀਬਰਤਾ ਨਾਲ ਇਸ ਨੂੰ ਅਨੁਭਵ ਨਾ ਕੀਤਾ, ਤਾਂ ਸਾਡੇ ਬੀਜੇ ਹੋਏ ਕੰਡੇ ਝਾੜ ਬਣ ਕੇ ਇਨਸਾਨੀਅਤ ਦਾ ਦਾਮਨ ਸਾਲਾਂ ਤੀਕ ਲੀਰਾਂ ਕਰਦੇ ਰਹਿਣਗੇ। ਇਸ ਬਾਗ ਵਿਚ ਹੁਣ ਗੁਲਾਬ ਨਹੀਂ, ਸਗੋਂ ਕਿੱਕਰ, ਤੇ ਕਟੀਲੇ ਕੰਡੇ ਹੀ ਉੱਗਣਗੇ।

ਪਿਛਲੀਆਂ ਘਟਨਾਵਾ ਦਾ ਮਨੁੱਖ ਦੀ ਮਾਨਸਿਕਤਾ ਉਪਰ ਮੰਦਾ ਪ੍ਰਭਾਵ ਪਿਆ ਹੈ। ਵਡਿਆਂ ਅਮੀਰਾਂ ਤੋਂ ਲੈ ਕੇ ਮੱਧ ਵਰਗ ਤੇ ਜਨਤਾ ਤਕ ਸਭ ਦੀ ਦਿਮਾਗੀ ਤੇ ਅੰਦਰੂਨੀ ਬਣਤਰ ਵਿਚ ਅੰਤਰ ਆ ਚੁੱਕਾ ਹੈ। ਇਹ ਅੰਤਰ ਕਦਾਚਿੱਤ ਅੱਖੋਂ ਉਹਲੇ ਕਰ ਦੇਣ ਵਾਲਾ ਨਹੀਂ ਹੈ। ਸਗੋਂ ਇਹ ਖਾਮੀ ਉਥੋਂ ਆਰੰਭ ਹੁੰਦੀ ਹੈ, ਜਿਥੇ ਮਜ਼ਹਬ ਦੀ ਨੀਂਹ ਰਖੀ ਗਈ ਹੈ, ਜਿਥੋਂ ਮਨੁੱਖ ਦਾ ਆਦਿ ਹੋਇਆ ਹੈ।

ਕੋਈ ਮਹਿਕਮਾ, ਸੰਸਥਾ, ਘਰ, ਤੇ ਅਸਥਾਨ ਅਜਿਹਾ ਨਹੀਂ ਜਿਥੇ ਇਸ ਦੌਰ ਦੇ ਮੰਦੇ ਪ੍ਰਭਾਵ ਨਾ ਪੁੱਜੇ ਹੋਣ। ਜਿਵੇਂ ਕਾਲਰੇ ਦੀ ਰੁੱਤ ਵਿਚ ਹਵਾ ਪਾਣੀ ਹਰ ਸ਼ੈ ਪ੍ਰਭਾਵਤ ਹੋ ਜਾਂਦੀ ਹੈ, ਇਸ ਵੇਲੇ ਇਹੋ ਹਾਲ ਸਾਰੇ ਦੇਸ਼ ਦਾ ਹੈ। ਪ੍ਰਬੰਧ ਤੇ ਕਾਨੂੰਨ ਦਾ ਢਾਂਚਾ ਖਿੰਡ ਚੁਕਿਆ ਹੈ, ਤੇ ਮਜ਼ਹਬ ਦੀਆਂ ਨੀਹਾਂ ਖੋਖਲੀਆਂ ਹੋ ਚੁੱਕੀਆਂ ਹਨ, ਸਭਿਆਚਾਰ ਦੀਆਂ ਚੂਲਾਂ ਹਿਲ ਗਈਆਂ ਹਨ, ਪੁਰਾਣੀ ਸਮਾਜਕ ਵਿਵਸਥਾ ਖਤਮ ਹੋ ਗਈ ਹੈ। ਚੰਗਾ ਹੋਇਆ। ਉਹ ਕਦੋਂ ਕੁ ਤਕ ਜ਼ਿੰਦਾ ਰਹਿੰਦੀ, ਕੋਈ ਹੱਦ ਵੀ ਹੁੰਦੀ ਹੈ। ਉਹਨੇ ਤਾਂ ਮਰਨਾ ਹੀ ਸੀ, ਪਰ ਅੰਦੇਸ਼ਾ ਤੇ ਖੇਦ ਤਾਂ ਇਹ ਹੈ ਕਿ ਅੱਜ ਜੋ ਸਮਾਜ ਬਣ ਰਿਹਾ ਹੈ ਉਹ ਬੰਦਿਆਂ ਦਾ ਸਮਾਜ ਨਹੀਂ, ਜਾਨਵਰਾਂ ਦਾ ਜੰਗਲ ਹੋਵੇਗਾ। ਇਨਸਾਨੀ ਭਾਈਚਾਰਾ ਵਹਿਸ਼ੀਆਂ ਦੇ ਟੋਲੇ ਵਿਚ ਬਦਲ ਰਿਹਾ ਹੈ।

ਇਹ ਕੇਵਲ ਅਨੁਮਾਨ ਹੀ ਨਹੀਂ। ਮੈਂ ਦਿੱਲੀ ਦੀਆਂ ਗਲੀਆਂ ਵਿਚ ਫਿਰ ਕੇ, ਰੇਲ ਦੇ ਯਾਤ੍ਰੀਆਂ ਵਿਚ ਘੁਲ ਮਿਲ ਕੇ, ਕੱਟੜਵਾਦੀ ਸ਼ਹਿਰਾਂ ਤੇ ਬੰਦਿਆਂ ਦੀ ਵਾਰਤਾਲਾਪ ਸੁਣ ਕੇ, ਘਰਾਂ ਵਿਚ ਔਰਤਾਂ ਦੇ ਦਿਲ ਦੀ ਗੱਲ ਬੁੱਝ ਕੇ ਬੱਚਿਆਂ ਨੂੰ ਨਿੱਕੇ ਨਿੱਕੇ ਪ੍ਰਸ਼ਨ ਕਰਕੇ ਇਹ ਸਿੱਟੇ ਕੱਢੇ ਹਨ। ਅਨੁਮਾਨ ਥੋੜ੍ਹਾ ਗ਼ਲਤ ਹੋ ਸਕਦਾ ਹੈ, ਪਰ ਘਟਨਾਵਾਂ ਨੂੰ ਝੁਠਲਾਉਣਾ ਤੇ ਸੱਚਾਈ ਨੂੰ ਗ਼ਲਤ ਸਾਬਤ ਕਰਨਾ ਅਸੰਭਵ ਹੈ।

ਸ਼ਾਇਦ 1947 ਦਸੰਬਰ ਮਹੀਨੇ ਵਿਚ ਇਕ ਦਿਨ ਪੈਟਰੋਲ ਪੰਪ ਕੋਲ ਅਜਮੇਰੀ ਦਰਵਾਜ਼ੇ ਲਾਗੇ ਕਾਰ ਰੋਕੀ, ਤਾਂ ਕੋਲ ਹੀ ਕਈ ਬੱਚੇ ਹੱਥਾਂ ਵਿਚ ਲੰਮੀਆਂ ਲੰਮੀਆਂ ਸੋਟੀਆਂ ਫੜੀ ਘੇਰਾ ਬਣਾ ਕੇ ਕੋਈ ਖੇਲ੍ਹ ਖੇਡ ਰਹੇ ਸਨ। ਮੈਂ ਸਮਝਣ ਦਾ ਜਤਨ ਕੀਤਾ ਕਿ ਕਿਹੜਾ ਨਰਾਲਾ ਖੇਲ੍ਹ ਖੇਡਿਆ ਜਾ ਰਿਹਾ ਹੈ। ਦੇਖਦੀ ਹਾਂ ਤਾਂ ਸਾਰੇ ਬੱਚੇ ਰਲ ਕੇ ਆਪਣੀਆਂ ਸੋਟੀਆਂ ਨਾਲ ਕਿਸੇ ਫਰਜ਼ੀ ਚੀਜ਼ ਨੂੰ ਕੁੱਟ ਰਹੇ ਹਨ ਤੇ ਆਖੀ ਜਾਂਦੇ ਹਨ — "ਮਾਰ ਲਉ, ਮਾਰ ਲਉ, ਮਰ ਗਿਆ, ਖਤਮ ਕਰ ਦਿਉ, ਹੋਰ ਮਾਰੋ, ਜਲਾ ਦਿਉ।" ਆਦਿ

ਕਈ ਬੰਦੇ ਉੱਥੇ ਸਨ ਪਰ ਕਿਸੇ ਨੇ ਵੀ ਓਧਰ ਦੇਖਣ ਦੀ ਲੋੜ ਨਾ ਸਮਝੀ, ਪਰ

ਮੇਰਾ ਅਨੁਭਵੀ ਦਿਲ ਤੇ ਖੁਲ੍ਹੀਆਂ ਅੱਖਾਂ ਇਸ ਪਰਦੇ ਵਿਚ ਕੋਈ ਹੋਰ ਈ ਸੀਨ ਦੇ ਰਹੀਆਂ ਸਨ। ਮਾਰੋ, ਜਲਾ ਦਿਉ, ਖਤਮ ਕਰ ਦਿਉ, ਉਹ ਆਪ ਨਹੀਂ ਕਹਿ ਰਹੇ ਸੀ, ਉਹਨਾਂ ਦੇ ਪਿਤਾ, ਭਰਾ, ਰਿਸ਼ਤੇਦਾਰ ਉਹਨਾਂ ਦਿਨਾਂ ਵਿਚ ਇਸੇ ਕੰਮ ਲਗੇ ਹੋਏ ਸੀ। ਤੇ ਇਹਨਾਂ ਦੇ ਨੰਨ੍ਹੇ ਮਾਸੂਮ ਦਿਮਾਗ਼ ਫਰਜ਼ੀ ਸ਼ੈਅ ਨੂੰ ਕੁੱਟ ਕੇ ਆਪਣੀ ਕਲਪਨਾ ਵਿਚ ਜਲਾ ਕੇ, ਖਤਮ ਕਰਕੇ ਆਨੰਦ ਲੈ ਰਹੇ ਸੀ।

ਲੋਕਾਂ ਦਾ ਇਖਲਾਕ ਜਿਸ ਪੱਧਰ ਤੇ ਆਣ ਡਿਗਿਆ ਸੀ। ਉਸ ਦੇ ਕਾਫੀ ਨਮੂਨੇ ਪਾਠਕ ਇਸ ਪੁਸਤਕ ਵਿਚ ਦੇਖਣਗੇ। ਅਯੋਗ ਨਹੀਂ ਜੇ ਮੈਂ ਇਕ ਨਿੱਜੀ ਘਟਨਾ ਦਾ ਵਰਨਣ ਕਰਾਂ। ਇਹ ਘਟਨਾ 1947 ਦੀ ਨਹੀਂ। ਫਸਾਦਾਂ ਤੋਂ ਪੂਰੇ ਦਸ ਮਹੀਨੇ ਪਿਛੋਂ ਵਾਪਰੀ। ਉਦੋਂ ਜਦ ਦੁਨੀਆ ਜਾਣਦੀ ਸੀ ਕਿ ਦਿੱਲੀ ਵਿਚ ਸਭ ਠੀਕ ਠਾਕ ਹੋ ਚੁੱਕਾ ਹੈ ਤੇ ਗੌਰਮਿੰਟ ਬਿਲਕੁਲ ਯਕੀਨ ਕਰੀ ਬੈਠੀ ਸੀ ਕਿ ਉਹਦਾ ਸਟਾਫ ਬਿਲਕੁਲ ਠੀਕ ਕੰਮ ਕਰ ਰਿਹਾ ਹੈ। ਦਿੱਲੀ ਵਿਚ ਨਵਾਂ ਚੀਫ ਕਮਿਸ਼ਨਰ ਤੇ ਡਿਪਟੀ ਕਮਿਸ਼ਨਰ ਆ ਗਿਆ ਸੀ।

ਭਾਵੇਂ ਕਿੰਨੀਆਂ ਹੀ ਔਕੜਾਂ ਹੋਣ ਵਾਹ ਲਗਦੀ ਮੈਂ ਕਿਸੇ ਅਫਸਰ ਨੂੰ ਫੋਨ ਨਹੀਂ ਸੀ ਕਰਦੀ। ਪਰ ਕਈ ਵਾਰੀ ਦੂਜਿਆਂ ਦੇ ਜ਼ੋਰ ਦੇਣ ਤੇ ਜਾਂ ਜ਼ਰੂਰਤ ਤੋਂ ਮਜਬੂਰ ਹੋ ਕੇ ਕਦੀ ਚਿੱਠੀ ਲਿਖਣੀ ਜਾਂ ਫੋਨ ਕਰਨਾ ਹੀ ਪੈ ਜਾਂਦਾ ਸੀ। ਪੁਲੀਸ ਦੇ ਮਹਿਕਮੇ ਵਿਚ ਕੁਝ ਭਲੇ ਅਫਸਰ ਸਨ, ਜਿਨ੍ਹਾਂ ਨੂੰ ਕਦੀ ਕਦੀ ਕੰਮ ਕਹਿਣ ਦੀ ਲੋੜ ਪੈ ਜਾਂਦੀ ਸੀ। ਪਰ ਦੋ ਵਾਰੀ ਤੋਂ ਬਾਅਦ ਮੇਰੀ ਕਦੀ ਹਿੰਮਤ ਨਾ ਪਈ ਕਿ ਦਿੱਲੀ ਦੇ ਡਿਪਟੀ ਕਮਿਸ਼ਨਰ ਜਾਂ ਚੀਫ ਕਮਿਸ਼ਨਰ ਨੂੰ ਫੋਨ ਕਰਾਂ। ਇਕ ਵਾਰੀ ਤਾਂ ਕੈਂਪ ਦੀ ਹੜਤਾਲ ਦੇ ਸਿਲਸਿਲੇ ਵਿਚ ਦੋਹਾਂ ਅਫਸਰਾਂ ਦਾ ਦਰਵਾਜ਼ਾ ਖਟਖਟਾਇਆ, ਅਤੇ ਭਾਰੀ ਅਸਫਲਤਾ ਦਾ ਮੂੰਹ ਦੇਖਣਾ ਪਿਆ। ਤੇ ਇਕ ਵਾਰੀ ਕਿਸੇ ਹੋਰ ਕੰਮ ਲਈ ਡਿਪਟੀ ਕਮਿਸ਼ਨਰ ਨੂੰ ਫੋਨ ਕੀਤਾ ਤੇ ਉਹਦਾ ਹਸ਼ਰ ਦੇਖ ਲਿਆ। ਕਿਸੇ ਗੱਲ ਦੀ ਸੁਣਵਾਈ ਦੀ ਆਸ ਨਹੀਂ ਸੀ, ਇਸ ਲਈ ਕਹਿਣਾ ਵਿਅਰਥ ਸੀ। ਇਹ ਵੀ ਡਰ ਰਹਿੰਦਾ ਸੀ ਕਿ ਦੋਵੇਂ ਜਗ੍ਹਾ ਸਟਾਫ, ਜਿਸ ਦੀਆਂ ਬਦਤਮੀਜ਼ੀਆਂ ਤੋਂ ਲੋਕ ਬੜੇ ਦੁਖੀ ਸਨ, ਤੇ ਜਿਸ ਦੇ ਉਜੱਡਪੁਣੇ ਤੇ ਲਾਪਰਵਾਹੀ ਦੀ ਮੈਨੂੰ ਵੀ ਸਖਤ ਸ਼ਿਕਾਇਤ ਸੀ, ਤੇ ਜਿਨ੍ਹਾਂ ਬਾਰੇ ਆਮ ਤੌਰ ਤੇ ਲੋਕ ਕਹਿੰਦੇ ਸਨ ਕਿ ਉਹ ਮੁਸਲਮਾਨਾਂ ਦਾ ਨਾਮ ਸੁਣ ਕੇ ਗਾਲ੍ਹ ਮੰਦਾ ਕਰਨ ਡਹਿ ਪੈਂਦੇ ਹਨ, ਕਿਤੇ ਮੇਰੇ ਨਾਲ ਵੀ ਕੋਈ ਬਦਤਮੀਜ਼ੀ ਨਾ ਕਰ ਬੈਠੇ। ਇਸ ਲਈ ਆਪਣੀ ਇੱਜ਼ਤ ਆਪਣੇ ਹੱਥ। ਕੁਝ ਨਾ ਕਹਿਣਾ ਹੀ ਚੰਗਾ ਹੈ। ਇਥੋਂ ਦੇ ਚਪੜਾਸੀ ਆਮ ਤੌਰ ਤੇ ਇਹ ਕਹਿ ਕੇ ਟਾਲ ਦਿੰਦੇ ਸਨ ਕਿ ਡਿਪਟੀ ਕਮਿਸ਼ਨਰ ਸਾਹਿਬ ਧੁੱਪ ਸੇਕ ਰਹੇ ਹਨ — ਡਿਪਟੀ ਸਾਹਿਬ ਆਰਾਮ ਕਰ ਰਹੇ ਹਨ — ਡਿਪਟੀ ਸਾਹਿਬ ਸੁੱਤੇ ਹੋਏ ਹਨ।

ਮੈਂ ਇਹ ਤਾਂ ਕਿਸੇ ਤਰ੍ਹਾਂ ਨਹੀਂ ਕਹਿ ਸਕਦੀ ਸੀ ਕਿ ਉਹਨਾਂ ਨੂੰ ਤੁਰਤ ਜਗਾ ਦਿਉ, ਕੇਵਲ ਹੈਰਾਨੀ ਦਰਸਾ ਕੇ ਰਹਿ ਜਾਂਦੀ, ਕਿ ਹੈਂ ? ਛੇ ਵਜੇ ਸ਼ਾਮੀਂ ਆਰਾਮ ਕਰ ਰਹੇ ਹਨ ? ਗਿਆਰਾਂ ਵਜੇ ਸਵੇਰ ਤਕ ਧੁੱਪ ਸੇਕ ਰਹੇ ਹਨ ? ਪਰ ਹੁਣ ਤਾਂ ਨਵੇਂ ਚੀਫ ਕਮਿਸ਼ਨਰ ਤੇ ਡਿਪਟੀ ਕਮਿਸ਼ਨਰ ਸਾਹਿਬ ਤਸ਼ਰੀਫ ਲਿਆਏ ਸਨ, ਤੇ

ਮੇਰਾ ਵਿਚਾਰ ਸੀ ਕਿ ਇਹਨਾਂ ਦੋਹਾਂ ਨੂੰ ਸੌਣ ਤੇ ਆਰਾਮ ਕਰਨ ਦੀ ਆਦਤ ਘੱਟ ਹੋਵੇਗੀ। ਅਜਮੇਰ, ਤੇ ਸਹਾਰਨਪੁਰ ਵਿਚ ਬਹੁਤੀ ਆਰਾਮ ਦੀ ਨੀਂਦ ਸੌਣ ਦਾ ਮੌਕਾ ਤਾਂ ਇਹਨਾਂ ਨੂੰ ਘੱਟ ਹੀ ਮਿਲਿਆ ਹੋਵੇਗਾ। ਇਸ ਲਈ ਫੋਨ ਕਰ ਬੈਠੀ। ਚਪੜਾਸੀ ਨੇ ਕਿਹਾ — ਬਾਹਰ ਗਏ ਹੋਏ ਹਨ।

ਇਕ ਘੰਟੇ ਪਿਛੋਂ ਫੇਰ ਫੋਨ ਕੀਤਾ ਤਾਂ ਚਪੜਾਸੀ ਨੇ ਸਵਾਲ ਕੀਤਾ — "ਤੁਸੀਂ ਕੌਣ ਹੋ ?"

ਮੇਰੀ ਸ਼ਾਮਤ, ਮੈਂ ਕਹਿ ਦਿਤਾ — "ਬੇਗਮ ਸ਼ਫੀ"।

ਕਹਿਣ ਲੱਗਾ, "ਅੱਛਾ ਠਹਿਰੋ"...ਦਸ ਪੰਦਰਾਂ ਮਿੰਟ ਬੀਤ ਗਏ, ਕੋਈ ਉੱਤਰ ਨਾ ਮਿਲਿਆ ਤਾਂ ਮੈਂ ਫੇਰ ਨੰਬਰ ਘੁਮਾਇਆ। ਐਤਕਾਂ ਵੀ ਉਹੀ ਬੋਲਿਆ ਕਿ ਆਰਾਮ ਕਰ ਰਹੇ ਹਨ। ਮੈਂ ਕਿਹਾ — "ਤੂੰ ਜਾ ਕੇ ਉਹਨਾਂ ਨੂੰ ਖਬਰ ਕਰ ਦੇ। ਭਲਾ ਸੱਤ ਵਜੇ ਸ਼ਾਮ ਨੂੰ ਸੌਣ ਦਾ ਕੋਈ ਵਕਤ ਹੈ ? ਨਵੇਂ ਚੀਫ ਕਮਿਸ਼ਨਰ ਇਸ ਵੇਲੇ ਨਹੀਂ ਸੌਂਦੇ, ਮੈਨੂੰ ਪਤਾ ਹੈ...ਕਹਿਣ ਲੱਗਾ, "ਅੱਛਾ ਠਹਿਰੋ...।" ਐਤਕਾਂ ਉਸ ਨੇ ਵੀਹ ਪੰਝੀ ਮਿੰਟ ਉਡੀਕ ਕਰਾਈ। ਕੰਮ ਜ਼ਰੂਰੀ ਸੀ ਤੇ ਮੈਂ ਅੱਜ ਹੀ ਗੱਲ ਕਰਨੀ ਸੀ। ਇਸ ਲਈ ਫੇਰ ਜਤਨ ਕੀਤਾ, ਤਾਂ ਉੱਤਰ ਮਿਲਿਆ — ਮੀਟਿੰਗ ਵਿਚ ਚਲੇ ਗਏ ਹਨ।

ਆਪਣੀ ਗ਼ਰਜ਼ ਸੀ। ਇੰਨੀ ਮਿਹਨਤ ਤੇ ਨਾਕਾਮੀ ਤੇ ਵੀ ਥੱਕੀ ਨਹੀਂ। ਇਕ ਘੰਟੇ ਬਾਅਦ ਫੇਰ ਨੰਬਰ ਮਿਲਾਇਆ। ਐਤਕਾਂ ਚਪੜਾਸੀ ਜ਼ਿਦ ਕਰ ਰਿਹਾ ਸੀ ਕਿ ਤੁਸੀਂ ਮੈਨੂੰ ਹੀ ਗੱਲ ਦੱਸੋ, ਕਮਿਸ਼ਨਰ ਸਾਹਿਬ ਨਹੀਂ ਮਿਲ ਸਕਦੇ। ਮੈਂ ਪੁੱਛਿਆ — "ਤੂੰ ਕੌਣ ਏਂ ?" ਕਹਿਣ ਲੱਗਾ — "ਮੈਂ ਅਰਦਲੀ ਹਾਂ।" ਮੈਨੂੰ ਖਿਝ ਆ ਗਈ। ਹੱਦ ਹੋ ਗਈ ! ਕਿੰਨਾ ਬਦਤਮੀਜ਼ ਬੰਦਾ ਹੈ। ਪਰ ਫੇਰ ਵੀ ਮੈਂ ਇਹੋ ਆਖਦੀ ਰਹੀ — "ਭਲਾ ਤੈਨੂੰ ਕਿੱਦਾਂ ਦੱਸ ਦੇਵਾਂ ? ਬੇਕਾਰ ਸਮਾਂ ਬਰਬਾਦ ਕਰ ਰਿਹਾ ਏਂ। ਫੋਨ ਚੀਫ ਕਮਿਸ਼ਨਰ ਸਾਹਿਬ ਨੂੰ ਦੇਹ। ਇੰਨਾ ਹੀ ਕਹਿਣ ਦੀ ਦੇਰ ਸੀ ਕਿ ਉਸ ਨੇ ਉਰਦੂ ਤੇ ਪੰਜਾਬੀ ਵਿਚ ਮਿਲੀਆਂ ਜੁਲੀਆਂ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿਤੀਆਂ। ਦੋ ਚੌਂਹ ਤੋਂ ਬਿਨਾਂ ਮੈਂ ਹੋਰ ਦੇ ਅਰਥ ਵੀ ਨਾ ਸਮਝੀ। ਪਰ ਇੰਨੀਆਂ ਬੇਹੂਦਾ, ਗੰਦੀਆਂ ਗਾਲ੍ਹਾਂ ਸੁਣ ਕੇ ਮੇਰੇ ਕੰਨ ਜਲਣ ਲੱਗ ਪਏ। ਜਿਸਮ ਥਰਥਰਾ ਗਿਆ, ਹੱਥ ਕੰਬਣ ਲਗੇ। ਜ਼ਿੰਦਗੀ ਵਿਚ ਪਹਿਲੀ ਵਾਰੀ ਇਹ ਪੱਥਰ ਕੰਨਾਂ ਨਾਲ ਟਕਰਾ ਰਹੇ ਸਨ। ਰਸੀਵਰ ਸੁੱਟ ਕੇ ਵੀਹ ਪੰਝੀ ਮਿੰਟ ਮੈਨੂੰ ਆਪਣੇ ਹੋਸ਼ ਹਵਾਸ ਦਰੁਸਤ ਕਰਨ ਤੇ ਲੱਗੇ।

ਤੇ ਹੁਣ ਤਾਂ ਬਹੁਤ ਹੀ ਜ਼ਰੂਰੀ ਹੋ ਗਿਆ ਕਿ ਚੀਫ ਕਮਿਸ਼ਨਰ ਸਾਹਿਬ ਨੂੰ ਸਾਰੀ ਕਹਾਣੀ ਦੱਸਾਂ।

ਐਤਕਾਂ ਮੈਂ ਕਮਿਊਨੀਕੇਸ਼ਨ ਮਨਿਸਟਰ ਮਿਸਟਰ ਰਫੀ ਅਹਿਮਦ ਕਿਦਵਾਈ ਸਾਹਿਬ ਦੇ ਘਰੋਂ ਬੋਲ ਰਹੀ ਸੀ। ਤੇ ਇਹ ਸੁਣ ਕੇ ਤਾਂ ਇਕ ਮਿੰਟ ਦੀ ਦੇਰ ਨਹੀਂ ਲੱਗ ਸਕਦੀ ਸੀ। ਬੋਲਣ ਵਾਲੇ ਦੀ ਆਵਾਜ਼ ਦਾ ਫਰਕ ਮਹਿਸੂਸ ਕਰਕੇ ਮੈਂ ਪੁੱਛਿਆ, ਕਿ ਇਸ ਤੋਂ ਪਹਿਲਾਂ ਡੀਊਟੀ ਉਤੇ ਕੌਣ ਸੀ ? ਉਹਦਾ ਨਾਂ ਕੀ ਸੀ ?

ਤੁਹਾਡਾ ਕੀ ਨਾਮ ਹੈ ? ਇਹ ਦੂਜਾ ਚਪੜਾਸੀ ਸੀ, ਥੋੜ੍ਹੀ ਦੇਰ ਹੋਈ ਡੀਊਟੀ ਬਦਲਣ ਤੇ ਆਇਆ ਸੀ, ਤੇ ਉਹ ਪਹਿਲਾ ਚਪੜਾਸੀ ਵੀ ਅਜੇ ਬਾਹਰ ਹੀ ਮੌਜੂਦ ਸੀ। ਪਰ ਨਵਾਂ ਅਰਦਲੀ ਹੁਣ ਟੈਲੀਫੋਨ ਦੇ ਲਾਗੇ ਆ ਗਿਆ ਸੀ। ਕਿਦਵਾਈ ਸਾਹਿਬ ਦੇ ਘਰ ਦਾ ਫੋਨ ਤੁਰਤ ਹੀ ਚੀਫ ਕਮਿਸ਼ਨਰ ਸਾਹਿਬ ਨੂੰ ਦੱਸ ਦਿਤਾ ਗਿਆ, ਤੇ ਹੁਣ ਉਹ ਬੋਲ ਰਹੇ ਸਨ। ਮੈਂ ਉਹਨਾਂ ਨੂੰ ਸਾਰਾ ਹਾਲ ਸੁਣਾਇਆ ਤੇ ਇਹ ਵੀ ਕਹਿ ਦਿਤਾ ਕਿ ਇਹ ਗਾਲ੍ਹੀਆਂ ਇਸ ਕੋਠੀ ਤੋਂ ਨਹੀਂ, ਡਿਪਟੀ ਕਮਿਸ਼ਨਰ ਸਾਹਿਬ, ਤੇ ਤੁਹਾਡੇ ਚਪੜਾਸੀ ਕਈ ਦਿਨਾਂ ਤੋਂ ਮੁਸਲਮਾਨਾਂ ਦਾ ਨਾਮ ਸੁਣ ਕੇ ਇਹ ਗੰਦੀਆਂ ਗਾਲ੍ਹਾਂ ਕੱਢਣ ਦੇ ਆਦੀ ਹੋ ਚੁੱਕੇ ਹਨ। ਜਿੰਨੀ ਛੇਤੀ ਹੋ ਸਕੇ ਇਸ ਸ਼ਰਮਨਾਕ ਸਥਿਤੀ ਨੂੰ ਖਤਮ ਕਰੋ। ਇਹਨਾਂ ਨੂੰ ਤਮੀਜ਼ ਤੇ ਸਦਾਚਾਰ ਸਿਖਾਲਣਾ ਵੀ ਬਹੁਤ ਜ਼ਰੂਰੀ ਕੰਮ ਹੈ।

ਉਹ ਵਿਚਾਰੇ ਬਹੁਤ ਹੀ ਸ਼ਰਮਿੰਦਾ ਹੋਏ। ਖਿਮਾ, ਅਫਸੋਸ ਦਾ ਪ੍ਰਗਟਾਵਾ, ਕਿ ਤੁਸੀਂ ਦਿਲ ਨੂੰ ਨਾ ਲਾਉ, ਮੈਂ ਹੁਣੇ ਇਹਨਾਂ ਸਾਰਿਆਂ ਦੀ ਖਬਰ ਲੈਂਦਾ ਹਾਂ, ਤੇ ਉਹਨੂੰ ਮੁਅੱਤਲ ਕਰਦਾ ਹਾਂ। ਪਰ ਮੈਂ ਇਕ ਦਾ ਕੀ ਕਰਦੀ, ਆਪਣੇ ਘਰ ਦੇ ਚਪੜਾਸੀਆਂ ਦਾ ਹਾਲ ਕਿਹੜਾ ਚੰਗਾ ਸੀ। ਕਿਸੇ ਆਉਣ ਵਾਲੇ ਨੂੰ ਦੇਖ ਕੇ ਨੈਤਕਤਾ ਅਨੁਸਾਰ ਉੱਠਣ ਤਕ ਦੀ ਖੇਚਲ ਨਹੀਂ ਕਰਦੇ, ਸਲਾਮ ਕਰਨਾ ਤਾਂ ਬੜੀ ਗੱਲ ਹੈ। ਮੈਂ ਤਾਂ ਖੈਰ ਟਾਲ ਦਿੰਦੀ, ਪਰ ਮੇਰੀ ਭਤੀਜੀ ਨੂੰ ਇਕ ਦੋ ਵਾਰੀ ਬਹੁਤ ਬੁਰਾ ਲੱਗਾ ਤੇ ਉਹਨੇ ਇਕ ਦਿਨ, ਜਦ ਮੈਂ ਕੋਲ ਨਹੀਂ ਸੀ, ਇਹਨਾਂ ਨੂੰ ਬੁਰੀ ਤਰ੍ਹਾਂ ਡਾਂਟਿਆ। ਪੁਲੀਸ ਵਾਲਿਆਂ ਨੂੰ ਵੀ ਉਹਨਾਂ ਦੀ ਬਦਤਹਿਜ਼ੀਬੀ ਕਰਕੇ ਲਿਤਾੜਿਆ। ਉਹਦੇ ਯਤਨਾਂ ਦਾ ਇਹ ਸਿੱਟਾ ਨਿਕਲਿਆ ਕਿ ਇਹਨਾਂ ਦੀ ਜ਼ਰਾ ਹਾਲਤ ਸੁਧਰੀ। ਇੰਤਹਾ ਤਾਂ ਇਹ ਹੈ ਕਿ ਸੈਕਰੇਟੇਰੀਏਟ ਤਕ ਦੇ ਚਪੜਾਸੀਆਂ ਦੀਆਂ ਉਲੰਘਣਾਵਾਂ ਤੇ ਪ੍ਰਧਾਨ ਮੰਤਰੀ ਨੂੰ ਚਿਤਾਵਣੀ ਦੇਣੀ ਪਈ ਸੀ।

ਇਸ ਹਾਲਤ ਦਾ ਵਰਨਣ ਮੈਂ ਇਸ ਲਈ ਕਰ ਰਹੀ ਹਾਂ ਕਿ ਇਹ ਵਿਚਾਰਾ ਇਕ ਅਰਦਲੀ ਤਾਂ ਇਸ ਟੋਲੇ ਦੀ ਵਿਗੜੀ ਹੋਈ ਜ਼ਹਿਨੀਅਤ ਦਾ ਪ੍ਰਤੀਨਿਧ ਸੀ, ਜਿਸ ਦਾ ਹਰ ਪਾਸੇ ਪਸਾਰਾ ਸੀ। ਆਵੇ ਦਾ ਆਵਾ ਹੀ ਊਤਿਆ ਪਿਆ ਸੀ। ਇਕ ਇੱਟ ਨੂੰ ਕੀ ਰੋਣਾ ਹੋਇਆ।

ਮੈਨੂੰ ਨਹੀਂ ਪਤਾ ਫੇਰ ਕੀ ਹੋਇਆ, ਪਰ ਉਸ ਤੋਂ ਬਾਅਦ ਅੱਜ ਤਕ ਉਹਨਾਂ ਦੋਹਾਂ ਅਫਸਰਾਂ ਦੇ ਘਰੋਂ ਤੇ ਦਫਤਰੋਂ ਕਦੀ ਕਿਸੇ ਬਦਤਮੀਜ਼ੀ ਦੀ ਸ਼ਿਕਾਇਤ ਨਹੀਂ ਸੁਣੀ, ਤੇ ਨਾ ਹੁਣ ਖਰਜ਼ਮੰਦ ਇਹਨਾਂ ਦੇ ਨੌਕਰਾਂ ਦੀ ਬਦਜ਼ਬਾਨੀ ਦਾ ਨਿਸ਼ਾਨਾ ਬਣਦੇ ਸਨ। ਜਦ ਕਦੀ ਲੋੜ ਪਈ, ਫੋਨ ਕੀਤਾ, ਤਾਂ ਠੀਕ ਉੱਤਰ ਮਿਲਿਆ। ਸਭ ਤੋਂ ਵੱਡੀ ਗੱਲ ਇਹ ਹੈ ਕਿ ਡਿਪਟੀ ਕਮਿਸ਼ਨਰ ਸਾਹਿਬ ਨੇ ਧੁੱਪ ਸੇਕਣੀ ਛੱਡ ਦਿਤੀ, ਤੇ ਚੀਫ ਕਮਿਸ਼ਨਰ ਸਾਹਿਬ ਨੂੰ ਕੁਵੇਲੇ ਨੀਂਦਰ ਆਉਣੀ ਵੀ ਬੰਦ ਹੋ ਗਈ, ਤੇ ਨਾ ਦਫਤਰੀ ਸਮੇਂ ਵਿਚ ਆਰਾਮ ਦੀ ਲੋੜ ਭਾਸਦੀ।

ਇਹ ਕੋਈ ਇਕ ਘਟਨਾ ਨਹੀਂ ਸੀ, ਸੈਂਕੜੇ ਸ਼ਿਕਾਇਤਾਂ ਸਨ ਕਿ ਗੌਰਮਿੰਟ ਦੇ ਦਫਤਰਾਂ ਵਿਚ ਪਬਲਿਕ ਨਾਲ ਹੱਦੋਂ ਵੱਧ ਬੇਰੁਖੀ ਤੇ ਜ਼ਿੱਲਤ ਦਾ ਵਰਤਾਰਾ ਕੀਤਾ

ਜ਼ਾਂਦਾ ਹੈ, ਤੇ ਇਹ ਸ਼ਿਕਾਇਤ ਹੁਣ ਤਕ ਵੀ ਹੈ। ਨਿਰਾਦਰੀ ਕਰਨਾ ਤਾਂ ਜਿਵੇਂ ਨੌਕਰਸ਼ਾਹੀ ਦਾ ਫੈਸ਼ਨ ਬਣ ਗਿਆ ਹੈ। ਮਾਮੂਲੀ ਚਪੜਾਸੀ ਤੋਂ ਲੈ ਕੇ ਬੜੇ ਅਫਸਰਾਂ ਤਕ ਸਾਰੇ ਹੀ ਰੁੱਖੇ ਪਨ ਨਾਲ ਵਰਤਾ ਕਰਨਾ ਜ਼ਰੂਰੀ ਸਮਝਦੇ ਹਨ ਤੇ ਹੁਣ ਇਸ ਵਿਚ ਹਿੰਦੂ ਮੁਸਲਮਾਨ ਦੀ ਕੋਈ ਤਮੀਜ਼ ਨਹੀਂ...ਕੋਈ ਵੀ ਹੋਵੇ, ਇਹ ਤਾਂ ਆਮ ਵਰਤਾਓ ਦਾ ਢੰਗ ਹੈ।

ਜਨਤਾ ਦੀ ਇੱਜਤ ਤੇ ਖੁਦਦਾਰੀ ਦਾ ਲਿਹਾਜ਼ ਕਰਨਾ ਜ਼ਰੂਰੀ ਸਮਝਿਆ ਹੀ ਨਹੀਂ ਜਾਂਦਾ। ਹਸਪਤਾਲਾਂ ਤੱਕ ਦਾ ਇਹੋ ਹਾਲ ਹੈ। ਇਹਨਾਂ ਸਾਰੇ ਥਾਵਾਂ ਤੇ ਲੋਕ ਭਿਖਾਰੀਆਂ ਵਾਂਗ ਕੱਠੇ ਹੁੰਦੇ ਹਨ, ਤੇ ਸਟਾਫ ਨੂੰ ਪੂਰਨ ਅਧਿਕਾਰ ਪ੍ਰਾਪਤ ਹੈ ਕਿ ਸ਼ਰੀਫ ਤੋਂ ਸ਼ਰੀਫ ਬੰਦੇ ਨੂੰ ਵੀ ਜਦੋਂ ਚਾਹੁਣ, ਧੌਣ ਤੋਂ ਫੜ ਕੇ ਬਾਹਰ ਕੱਢ ਦੇਣ। ਮੰਦਾ ਚੰਗਾ ਕਹਿ ਦੇਣ ਤੇ ਜ਼ਲੀਲ ਕਰ ਦੇਣ।

ਮੈਂ ਲੋਕਾਂ ਦੀ ਟੋਲੀ ਵਿਚ ਰਲ ਕੇ, ਗਰੀਬਾਂ ਦੇ ਨਾਲ ਜਾ ਕੇ ਇਹ ਤਜਰਬੇ ਕੀਤੇ ਹਨ।

ਸਕੂਲ ਵੀ ਇਸ ਤੋਂ ਵਾਂਝੇ ਨਹੀਂ ਹਨ। ਮੁੰਡੇ ਮਾਸਟਰਾਂ ਦਾ ਮਖੌਲ ਉਡਾਉਣ, ਉਹਨਾਂ ਵਿਰੁਧ ਐਜੀਟੇਸ਼ਨ ਕਰਨਾ, ਤੇ ਕਲਾਸਾਂ ਵਿਚ ਉਹਨਾਂ ਨਾਲ ਨਿਰਾਦਰੀ ਨਾਲ ਪੇਸ਼ ਆਉਣਾ ਬੁਰਾ ਨਹੀਂ ਸਮਝਦੇ, ਅਤੇ ਮਾਸਟਰ ਤੇ ਪ੍ਰੋਫੈਸਰ ਵੀ ਲੜਕਿਆਂ ਦੀ ਖੁਦਦਾਰੀ ਨੂੰ ਠੇਸ ਲਾਉਣ ਤੇ ਉਹਨਾਂ ਨੂੰ ਬਦਨਾਮ ਜਾਂ ਜ਼ਲੀਲ ਕਰਨੋਂ ਬਾਜ਼ ਨਹੀਂ ਰਹਿੰਦੇ।

ਪਿਛਲੇ ਦੋ ਸਾਲਾਂ ਦੇ ਤਲਖ ਤਜਰਬਿਆਂ ਦੀ ਪ੍ਰਾਪਤੀ ਇਹ ਬਹੁਤ ਹੀ ਸਿਖਿਆ ਦੇਣ ਵਾਲੀ ਹੈ। ਗੌਰਮਿੰਟ, ਲੀਡਰ ਤੇ ਹਰ ਪੜ੍ਹਿਆ ਲਿਖਿਆ ਬੰਦਾ ਇਹੋ ਕਹਿੰਦਾ ਹੈ — "ਜੋ ਹੋ ਚੁੱਕਾ, ਉਸ ਤੇ ਮਿੱਟੀ ਪਾਉ, ਪੁਰਾਣੀਆਂ ਗੱਲਾਂ ਭੁੱਲ ਜਾਉ।" ਪਰ ਮੇਰੀ ਸਮਝ ਵਿਚ ਨਹੀਂ ਆਉਂਦਾ, ਉਹ ਭੁਲਾਇਆ ਕਿਵੇਂ ਜਾ ਸਕਦਾ ਹੈ ? ਲੋਕ ਕਿਸ ਤਰ੍ਹਾਂ ਗੁਜ਼ਰੀਆਂ ਹੋਈ ਘਟਨਾਵਾਂ ਨੂੰ ਅੱਖੋਂ ਉਹਲੇ ਕਰ ਸਕਦੇ ਹਨ ? ਜਦ ਅੱਜ ਵੀ ਦੇਸ਼ ਵਿਚ ਹਰ ਥਾਂ ਤੇ ਹਰ ਪੈਰ ਤੇ ਉਹ ਸਾਰੀਆਂ ਤਸਵੀਰਾਂ ਖਿੰਡੀਆਂ ਪਈਆਂ ਹਨ। ਇਹ ਗੰਦਗੀ ਦਿਮਾਗ਼ ਵਿਚੋਂ ਕਿਵੇਂ ਨਿਕਲ ਸਕਦੀ ਹੈ ? ਜਦ ਨਿੱਜੀ ਬੈਠਕਾਂ ਵਿਚ ਵੀ ਇਕ ਦੂਜੇ ਦੀ ਬਦੀ ਤੇ ਪਿਛਲੀਆਂ ਗੱਲਾਂ ਤੋਂ ਗੱਲ ਦਾ ਆਰੰਭ ਹੁੰਦਾ ਹੈ।

ਅਸੀਂ ਬੱਚਿਆਂ ਅੰਦਰੋਂ ਇਹ ਮੇਟਣ ਦਾ ਜਤਨ ਕੀਤਾ, ਪਰ ਇਕ ਦੋ ਮਹੀਨਿਆਂ ਪਿਛੋਂ ਸਾਨੂੰ ਅਹਿਸਾਸ ਹੋਇਆ, ਕਿ ਇਹ ਤਾਂ ਸਾਲਾਂ ਦਾ ਕੰਮ ਹੈ, ਇੰਨੀ ਛੇਤੀ ਜ਼ਹਿਨੀਅਤ ਬਦਲੀ ਨਹੀਂ ਜਾ ਸਕਦੀ। ਸਾਡਾ ਸਾਰਾ ਕੀਤਾ ਕੱਤਰਿਆ ਉਹਨਾਂ ਦੇ ਮਾਪੇ ਕੁਝ ਛਿਣਾਂ ਵਿਚ ਮਲੀਆਮੇਟ ਕਰਕੇ ਰੱਖ ਦਿੰਦੇ ਹਨ। ਅੱਜ ਤੋਂ ਪਹਿਲਾਂ ਹਿੰਦੁਸਤਾਨੀ ਗ਼ੈਰਤ ਵਾਲੇ ਬਾਪ, ਜੇ ਉਸ ਕੁੜੀ ਨੂੰ ਕੋਈ ਛੇੜ ਦੇਵੇ, ਜਾਂ ਉਸ ਉੱਪਰ ਅਵਾਜ਼ਾ ਕੱਸੇ, ਤਾਂ ਉਸ ਰਸਤੇ ਜਾਣ ਤੋਂ ਲੜਕੀ ਨੂੰ ਸਦਾ ਲਈ ਰੋਕ ਦਿੰਦਾ ਸੀ। ਚੁੱਪ ਰਹਿ ਕੇ ਚੰਗੀ ਤਕੜੀ ਲੜਾਈ ਲੜਦਾ ਸੀ, ਪਰ ਇਸ ਸੰਕੋਚ ਨਾਲ ਕਿ ਪੜੋਸੀ ਨੂੰ ਵੀ ਕੰਨੋਂ ਕੰਨ ਖਬਰ ਨਾ ਲੱਗੇ। ਪਰ ਅੱਜ ਇਹ ਹਾਲਤ ਹੈ ਕਿ

ਕੁੜੀਆਂ ਬਲਾਵਾਂ ਬਣ ਕੇ ਮੁਲਕ ਤੇ ਨਾਜ਼ਲ ਹੋ ਗਈਆਂ ਹਨ। ਜਿੱਧਰ ਦੇਖੋ, ਲੜਕੀ ਨੂੰ ਛੇੜਨ ਤੇ ਫਿਰਕੂ ਫਸਾਦ ਦੀ ਤਿਆਰੀ ਹੋ ਰਹੀ ਹੈ। ਹਰ ਰੋਜ਼ ਰਾਹ ਜਾਂਦੀ ਕੋਈ ਨਾ ਕੋਈ ਛੇੜ ਦਿੱਤੀ ਜਾਂਦੀ ਹੈ, ਤੇ ਗ਼ੈਰਤਦਾਰ ਇਕ ਫਿਰਕੇ ਵਾਲੇ ਕੱਠੇ ਹੋ ਜਾਂਦੇ ਹਨ। ਬੇਹਿਯਾ ਛੇੜਨ ਵਾਲਾ ਆਪਣੇ ਫਿਰਕੇ ਨੂੰ ਆਪਣੇ ਪੱਖ ਵਿਚ ਸੱਦ ਲੈਂਦਾ ਹੈ। ਮੁਲਜ਼ਮ ਹਵਾਲਾਤ ਵਿਚ ਜਾਂਦਾ ਹੈ, ਕੁੜੀ ਆਪਣੇ ਐਰੇ ਗ਼ੈਰੇ ਨੱਥੂ ਖੈਰੇ ਗਵਾਹਾਂ ਸਣੇ ਅਦਾਲਤ ਵਿਚ ਪੇਸ਼ ਹੁੰਦੀ ਹੈ, ਤੇ ਇਹ ਹਾਲਤ ਦੇਖ ਕੇ ਜੀਅ ਕਰਦਾ ਹੈ ਕਿ ਮਾਵਾਂ ਕੋਈ ਅਜਿਹੀ ਦਵਾ ਖਾ ਲੈਣ, ਜੋ ਸੌ ਵਰ੍ਹੇ ਤਕ ਇਸ ਦੇਸ਼ ਵਿਚ ਔਰਤ ਪੈਦਾ ਹੀ ਨਾ ਹੋਵੇ। ਕੀ ਕੀਤਾ ਜਾਵੇ ! ਆਖਰ ਇਸ ਦੇਸ਼ ਤੇ ਇਹਨਾਂ ਫਿਰਕਿਆਂ ਦਾ ਕਿਵੇਂ ਕੀਰਤਨ ਸੋਹਿਲਾ ਪੜ੍ਹਿਆ ਜਾਵੇ, ਜੋ ਇਹਨਾਂ ਬੇਸ਼ਰਮਾਂ ਨੂੰ ਕੌਮੀ ਗ਼ੈਰਤ ਦਾ ਨਾਂ ਦੇ ਕੇ ਬਾਜ਼ਾਰਾਂ ਵਿਚ ਨੱਕ ਵਢਾ ਰਹੀਆਂ ਹਨ !

ਨੈਤਿਕ ਮਿਆਰ ਦਾ ਹੁਲੀਆ ਤਾਂ ਹਰ ਜ਼ਮਾਨੇ ਵਿਚ ਬਦਲਦਾ ਰਿਹਾ ਹੈ, ਪਰ ਨੀਂਹ ਅਤੇ ਢਾਂਚਾ ਤਾਂ ਨਹੀਂ ਬਦਲ ਜਾਂਦਾ। ਰੱਬ ਹੀ ਜਾਣੇ ਅਸੀਂ ਕਿਹੜੇ ਦੌਰ ਵਿਚੋਂ ਲੰਘ ਰਹੇ ਹਾਂ ਕਿ ਜਦ ਸੱਚਾਈਆਂ ਦੀਆਂ ਬੁਨਿਆਦਾਂ ਹੀ ਗਲਤ ਹੁੰਦੀਆਂ ਜਾ ਰਹੀਆਂ ਹਨ।

ਕਿਹੜੀ ਸਮੱਸਿਆ ਹੈ ਜੋ ਇਹਨਾਂ ਦਿਨਾਂ ਵਿਚ ਨਹੀਂ ਉੱਠ ਖਲੋਤੀ ? ਤੇ ਹਰ ਸਮੱਸਿਆ ਬੀਤੇ ਹਾਲਾਤ ਤੋਂ ਪ੍ਰਭਾਵਿਤ ਹੋ ਕੇ ਇਕ ਨਵੇਂ ਰੰਗ ਵਿਚ ਸਾਹਮਣੇ ਆ ਗਈ ਹੈ। ਜਿਮੀਂਦਾਰ ਤੇ ਕਿਸਾਨ ਦੀ ਜੰਗ, ਮਜ਼ਦੂਰ ਤੇ ਸਰਮਾਏਦਾਰ ਦੀ ਕਸ਼ਮਕਸ਼, ਅਮੀਰ ਤੇ ਗਰੀਬ ਦਾ ਫਸਫਸਾ। ਇਹ ਕੋਈ ਨਵੀਆਂ ਚੀਜ਼ਾਂ ਨਹੀਂ ਹਨ। ਹਿੰਦੁਸਤਾਨ ਹੀ ਨਹੀਂ, ਸਾਰੀ ਦੁਨੀਆਂ ਇਸ ਕਸ਼ਮਕਸ਼ ਵਿਚ ਪੀੜੀ ਜਾ ਰਹੀ ਹੈ, ਪਰ ਹਾਏ ਹਿੰਦੁਸਤਾਨ, ਤੇਰੀ ਕਿਆ ਬਾਤ ਹੈ ! ਤੇਰੇ ਉੱਚੇ ਆਦਰਸ਼, ਤੇ ਪੁਰਾਤਨ ਦਰਸ਼ਨ ! ਇਸ ਵਿਚ ਵੀ ਇਕ ਨਵੀਨ ਕਾਢ ਉਤਪੰਨ ਹੋ ਗਈ ? ਤੇ ਇਥੇ ਹੁਣ ਤਕ ਵੀ ਔਰਤਾਂ ਤੇ ਲੜਕੀਆਂ ਦੀ ਖਿੱਚ ਧਰੂ ਹੋ ਰਹੀ ਹੈ ?

ਪੂਰਬੀ ਪੰਜਾਬ ਤੇ ਉਹਦੀਆਂ ਰਿਆਸਤਾਂ ਤੋਂ ਜਿਹੜੀਆਂ ਰੀਪੋਰਟਾਂ ਸਾਡੇ ਕੋਲ ਆਉਂਦੀਆਂ ਸਨ, ਉਹਨਾਂ ਤੋਂ ਨੈਤਿਕ ਗਿਰਾਵਟ ਦੀ ਇਸ ਹਾਲਤ ਦਾ ਪਤਾ ਲਗਦਾ ਸੀ ਕਿ ਘਰਾਂ ਦਾ ਸੁੱਖ ਸ਼ਾਂਤੀ ਖਤਮ ਹੋ ਗਿਆ ਹੈ। ਰਾਜਨੀਤਕ ਮਾਮਲਿਆਂ ਵਿਚ ਵੀ ਨਿੱਜੀ ਬੇਇੱਜ਼ਤੀ ਤੇ ਜ਼ਾਤੀ ਬਦਮਾਸ਼ੀਆਂ ਆਪਣਾ ਰੰਗ ਵਿਖਾਲ ਰਹੀਆਂ ਹਨ।

ਪਟਿਆਲੇ ਤੋਂ ਇਕ ਵਾਰੀ ਇਕ ਜ਼ਿਮੀਂਦਾਰ ਨੱਸਾ ਆਇਆ, ਤੇ ਇਥੇ ਕਾਂਗਰਸੀ ਹਕੂਮਤ ਅਤੇ ਜ਼ੁੰਮੇਦਾਰ ਹਸਤੀਆਂ ਨੂੰ ਮਿਲ ਕੇ ਆਪਣੇ ਦੁੱਖੜੇ ਸੁਣਾਏ। ਉਹ ਕਹਿੰਦਾ ਸੀ ਕਿ ਕਿਸਾਨ ਸਾਡੀਆਂ ਜ਼ਮੀਨਾਂ ਉੱਪਰ ਜ਼ਬਰਦਸਤੀ ਕਬਜ਼ਾ ਕਰ ਰਹੇ ਹਨ। ਸਾਡੇ ਕਾਰਿੰਦਿਆਂ ਨੂੰ ਲਗਾਨ ਵਸੂਲਣ ਤੋਂ ਰੋਕਦੇ ਹਨ, ਤੇ ਸਾਡੇ ਤੇ ਗੋਲੀਆਂ ਚਲਾਉਂਦੇ ਹਨ। ਸਾਡੀਆਂ ਲੜਕੀਆਂ ਚੁੱਕ ਕੇ ਲੈ ਜਾਂਦੇ ਹਨ, ਤੇ ਸਾਡੀ ਹਰ ਪ੍ਰਕਾਰ ਦੀ ਬੇਇੱਜ਼ਤੀ ਕਰਨ ਤੇ ਤੁੱਲ ਗਏ ਹਨ।

ਇਹ ਸੁਣ ਕੇ ਇਕ ਵਡੇ ਲੀਡਰ ਬਾਬੂ ਰਾਜਿੰਦਰ ਪ੍ਰਸਾਦ ਰਾਸ਼ਟਰਪਤੀ, ਨੇ ਕਿਹਾ — "ਅੱਛਾ ਤਾਂ ਇਹ ਆਖੋ, ਜੋ ਕੁਝ ਤੁਸੀਂ ਦੂਜਿਆਂ ਲਈ ਇਹਨਾਂ ਨੂੰ

ਸਿਖਾਲਿਆ ਸੀ, ਉਹੀ ਸਭ ਕੁਝ ਉਹ ਤੁਹਾਡੇ ਨਾਲ ਕਰ ਰਹੇ ਹਨ। ਇਹ ਗੋਲੀ ਜਿਹੜੀ ਉਹ ਤੁਹਾਡੇ ਉਪਰ ਚਲਾਂਦੇ ਹਨ, ਉਹੀ ਤਾਂ ਹੋਵੇਗੀ, ਜੋ ਤੁਸੀਂ ਮੁਸਲਮਾਨਾਂ ਨੂੰ ਮਾਰਨ ਵਾਸਤੇ ਇਹਨਾਂ ਨੂੰ ਸਪਲਾਈ ਕੀਤੀ ਸੀ। ਹੁਣ ਕਿਉਂਕਿ ਮੁਸਲਮਾਨ ਰਹੇ ਨਹੀਂ, ਇਸ ਲਈ ਬਚੀਆਂ ਖੁਚੀਆਂ ਗੋਲੀਆਂ ਤੁਹਾਡੇ ਹਿੱਸੇ ਆ ਰਹੀਆਂ ਹਨ।" ਫੇਰ ਕੁਝ ਦਿਨਾਂ ਪਿਛੋਂ ਕਿਸਾਨਾਂ ਦਾ ਜੱਥਾ ਆ ਗਿਆ। ਉਹਨਾਂ ਦੀਆਂ ਸ਼ਿਕਾਇਤਾਂ ਹੋਰ ਵੀ ਜ਼ੋਰਦਾਰ ਸਨ। ਹਰੀਜਨਾਂ ਤੇ ਜ਼ੁਲਮ, ਬੇਦਖਲੀਆਂ, ਬੇਇਨਸਾਫੀਆਂ, ਜਬਰੀ ਵਗਾਰ, ਸ਼ਰਾਬ ਪੀ ਪੀ ਕੇ ਔਰਤਾਂ ਦੀ ਬੇਇੱਜ਼ਤੀ, ਮਕਾਨਾਂ ਉੱਪਰ ਮੱਲੋਜ਼ੋਰੀ ਕਬਜ਼ੇ, ਮਾਰ ਕੁਟਾਈ, ਗੋਲੀਆਂ ਦੀ ਵਾਛੜ। ਸਾਰੇ ਹੀ ਦੋਸ਼ ਉਹਨਾਂ ਨੇ ਜ਼ਿਮੀਂਦਾਰਾਂ ਉੱਪਰ ਲਾਏ।

ਇਹਦੇ ਨਾਲ ਹੀ ਪੂਰਬੀ ਪੰਜਾਬ ਵਿਚ ਹਿੰਦੂਆਂ ਤੇ ਸਿੱਖਾਂ ਦਾ ਝਗੜਾ, ਲੋਹੇ ਦੇ ਬੋਗਸ ਪਰਮਿਟਾਂ ਦਾ ਕਜ਼ੀਆ, ਰਿਸ਼ਵਤਖੋਰੀਆਂ ਦੀ ਕਹਾਣੀ। ਇਹ ਕੀ ਏ? ਇਸੇ ਸੰਗਲੀ ਦੀਆਂ ਤਾਂ ਕੜੀਆਂ ਹਨ। ਇਸੇ ਕਰਨੀ ਦਾ ਤਾਂ ਫਲ ਹੈ। ਇਹੋ ਤਾਂ ਦੋ ਵਰ੍ਹਿਆਂ ਵਿਚ ਬੀਜਿਆ ਸੀ। ਥੋਹਰ ਦੇ ਬੂਟੇ ਨੂੰ ਅੰਬ ਤਾਂ ਨਹੀਂ ਸੀ ਲੱਗਣੇ। ਕਿਸੇ ਦਿਨ ਦਾ "ਮਿਲਾਪ" ਜਾਂ "ਪਰਤਾਪ" ਚੁੱਕ ਕੇ ਦੇਖ ਲਉ, ਰੱਬ ਝੂਠ ਨਾ ਬੁਲਾਏ, ਅੱਠ ਦਸ ਖਬਰਾਂ ਤਾਂ ਅੰਮ੍ਰਿਤਸਰ, ਜਲੰਧਰ, ਬਠਿੰਡਾ, ਲੁਧਿਆਣਾ ਦੀਆਂ ਧੋਖੇ, ਫਰੇਬ, ਅਗਵਾ, ਕਤਲ, ਡਾਕੇ ਤੇ ਅਸਪਤਦਰੀ ਦੀਆਂ ਤੁਸੀਂ ਜ਼ਰੂਰ ਹੀ ਦੇਖ ਲਵੋਗੇ।

ਪਾਕਿਸਤਾਨ ਦੇ ਅਖਬਾਰ ਦੇਖੋ, ਵਾਲਟਨ ਕੈਂਪ ਦੀ ਹਾਲਤ ਸੁਣੋ, ਨਾਚ, ਗਾਣੇ ਤੇ ਸ਼ਰਾਬ ਕਬਾਬ ਦੀਆਂ ਮਹਿਫਲਾਂ, ਮੀਨਾ ਬਾਜ਼ਾਰ ਤੇ ਰੌਣਕਾਂ ਦੇ ਪ੍ਰੋਗਰਾਮਾਂ ਤੇ ਗੌਰ ਕਰੋ। ਹਿੰਦੂਆਂ ਸਿੱਖਾਂ ਦੇ ਨਿਕਾਸ ਤੇ ਇਕ ਨਜ਼ਰ ਮਾਰੋ, ਤੇ ਉਥੋਂ ਦੇ ਇਸਲਾਮੀ ਮਜਾਹਦਾਂ ਕੋਲੋਂ ਵਾਪਸ ਲਿਆਂਦੀਆਂ ਔਰਤਾਂ ਨਾਲ ਕੁਝ ਮਿੰਟ ਗੱਲਾਂ ਕਰੋ, ਹਰ ਚੀਜ਼ ਵਿਚ, ਹਰ ਗੱਲ ਵਿਚ ਤੁਸੀਂ ਪਿਛਲੀ ਗੁੰਡਾਗਰਦੀ ਦੇ ਪ੍ਰਭਾਵ ਦੀ ਝਲਕ ਤੇ ਉਹਦਾ ਜਲੌ ਦੇਖੋਗੇ। ਇਕ ਅਖਬਾਰ ਨੇ ਤਾਂ ਇਹਨਾਂ ਸ਼ਬਦਾਂ ਵਿਚ ਸਾਫ ਸਾਫ ਮੰਨਿਆ ਹੈ ਕਿ ਜੋ ਕੁਝ ਹੋ ਰਿਹਾ ਹੈ ਉਹ ਪਿਛਲੀਆਂ ਦੁਰਘਟਨਾਵਾਂ ਦਾ ਅਸਰ ਹੈ। ਪਛੜੇ ਲੋਕਾਂ ਦੀਆਂ ਇਖਲਾਕੀ ਕਦਰਾਂ ਦਾ ਲਹੂ ਇਸ ਤਰ੍ਹਾਂ ਨੁੱਚੜ ਰਿਹਾ ਹੈ ਕਿ ਇਸੇ ਵਰਗ ਵਿਚੋਂ ਉਹ ਲੁੱਚ ਮੰਡਲੀ ਪੈਦਾ ਹੁੰਦੀ ਹੈ ਜਿਸ ਨੂੰ ਰੰਡੀ ਬਾਜ਼ਾਰ ਕਿਹਾ ਜਾਂਦਾ ਹੈ। (ਆਗ਼ਾਜ਼, 7 ਜੁਲਾਈ 1948)

ਅੱਗੇ ਚੱਲ ਕੇ ਇਹੋ ਅਖਬਾਰ ਸਿਰਫ — "ਪੂਰਬੀ ਪੰਜਾਬ ਦਾ ਘਲੂਘਾਰਾ" ਨੂੰ ਇਸ ਹਾਲਤ ਦਾ ਜ਼ੁੰਮੇਦਾਰ ਮੰਨਦਾ ਹੈ ਤੇ ਉਹਦੀ ਹਿੰਮਤ ਨਹੀਂ ਪੈਂਦੀ ਕਿ ਉਪੱਦਰਵ ਦੇ ਪਾਕਿਸਤਾਨੀ ਪੰਜਾਬ ਦੇ ਪਹਿਲੂ ਨੂੰ ਵੀ ਜ਼ੁੰਮੇਦਾਰ ਕਹਿ ਸਕੇ, ਪਰ ਇਹ ਕਹੇ ਬਿਨਾਂ ਨਹੀਂ ਰਿਹਾ ਜਾਂਦਾ — ਕਿ, ਗੁਨਾਹ ਦੀ ਦੀਮਕ ਨੇ ਉਹਨਾਂ ਖਾਨਦਾਨਾਂ ਨੂੰ ਚੱਟਣਾ ਸ਼ੁਰੂ ਕਰ ਦਿਤਾ ਹੈ।" (ਆਗਾਜ਼, 7 ਜੁਲਾਈ 1948)

ਪੁਲੀਸ ਤੇ ਹਾਕਮਾਂ ਦੀਆਂ ਵਧੀਕੀਆਂ, ਰਿਸ਼ਵਤਖੋਰੀ ਆਮ ਜੀਵਨ ਵਿਚ, ਸੱਚਾਈ ਤੇ ਲੈਣ ਦੇਣ ਵਿਚ ਈਮਾਨਦਾਰੀ ਦੀ ਅਣਹੋਂਦ, ਵਾਇਦਾ ਖਿਲਾਫੀ,

ਲਾਕਾਨੂੰਨੀ, ਜਾਣੀ ਗੁਜ਼ਰੀ ਹੋਈ ਦੋਸਾਂ ਭਰੀ ਜ਼ਿੰਦਗੀ ਦੇ ਨਕਸ਼ ਹਰ ਕੰਮ ਵਿਚ ਪ੍ਰਗਟ ਹਨ ।

ਮੇਰਾ ਭਾਵ ਕੇਵਲ ਐਬ ਗਿਣਨਾ ਨਹੀਂ ਹੈ, ਨਾ ਹਿੰਦੁਸਤਾਨ ਤੇ ਪਾਕਿਸਤਾਨ ਦੇ ਐਬਾਂ ਉਤੇ ਪਰਦਾ ਪਾਉਣਾ ਚਾਹੁੰਦੀ ਹਾਂ । ਜਿਵੇਂ ਮੈਂ ਪਹਿਲਾਂ ਕਹਿ ਚੁੱਕੀ ਹਾਂ, ਮੰਤਵ ਸਿਰਫ ਅੰਦਰੂਨੀ ਝਲਕੀ ਵਿਖਾਲ ਕੇ ਇਹ ਦੱਸਣਾ ਹੈ ਕਿ ਅਸੀਂ ਕਿੱਧਰ ਜਾ ਰਹੇ ਹਾਂ, ਅਸੀਂ ਕਿਥੇ ਜਾ ਰਹੇ ਹਾਂ । ਤੇ ਜੇਕਰ ਇਸ ਰਾਹੋਂ ਅਸੀਂ ਸਾਰੇ ਛੇਤੀ ਨਾ ਮੁੜੇ, ਤਾਂ ਤਬਾਹੀ ਤੇ ਬਰਬਾਦੀ ਦੀ ਖੱਡ ਆਪਣਾ ਭਿਆਨਕ ਮੂੰਹ ਖੋਲ੍ਹੀ ਸਾਨੂੰ ਉਡੀਕ ਰਹੀ ਹੈ । ਨਾਮੁਨਾਸਿਬ ਨਹੀਂ ਹੋਵੇਗਾ, ਜੇ ਪੰਜਾਬ ਦੇ ਦੋਵੇਂ ਭਾਗ ਤੇ ਦਿੱਲੀ ਦੀ ਦਰਦਨਾਕ ਹਾਲਤ ਤੇ ਸੋਗ ਕਰਨ ਦੇ ਨਾਲ ਹੀ ਪਾਠਕਾਂ ਨੂੰ ਉਹਨਾਂ ਦੂਜੇ ਥਾਵਾਂ ਦੀ ਹਾਲਤ ਵੀ ਵਿਖਾ ਦੇਵਾਂ ਜਿਥੇ ਇਹਨਾਂ ਹੀ ਸਾਲਾਂ ਵਿਚ ਇਹਨਾਂ ਹੀ ਦਿਨਾਂ ਵਿਚ ਫਸਾਦ ਹੋਏ। ਕਲਕੱਤਾ ਤੇ ਬਿਹਾਰ ਦਾ ਹਾਲ ਮੈਨੂੰ ਪਤਾ ਨਹੀਂ, ਉਹ ਸਾਰੀਆਂ ਪਹਿਲਾਂ ਦੀਆਂ ਗੱਲਾਂ ਹਨ । ਮੈਨੂੰ ਤਾਂ ਕੇਵਲ 1947—48 ਨਾਲ ਗ਼ਰਜ਼ ਹੈ ।

ਇਸ ਦੌਰਾਨ ਮਸੂਰੀ, ਡੇਰਾਦੂਨ, ਸਹਾਰਨਪੁਰ, ਆਗਰਾ, ਕਾਨ੍ਹਪੁਰ, ਤੇ ਅਜਮੇਰ, ਸਭ ਥਾਂ ਬਲਵਾ ਹੋਇਆ । ਹੋਰ ਥਾਵਾਂ ਤੇ ਤਾਂ ਖੈਰ ਮੁਕਾਬਲੇ ਅਨੁਸਾਰ ਹਲਕਾ ਫੁਲਕਾ ਹੋਇਆ, ਪਰ ਮਸੂਰੀ, ਡੇਰਾਦੂਨ ਤੇ ਅਜਮੇਰ ਵਿਚ ਕਟਾ ਵਢੀ ਵੀ ਹੋਈ ਤੇ ਲੁੱਟ ਮਾਰ ਵੀ । ਮੁਸਲਮਾਨ ਆਬਾਦੀ ਨੂੰ ਬਿਲਕੁਲ ਸ਼ਹਿਰ ਖਾਲੀ ਕਰਨ ਤੇ ਮਜਬੂਰ ਕੀਤਾ ਗਿਆ । ਡੇਰਾਦੂਨ ਤੇ ਮਸੂਰੀ ਮੁਸਲਮਾਨ ਖਾਲੀ ਕਰ ਗਏ । ਪਰ ਕਿਸੇ ਔਰਤ ਦੇ ਉਧਾਲੇ, ਜਾਂ ਬੇਇੱਜ਼ਤੀ ਦੀ ਦਾਸਤਾਨ ਮੇਰੇ ਕੋਲ ਨਹੀਂ ਪਹੁੰਚੀ । ਇਕ ਨੌਜਵਾਨ ਔਰਤ ਤੇ ਉਹਦੀ ਬੱਚੀ ਸੰਬੰਧੀ ਮੈਨੂੰ ਤੇ ਉਹਦੇ ਭਾਈਬੰਦਾਂ ਨੂੰ ਸ਼ੁਭਾ ਸੀ, ਕਿ ਸ਼ਾਇਦ ਉਹ ਅਗਵਾ ਕੀਤੀ ਗਈ ਹੈ, ਪਰ ਡੇਢ ਸਾਲ ਦੇ ਜਤਨਾਂ ਦੇ ਬਾਵਜੂਦ ਅੱਜ ਤਕ ਉਹਦਾ ਕੋਈ ਪਤਾ ਨਹੀਂ ਲੱਗਿਆ । ਜਾਪਦਾ ਹੈ ਮਰ ਗਈ । ਇਕੋ ਸਮੇਂ ਵਿਚ ਕੇਵਲ ਇਕ ਕੁੜੀ ਮੇਰੇ ਕੋਲ ਡੇਰਾਦੂਨ ਜ਼ਿਲੇ ਤੋਂ ਲਿਆਂਦੀ ਗਈ, ਜਿਸ ਦੇ ਮਾਪੇ ਮਾਰੇ ਜਾ ਚੁੱਕੇ ਸਨ, ਤੇ ਪਿੰਡ ਦੇ ਇਕ ਬਾਹਮਣ ਨੇ ਫੜ ਕੇ ਉਹਨੂੰ ਸਹਾਰੰਨਪੁਰ ਵਿਚ ਕਿਸੇ ਮੁਸਲਮਾਨ ਕੋਲ ਵੇਚ ਦਿਤਾ ਸੀ । ਜਿਥੇ ਇਸ ਮੁਸਲਮਾਨ ਨੇ ਆਪਣੇ ਭਰਾ ਦੇ ਨਾਲ ਮਜਸਟ੍ਰੇਟ ਅਤੇ ਮੌਲਵੀਆਂ ਦੀ ਇਜਾਜ਼ਤ ਨਾਲ ਉਹਦਾ ਨਿਕਾਹ ਕਰ ਦਿਤਾ । ਉਹ ਕੁੜੀ ਬਿਲਕੁਲ ਖੁਸ਼ ਸੀ । ਆਪਣੇ ਮਾਪਿਆਂ ਨੂੰ ਰੋਣ ਤੋਂ ਸਿਵਾਏ ਉਹਦੇ ਕੋਲ ਆਪਣੀ ਨਿਰਾਦਰੀ ਦੀ ਹੋਰ ਕੋਈ ਕਹਾਣੀ ਨਹੀਂ ਸੀ । ਇਹਨਾਂ ਦੋਹਾਂ ਸ਼ਹਿਰਾਂ ਵਿਚ ਲਗਨ ਨਾਲ ਕੰਮ ਕਰਨ ਵਾਲੇ ਕਾਂਗਰਸੀ ਸਨ ਜਿਨ੍ਹਾਂ ਨੇ ਜਾਨ ਥਿਆਲੀ ਤੇ ਰੱਖ ਕੇ ਜਾਨਾਂ ਬਚਾਈਆਂ । ਮਾਲ ਨਹੀਂ ਬਚਾ ਸਕੇ ਪਰ ਜਾਨ ਤੇ ਇੱਜ਼ਤ ਬਚਾਉਣ ਦਾ ਜਤਨ ਜ਼ਰੂਰ ਕੀਤਾ, ਤੇ ਇਸ ਦਾ ਸਿੱਟਾ ਇਹ ਨਿਕਲਿਆ ਕਿ ਇਸ ਪ੍ਰਕਾਰ ਦੀਆਂ ਜ਼ਲੀਲ ਘਟਨਾਵਾਂ ਨਾ ਹੋਈਆਂ, ਜਿਹੋ ਜਹੀਆਂ ਦਿੱਲੀ ਤੇ ਪੰਜਾਬ ਆਦਿ ਵਿਚ ਹੋਈਆਂ ਸਨ ।

ਹੋਰ ਸ਼ਹਿਰਾਂ ਵਿਚ ਥੋੜ੍ਹਾ ਬਹੁਤ ਝਗੜਾ ਹੋਇਆ, ਪਰ ਅਜਮੇਰ ਵਿਚ ਤਾਂ ਵੱਡੀ

ਪੱਧਰ ਤੇ ਉਪੱਦਰ ਹੋਇਆ। ਅੱਸੀ ਹਜ਼ਾਰ ਦੀ ਆਬਾਦੀ ਘਟ ਕੇ ਅੱਠ ਹਜ਼ਾਰ ਰਹਿ ਗਈ। ਲੋਕਾਂ ਦੇ ਕਹਿਣ ਮੁਤਾਬਕ ਸਾਢੇ ਚਾਰ ਹਜ਼ਾਰ ਬੰਦੇ ਕਤਲ ਹੋਏ। ਬਾਕੀ ਲੁੱਟੇ ਗਏ, ਭਜਾ ਦਿਤੇ ਗਏ। ਹਜ਼ਾਰਾਂ ਸ਼ੁਧੀ ਕੀਤੇ, ਮਕਾਨ ਤੇ ਦੁਕਾਨਾਂ ਖੁੱਸ ਗਈਆਂ। ਕਬਰਸਤਾਨ ਪੁੱਟੇ ਗਏ, ਮਸਜਿਦਾਂ ਢਾਹੀਆਂ ਗਈਆਂ। ਸਭ ਕੁਝ ਹੋਇਆ, ਪਰ ਨੰਗੀਆਂ ਔਰਤਾਂ ਦਾ ਜਲੂਸ ਨਹੀਂ ਨਿਕਲਿਆ। ਇਕ ਵੀ ਘਟਨਾ ਉਧਾਲੇ ਦੀ ਨਹੀਂ ਹੋਈ। ਕਿਸੇ ਨੇ ਵੀ ਮੈਨੂੰ ਖੁਲ੍ਹ ਕੇ ਇਸਮਤਦਰੀ ਤੇ ਬਦਮਾਸ਼ੀ ਦੀ ਕਹਾਣੀ ਨਹੀਂ ਦੱਸੀ। ਐਨ ਫਸਾਦ ਦੇ ਵਿਚ ਦੁਕਾਨਾਂ ਦੀ ਲੁੱਟ ਦੇ ਨਾਲ ਨਾਲ ਔਰਤਾਂ ਦੀ ਲੁੱਟ ਨਹੀਂ ਮਚੀ। ਤੇ ਇਹਨਾਂ ਸਾਰੀਆਂ ਥਾਵਾਂ ਉਤੇ ਦੋ ਚਾਰ ਨਿੱਘੇ ਕਾਂਗਰਸੀ ਇਹਨਾਂ ਬਦਮਾਸ਼ਾਂ ਵਿਰੁੱਧ ਲੋਹਾ ਲੈਣ ਲਈ ਜ਼ਰੂਰ ਨਿਕਲ ਪਏ।

ਪੰਜਾਬੀ ਵੀਰ ਮੈਨੂੰ ਮਾਫ਼ ਕਰਨ। ਮੇਰਾ ਮੰਤਵ ਪ੍ਰਾਂਤਕ ਗਰੂਰ, ਜਾਂ ਪ੍ਰਾਂਤਕ ਤੁਅੱਸਬ ਫੈਲਾਉਣ ਦਾ ਨਹੀਂ, ਸਿਰਫ ਬੜੇ ਦੁੱਖ ਨਾਲ ਹਕੀਕਤ ਬਿਆਨ ਕਰ ਰਹੀ ਹਾਂ, ਕਿ ਇਖਲਾਕੀ ਗਿਰਾਵਟ ਦੀ ਜਿਸ ਪੱਧਰ ਉਤੇ ਪੰਜਾਬ ਦੇ ਦੋਵੇਂ ਭਾਗ ਪੁੱਜ ਗਏ ਸਨ, ਅੱਜ ਤੋਂ ਦੋ ਚਾਰ ਸਾਲ ਪਹਿਲਾਂ ਸ਼ਾਇਦ ਇਨਸਾਨ ਦੀ ਕਲਪਨਾ ਵੀ ਉਥੇ ਨਹੀਂ ਪੁੱਜ ਸਕਦੀ ਸੀ। ਰਹੀ ਦਿੱਲੀ। ਇਹ ਵਿਚਾਰੀ ਤਾਂ ਸਦਾ ਪੰਜਾਬ ਦੀ ਦੁਮਛੱਲਾ ਬਣੀ ਰਹੀ ਹੈ। ਪੰਜਾਬ ਵਿਚ ਡੁਗਡੁਗੀ ਵੀ ਵੱਜੇ ਤਾਂ ਆਵਾਜ਼ ਦਿੱਲੀ ਦੀਆਂ ਗਲੀਆਂ ਵਿਚ ਗੂੰਜਦੀ ਸੀ। ਇਹ ਤਾਂ ਸਦਾ ਪੰਜਾਬ ਦੀ ਮੁਹੱਬਤ ਵਿਚ ਤਬਾਹ ਰਹੀ।

ਮਾਫ਼ੀ ਦੇ ਕਾਬਲ ਗੁਨਾਹ ਤੇ ਨਾਕਾਬਲਾਇ ਮਾਫ਼ੀ ਗੁਨਾਹ ਦੇ ਸ਼ਬਦ ਸੁਣੇ ਤਾਂ ਬਚਪਨ ਤੋਂ ਹੀ ਸਨ, ਪਰ ਨਾ ਇਹਦਾ ਵੇਰਵਾ ਕਦੇ ਅੱਖਾਂ ਸਾਹਮਣੇ ਆਇਆ ਸੀ, ਤੇ ਨਾ ਕਦੀ ਵੇਰਵੇ ਉਤੇ ਚਰਚਾ ਕਰਦੇ ਸਿਆਣਿਆਂ ਨੂੰ ਸੁਣਿਆ ਸੀ। ਪਰ ਅੱਜ ਕਲ੍ਹ ਜਿਸ ਮਹਿਫਲ ਵਿਚ ਦੇਖ ਲਉ, ਇਸੇ ਛੋਟੇ ਵੱਡੇ ਗੁਨਾਹ ਦੀ ਕਹਾਣੀ ਛਿੜੀ ਹੋਈ ਮਿਲੇਗੀ। ਹਰ ਧਿਰ ਆਪਣੇ ਗੁਨਾਹ ਨੂੰ ਘੱਟ ਦੱਸਣ ਤੇ ਵਿਰੋਧੀ ਦੇ ਗੁਨਾਹ ਨੂੰ ਵੱਧ ਦੱਸਣ ਵਿਚ ਲੱਗੀ ਹੋਈ ਦਿਸਦੀ ਹੈ।

ਇਹ ਹਕੀਕਤ ਹੈ ਕਿ ਮੁਸਲਮਾਨ ਲੜਕੀਆਂ ਜਦੋਂ ਹਿੰਦੂਆਂ ਕੋਲ ਪੁੱਜੀਆਂ, ਤਾਂ ਉਹਨਾਂ ਨੇ ਕੁਝ ਤਾਂ ਬਦਲਾ ਲੈਣ ਦੇ ਖਿਆਲ ਨਾਲ ਤੇ ਕੁਝ ਗੁੱਸੇ ਵਿਚ, ਅਤੇ ਕੁਝ ਉਹਨੂੰ ਹਿੰਦੂ ਕੁੜੀ ਜ਼ਾਹਰ ਕਰਨ ਦੇ ਇਰਾਦੇ ਨਾਲ ਉਹਨਾਂ ਨੂੰ ਗੋਦਵਾਣਾ ਜ਼ਰੂਰੀ ਸਮਝਿਆ। ਤੇ ਜਦੋਂ ਇਹ ਹਿੰਦੂ ਕੁੜੀਆਂ ਹਿੰਦੁਸਤਾਨ ਵਿਚੋਂ ਕੱਢ ਕੇ ਪਾਕਿਸਤਾਨ ਗਈਆਂ, ਤਾਂ ਉਥੋਂ ਵੀ ਹੱਥਾਂ ਬਾਹਵਾਂ ਉਪਰ ਮੁਸਲਮਾਨ ਮਜਾਹਦਾਂ ਦੇ ਗੁਦੇ ਹੋਏ ਨਾਵਾਂ ਵਾਲੀਆਂ ਮੁਸਲਮਾਨ ਕੁੜੀਆਂ ਵਾਪਸ ਆਈਆਂ। ਪਰ ਇਸ ਜੁਰਮ ਵਿਚ ਵੀ ਪੰਜਾਬੀਆਂ ਨੇ ਇਕ ਦੂਜੇ ਤੋਂ ਬਾਜ਼ੀ ਲੈ ਜਾਣ ਦੀ ਕੋਸ਼ਸ਼ ਕੀਤੀ। ਸੂਬਾ ਦਿੱਲੀ ਤੋਂ ਬਰਾਮਦ ਕੀਤੀਆਂ ਹੋਈਆਂ ਲੜਕੀਆਂ ਆਪਣੇ ਅੰਗਾਂ ਉਪਰ ਬੇਲ ਬੂਟੇ ਤੇ "ਓਮ" ਗੁਦਾਈਆਂ ਸਾਡੇ ਕੋਲ ਲਿਆਂਦੀਆਂ ਗਈਆਂ, ਤੇ ਪੰਜਾਬ ਜਾਂ ਰਿਆਸਤਾਂ ਤੋਂ ਆਉਣ ਵਾਲੀਆਂ ਸਰੀਰ ਦੇ ਗੁਪਤ ਅੰਗਾਂ ਉਤੇ ਪਾਪੀਆਂ ਦੇ ਨਾਂ ਗੁਦਾ ਕੇ, ਛਾਤੀਆਂ ਉਤੇ ਮੁਜ਼ਰਮਾਂ ਦੇ ਨਾਮ ਦੀ ਮੂਹਰ ਲਗਵਾ ਕੇ ਸਾਡੇ ਸਾਹਮਣੇ ਪੇਸ਼

ਕੀਤੀਆਂ ਗਈਆਂ ।

ਦੇਖਣ ਨੂੰ ਦੋਹਾਂ ਧਿਰਾਂ ਨੇ ਇਕੋ ਜਿਹੇ ਕੰਮ ਕੀਤੇ, ਪਰ ਬਦਇਖਲਾਕੀ ਦੀਆਂ ਪੱਧਰਾਂ ਵੀ ਅਲਗ ਅਲਗ ਰਖੀਆਂ ਗਈਆਂ । ਕਿਸੇ ਇਕ ਲੜਕੀ ਦਾ ਦੋ ਜਾਂ ਚਾਰ ਮਰਦਾਂ ਦੀ ਵਰਤੋਂ ਵਿਚ ਰਹਿਣਾ ਪੰਜਾਬ ਦੇ ਲਈ ਸ਼ਾਇਦ ਅਨੋਖੀ ਗੱਲ ਨਹੀਂ ਸੀ, ਪਰ ਦਿੱਲੀ ਦੇ ਪਿੰਡਾਂ ਵਿਚ ਸਾਨੂੰ ਕੋਈ ਅਜਿਹੀ ਔਰਤ ਨਹੀਂ ਮਿਲੀ ਜੋ ਦੋ ਮਰਦਾਂ ਨੇ ਰਲ ਕੇ ਖਰੀਦ ਲਈ ਹੋਵੇ । ਉਂਝ ਤਾਂ ਉਹ ਥੋੜ੍ਹੇ ਥੋੜ੍ਹੇ ਚਿਰ ਲਈ ਦੋ ਤਿੰਨ ਥਾਵਾਂ ਤੇ ਵੇਚੀਆਂ ਗਈਆਂ, ਪਰ ਪੈਸਾ ਲਾਉਣ ਵਾਲਾ ਇਕ ਹੀ ਮਾਲਕ ਹੁੰਦਾ ਸੀ ।

ਇਸ ਵੇਲੇ ਮੈਨੂੰ ਇਕ ਹੋਰ ਘਟਨਾ ਚੇਤੇ ਆ ਗਈ । ਪਿੰਡ ਦੇ ਇਕ ਅੱਧਖੜ ਬਦਮਾਸ਼ ਕੋਲੋਂ ਇਕ ਗਿਆਰਾਂ ਬਾਰਾਂ ਵਰ੍ਹਿਆਂ ਦੀ ਮਾਸੂਮ ਜਿਹੀ ਛੋਕਰੀ ਲਿਆਂਦੀ ਗਈ, ਤਾਂ ਮੈਂ ਸੋਚਣ ਲੱਗੀ ਕਿ ਇਹਨੂੰ ਕੀ ਪੁੱਛਾਂ ? ਇੰਨੇ ਭੋਲੇ ਤੇ ਮਾਸੂਮ ਚਿਹਰੇ ਤੇ ਇੰਨੇ ਬਾਲੜੇ ਜਿਹੇ ਸਰੀਰ ਉੱਪਰ ਕੀ ਕੁਝ ਨਾ ਬੀਤੀ ਹੋਵੇਗੀ । ਪਰ ਮੇਰੀ ਹੈਰਾਨੀ ਦੀ ਇੰਤਹਾ ਨਾ ਰਹੀ, ਜਦ ਕੁੜੀ ਨੇ ਅਲ੍ਹੜਪੁਣੇ ਨਾਲ ਉੱਤਰ ਦਿਤਾ — ਅਜੇ ਤਾਂ ਮੇਰੀ ਬਾਲੀ ਉਮਰ ਸੀ, ਮੈਂ ਅਜੇ ਜੁਆਨ ਕਿਥੇ ਹੋਈ ਸੀ, ਮੈਂ ਤਾਂ ਆਪਣੇ ਪਤੀ ਨੂੰ ਖਾਣਾ ਪਕਾ ਕੇ ਖੁਆਂਦੀ ਸੀ । ਉਹਦਾ ਦੁਆ ਦਾਰੂ ਬਣਾਉਂਦੀ ਸੀ, ਤੇ ਜਦੋਂ ਮੇਰੀ ਬੇਟੀ ਆਉਂਦੀ ਸੀ ਤਾਂ ਉਹਦੇ ਨਾਲ ਆਟੇ ਤੇ ਘਿਉ ਦੀਆਂ ਮਿੱਠੀਆਂ ਟਿੱਕੀਆਂ ਬਣਾ ਕੇ ਬੰਨ੍ਹਦੀ ਸੀ । ਮੇਰਾ ਪਤੀ ਕਹਿੰਦਾ ਸੀ — ਤੂੰ ਛੇਤੀ ਛੇਤੀ ਵੱਡੀ ਹੋ ਜਾ ।

ਇਹ ਛੋਟੀ ਜਿਹੀ ਕੁੜੀ ਘਰ ਦੀ ਮਾਲਕਣ ਸੀ । ਉਧੇੜ ਉਮਰ ਦੇ ਬੰਦੇ ਦੀ ਖਿਦਮਤ ਕਰਦੀ ਸੀ, ਤੇ ਘਰ ਵਿਚ ਖੇਡਦੀ ਫਿਰਦੀ ਸੀ !

ਬਹਿਰਹਾਲ, ਇਨਸਾਨੀ ਫਿਤਰਨ ਦੇ ਬਥੇਰੇ ਸੀਨ ਤੇ ਵਹਿਮ ਭਰੀਆਂ ਸੈਂਕੜੇ ਦਾਸਤਾਨਾਂ ਹਨ । ਇਥੇ ਨਿੱਘੇ ਗੁਆਂਢੀ, ਭਲੇ ਦੋਸਤ ਤੇ ਬੇਨਜ਼ੀਰ ਇਨਸਾਨ ਹੁਣ ਵੀ ਹਨ, ਅਤੇ ਅਜਿਹੇ ਪੜੋਸੀ ਵੀ ਸੀ, ਜਿਨ੍ਹਾਂ ਦਾ ਡੰਡਾ ਸਭ ਤੋਂ ਪਹਿਲਾਂ ਹਮਸਾਏ ਦੇ ਸਿਰ ਤੇ ਵਰ੍ਹਿਆ, ਤੇ ਅਜਿਹੇ ਸਾਥੀ ਵੀ ਸਨ ਜਿਨ੍ਹਾਂ ਨੇ ਘਰੋਂ ਨਿਕਲਦੇ ਦੇਖ ਕੇ ਪਹਿਲਾਂ ਜੁਆਨ ਲੜਕੀ ਹਥਿਆਉਣ ਦੀ ਚਿੰਤਾ ਕੀਤੀ । ਪਰ ਅਜਿਹੇ ਦੋਸਤਾਂ ਤੋਂ ਵੀ ਦੁਨੀਆ ਸੱਖਣੀ ਨਹੀਂ ਹੈ, ਜੋ ਦੋਸਤ ਦੇ ਟੱਬਰ ਦੀ ਰਖਵਾਲੀ ਉਦੋਂ ਤਕ ਕਰਦੇ ਰਹੇ ਜਦੋਂ ਤਕ ਬੱਚੇ ਪਿਤਾ ਕੋਲ ਨਾ ਪੁੱਜ ਗਏ ।

ਇਹ ਸਵੈਵਿਰੋਧੀ ਦ੍ਰਿਸ਼ ਦੇਖਣ ਤੋਂ ਬਾਅਦ ਹੀ ਤਾਂ ਮੈਨੂੰ ਪੱਕਾ ਯਕੀਨ ਹੋ ਗਿਆ ਹੈ ਕਿ "ਇਨਸਾਨ ਨਹੀਂ ਮਰਿਆ, ਉਹ ਕਦੀ ਨਹੀਂ ਮਰ ਸਕਦਾ । ਜਿਸ ਦਿਨ ਇਨਸਾਨ ਮਰੇਗਾ, ਇਹ ਕਾਇਨਾਤ ਦਾ ਸਾਰਾ ਸਿਲਸਿਲਾ ਦਰਹਮ ਬਰਹਮ ਹੋ ਜਾਵੇਗਾ । ਇਨਸਾਨੀ ਇਮਾਰਤ ਦਾ ਥੰਮ ਤਾਂ ਇਹੋ ਈ ਹੈ ।

ਹਾਂ, ਇਨਸਾਨ ਨੂੰ ਮਾਰਨ ਦੇ ਜਤਨ ਸਦਾ ਤੋਂ ਹੀ ਜਾਰੀ ਹਨ, ਤੇ ਜਾਰੀ ਰਹਿਣਗੇ । ਸੰਸਾਰ ਦੇ ਆਦਿ ਤੋਂ ਹੁਣ ਤਕ ਬਦੀ ਦੀਆਂ ਅਕੱਥ ਤਾਕਤਾਂ ਇਨਸਾਨੀਅਤ ਦਾ ਸਿਰ ਕੁਚਲਣ ਦੇ ਆਹਰ ਵਿਚ ਹਨ । ਪਰ ਇਹ ਵੀ ਸੱਚਾਈ ਹੈ

ਕਿ ਇੰਨੀ ਤੀਬਰਤਾ ਤੇ ਸ਼ਕਤੀ ਨਾਲ...ਤੇ ਇਡੀ ਵੱਡੀ ਪੱਧਰ ਤੇ ਇਹ ਹਮਲਾ ਕਦੀ ਨਹੀਂ ਹੋਇਆ ਸੀ।

ਹੁਣ ਤੋਂ ਪਹਿਲਾਂ ਵੀ ਰੱਬ ਵਾਲਿਆਂ ਨੇ ਸਿਰ ਦੇ ਦਿਤੇ ਪਰ ਹਾਰ ਨਹੀਂ ਮੰਨੀ। ਇਸ ਦੌਰ ਵੀ ਇਕ ਰੱਬ ਦੇ ਪਿਆਰੇ ਸੱਚੇ ਨੇ ਇਨਸਾਨੀਅਤ ਜੀਉਂਦੀ ਰਖਣ ਵਾਸਤੇ ਸੱਚਾਈ ਨੂੰ ਪ੍ਰਫੁੱਲਤ ਕਰਨ ਲਈ ਆਪਣਾ ਖ਼ੂਨ ਵਹਾਇਆ। ਪਰ ਅੱਜ ਜਦੋਂ ਪਿਛਲੀਆਂ ਘਟਨਾਵਾਂ ਨੂੰ ਦੋ ਵਰ੍ਹੇ ਹੋਣ ਨੂੰ ਆਏ ਹਨ ਰਹਿ ਰਹਿ ਕੇ ਇਹ ਸਵਾਲ ਦਿਲ ਵਿਚ ਉੱਠਦਾ ਹੈ ਕਿ ਕੀ ਅਸੀਂ ਇਥੇ ਈ ਖਲੋਣਾ ਹੈ ਜਾਂ ਅਗਾਂਹ ਵਧਣਾ ਹੈ ? ਕੀ ਇਨਸਾਨ ਨੂੰ ਜੀਉਂਦਾ ਰੱਖਣ ਲਈ ਸਾਡੀਆਂ ਕੋਸ਼ਸ਼ਾਂ ਜਾਰੀ ਰਹਿਣਗੀਆਂ ਜਾਂ ਅਸੀਂ ਥੱਕ ਕੇ ਬਹਿ ਜਾਵਾਂਗੇ ? ਕੀ ਰੂਹਾਨੀਅਤ ਤੇ ਨੈਤਿਕਤਾ ਦੀ ਸ਼ਕਤੀ ਨਾਲ ਅਸੀਂ ਆਪਣੇ ਸਿਸਕਦੇ ਹੋਏ ਸਮਾਜ ਨੂੰ ਨਵਾਂ ਜਨਮ ਦੇ ਸਕਦੇ ਹਾਂ ?

ਅਤੇ ਇਹ ਤਾਂ ਪੁੱਛਣਾ ਜ਼ਰੂਰੀ ਹੈ ਕਿ ਸਾਡੀ ਸਰਕਾਰ ਨੂੰ ਆਪਣੀ ਮਸ਼ੀਨ ਦੇ ਲਈ ਕੇਵਲ ਪੁਰਜਿਆਂ ਦੀ ਲੋੜ ਹੈ ਜਾਂ ਜੀਉਂਦੇ ਜਾਗਦੇ ਅਮਲੀ ਮਨੁੱਖਾਂ ਦੀ। ਕਿਉਂਕਿ ਹਕੂਮਤ ਦੀ ਉਸਾਰੀ ਤੇ ਪੂਰਨਤਾ ਤਾਂ ਜੀਉਂਦੇ ਮਨੁੱਖਾਂ ਨਾਲ ਹੁੰਦੀ ਹੈ। ਕਾਨੂੰਨ ਬਣਾਉਣ ਵਾਲੇ, ਉਸ ਉਤੇ ਅਮਲ ਕਰਨ ਵਾਲੇ, ਉਹਦਾ ਸਤਿਕਾਰ ਕਰਨ ਵਾਲੇ ਸ਼ੇਰ ਬਘਿਆੜ ਤਾਂ ਨਹੀਂ ਹੁੰਦੇ। ਜੇ ਹਕੂਮਤ ਨੂੰ ਆਪਣੀ ਜ਼ਿੰਦਗੀ ਚਾਹੀਦੀ ਹੈ, ਜੇ ਹਿੰਦੁਸਤਾਨ ਨੇ ਦੁਬਾਰਾ ਗ਼ੁਲਾਮ ਨਹੀਂ ਬਣਨਾ, ਤਾਂ ਇਹਨਾਂ ਖਿੱਲਰੇ ਹੋਏ ਦਾਣਿਆਂ ਨੂੰ ਸਮੇਟ ਕੇ ਇਕ ਲੜੀ ਵਿਚ ਪਰੋਣਾ ਪਵੇਗਾ, ਤੇ ਇਹਦੇ ਲਈ ਜ਼ਰੂਰੀ ਹੈ ਕਿ ਇਨਸਾਨ ਅਤੇ ਸਮਾਜ ਦੀਆਂ ਨੈਤਿਕ ਕੀਮਤਾਂ ਨੂੰ, ਇਨਸਾਨੀਅਤ ਦੀ ਪੱਧਰ ਨੂੰ, ਅਤੇ ਸਭਿਆਚਾਰ ਦੇ ਆਧੁਨਿਕ ਦ੍ਰਿਸ਼ਟੀਕੋਣ ਨੂੰ ਅਤੇ ਪੁਰਾਣੇ ਰੂਹਾਨੀ ਨੇਮਾਂ ਨੂੰ ਸਮੋ ਕੇ ਇਕ ਅਜਿਹੀ ਜੀਵਨ ਜਾਚ ਤਿਆਰ ਕੀਤੀ ਜਾਵੇ, ਜਿਹਦੀ ਬੁਨਿਆਦ ਮਨੁੱਖਤਾ ਉਤੇ ਹੋਵੇ, ਤੇ ਜਿਸ ਦੀ ਉਸਾਰੀ ਤੇ ਤਰੱਕੀ ਨਵੇਂ ਗਿਆਨ ਦੀ ਰੌਸ਼ਨੀ ਵਿਚ ਹੋਵੇ, ਜਿਸ ਦਾ ਟਿਕਾਣਾ ਜ਼ਮੀਨ ਨਾਲੋਂ ਉੱਚਾ ਤੇ ਅਰਸ਼ ਨਾਲੋਂ ਨੀਵਾਂ ਹੋਵੇ।

ਪ੍ਰਾਚੀਨ ਭਾਰਤ ਅਤੇ ਪੁਰਾਤਨ ਇਸਲਾਮੀ ਦੌਰ ਦਾ ਸੁਫਨਾ ਦੇਖਣ ਵਾਲੇ ਨਵੀਂ ਦੁਨੀਆਂ ਤੋਂ ਪੱਲਾ ਬਚਾ ਕੇ ਆਖ਼ਰ ਕਿਵੇਂ ਲੰਘ ਸਕਣਗੇ ?

ਮਜ਼ਹਬਾਂ ਨੂੰ ਉਹਨਾਂ ਦੇ ਅਸਲੀ ਤੇ ਫਿਤਰੀ ਰੂਪ ਵਿਚ ਦੇਖੇ ਬਿਨਾਂ ਰੂਹ ਦਾ ਉਜਲਾਪਨ ਅਸੰਭਵ ਹੈ, ਤੇ ਮੌਜੂਦਾ ਸਮੇਂ ਦੇ ਇਨਸਾਨ ਦਾ ਦਿਮਾਗ਼ ਸ਼ਾਂਤ ਹੋਣਾ ਕਠਨ ਹੈ। ਆਖ਼ਰ ਰੂਹ ਤੋਂ ਸੱਖਣੇ ਜਿਸਮ ਦੀ ਹੋਂਦ ਕਿਵੇਂ ਕਾਇਮ ਰਹਿ ਸਕਦੀ ਹੈ ?

ਇਹ ਬੇਆਤਮਾ ਸਮਾਜ, ਇਹ ਗੁੰਡੀ ਤਹਿਜ਼ੀਬ, ਇਹ ਲੋਟੇ ਪਜਾਮੇ ਵਾਲਾ ਸਭਿਆਚਾਰ...ਤੇ ਇਹ ਇਕ ਕਲਚਰ ਤੇ ਇਕ ਕੌਮ ਦੀ ਖ਼ਾਬ ਦੇਖਣ ਵਾਲੇ ਦਿਮਾਗ਼, ਇਹਨਾਂ ਸਾਰਿਆਂ ਨੂੰ ਨਵੇਂ ਹਿੰਦੁਸਤਾਨ ਦੀ ਖਾਦ ਬਣਾਉਣਾ ਹੀ ਪਵੇਗਾ। ਇਸ ਤੋਂ ਬਿਨਾਂ ਜ਼ਮੀਨ ਵਿਚ ਤਾਕਤ ਕਿਵੇਂ ਪੈਦਾ ਹੋਵੇਗੀ ?

ਪਰ ਇਹ ਸਭ ਕੁਝ ਕਿਸ ਤਰ੍ਹਾਂ ਹੋਵੇ ? ਨਵੇਂ ਦਿਮਾਗ ਹੀ ਇਹ ਸੋਚ ਸਕਦੇ

ਹਨ । ਜਵਾਨੀ ਹੀ ਇਹਨਾਂ ਪੱਥਰਾਂ ਨਾਲ ਖੇਡਦੀ ਅਗਾਂਹ ਵਧ ਸਕਦੀ ਹੈ ।

ਅਸੀਂ ਉਮਰ ਹੰਢਾ ਚੁੱਕੇ ਲੋਕ ! ਅਸੀਂ ਆਪਣੀ ਜ਼ਿੰਦਗੀ ਮਾੜੀ ਚੰਗੀ ਗੁਜ਼ਾਰ ਲਈ । ਆਪਣੇ ਕਰਮਾਂ ਦਾ ਫਲ ਵੀ ਦੇਖ ਲਿਆ । ਥੱਕੇ ਹਾਰੇ ਦਿਮਾਗ ਤੇ ਸਰੀਰ ਆਪਣਾ ਸਮਾਂ ਗੁਜ਼ਾਰ ਚੁੱਕੇ ਹਨ । ਦੀਵਾ ਟਿਮਟਿਮਾ ਰਿਹਾ ਹੈ । ਰਾਤ ਖਤਮ ਹੋ ਰਹੀ ਹੈ, ਹੋਰ ਕੁਝ ਦੇਰ ਸਹੀ ਕਿ ਸਵੇਰ ਦੀ ਹਵਾ ਦਾ ਬੁੱਲਾ ਹਮੇਸ਼ਾਂ ਲਈ ਸਾਡੇ ਸਮੇਂ ਦਾ ਚਰਾਗ ਬੁਝਾ ਦੇਵੇਗਾ । ਪਰ ਦੁਨੀਆ ਦਾ ਕੰਮ ਕੋਈ ਖਤਮ ਨਹੀਂ ਕਰ ਸਕਿਆ ।

ਸਾਰਾ ਬੋਝ ਨਵੀਂ ਨਸਲ ਦੇ ਮੋਢਿਆਂ ਉਪਰ ਪੈਣਾ ਹੈ । ਇਸ ਤੋਂ ਪਹਿਲਾਂ ਕਿ ਉਹ ਇਸ ਬੋਝੇ ਨੂੰ ਚੁੱਕਣ, ਇਹ ਪੁਸਤਕ ਉਹਨਾਂ ਦੇ ਹੱਥਾਂ ਵਿਚ ਪੁੱਜ ਜਾਣੀ ਚਾਹੀਦੀ ਹੈ, ਤਾਂ ਕਿ ਉਹ ਹਵਾ ਦਾ ਰੁਖ਼ ਦੇਖ ਕੇ ਆਪਣੀ ਬੇੜੀ ਦਰਿਆ ਵਿਚ ਠੇਲ੍ਹਣ । ਉਹਨਾਂ ਨੂੰ ਪਤਾ ਲੱਗ ਜਾਵੇ ਕਿ ਕਿਥੇ ਚੱਟਾਨਾਂ ਹਨ, ਤੇ ਕਿਥੇ ਭੰਵਰ ਤਾਂ ਕਿ ਉਹਨਾਂ ਦੀ ਨਾਓ ਵੀ ਐਨ ਮੰਝਧਾਰ ਵਿਚ ਫਸ ਕੇ ਸਾਡੇ ਵਾਂਗ ਤਬਾਹ ਨਾ ਹੋ ਜਾਵੇ । "ਕਿਸ਼ਤੀ ਟੁੱਟੀ ਹੋਈ ਹੈ, ਐ ਹਵਾ, ਇਹਦੇ ਰੁਖ਼ ਚੱਲ, ਸ਼ਾਇਦ ਅਸੀਂ ਆਪਣੇ ਮਹਿਬੂਬ ਕੋਲ ਪਹੁੰਚ ਹੀ ਜਾਈਏ ।"

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਇ ਮਾਰਕੀਟ, ਚਾਂਦਨੀ ਚੌਕ, ਦਿੱਲੀ—6